ਅੰਤਰ-ਭਾਰਤੀ ਪੁਸਤਕ-ਮਾਲਾ

# ਨੀਲਸ਼ੈਲ

ਸੁਰੇਂਦ੍ਰ ਮੋਹਾਂਤੀ

ਅਨੁਵਾਦ

ਗੁਰਚਰਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਉੜੀਸਾ ਦੇ ਸੰਸਕ੍ਰਿਤਕ ਅਤੇ ਅਧਿਆਤਮਕ ਇਤਿਹਾਸ ਵਿਚ ਜਗਨਨਾਥ ਦਾ ਪ੍ਰਮੁੱਖ ਸਥਾਨ ਹੈ। ਕਿਸੇ ਖ਼ਾਸ ਧਰਮ ਮੱਤ ਜਾਂ ਸੰਪ੍ਰਦਾਇ ਦੇ ਸੌੜੇਪਣ ਵਿਚ ਜਗਨਨਾਥ ਨਹੀਂ ਆਉਂਦੇ। ਸ਼ਬਰ ਵਿਸ਼ਵਾਸ ਤੋਂ ਲੈ ਕੇ ਆਰੀਆ ਇੰਦਰ ਧੁਮਨ, ਸ਼ੈਵ ਸ਼ੰਕਰਾਚਾਰੀਆ, ਪੰਚਰਾਂਤ੍ਰਿਕ ਰਾਮਾਨੁਜ, ਸ਼ੁੱਧ ਭਗਤੀਵਾਦੀ ਸ੍ਰੀ ਚੈਤੰਨਿਆ, ਸ਼ੂਨਯਵਾਦੀ ਬਲਰਾਮ, ਜਗਨਨਾਥ ਅਤੇ ਸਿੱਖ ਧਰਮ ਦੇ ਗੁਰੂ ਨਾਨਕ ਦੇਵ ਤੱਕ ਦੇ ਭਿੰਨ ਭਿੰਨ ਮੱਤ ਅਤੇ ਸੰਪਰਦਾਵਾਂ ਸ੍ਰੀ ਜਗਨਨਾਥ ਦੀ ਮੈਤ੍ਰੀ ਸਾਧਨਾ ਵਿਚ ਮਿਲੇ ਹੋਏ ਹਨ। ਸ੍ਰੀ ਜਗਨਨਾਥ ਬੋਧ-ਦੰਤ-ਗਰਭਿਤ ਹਨ। ਇਸ ਵਿਸ਼ਵਾਸ ਨਾਲ ਬੋਧੀ ਧਰਮ ਦੇ ਪੈਰੋਕਾਰ ਜਗਨਨਾਥ ਦੀ ਅਰਾਧਨਾ ਮਹਾਂਬੋਧ ਦੇ ਰੂਪ ਵਿਚ ਕਰਦੇ ਹਨ। ਇਸਲਾਮ ਧਰਮੀ ਸਾਲਬੇਗ ਅਤੇ ਯਵਨ ਹਰੀਦਾਸ ਜਿਹੇ ਭਗਤਾਂ ਨੇ ਵੀ ਸਰਵ ਜਨਕ ਮਨੁੱਖ ਦੀ ਮੈਤਰੀ-ਭਾਵਨਾ ਦੇ ਇਸ਼ਟਦੇਵ ਦੇ ਰੂਪ ਵਿਚ ਜਗਨਨਾਥ ਦੀ ਕਲਪਨਾ ਜਿੰਨੀ ਆਦਰ ਭਰੀ ਹੈ ਉੱਨੀ ਹੀ ਉਦਾਰ ਅਤੇ ਵਿਰਾਟ ਵੀ ਹੈ।

ਹਰ ਉੜੀਸਾ ਨਿਵਾਸੀ ਦੇ ਦਿਲ ਵਿਚ ਜਗਨਨਾਥ ਪ੍ਰਤੀ ਸਤਿਕਾਰ ਵਾਲੀ ਥਾਂ ਹੈ। ਅਸਲ ਵਿਚ ਇਹ ਸ਼ਰਧਾ ਭਾਵ ਤੇ ਆਧਾਰਿਤ ਹੈ। ਭਗਤੀ ਇੱਥੇ ਗੌਣ ਹੈ, ਸ਼ਰਧਾ ਹੀ ਪ੍ਰਮੁੱਖ ਹੈ। ਜਗਨਨਾਥ ਤੋਂ ਵਧ ਕੇ ਉੜੀਆ ਲੋਕਾਂ ਦਾ ਕੋਈ ਸਤਿਕਾਰ ਤੇ ਪਿਆਰ ਦਾ ਲਖਾਇਕ ਨਹੀਂ ਹੈ। ਇਸੇ ਲਈ "ਸਰਵ ਮੰਗਲ-ਜਗਨਨਾਥ" ਦਾ ਸਿਮਰਨ ਕਰਕੇ ਹੀ ਉੜੀਆ ਲੋਕਾਂ ਦੀਆਂ ਘਰੇਲੂ ਮੁਸੀਬਤਾਂ ਤੇ ਸ਼ੱਕ ਦੂਰ ਹੋ ਜਾਂਦੇ ਹਨ। ਜਗਨਨਾਥ ਨੂੰ ਉੜੀਸਾ ਨਿਵਾਸੀ ਜਿਵੇਂ 'ਕਲਮੂੰਹਾ' ਕਹਿ ਕੇ ਗਾਲ੍ਹ ਦਿੰਦੇ ਹਨ ਉਸੇ ਤਰ੍ਹਾਂ "ਜੱਗ-ਬਲੀ" ਕਹਿ ਕੇ ਸ਼ਰਧਾ ਅਤੇ ਪਿਆਰ ਵੀ ਦਿੰਦੇ ਹਨ। 'ਕਾਲਾ ਸੱਪ' ਕਹਿ ਕੇ ਰੁੱਸਦਾ ਹੈ, ਉਨ੍ਹਾਂ ਘਰਾਂ ਨੂੰ ਪਹੰਡੀ ਸਮੇਂ ਉਠਾਉਂਦਾ ਹੈ, ਪਟਕਦਾ ਹੈ......ਇਹ ਵੀ ਉੜੀਸਾ ਲੋਕਾਂ ਦੀ ਨਜ਼ਰ ਤੋਂ ਅਰਾਧਨਾ ਦੇ ਅੰਤਰਗਤ ਆਉਂਦਾ ਹੈ। ਜਗਨਨਾਥ ਨੂੰ ਇਸ ਤਰ੍ਹਾਂ ਮੋਹ ਨਾਲ ਦੇਖਣ ਦੀ ਪ੍ਰੰਪਰਾ ਅਦਲ 'ਚ ਸ਼ਬਰ-ਸੇਵਿਤ ਸ਼ਬਰੀ ਨਰਾਇਣ ਦੇ ਸਮੇਂ ਤੋਂ ਹੈ।

ਅਸਲ ਵਿਚ ਜਗਨਨਾਥ ਦੇ ਨਜ਼ਦੀਕ ਦੇਵਤੇ ਜਿਸ ਤਰ੍ਹਾਂ ਮਨੁੱਖ ਬਣੇ ਹਨ ਉਸੇ ਤਰ੍ਹਾਂ ਮਨੁੱਖ ਵੀ ਦੇਵਤਾ ਬਣਿਆ ਹੈ ।

2

ਇਹ ਸਭ ਤਥ ਬਹੁ-ਪੱਖੀ ਹਨ । ਪਰ ਉੱਤਰੀ ਸਾਮਰਾਜ ਦੇ ਰਾਜਨੀਤਕ ਇਤਿਹਾਸ ਵਿਚ ਜਗਨਨਾਥ ਦਾ ਜੋ ਮਹੱਤਵਪੂਰਨ ਥਾਂ ਹੈ, ਉਸ ਸੰਬੰਧ ਵਿਚ ਕੋਈ ਠੀਕ ਅਲੋਚਨਾ ਨਹੀਂ ਹੋਈ । ਪਿਛਲੇ ਸਮੇਂ ਤੋਂ ਕਿਸ ਪ੍ਰਸਥਿਤੀ ਵਿਚ ਜਗਨਨਾਥ ਉੱਤਰ ਦੇ ਰਾਸ਼ਟਰੀ ਦੇਵਤਾ ਦੇ ਰੂਪ ਵਿਚ ਪੂਜੇ ਜਾਂਦੇ ਰਹੇ ਹਨ, ਇਹ ਸਭ ਜਾਣਦੇ ਹਨ । ਪਰ 'ਮਾਦਲਾ-ਪਾਂਜਿ' ਦੇ ਅਨੁਸਾਰ ਅਨੰਗਭੀਮ ਦੇਵ ਦੇ ਸਮੇਂ ਤੋਂ ਉੱਤਰੀ ਸਾਮਰਾਜ ਦੇ ਸਿੰਘਾਸਨ ਤੇ ਕਿਸੇ ਰਾਜੇ ਨੂੰ ਸਥਾਪਤ ਕਰਨ ਦੀ ਵਿਧੀ ਨਹੀਂ ਸੀ । ਚੂੜਗੰਗ ਪੁੱਤਰ ਅਨੰਗਭੀਮ ਦੇਵ ਨੇ ਕਿਹਾ ਸੀ ਕਿ ਉੜੀਸਾ ਦੇ ਰਾਜੇ ਸ੍ਰੀ ਪ੍ਰਸ਼ੋਤਮਦੇਵ ਸ੍ਰੀ ਜਗਨਨਾਥ ਦੇ ਸੇਵਕ ਵਾਂਗ ਰਹਿੰਦੇ ਹਨ ।

ਸੂਰਜਵੰਸ਼ੀ ਸਮਰਾਟ ਵੀ ਸ੍ਰੀ ਜਗਨਨਾਥ ਨੂੰ ਗੰਗਾ ਤੋਂ ਗੋਦਾਵਰੀ ਤੱਕ ਦੇ ਸਮੁੱਚੇ ਸਾਮਰਾਜ ਦੇ ਮੁੱਖੀ ਮੰਨਦੇ ਸਨ । ਇਸ ਲਈ ਸੂਰਜਵੰਸ਼ੀ ਸਮਰਾਟਾਂ ਸਮੇਂ ਹਰ ਪ੍ਰਮੁੱਖ ਰਾਸ਼ਟਰੀ ਐਲਾਨ ਸ੍ਰੀ ਜਗਨਨਾਥ ਦੇ ਨਾਂ ਤੇ ਹੁੰਦੇ ਸਨ । ਜੈ-ਵਿਜੇ ਦਵਾਰ ਤੇ ਸਥਾਪਤ ਸ਼ਿਲਾਲੇਖ ਹੁਣ ਵੀ ਇਸ ਕਥਨ ਦੀ ਗਵਾਹੀ ਭਰਦੇ ਹਨ । ਉੜੀਸਾ ਸਾਮਰਾਜ ਦੀ ਸੰਪ੍ਰਦਾਇ ਦੀ ਰੱਖਿਆ ਕਰਨ ਲਈ ਸ੍ਰੀ ਜਗਨਨਾਥ ਰਤਨਸਿੰਘਾਸਨ ਦਾ ਅਡੰਬਰ ਤੇ ਮਹੱਤਤਾ ਛੱਡ 'ਕਾਂਚੀ-ਮੁਹਿੰਮ' ਵਿਚ ਇਕ ਸਾਧਾਰਨ ਸੇਵਕ ਦੇ ਰੂਪ ਵਿਚ ਨਿਕਲੇ ਸਨ । ਘਟਨਾ ਨੇ ਪ੍ਰਸ਼ੋਤਮਦਾਸ ਦੇ 'ਕਾਂਚੀ-ਕਾਵੇਰੀ' ਕਾਵਿ ਤੋਂ ਲੈ ਕੇ ਉੜੀਆ ਸਾਹਿਤ ਦੀਆਂ ਅਨੇਕਾਂ ਉਪ-ਕਥਾਵਾਂ, ਕਹਾਣੀਆਂ ਅਤੇ ਨਾਟਕਾਂ ਨੂੰ ਪ੍ਰੇਰਿਤ ਕੀਤਾ ਹੈ । ਇਸ ਕਾਂਚੀ-ਯਾਤਰਾ ਦਾ ਵਰਣਨ ਕੀਤੇ ਬਗ਼ੈਰ ਜਿਵੇਂ ਉੜੀਸਾ ਦੇ ਚਿੱਤਰਕਾਰਾਂ ਦੀ ਕਲਾ-ਸਾਧਨਾ ਹੀ ਪੂਰੀ ਨਹੀਂ ਹੁੰਦੀ ।

ਸੋਲ੍ਹਵੀਂ ਸਦੀ ਵਿਚ ਉੜੀਸਾ ਦੀ ਸਵਾਧੀਨਤਾ ਤੋਂ ਬਾਅਦ ਵੀ ਅਕਬਰ ਦੇ ਸੈਨਾਪਤੀ ਮਾਨ ਸਿੰਘ ਨੇ ਕੇਵਲ ਜਗਨਨਾਥ ਲਈ ਖੋਰਧਾ ਦੀ ਰਾਜਨੀਤਕ ਸਵਾਧੀਨਤਾ ਨੂੰ ਸਵੀਕਾਰ ਕਰਕੇ ਐਲਾਨ ਕੀਤਾ ਸੀ—"ਉੜੀਸਾ ਦੀ ਭੂੰਮੀ, ਮਨੁੱਖ ਦੀ ਉੱਚਤਾ ਅਤੇ ਵਿਜੇ ਲਾਲਸਾ ਨੂੰ ਚੇਤੰਨ ਕਰਨ ਲਈ ਬੰਦੀ ਨਹੀਂ ਹੈ । ਇਹ ਦੇਵ ਰਾਜ ਹੈ—ਇਕ ਪ੍ਰਾਂਤ ਤੋਂ ਦੂਸਰੇ ਪ੍ਰਾਂਤ ਤੱਕ ਇਹ ਹਰ ਮਨੁੱਖ ਲਈ "ਤੀਰਥ-ਅਸਥਾਨ ਹੈ ।" (ਸਟਲਿਰ)

"ਕਲਿਪ ਸੰਹਿਤਾ" ਵਿਚ ਵੀ ਉੜੀਸਾ, 'ਸਭ ਪਾਪਾਂ ਦਾ ਨਾਸ਼ ਕਰਨ ਵਾਲਾ ਤੀਰਥ' ਦੇ ਰੂਪ ਵਿਚ ਜ਼ਾਹਰ ਕੀਤਾ ਗਿਆ ਹੈ । ਇਸ ਲਈ ਉਪ ਕਥਾ ਦੇ ਰਕਤਬਾਹੂ

ਤੋਂ ਲੈ ਕੇ ਇਤਿਹਾਸ ਵਿਚ ਵਰਨਣ ਮੁਗ਼ਲ ਸੈਨਾਪਤੀਆਂ ਤੱਕ, ਉੜੀਸਾ ਤੇ ਅਧਿਕਾਰ ਕਰਨ ਲਈ ਜਿੰਨੇ ਬਦੇਸੀ ਹਮਲੇ ਹੋਏ ਜਗਨਨਾਥ ਉਨ੍ਹਾਂ ਵਿਚੋਂ ਕਿਸੇ ਇਕ ਨੇ ਵੀ ਬੰਦੀ ਨਹੀਂ ਬਣਾਏ, ਅਤੇ ਉਹ ਇਸ ਤਰ੍ਹਾਂ ਦੇ ਹਮਲਿਆਂ ਸਮੇਂ ਗੁਪਤਵਾਸ ਹੋ ਕੇ ਉੜੀਸਾ ਦੇ ਸਵਾਧੀਨਤਾ ਸੰਗਰਾਮ ਨੂੰ ਵਾਰ ਵਾਰ ਪ੍ਰੇਰਤ ਕਰਦੇ ਰਹੇ ਹਨ। ਜਗਨਨਾਥ ਦੇ ਨਾਲ ਨਾਲ ਉੜੀਸਾ ਜ਼ਾਤੀ ਦੀ ਆਤਮਾ ਵੀ ਉਨ੍ਹਾਂ ਸੰਗਰਾਮਾਂ ਵਿਚ ਹਰ ਵਾਰ ਅਜਿੱਤ ਰਹੀ ਹੈ। ਉੜੀਸਾ ਦੇ ਰਾਸ਼ਟਰੀ ਜੀਵਨ ਵਿਚ ਜਗਨਨਾਥ ਦੇ ਇਸ ਮਹੱਤਵਪੂਰਨ ਸਥਾਨ ਦੇ ਕਾਰਨ ਉੜੀਸਾ 'ਤੇ ਅਧਿਕਾਰ ਕਰ ਲੈਣ ਤੋਂ ਮਗਰੋਂ ਫੋਰਟ ਵਿਲੀਅਮ ਨੇ ਈਸਟ ਇੰਡੀਆ ਕੰਪਨੀ ਵਲੋਂ ਇਹ ਐਲਾਨ ਕੀਤਾ ਸੀ :—

"It has been the anxious solicitude and desire of the Commissioners founded upon the express orders of His Excellency the Most Noble Governor-General that no interference or intervention should be experienced at the pagodah of Juggernath by any act of their authority."

3

ਅਠਾਰਵੀਂ ਸਦੀ ਵਿਚ ਖੋਰਧਾ ਭੂਈ ਰਾਜਵੰਸ਼ ਦੇ ਇਕ ਰਾਜਾ ਰਾਮਚੰਦਰ ਦੇਵ (ਦੂਜਾ) ਇਸਲਾਮੀ ਧਰਮ ਅਪਣਾ ਕੇ ਹਾਫ਼ਿਜ਼ ਕਾਦਰ ਬੇਗ ਦੇ ਨਾਂ ਨਾਲ ਪ੍ਰਿਚਿਤ ਹੋਏ ਸਨ। ਰਾਮਚੰਦਰ ਦੇਵ ਮੁਸਲਮਾਨ ਸਨ ਫਿਰ ਵੀ ਕਟਕ ਦੇ ਨਵਾਬ ਹਿੰਦੂ ਵਿਰੋਧੀ ਤਕੀਖਾਂ ਦੇ ਹਮਲੇ ਤੋਂ ਜਗਨਨਾਥ ਅਤੇ ਉਸੇ ਤਰ੍ਹਾਂ ਉੜੀਸਾ ਦੀ ਸਵਾਧੀਨਤਾ ਦੀ ਰਾਖੀ ਲਈ ਵਿਸ਼ਵਾਸਘਾਤ, ਦੇਸ਼ਧਰੋਹ, ਅਤੇ ਲੁੱਟ ਵਿਚਕਾਰ ਜਿਸ ਤਰ੍ਹਾਂ ਜੂਝੇ ਸਨ ਉਹ ਜਿੰਨਾ ਦਿਲਚਸਪ ਹੈ ਓਨਾ ਹੀ ਪ੍ਰੇਰਨਾ ਭਰਿਆ ਵੀ ਹੈ। "ਮਾਦਲਾ ਪਾਂਜਿ" ਵਿਚ ਇਸੇ ਬਾਰੇ ਵਰਨਣ ਕੀਤਾ ਗਿਆ ਹੈ। ਪਿਛਲੀ ਸਦੀ ਵਿਚ ਪੁਰੀ ਰਾਜਵੰਸ਼ ਦੀ ਰਾਣੀ ਸੂਰਯਾਮਣੀ ਪਾਟ ਮਹਾਂਦੇਈ ਨੇ ਰਾਜਾ ਮੁਕੰਦ ਦੇਵ ਨੂੰ ਸਵੀਕ੍ਰਿਤੀ ਦੇ ਕੇ ਅੰਗਰੇਜ਼ਾਂ ਨੂੰ ਜੋ ਪ੍ਰਾਰਥਨਾ ਕੀਤੀ ਸੀ, ਉਸ ਵਿਚ ਵੀ ਹਾਫ਼ਿਜ਼ ਕਾਦਰ ਦੇ ਨਾਂ ਦਾ ਜ਼ਿਕਰ ਕੀਤਾ ਗਿਆ ਹੈ :—

As a p!ecedent I take the liberty to bring to your notice that one of my ancestors named Rajah Ramchandra Deb who ascended the throne in 1660 Sakabda (1725 a.d)

having been compelled to associate with a daughter of the then Mohammedan Noble was not allowed to perform the services of Jagannath or to enter the Temple and as he expressed his desire to worship the idol the Patitapaban Dev, a representative of Jagannath was set up at Singhaduar (the Lion Gate of the Temple) in order that the fallen Raja might be able to see and worship it from outside.

ਰਾਮਚੰਦਰ ਦੇਵ ਦੇ ਹਾਫ਼ਿਜ਼ ਕਾਦਰ ਬੇਗ ਦੇ ਨਾਂ ਤੋਂ ਜਾਣੇ ਜਾਣ ਤੇ ਵੀ ਜਗਨਨਾਥ ਪ੍ਰਤੀ ਉਨ੍ਹਾਂ ਦੇ ਦਿਲ ਵਿਚ ਸ਼ਰਧਾ ਭਾਵ ਸੀ। ਇਸ ਤੋਂ ਬਾਅਦ ਮੰਦਰ ਵਿਚ ਰਾਮਚੰਦਰ ਦੇਵ ਦਾ ਜਾਣਾ ਮਨ੍ਹਾ ਹੋ ਗਿਆ ਸੀ ਜਿਸ ਕਾਰਨ ਉਨ੍ਹਾਂ ਦੇ ਦਰਸ਼ਨ ਅਤੇ ਸੇਵਾ ਲਈ ਸ਼ੇਰ-ਦਵਾਰ ਦੀ ਗੁਮਟੀ ਵਿਚ ਜਗਨਨਾਥ ਦੀ ਪਤਿਤ ਪਾਵਨ ਮੂਰਤੀ ਸਥਾਪਤ ਕੀਤੀ ਗਈ ਸੀ।

ਸੰਪਰਦਾਇਕ ਸੰਸਕਾਰ ਮੁਕਤ ਇਸ ਮੈਤ੍ਰੀ-ਦੇਵ ਜਗਨਨਾਥ ਦੀ ਮਰਿਆਦਾ-ਰਾਖੀ ਲਈ ਇਸਲਾਮ ਧਰਮ ਵਿਚ ਸ਼ਾਮਲ ਹਾਫ਼ਿਜ਼ ਕਾਦਰ ਬੇਗ (ਰਾਜਾ ਰਾਮਚੰਦਰ ਦੇਵ) ਦਾ ਸੰਗਰਾਮ ਇਸ ਨਾਵਲ ਦੀ ਕਹਾਣੀ ਹੈ।

ਰਾਮਚੰਦਰ ਦੇਵ ਦੇ ਵੇਦਨ-ਭਰੇ ਇਸ ਸੰਗਰਾਮ ਦਾ ਇਹ ਇਕ ਅਧਿਆਇ ਮਾਤਰ ਹੈ। ਤਕੀਖਾਂ ਦੇ ਹਮਲੇ ਨਾਲ ਉੜੀਸਾ ਰਾਜ ਦੇ ਇਸ਼ਟਦੇਵ ਜਗਨਨਾਥ ਦੀ ਰੱਖਿਆ ਕਰਨ ਲਈ ਰਾਮਚੰਦਰ ਦੇਵ ਨੇ ਕਈ ਵਾਰ ਰਾਤ ਨੂੰ ਡਕੈਤਾਂ ਵਾਂਗ ਚਿਲਿਕਾ ਦੀਆਂ ਅਣਜਾਣ ਥਾਵਾਂ ਤੋਂ ਲੈ ਕੇ ਆਠਗੜ੍ਹ (ਗੰਜਾਮ) ਦੇ ਮੋਰਦਾ ਜੰਗਲ ਤੱਕ ਨੂੰ ਗਾਹਿਆ ਸੀ। ਅੰਤ ਵਿਚ ਤਕੀਖਾਂ ਦੇ ਕੱਟੜ ਧਾਰਮਕ ਹੱਠ ਨੂੰ ਹਾਰ ਮੰਨਣੀ ਪਈ ਅਤੇ ਉਹ ਜਗਨਨਾਥ ਨੂੰ ਛੂਹ ਨਾ ਸਕਿਆ। ਇਸੇ ਨਾਲ ਖੋਰਧਾ ਰਾਜ ਅਜਿੱਤ ਰਿਹਾ ਸੀ। ਇਸ ਦਾ ਸੰਪੂਰਨ ਵਰਨਣ ਇਹ ਨਾਵਲ ਨਹੀਂ ਹੈ। ਇਸ ਲਈ ਕੁਝ ਘਾਟ ਮਹਿਸੂਸ ਹੋ ਸਕਦੀ ਹੈ। ਪਰ ਇਕ ਨਜ਼ਰ ਨਾਲ, ਜੀਵਨ ਦੀ ਤਰ੍ਹਾਂ ਕਲਾ ਵੀ ਅਪੂਰਨ ਹੈ। ਖ਼ੁਦ ਜਗਨਨਾਥ ਦਾ ਵਿਗ੍ਰਹਿ ਵੀ ਤਾਂ ਅਪੂਰਨ ਹੈ। ਵਿਅੰਜਨਾ ਵਿਚ ਉਸ ਅਧੂਰੇਪਨ ਦਾ ਜ਼ਿਕਰ ਮਿਲਦਾ ਹੈ। ਕਲਾ ਵਿਚ ਵੀ ਸ਼ਾਇਦ ਇਹੀ ਨਿਯਮ ਲਾਗੂ ਹੁੰਦਾ ਹੈ।

4

ਮੁੱਖ ਬਣ ਗਿਆ ਸੀ। ਫਿਰ ਵੀ 'ਲਛਮਾ' ਮਗਰੋਂ ਬਹੁਤ ਘੱਟ ਮੌਲਿਕ ਇਤਿਹਾਸਕ ਨਾਵਲ ਲਿਖੇ ਗਏ ਹਨ। ਜੇ ਇਹ ਵੀ ਕਿਹਾ ਜਾਵੇ ਕਿ ਲਿਖੇ ਹੀ ਨਹੀਂ ਗਏ ਤਾਂ ਅਤਿਕਥਨੀ ਨਹੀਂ ਹੋਵੇਗੀ। ਅਜਿਹੀ ਪ੍ਰਸਥਿਤੀ ਵਿਚ ਅਠਾਰਵੀਂ ਸਦੀ ਦੇ ਰਾਜਨੀਤਕ ਇਤਿਹਾਸ ਦੇ ਆਧਾਰ ਤੇ ਇਕ ਇਤਿਹਾਸਕ ਨਾਵਲ ਲਿਖਣਾ ਮੇਰੇ ਲਈ ਕਠਨ ਹੀ ਹੈ, ਇਹ ਮੈਂ ਅਨੁਭਵ ਕਰ ਰਿਹਾ ਹਾਂ। ਇਸ ਕੰਮ ਵਿਚ ਮੈਂ ਕਿਥੋਂ ਤੱਕ ਸਫਲ ਹਾਂ, ਇਸ ਦਾ ਨਿਰਨਾ ਤਾਂ ਖ਼ੁਦ ਪਾਠਕ ਹੀ ਕਰਨਗੇ।

ਇਸ ਨਾਵਲ ਵਿਚ ਵਰਨਣ ਤਕੀਖਾਂ, ਰਾਮਚੰਦਰ ਦੇਵ, ਬਕਸੀ ਵੇਣੂ ਭ੍ਰਮਰਵਰ, ਦੀਵਾਨ ਕ੍ਰਿਸ਼ਨ ਨਰੇਂਦਰ, ਰਜੀਆ, ਲਲਿਤਾ ਮਹਾਂਦੇਈ ਆਦਿ ਇਸਤਰੀ-ਮਰਦ ਉੜੀਸਾ ਇਤਿਹਾਸ ਦੇ ਚਰਿੱਤਰ ਹਨ। ਮਾਦਲਾ ਪਾਂਜਿ ਅਤੇ ਉਸ ਨਾਲ ਸੰਬੰਧਿਤ ਹੋਰ ਪੰਜਕਾਵਾਂ ਤੇ ਇਤਿਹਾਸ ਨਾਲ ਇਸ ਦੇ ਵਿਵਰਨ ਮਿਲਦੇ ਹਨ। ਰਾਮਚੰਦਰ ਦੇਵ (ਦੂਜਾ) ਨੂੰ ਅਨੇਕ ਮਾਦਲਾਪਾਂਜਿ ਦੇ ਅਨੁਸਾਰ ਮੁਹੰਮਦ ਤਕੀਖਾਂ, ਰਾਮਚੰਦਰ ਦੇਵ ਦੇ ਸਮਕਾਲੀ ਹਨ, ਇਸ ਲਈ ਮੈਂ ਉਨ੍ਹਾਂ ਨੂੰ ਉਸ ਸਮੇਂ ਹੋਏ ਦਰਸਾਇਆ ਹੈ। ਇੱਥੇ ਇਤਿਹਾਸ ਮੁੱਖ ਨਹੀਂ, ਕਲਪਨਾ ਹੈ।

ਇੱਥੇ ਮੁੱਖ ਹੈ ਉੜੀਸਾ ਇਤਿਹਾਸ ਦੇ ਇਕ ਘੋਰ ਔਖੇ ਸਮੇਂ ਵਿਚ ਉੜੀਸਾ ਦੀ ਅਜਿੱਤ ਪ੍ਰਾਣ ਸ਼ਕਤੀ ਦਾ ਵਰਨਣ। ਇਹ ਸੰਗਰਾਮ ਧਰਮ, ਜ਼ਾਤੀ ਜਾਂ ਦੇਸ਼ ਦੇ ਦੁਸ਼ਮਣ ਵਿਰੁੱਧ ਨਹੀਂ ਸਗੋਂ ਮਨੁੱਖ ਦੇ ਦੁਸ਼ਮਣ ਵਿਰੱਧ ਇਕ ਨਿਸੰਗ ਵੇਦਨਾ, ਸੰਪਰਦਾਇਕਤਾ ਤੋਂ ਮੁਕਤ, ਆਦਰਸ਼ ਭਰਿਆ ਸੰਗਰਾਮ ਹੈ। ਜੁੱਗਾਂ ਜੁੱਗਾਂ ਤੋਂ ਇਹ ਘੋਲ ਭਿੰਨ ਭਿੰਨ ਰੂਪਾਂ ਵਿਚ ਜਾਰੀ ਰਿਹਾ ਹੈ। ਮੇਰੇ ਨਾਵਲ "ਅੰਧ ਦਿਗੰਧ" ਵਿਚ ਇਹੀ ਮੁਖ ਵਿਸ਼ਾ ਸੀ।

ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੇ ਉੜੀਸਾ ਦੇ ਸਮਾਜਿਕ ਅਤੇ ਇਤਿਹਾਸਕ ਪਰਵੇਸ਼ ਦੀ ਰਚਨਾ ਕਰਨ ਲਈ ਮੈਂ ਇੱਥੇ ਵਰਤਮਾਨ ਵਿਚ ਅਪ੍ਰਚਲਿਤ ਅਨੇਕਾਂ ਪ੍ਰਾਚੀਨ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਇਹ ਸ਼ਬਦ ਅਤੇ ਇਨ੍ਹਾਂ ਦੇ ਪ੍ਰਯੋਗ ਦੀ ਪ੍ਰੰਪਰਾ ਅੱਜ ਵੀ ਜਗਨਨਾਥ ਮੰਦਰ ਵਿਚ ਹੈ। ਇਹ ਪ੍ਰਾਚੀਨ ਸ਼ਬਦ ਕਿਵੇਂ ਭਾਵਮਈ ਹਨ, ਕਿਸ ਤਰ੍ਹਾਂ ਸ਼ੁੱਧ ਉੜੀਆ ਹਨ ਅਤੇ ਉਨ੍ਹਾਂ ਦੀ ਪੁਨਰ ਵਰਤੋਂ ਕਿਸ ਤਰ੍ਹਾਂ ਉੜੀਆ ਭਾਸ਼ਾ ਨੂੰ ਤਕੜਿਆਂ ਕਰ ਸਕਦੀ ਹੈ, ਇਸ ਦੇ ਇਹ ਕੁਝ ਕੁ ਉਦਾਹਰਣ ਹਨ।

ਇਸ ਤਰ੍ਹਾਂ ਦਾ ਇਕ ਨਾਵਲ ਲਿਖਣ ਦੀ ਮੈਂ ਕਲਪਨਾ ਨਹੀਂ ਸੀ ਕੀਤੀ। ਪਰ 1964 ਵਿਚ ਮੈਨੂੰ ਰਥ ਯਾਤਰਾ ਦੇ ਸਮੇਂ ਬਹੁਤ ਨੇੜੇ ਤੋਂ ਮੂਰਤੀਆਂ ਦੀ ਪਹੰਡੀ-ਵਿਜੇ ਦੇਖਣ ਦਾ ਮੌਕਾ ਮਿਲਿਆ ਸੀ। ਜਗਨਨਾਥ ਉੜੀਸਾ ਜ਼ਾਤੀ ਦੇ ਕਿਵੇਂ ਪੂਜਨੀਕ ਹਨ, ਉਸ ਦਿਨ ਉਸ ਜਨ-ਸ਼ਕਤੀ ਨੂੰ ਮੈਂ ਦੇਖਿਆ ਸੀ। ਮੈਂ ਤਾਂ ਕਹਾਂਗਾ ਕਿ ਸਮੁੱਚੇ ਵਿਸ਼ਵ ਵਿਚ ਇਹ ਇਕ ਸ੍ਰੇਸ਼ਟ, ਤੇ ਪ੍ਰੇਰਨਾਮਈ ਹਿਰਦੇ ਦੇ ਗੌਰਵ ਦਾ ਦਾਅਵਾ ਕਰਦਾ ਹੈ। ਕਾਦੰਬਰੀ—ਪ੍ਰਮੱਤ ਬਲਦੇਵ ਦੀ ਦ੍ਰਿਪਿਤ-ਪਹੰਡੀ, ਕੇਤਕੀ ਟਾਹਿਆ ਦੀ ਭੰਗਿਮਾ, ਵਿਜੇ ਤੂਰੀ ਅਤੇ ਘੰਟਨਾਦ ਮੇਰੀ ਨਜ਼ਰ ਵਿਚ ਉਸ ਸਮੇਂ ਗੂੰਜ ਉੱਠੇ ਸਨ—ਇਤਿਹਾਸ ਦੇ ਅਨੇਕਾਂ ਚੰਗੇ-ਮਾੜੇ ਭਾਗ ਅਤੇ ਉਨ੍ਹਾਂ

ਵਿਚ ਅਜਿੱਤ ਉੜੀਆ ਆਤਮਾ ਦੀ ਭਾਵਨਾ ਹੈ । ਉਸ ਦੀ ਯਾਦਗਾਰੀ ਘਟਨਾ ਨੇ ਮੈਨੂੰ ਜੋ ਪ੍ਰੇਰਨਾ ਦਿੱਤੀ ਸੀ—'ਨੀਲਸ਼ੈਲ' ਉਸੇ ਦਾ ਨਤੀਜਾ ਹੈ । ਪਾਠਕਾਂ ਨੂੰ ਉਸ ਦਿਲੀ-ਵੇਗ ਦਾ ਝਾਉਲਾ ਇਨ੍ਹਾਂ ਪੰਨਿਆਂ ਤੋਂ ਮਿਲੇ ਤਾਂ ਇਸ ਮਿਹਨਤ ਨੂੰ ਸਾਰਥਕ ਸਮਝਿਆ ਜਾਵੇਗਾ ।

**—ਸੁਰੇਂਦਰ ਮੋਹਾਂਤੀ**

# ਪ੍ਰਸਤਾਵਨਾ

ਇਸ ਵਿਚ ਸ਼ੱਕ ਨਹੀਂ ਹੈ ਕਿ ਉੜੀਆ ਨਾਵਲ ਦੀ ਵਿਕਾਸਧਾਰਾ ਵਿਚ ਪ੍ਰਮੁੱਖ ਨਾਵਲ "ਪਦਮਮਾਲੀ"[1] ਉਸ ਤੋਂ ਮਗਰੋਂ 'ਵਿਬਾਸਿਨੀ' ਅਤੇ 'ਲਛਮਾ' ਆਦਿ ਵਿਚ ਕੁਝ ਇਤਿਹਾਸਕ ਤੇ ਅਰਧ-ਇਤਿਹਾਸਕ ਆਵਾਜ਼ ਸੁਣਾਈ ਪੈਂਦੀ ਸੀ, ਉਹ ਉਸ ਸਮੇਂ ਦੇ ਭਾਰਤੀ ਰਾਜਨੀਤਕ ਅਤੇ ਆਰਥਕ ਪ੍ਰੀਵਰਤਨ ਰਾਹੀਂ ਹੀ ਨਿਸ਼ਚਿਤ ਹੋਇਆ ਸੀ। ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਉਹ ਸਮਾਂ ਇਤਿਹਾਸਕ ਨਾਵਲ ਦਾ ਆਰੰਭਕ ਕਾਲ ਹੋਵੇਗਾ। ਉਸ ਸਮੇਂ ਤੋਂ ਹੁਣ ਤੱਕ ਉੜੀਸਾ ਭਾਸ਼ਾ ਵਿਚ ਇਨ੍ਹਾਂ ਨਾਵਲਾਂ ਤੋਂ ਇਲਾਵਾ 'ਕਮਲ ਕੁਮਾਰੀ', 'ਵੀਰ ਉੜੀਆ', 'ਪੰਗਾਨੀ', 'ਬਲਾਂਗੀ', 'ਪ੍ਰਤਿਭਾ', ਅਤੇ 'ਸੀਮਾਂਤ ਆਗਾਨ' ਆਦਿ ਲੱਗਭਗ ਪੰਜਾਹ ਇਤਿਹਾਸਕ ਨਾਵਲ ਪ੍ਰਕਾਸ਼ਤ ਹੋਏ ਹਨ।

ਆਜ਼ਾਦੀ ਮਗਰੋਂ ਦੇ ਕਾਲ ਵਿਚ ਨਵੀਂ ਜਗਿਆਸਾ ਅਤੇ ਆਸ਼ਾ ਅਤੇ ਉਸ ਦੇ ਹਰਸ਼-ਵਿਸ਼ਾਦ ਦੇ ਨਤੀਜੇ ਵਜੋਂ ਭਾਰਤੀ ਨਾਵਲ ਜਦ ਵਧੇਰੇ ਸਮੱਸਿਆ ਪੂਰਵਕ, ਸਮਾਜ ਧਰਮੀ, ਯਥਾਰਥਵਾਦੀ ਅਤੇ ਮਾਨਸਿਕ ਦ੍ਰਿਸ਼ਟੀ ਤੋਂ ਵਧੇਰੇ ਜਟਿਲ ਹੋਣ ਲੱਗਿਆ ਤਾਂ ਉਸ ਵਿਚ ਅੰਤਰਰਾਸ਼ਟਰੀ ਨਾਵਲ ਦੇ ਦੁਖਾਂਤ ਨਿਸ਼ਚੇ ਹੀ ਮਨੁੱਖ ਦਾ ਕਠੋਰ-ਜੀਵਨ ਵੱਧ ਤੋਂ ਵੱਧ ਪ੍ਰਫੁਲਿਤ ਹੋਇਆ। ਕਹਿਣ ਤੋਂ ਭਾਵ ਇਹ ਕਿ ਇਸ ਜੁੱਗ ਦੇ ਅਨੇਕਾਂ ਵਾਦ-ਵਿਵਾਦ ਅਤੇ ਪੁਰਾਣੀਆਂ ਕਦਰਾਂ ਕੀਮਤਾਂ ਕਰਕੇ ਤਬਦੀਲੀਆਂ ਵਿਚ ਅਤੀਤ ਦੀ ਪ੍ਰੇਰਨਾ ਜਾਂ ਇਤਿਹਾਸਕ ਸਮਝਬੂਝ ਅਤੇ ਮਾਨਸਿਕਤਾ ਜਦ ਦੁੱਖੀ ਮਨ ਵਿਚ ਆਸ-ਵਿਸ਼ਵਾਸ ਦਾ ਸੰਚਾਰ ਕਰਨ ਦੇ ਸਮਰੱਥ ਹੋ ਕੇ 'ਹਿੱਪੀਇਜ਼ਮ' ਦੀ ਅਨਾਸਤਿਕਤਾ ਵਿਚ ਲੀਨ ਹੁੰਦੀ ਜਾ ਰਹੀ ਹੈ, ਉਸ ਵਕਤ 'ਨੀਲਸ਼ੈਲ' ਦੀ ਤਰ੍ਹਾਂ ਇਕ ਭਗਤੀ ਭਾਵ ਦੇ ਇਤਿਹਾਸਕ ਨਾਵਲ ਦੀ ਕਲਪਨਾ, ਸ੍ਰੀ ਸੁਰੇਂਦਰ ਮੋਹਾਂਤੀ ਦੀ ਸੁਤੰਤਰ ਦੂਰ ਦ੍ਰਿਸ਼ਟੀ ਦੀ ਵਾਕਫ਼ੀ ਦਿੰਦੀ ਹੈ। 'ਨੀਲਸ਼ੈਲ' ਦੇ ਸਰਵ ਭਾਰਤੀ

---

1. ਪ੍ਰਕਾਸ਼ਨ ਕਾਲ 1888.

ਸਨਮਾਨ ਅਤੇ ਲੋਕ-ਪਿਆਰੇ ਹੋਣ ਲਈ ਇਹ ਸਵੀਕ੍ਰਿਤੀ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ ।

ਲੇਖਕ ਦੇ ਹੋਰ ਨਾਵਲ 'ਅੰਧਦਿਗੰਤ' ਅਤੇ ਇਹ 'ਨੀਲਸ਼ੈਲ' ਜਿਸ ਆਤਮ-ਭਰੋਸੇ ਨੂੰ ਮੁੱਖ ਰੱਖ ਕੇ ਲਿਖੇ ਗਏ ਹਨ, ਉਸ ਦਾ ਆਰੰਭ ਉਨ੍ਹਾਂ ਦੀ ਪਹਿਲੀ ਕਹਾਣੀ 'ਬੰਦੀ'[1] ਤੋਂ ਸੂਚਤ ਹੁੰਦਾ ਹੈ । ਉਨ੍ਹਾਂ ਦੀ ਰਚਨਾ-ਪ੍ਰਤਿਭਾ ਕਹਾਣੀ-ਕਲਾ ਤੇ ਅਧਾਰਤ ਹੋ ਕੇ ਵੀ ਕੇਵਲ ਕਹਾਣੀ ਵਿਚ ਹੀ ਸੰਤੁਸ਼ਟ ਹੋ ਕੇ ਨਹੀਂ ਰਹੀ । ਦੂਜੇ ਮਹਾਂਯੁੱਧ ਦੇ ਪ੍ਰਵਰਤ੍ਰੀ ਕਾਲ ਵਿਚ ਅਨੇਕਾਂ ਪ੍ਰੀਖਣ-ਨਿਰੀਖਣ ਅਤੇ ਦਿਲਚਸਪ-ਬੋਧ ਹੁੰਦੇ ਹੋਏ ਉਨ੍ਹਾਂ ਦੀ ਸਿਰਜਨ-ਸ਼ਕਤੀ ਨੇ ਇਕ ਵਾਰਤਾਕਾਰ ਦੇ ਤੌਰ ਤੇ ਅੱਗੇ ਵਧਦੇ ਹੋਇਆਂ ਉੜੀਸਾ ਕਹਾਣੀ ਦੀ ਸ਼ੋਭਾ ਵਧਾਈ । ਇਸ ਕਾਲ ਵਿਚ ਉਨ੍ਹਾਂ ਦੀ ਸਿਰਜਨ-ਸ਼ਕਤੀ ਨਾਵਲ ਤੇ ਜੀਵਨੀ ਦਾ ਆਸਰਾ ਲੈ ਕੇ ਖ਼ੁਦ ਪ੍ਰਤਿਭਾ ਤੇ ਆਤਮਸ਼ਕਤੀ ਵਿਚੀਂ ਵਿਚਰੀ ਹੈ । ਸਥਾਈ ਸਾਹਿਤ ਦੀ 'ਭਾਵੋਦ੍ਰੇਕਕਾਰੀ-ਸ਼ਕਤੀ' (evocative aspect) ਉਨ੍ਹਾਂ ਦੇ ਜ਼ਿਆਦਾਤਰ ਨਾਵਲਾਂ ਤੇ ਕਹਾਣੀਆਂ ਵਿਚ ਸਾਕਾਰ ਹੋਈ ਹੈ । 'ਅੰਧਦਿਗੰਤ' ਅਤੇ 'ਨੀਲਸ਼ੈਲ' ਦਾ ਮੁੱਖ ਵਿਸ਼ਾ ਮਨੁੱਖੀ ਪ੍ਰਾਣਾਂ ਦੇ ਚਿੰਤਨ ਸੰਗਰਾਮ ਦਾ ਇਕ ਨਿਸੰਗ, ਕਰੁਣਾ ਅਤੇ ਵੇਦਨਾ ਭਰਿਆ ਉਲੇਖ ਹੈ । ਇਹ ਉਲੇਖ ਪਾਠਕ ਦੇ ਦਿਲ ਵਿਚ ਜੋ ਭਾਵਨਾ ਜਾਂ ਅਹਿਸਾਸ ਉਤਪੰਨ ਕਰਦਾ ਹੈ, ਓਹੀ ਨਾਵਲ ਦੀ ਸਫ਼ਲਤਾ ਦਾ ਮਾਪ ਹੈ ।

'ਨੀਲਸ਼ੈਲ' ਸਾਧਾਰਨ ਰੂਪ ਵਿਚ ਭਗਤੀ-ਰਸ ਦੇ ਇਤਿਹਾਸਕ ਨਾਵਲ ਦੇ ਰੂਪ ਵਿਚ ਲਿਖਿਆ ਗਿਆ ਹੈ । ਪਰ ਗੁਣਾਤਮਕ ਦ੍ਰਿਸ਼ਟੀ ਤੋਂ ਦੇਖਿਆ ਜਾਏ ਤਾਂ ਇਹ ਮਨੁੱਖੀ ਘੋਲ ਦੇ ਲਗਾਤਾਰ ਸੰਗਰਾਮ ਦੀ ਇਕ ਅਵਿਨਾਸ਼ੀ ਰਚਨਾ ਹੈ । ਸੰਗਰਾਮ ਵਿਚ ਸ਼ਰਧਾ ਹੀ ਇੱਥੇ ਭਗਤੀ ਰੂਪ ਹੈ, ਅਜਿੱਤ ਆਤਮਾ ਦੀ ਆਵਾਜ਼ ਹੀ ਇਥੇ ਮਹਾਂ ਸੰਗੀਤ ਹੋ ਨਿਬੜੀ ਹੈ । ਅੰਤ, ਇਤਿਹਾਸ ਇੱਥੇ ਗੌਣ ਹੈ ।

ਇਤਿਹਾਸਕ ਵਿਚਾਰਧਾਰਾ ਤੋਂ ਦੇਖਿਆਂ ਨੀਲਸ਼ੈਲ ਦੀ ਕਥਾ ਵਸਤੂ ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਦੀਆਂ ਘਟਨਾਵਾਂ ਤੇ ਆਧਾਰਿਤ ਹੈ । ਖੋਰਧਾ ਭੂਈ ਵੰਸ਼ ਰਾਮਚੰਦਰ ਦੇਵ (ਦੂਜਾ) ਇਸੇ ਵਕਤ ਮੁਸਲਮਾਨ ਹੋ ਕੇ ਹਾਫ਼ਿਜ਼ ਕਾਦਰ ਬੇਗ ਦੇ ਨਾਂ ਨਾਲ ਪ੍ਰੀਚਿਤ ਹੋ, ਬਾਅਦ ਵਿਚ ਕਟਕ ਦੇ ਨਵਾਬ ਹਿੰਦੂ-ਵਿਰੋਧੀ ਤਕੀਖਾਂ ਦੇ ਹਮਲੇ ਤੋਂ ਉੜੀਸਾ ਤੇ ਉੜੀਸਾ ਦੀ ਅੰਤ੍ਰੀਵੀ ਪ੍ਰਾਣ-ਸ਼ਕਤੀ ਜਗਨਨਾਥ ਦੀ ਰੱਖਿਆ ਲਈ ਉਨ੍ਹਾਂ ਨੇ ਜੋ ਅਟੁੱਟ ਸੰਗਰਾਮ ਚਲਾਇਆ ਸੀ, ਉਸ ਦਾ ਦਿਲਚਸਪ ਇਤਿਹਾਸ 'ਨੀਲਸ਼ੈਲ' ਦੇ ਘਟਨਾ-ਪਰਵਾਹ ਵਿਚ ਪੇਸ਼ ਹੋਇਆ ਹੈ । ਨਾਵਲ ਵਿਚ ਵਰਨਣ ਤਕੀਖਾਂ, ਰਾਮਚੰਦਰ ਦੇਵ, ਵੇਣੂ ਭਰਮਰਵਰ, ਦੀਵਾਨ ਕ੍ਰਿਸ਼ਨ ਨਰੇਂਦਰ, ਰਜ਼ੀਆ ਅਤੇ ਲਲਿਤਾ ਮਹਾਂਦੇਈ ਆਦਿ ਉੜੀਸਾ ਦੇ ਇਤਿਹਾਸਕ ਪਾਤਰ ਅਤੇ ਜੁਗਨੀ, ਸਰਦੇਈ, ਸਾਨ ਪ੍ਰੀਛਾ, ਵਿਸ਼ਨੂੰ ਪੱਛਮ ਕਪਾਟ ਮਹਾਂਪਾਤਰ ਆਦਿ ਕਲਪਨਿਕ ਪਾਤਰਾਂ ਨੂੰ ਲੈ ਕੇ ਲੇਖਕ ਨੇ

1. ਉਤਕਲ ਸਾਹਿਤ, 1938-39.

ਉੜੀਸਾ ਦੇ ਭੈੜੇ ਦਿਨਾਂ ਦਾ ਦੁਖਾਂਤਕ ਚਿੱਤਰ ਖਿੱਚਿਆ ਹੈ। ਅਸਲ ਵਿਚ, ਇਤਿਹਾਸ ਦੀਆਂ ਅਨੇਕਾਂ ਸਥਿਤੀਆਂ ਵਿਚ ਅਜਿੱਤ ਉੜੀਆ ਆਤਮਾ ਦੀ ਪ੍ਰਾਣ ਕਥਾ ਹੈ—'ਨੀਲਸ਼ੈਲ'।

ਇਤਿਹਾਸਕ ਨਾਵਲ ਇਤਿਹਾਸ ਹੁੰਦਾ ਹੈ। ਇਸ ਲਈ ਨਾਵਲ ਵਿਚ ਇਤਿਹਾਸ ਤੋਂ ਦੂਰ ਮਾਦਲਾਪਾਂਜਿ, ਸਮਾਜ ਅਤੇ ਕਲਪਨਾ ਦਾ ਸਹਾਰਾ ਲੈ ਕੇ ਲੇਖਕ ਨੇ ਇੱਥੇ ਚਿਲਿਕਾ ਤੱਟ ਦੀ ਹਰ ਪਾਇਕ ਬਸਤੀ ਜਾਂ ਸਰਦੇਈ ਦੀ ਸਰਾਂ ਜਾਂ ਸੂਨਯਗੀਰੀ ਬੰਦਰਗਾਹ ਅਤੇ ਗੁਰਬਾਈ ਟਾਪੂ ਜਿਹੀਆਂ ਥਾਵਾਂ ਦੇ ਵਚਿੱਤਰ ਵਰਨਣਾਂ ਵਿਚ ਕਈ ਮੌਲਕ ਘਟਨਾਵਾਂ ਅਤੇ ਅਨੇਕਾਂ ਚਿੱਤਰੇ ਪਾਤਰਾਂ ਨੂੰ ਇਕੱਠੇ ਕੀਤਾ ਹੈ; ਉੱਥੇ ਉਸ ਦੀ ਅਦਭੁਤ ਸਿਰਜਨ-ਸ਼ਕਤੀ ਤੇ ਕਲਪਨਾ ਵਿਚ ਪੂਰਵ ਇਤਿਹਾਸਕ ਗੌਰਵ ਦੇ ਨਾਲ ਵਿਰਾਜਤ ਹੈ। ਉਨ੍ਹਾਂ ਸਭ ਦੀ ਵੱਖਰੀ ਵੱਖਰੀ ਆਲੋਚਨਾ ਦੀ ਇੱਥੇ ਜ਼ਰੂਰਤ ਨਹੀਂ ਹੈ। ਫਿਰ ਵੀ ਇਹ ਕਹਿਣਾ ਜ਼ਰੂਰੀ ਹੈ ਕਿ ਸਾਰੇ ਨਾਵਲ ਵਿਚ ਕਹਾਣੀ-ਕ੍ਰਮ ਤੇ ਘਟਨਾ-ਪ੍ਰਵਾਹ ਵਿਚ ਸੁਭਾਵਿਕਤਾ ਨੂੰ ਜੋ ਕਾਇਮ ਰੱਖਿਆ ਗਿਆ ਹੈ ਉਹ ਨਾਵਲ ਦੇ ਚਰਿੱਤਰਕ ਵਿਕਾਸ ਅਤੇ ਗਤੀਸ਼ੀਲਤਾ ਦਾ ਪੱਥ ਪਰਦੂਸ਼ਿਤ ਕਰਦੀ ਹੈ। ਘਟਨਾ-ਪ੍ਰਵਾਹ ਦੀ ਸਵੱਛਤਾ ਵਿਚ ਕੀ ਮੁੱਖ ਕੀ ਗੌਣ, ਦੂਸਰੇ ਪਾਤਰਾਂ ਦਾ ਮਾਨਸਿਕ ਆਵੇਗ ਅਤੇ ਸਿਧਾਂਤ ਦਾ ਕ੍ਰਮ ਵਿਕਾਸ ਕਿਸ ਤਰ੍ਹਾਂ ਜੀਵਤ ਹੈ, ਇਹ ਰਾਮਚੰਦਰ ਦੇਵ, ਜੁਗਨੀ, ਸਰਦੇਈ ਅਤੇ ਮਾਲਕੁਦਾ ਪਿੰਡ ਦੀ ਪਾਇਕਨੀ ਪਾਗਲ ਬੁੱਢੀ ਜਿਹੇ ਕੁਝ ਪਾਤਰਾਂ ਦੇ ਜ਼ਰੀਏ ਸਿੱਧ ਕੀਤਾ ਜਾ ਸਕਦਾ ਹੈ।

ਨਾਵਲ ਦੇ ਨਾਇਕ ਰਾਮਚੰਦਰ ਦੇਵ ਸ਼ੁਰੂ ਤੋਂ ਹੀ ਸੰਘਰਸ਼ ਕਰਦੇ ਹਨ। ਪੁਰੀ ਵਿਚ ਸ੍ਰੀ ਜਗਨਨਾਥ ਮੰਦਰ ਦੇ ਕੋਲ ਗੁਹਾਰਨ ਵਾਲੇ ਦੇ ਰੂਪ ਵਿਚ, ਸਵਰਗ ਦਵਾਰ ਤੇ ਵੀਰਾਨ ਰਾਤ ਦੀ ਗੰਭੀਰਤਾ ਵਿਚ ਆਏ ਅਜਨਬੀ ਦੇ ਰੂਪ ਵਿਚ ਉਨ੍ਹਾਂ ਦਾ ਹੌਸਲਾ ਭਗਤੀ ਭਾਵ ਅਤੇ ਅਭਿਮਾਨ ਯਥਾਰਥਕ ਹਨ। ਕਈ ਕਾਂਡਾਂ ਵਿਚ ਸ਼ਤਰੰਜ ਦੇ ਜ਼ਰੀਏ ਇਹ ਭਾਵ ਵਧੇਰੇ ਜਟਿਲ ਅਤੇ ਵੇਦਨਾ ਭਰਪੂਰ ਬਣ ਗਿਆ ਹੈ। ਦੇਸ਼ ਤੇ ਦੇਵਤਾ ਦੀ ਰੱਖਿਆ ਲਈ ਬਾਹਰੀ ਅਤੇ ਅੰਦਰੂਨੀ ਦੁਸ਼ਮਣਾਂ ਦੇ ਵਿਸ਼ਵਾਸਘਾਤ, ਹੀਣੇ-ਸਵਾਰਥ; ਨੀਚ-ਚਾਲਾਂ ਦੇ ਚੱਕਰ-ਵਿਯੂ ਵਿਚੋਂ ਉਹ ਜਿਸ ਤਰ੍ਹਾਂ ਸੰਘਰਸ਼-ਸ਼ੀਲ ਬਣੇ ਹਨ, ਇਹ ਆਧੁਨਿਕ ਕਾਲ ਦੇ ਸੰਗਰਾਮ ਦੀ ਪ੍ਰਤੀਨਿਧਤਾ ਕਰਦਾ ਹੈ। ਇਸ ਲਈ ਨਾਵਲ ਕੇਵਲ ਭੂਤਕਾਲ ਦੀ ਹੀ ਪ੍ਰਤਿਨਿਧਤਾ ਨਹੀਂ ਕਰਦਾ ਸਗੋਂ ਉਸ ਵਿਚ ਵਰਤਮਾਨ ਦਾ ਵੀ ਚਿਤਰਨ ਹੈ। ਹੈਮਿੰਗਵੇ ਨੇ 'THE OLD MAN AND THE SEA' ਦੇ ਨਾਇਕ ਨੂੰ ਘੋਰ ਜੀਵਨ ਸੰਗਰਾਮ ਦੇ ਰੂਪ ਵਿਚ ਅਨੰਤ ਸਮੁੰਦਰ ਦੀ ਪਿੱਠਭੂਮੀ ਤੇ ਚਿੱਤਰ ਕੇ ਜਿਸ ਉਦੇਸ਼ ਦੀ ਪੂਰਤੀ ਕੀਤੀ ਹੈ, ਸ੍ਰੀ ਸੁਰੇਂਦਰ ਮੋਹਾਂਤੀ ਦੇ ਰਾਮਚੰਦਰ ਦੇਵ ਵੀ ਉਸੇ ਉਦੇਸ਼ ਅਤੇ ਸੰਗਰਾਮ ਪਾਤਰ ਹਨ। ਇਸ ਸੰਗਰਾਮ ਦੇ ਸਾਰੇ ਦੁਖਾਂਤ ਵਿਚ ਆਸ਼ਾ ਦੀ ਜੋ ਚਿਣਗ ਦਿਖਾਈ ਦਿੰਦੀ ਹੈ ਉਹ ਨਿਸ਼ਚਿਤ ਰੂਪ ਵਿਚ ਵਾਸਤਵਿਕ ਤੇ ਮਨੁੱਖਵਾਦੀ ਹੈ। ਇਸ ਲਈ ਸਮੁੱਚਾ ਸੰਕਟ, ਵਿਰੋਧ, ਪ੍ਰੇਮ ਅਤੇ ਪਿਛੋਕੜ ਦੀ ਪਿੱਠ-ਭੂਮੀ ਵਿਚ ਇਹ ਪਾਤਰ ਖਿੱਚ ਪਾਊ ਹਨ। ਧਰਤ ਤੇ ਸਮਾਜ ਤਿਆਗੀ ਰਾਮਚੰਦਰ ਦੇਵ ਦੇ ਰਾਤ ਨੂੰ ਇਕਾਂਤ

ਗ੍ਰਹਿ ਵਾਂਗ ਸੰਪੂਰਨ ਰੂਪ ਤੋਂ ਸਾਫ਼ ਹੋਣ ਤੇ ਵੀ ਉਨ੍ਹਾਂ ਵਿਚ ਮਨੁੱਖੀ ਦੰਭ ਅਵਚਲ ਸੀ ਇਹੀ ਸ਼ਾਇਦ ਇਸ ਪਾਤਰ ਦੇ ਜ਼ਰੀਏ ਆਧੁਨਿਕ ਵਿਸ਼ਵ ਪ੍ਰਤੀ ਲੇਖਕ ਦੀ ਆਸ਼ਾ ਤੇ ਵਿਸ਼ਵਾਸ ਦੀ ਬਾਣੀ ਹੈ। ਰਜ਼ੀਆ ਨਾਲ ਸ਼ਬੇ-ਇ-ਰਾਤ ਦੀ ਪਹਿਲੀ ਮਿਲਣੀ ਵਿਚ ਵੇਦਨਾ ਪੀੜਤ ਮਾਨਸਿਕ ਉਲਝਣਾਂ ਦੇ ਬਾਵਜੂਦ ਇਹ ਅਟੱਲਤਾ ਬਣੀ ਰਹੀ ਹੈ। ਅਸਲ ਵਿਚ ਮਨੁੱਖ ਦੀ ਮਾਨਸਿਕਤਾ ਦੇ ਸਫ਼ਰ ਦੀ ਤਰਜਮਾਨੀ ਇਸ ਨਾਵਲ ਵਿਚ ਰਾਮਚੰਦਰ ਦੇਵ ਦੇ ਮਾਧਿਅਮ ਰਾਹੀਂ ਹੋਈ ਹੈ।

ਰਾਮਚੰਦਰ ਦੇਵ ਦੇ ਚਰਿੱਤਰ ਦੀ ਇਕ ਖ਼ਾਸ ਵਿਸ਼ੇਸ਼ਤਾ ਹੈ। ਚਿਲਿਕਾ ਦੇ ਗੁਰਵਾਈ ਟਾਪੂ ਤੇ ਸ੍ਰੀ ਜਗਨਨਾਥ ਨੂੰ ਰੱਖਣ ਤੋਂ ਬਾਅਦ ਰਾਮਚੰਦਰ ਦੇਵ ਦੇ ਮੂੰਹ ਤੋਂ ਲੇਖਕ ਦਾ ਰਾਸ਼ਟਰੀ-ਬੋਧ ਦੀ ਵੇਦਨਾ-ਭਰੀ ਹਮਦਰਦੀ ਅੰਤਾਂ ਦੀ ਭਾਵਪੂਰਕ ਹੋ ਨਿੱਬੜੀ ਹੈ।

ਸੰਖੇਪ ਵਿਚ ਕਿਹਾ ਜਾਏ ਤਾਂ ਰਾਮਚੰਦਰ ਦੇਵ ਸਾਰੇ ਨਾਵਲ ਵਿਚ ਭਗਤ, ਵੀਰ, ਦੇਸ਼ ਪ੍ਰੇਮੀ, ਤਿਆਗੀ ਅਤੇ ਇਕ ਕ੍ਰਮਯੋਗੀ ਦੇ ਰੂਪ ਵਿਚ ਹਾਜ਼ਰ ਹੈ। ਨਾਵਲਕਾਰ ਉਸ ਦੀ ਬਹੁ-ਪੱਖੀ ਪ੍ਰਤਿਭਾ, ਉਨ੍ਹਾਂ ਦੇ ਭਾਵਾਂ, ਮਾਨਸਿਕ ਪ੍ਰਤੀਕ੍ਰਿਆ ਅਤੇ ਦਾਰਸ਼ਨਿਕਤਾ ਦਾ ਵਰਨਣ ਕਰਨ ਵਿਚ ਸਫ਼ਲ ਹੋਇਆ ਹੈ।

ਰਾਮਚੰਦਰ ਦੇਵ ਦੇ ਯਥਾਰਥਵਾਦੀ ਚਰਿੱਤਰ ਦੀ ਇਨ੍ਹਾਂ ਦਿਸ਼ਾਵਾਂ ਤੇ ਨਾਵਲ ਵਿਚ ਉਹਨਾਂ ਦੇ ਭਾਵੁਕ ਦਾਰਸ਼ਨਿਕ ਮਨ ਦਾ ਵਧੀਆ ਚਿਤਰਨ ਕਰਕੇ ਲੇਖਕ ਨੇ ਆਪਣੀ ਲਾਸਾਨੀ ਨਿਪੁੰਨਤਾ ਦਾ ਸਬੂਤ ਦਿੱਤਾ ਹੈ। ਇਹ ਸੱਚ ਹੈ ਕਿ, ਕਰੁਣਾ, ਜਗਿਆਸਾ ਅਤੇ ਅੰਕਤ ਨਿਰਾਸ਼ਾ ਦੀ ਅੰਤਰ-ਬਾਣੀ ਹੈ, ਫਿਰ ਵੀ ਇਹ ਆਸ਼ਾਵਾਦੀ ਜੀਵਨ ਦੀ ਅਣ-ਕਹੀ ਰਚਨਾ ਹੈ। ਧਰਮ ਪ੍ਰਵਰਤਨ ਤੋਂ ਮਗਰੋਂ ਰਾਮਚੰਦਰ ਦੇਵ ਨੇ ਖ਼ੁਦ ਆਪਣੇ ਪ੍ਰਸ਼ਨਾਂ ਦੇ ਉੱਤਰ ਵਿਚ ਜੋ ਅਨੁਭਵ ਕੀਤਾ ਹੈ ਉਸ ਦਾ ਵਾਸਤਵਿਕ ਵਰਨਣ ਹੈ। ਹੋ ਸਕਦਾ ਹੈ ਕਿ ਇਤਿਹਾਸ ਵਿਚ ਉਨ੍ਹਾਂ ਦੇ ਧਰਮ ਤਿਆਗ ਦਾ ਕਮਜ਼ੋਰ ਮਨ ਰਾਮਚੰਦਰ ਦੇਵ ਦੇ ਰੂਪ ਵਿਚ ਵਰਨਣ ਹੋਵੇ ਪਰ ਇਤਿਹਾਸ ਦੇ ਪਿੱਛੇ ਜੋ ਅੰਤਰਜਾਮੀ ਦ੍ਰਿਸ਼ਟੀ ਹੈ, ਉਸ ਨੂੰ ਉਹ ਅਨੰਤ ਸੰਘਰਸ਼, ਨਫ਼ਰਤ ਅਤੇ ਅੰਤਹਕਰਨ ਦੀ ਚੇਤਨਾ ਦੇ ਰੂਪ ਵਿਚ ਦਿਖਾਈ ਦੇਣਗੇ।

ਰਾਮਚੰਦਰ ਦੇਵ ਜਿਹੇ ਮੁੱਖ ਪਾਤਰ ਤੋਂ ਇਲਾਵਾ ਮਾਲਕੁਦਾ ਪਿੰਡ ਦੀ ਪਾਇਕਨੀ ਬੁੱਢੀ ਜਿਹੇ ਪਾਤਰ ਦੇ ਚਰਿਤਰ ਤੇ ਵਿਚਾਰ ਕਰਨ ਨਾਲ ਵੀ ਲੇਖਕ ਦੀ ਸਿਰਜਣ-ਸ਼ਕਤੀ ਦਾ ਚਮਤਕਾਰ ਸਪੱਸ਼ਟ ਹੋ ਜਾਵੇਗਾ। ਇਹ ਬੁੱਢੀ ਆਪਣੀ ਅਨੰਤ-ਵੇਦਨਾ, ਨਫ਼ਰਤ ਕਾਰਨ ਸਾਧਾਰਨ ਹਾਸ-ਰਸ ਲਈ ਯੋਗਦਾਨ ਦਿੰਦੀ ਹੈ। ਇਸ ਦ੍ਰਿਸ਼ਟੀ ਤੋਂ ਇਹ ਪਾਤਰ ਫ਼ਕੀਰ ਮੋਹਨ ਸੈਨਾਪਤੀ ਦੀ ਰੇਵਤੀ ਦੀ ਬੁੱਢੀ ਮਾਂ ਦੇ ਬਰਾਬਰ ਜਾ ਖੜ੍ਹਦਾ ਹੈ। ਪਰ ਇਸ ਖ਼ੁਸ਼ੀ ਦੀ ਓਟ ਵਿਚ ਦੇਸ਼ ਪ੍ਰੇਮ ਪ੍ਰਤੀ ਵਿਆਕੁਲਤਾ ਤੇ ਤੀਬਰ ਕਰੁਣਾ ਦੀ ਘਾਟ ਮਿਲਦੀ ਹੈ, ਇਹੀ ਇਸ ਪਾਤਰ ਦੀ ਵਿਸ਼ੇਸ਼ਤਾ ਹੈ।

ਦੂਜੇ ਪਾਸੇ 'ਸਰਦੇਈ' ਤੇ ਜੁਗਨੀ ਹਨੇਰੀ ਵਿਚ ਉਡਣ ਵਾਲੇ ਦੋ ਸੁੱਕੇ ਪੱਤੇ ਹਨ। ਅਤੀਤ ਤੇ ਭਵਿਖ-ਹੀਣ ਇਹ ਪਾਤਰਾਂ ਦੀ ਰੋਜ਼ਾਨਾ ਜ਼ਿੰਦਗੀ ਵਿਚ ਅਸੀਮ ਵਚਿੱਤਰਤਾ ਹੈ। ਹੱਡ-ਮਾਸ ਦੇ ਪੁਤਲੇ ਤੇ ਦਵੰਦ ਵਿਚਕਾਰ ਇਹ ਪਾਤਰ ਵਾਸਤਵਿਕ ਪ੍ਰਤੀਤ ਹੁੰਦੇ ਹਨ। ਜਗਨਨਾਥ ਦੇ ਦਰਸ਼ਨਾਂ ਲਈ ਉਤਸੁਕਤਾ, ਅੰਤਰ-ਦੁਖ ਤੇ ਆਵੇਗ ਵਿਚਕਾਰ ਸਰਦੇਈ ਨਾਰੀਪਨ ਦੀ ਉੱਜਲ ਪ੍ਰਤੀਮੂਰਤ ਪ੍ਰਤੀਤ ਹੁੰਦੀ ਹੈ। ਰਥ-ਯਾਤਰਾ ਤੋਂ ਮਗਰੋਂ ਸੁੰਨਸਾਨ ਸਰਾਂ ਵਿਚ ਉਨ੍ਹਾਂ ਦੇ ਅੰਦਰ ਉੱਠੇ ਪ੍ਰਸ਼ਨ, ਮਨੁੱਖੀ ਜੀਵਨ ਦੀ ਜਗਿਆਸਾ, ਖ਼ੁਸ਼ੀ ਤੇ ਅਤ੍ਰਿਪਤੀ ਦੇ ਜੀਵਤ ਪ੍ਰਤੀਕ ਹਨ। ਪਾਪ-ਪੁੰਨ ਦਾ ਡਰ, ਪਰ ਜਨਮ ਲਈ ਅਨੰਤ-ਇੰਤਜ਼ਾਰ ਵਿਚ ਭਾਗੀਰਥੀ ਕੁਮਾਰ ਨੂੰ ਦੇਖ ਵਿਧਵਾ ਸਰਦੇਈ ਦੇ ਦਿਲ ਵਿਚ ਸਾਰੀ ਰਾਤ, ਤ੍ਰਿਸ਼ਨਾ, ਅਸਫ਼ਲ-ਨਾਰੀਪਣ ਅਤੇ ਆਦਰਸ਼ ਦੀ ਜੰਗ ਚਲਦੀ ਰਹਿੰਦੀ ਹੈ। ਨਤੀਜੇ ਵਜੋਂ ਉਸ ਦੀ ਹਮਦਰਦੀ ਵਿਚ ਜੋ ਤੜਪ ਹੈ ਉਤਸੁਕ ਭਾਵ ਦਿਖਾਈ ਪੈਂਦੇ ਹਨ ਉਸ ਨਾਲ ਨਾਵਲ ਦੀਆਂ ਅਨੇਕਾਂ ਅਦਭੁਤ ਸਥਿਤੀਆਂ ਦੀ ਉਸਾਰੀ ਲਈ ਉਤਸ਼ਾਹ ਮਿਲਿਆ ਹੈ। ਇਸ ਲਈ ਸਰਦੇਈ ਦਾ ਦੁਖੀ ਜੀਵਨ ਅਤੇ ਵੇਦਨਾ-ਭਰੀ ਹਮਦਰਦੀ ਉਸ ਦੇ ਅਚੇਤ ਮਨ ਵਿਚ ਪ੍ਰਗਟ ਹੁੰਦੀ ਹੈ। ਇਕ ਮੂਕ ਪਾਤਰ ਦੇ ਰੂਪ ਵਿਚ ਆ ਕੇ ਉਹ ਨਾਵਲ ਵਿਚ ਛਾਈ ਰਹਿੰਦੀ ਹੈ। ਲੇਖਕ ਦੀ ਭਾਸ਼ਾ ਵਿਚ 'ਸਰਦੇਈ' ਉਸ ਦੀ 'ਅਚੇਤ ਸਿਰਜਨਾ' ਹੈ। ਉਸ ਰਾਹੀਂ ਉੜੀਸਾ ਦੇ ਘਰੇਲੂ ਜੀਵਨ ਦਾ ਵਿਖੰਡਤ ਰੂਪ ਪ੍ਰਗਟ ਹੋਇਆ ਹੈ।

ਜੁਗਨੀ ਸਰਦੇਈ ਦੀ ਕਰਮ-ਸ਼ਕਤੀ ਹੈ; ਉਹ ਆਦਰਸ਼ਮਈ ਅਤੇ ਆਦਰਸ਼ ਦੀ ਚੌਕੰਨ ਪਹਿਰੇਦਾਰ ਹੈ। ਸਾਧਾਰਨ ਰੂਪ ਵਿਚ ਮਨੁੱਖ ਦੀ ਮੋਹ-ਮਾਇਆ ਇਸ ਪਾਤਰ ਨੂੰ ਜੀਵਨ ਜਿਊਣ ਵਿਚ ਸਹਾਇਕ ਹੈ। ਨਾਵਲ ਦੇ ਅਖ਼ੀਰ ਵਿਚ ਉਸ ਦੀ ਸਰਦੇਈ ਪ੍ਰਤੀ ਉਦਾਸੀਨਤਾ ਵਿਚ ਕ੍ਰਮ-ਨਿਸਚੇ ਦਾ ਸਬੂਤ ਮਿਲਦਾ ਹੈ। ਸ੍ਰੀ ਜਗਨਨਾਥ ਨੂੰ ਚਿਲਿਕਾ ਦੀ ਅਣਜਾਣ ਥਾਂ ਪਹੁੰਚਾਉਂਦੇ ਹੋਏ ਜੁਗਨੀ ਦੇ ਮਨ ਦੀ ਤੀਬਰ-ਭਗਤੀ ਵਿਚ ਕੇਵਲ ਸਰਦੇਈ ਹੀ ਨਹੀਂ ਸੀ। ਜੋ ਕੁਝ ਵੀ ਉਸ ਦੇ ਦਿਲ ਵਿਚ ਸੀ ਉਹ ਇਕ ਨਿਰਸਵਾਰਥ ਕੰਮ ਵਾਂਗ ਜਗਨਨਾਥ ਤੇ ਜਗਨਾਥ ਦੀ "ਚਲੰਤ-ਵਿਸ਼ਣੂ ਪ੍ਰਤਿਮਾ', ਖੋਰਧਾ ਦੇ ਰਾਜਾ ਲਈ ਜ਼ਰੂਰੀ ਸੀ ਅਤੇ ਆਪਣਾ ਕਰਤਵ ਪਾਲਣ ਕਰਦਿਆਂ ਨਿੱਜੀ ਵਾਸਤਵਿਕਤਾ ਨੂੰ ਭੁਲਾ ਦੇਣ ਦੀ ਤੀਬਰ ਚੇਸ਼ਟਾ ਸੀ। ਇਸ ਲਈ ਉਸ ਦੀ ਭੂਮਿਕਾ ਛੋਟੀ ਹੁੰਦੇ ਹੋਏ ਵੀ ਨਾਵਲ ਵਿਚ ਉਸ ਦਾ ਸਥਾਨ ਮਹੱਤਵਪੂਰਨ ਹੈ।

ਇਸ ਤਰ੍ਹਾਂ ਅਨੇਕਾਂ ਮੁੱਖ ਤੇ ਦੂਜੇ ਪਾਤਰਾਂ ਦੇ ਘਟਨਾ ਪਰਵਾਹ ਦੇ ਨਾਲ ਨਾਲ ਪਾਤਰ-ਉਸਾਰੀ ਦੇ ਕਾਰਨ 'ਨੀਲਸ਼ੈਲ' ਪ੍ਰਸਿੱਧ ਹੋਇਆ ਹੈ। ਵਰਨਣ ਦੇ ਵਧੇਰੇ ਸੰਕੇਤ ਅਤੇ ਘਟਨਾ ਦੇ ਵਰਨਣ ਰਾਹੀਂ (motive) ਸਫ਼ਲਤਾ ਪੂਰਵਕ ਸਿਰਜੇ ਹਨ।

'ਪੁਸ਼ਕਨ' ਵਾਂਗ ਨਾਵਲਕਾਰ ਸੁਰੇਂਦਰ ਮੋਹਾਂਤੀ ਆਪਣੇ ਚਰਿੱਤਰ-ਚਿਤਰਨ

ਵਿਚ ਇਤਿਹਾਸਕ ਸੱਚ, ਪਾਤਰਾਂ ਦਾ ਨਿੱਜ, ਤੱਤਕਾਲ ਵੇਗਾਂ ਨੂੰ ਬਰਾਬਰ ਬਣਾਈ ਰੱਖਣ ਵਿਚ ਸਫ਼ਲ ਹੋਏ ਹਨ। ਨਾਵਲ ਵਿਚ, ਉੜੀਸਾ ਦੀ ਆਸ਼ਾ-ਨਿਰਾਸ਼ਾ, ਵੀਰਤਾ, ਕਮਜ਼ੋਰੀ ਅਤੇ ਇਤਿਹਾਸਕ ਮਾਣ ਦਾ ਇਕ ਅਕੱਥ ਚਿੱਤਰ ਪੇਸ਼ ਹੋਇਆ ਹੈ। ਉੜੀਆ ਇਤਿਹਾਸ ਦੇ ਕਈ ਗੁਪਤ ਕਾਂਡ ਸਾਕਾਰ ਕਰਨ ਦੀ ਕੋਸ਼ਿਸ਼ ਨਾਲ ਨਾਟਕ ਵਿਚ ਕਿਧਰੇ ਕਿਧਰੇ ਨਿਬੰਧ ਜਿਹਾ ਵਰਨਣ ਅਤੇ ਦਾਰਸ਼ਨਿਕਤਾ ਦਾ ਆਸਰਾ ਲੇਖਕ ਨੇ ਲਿਆ ਹੈ। ਲੇਖਕ ਦੀ ਹਰ ਖੇਤਰ ਵਿਚ ਆਪਣੀ ਪ੍ਰਤਿਭਾ-ਸ਼ੈਲੀ ਵਿਚ ਨਿੱਜਤਾ ਉਜਾਗਰ ਹੁੰਦੀ ਹੈ। ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਦੇ ਉੜੀਸਾ ਦੇ ਸਮਾਜਿਕ ਤੇ ਇਤਿਹਾਸਕ ਹਾਲਾਤ ਦੀ ਸਿਰਜਨਾ ਕਰਕੇ ਉਨ੍ਹਾਂ ਨੇ ਕਿਧਰੇ ਕਿਧਰੇ ਤੱਤਕਾਲੀਨ ਉੜੀਆ ਤੇ ਮੁਗ਼ਲੀਆ ਸ਼ਬਦਾਂ ਦੀ ਵਰਤੋਂ ਕੀਤੀ ਹੈ। ਉਨ੍ਹਾਂ ਸ਼ਬਦਾਂ ਦੀ ਭਾਵ-ਚੇਤਨਾ ਜ਼ਰੂਰੀ ਹੈ। ਸ਼ੈਲੀ ਵਿਚ ਕਥਾਨਕ ਦੇ ਨਾਲ ਲੇਖਕ ਦੀ ਇਕਸਾਰਤਾ ਵਿਸ਼ੇਸ਼ ਧਿਆਨ ਦੇਣ ਯੋਗ ਹੈ। ਕਵਿਤਾ ਦੀ ਭਾਸ਼ਾ ਵਾਂਗ ਉਨ੍ਹਾਂ ਦੀ ਸ਼ੈਲੀ ਵਿਚ ਹਰ ਸ਼ਬਦ ਦੀ ਧੁਨੀ, ਸੰਗਤੀ ਅਤੇ ਵਿਅੰਜਨਾ ਨਾਵਲਕਾਰ ਦੀ ਦਿਮਾਗ਼ੀ ਬੌਧਿਕਤਾ ਦੀ ਵਿਸ਼ੇਸ਼ਤਾ ਪ੍ਰਗਟ ਕਰਦੀ ਹੈ।

ਇਨ੍ਹਾਂ ਗੱਲਾਂ ਵਿਚ ਵਿਸ਼ਵਾਸ ਰੱਖਦੇ ਹੋਇਆਂ ਵੀ ਕਲਾ ਵਿਚ ਸੁਭਾਵਿਕਤਾ, ਸੁੰਦਰਤਾ ਹੈ, ਕਲਾਕਾਰ ਨੇ ਉਦੇਸ਼-ਮੂਲ ਨੂੰ ਸਵੀਕਾਰ ਨਹੀਂ ਕੀਤਾ ਹੈ। ਇਸ ਲਈ ਨਾਵਲ ਦੇ ਕਥਨ ਨੂੰ ਪਾਤਰ ਅਤੇ ਘਟਨਾ ਦੇ ਪ੍ਰਵਾਹ ਦੇ ਨਾਲ ਨਾਲ ਡੀ. ਐਚ. ਲਾਰੈਂਸ ਵਾਂਗ ਵਹਿ ਜਾਣ ਨਹੀਂ ਦਿੱਤਾ।

ਇਸ ਤੋਂ ਇਲਾਵਾ ਸ਼ਕਤੀਸ਼ਾਲੀ ਸ਼ੈਲੀ ਵਿਚ 'ਨੀਲਸ਼ੈਲ' ਦੇ ਪਾਤਰਾਂ ਦੀ ਸਥਿਤੀ ਅਤੇ ਸੰਘਰਸ਼ ਦੇ ਚਿੱਤਰ ਬਹੁਤ ਹੀ ਵਾਸਤਵਿਕ ਹਨ। ਨਾਵਲਕਾਰ ਜਿਸ ਸੰਘਰਸ਼ ਦਾ ਵਿਸ਼ਵਾਸੀ ਹੈ ਉਹ ਕੇਵਲ ਦੇਹ ਜਾਂ ਜੜ੍ਹ ਪ੍ਰਯੋਜਨ-ਬੋਧ ਦਾ ਸੰਘਰਸ਼ ਨਹੀਂ ਹੈ ਇਹ ਦੇਹ ਤੇ ਆਤਮਾ ਦਾ ਮਿਲਿਆ-ਜੁਲਿਆ ਸੰਘਰਸ਼ ਹੈ। ਨਾਵਲ ਵਿਚ ਭਗਤੀ ਤੇ ਦੇਸ਼-ਪਿਆਰ ਇਕੱਠੇ ਮਿਲੇ ਹੋਏ ਹਨ। ਇਸ ਲਈ 'ਨੀਲਸ਼ੈਲ' ਜਿਸ ਤਰ੍ਹਾਂ ਜਾਤੀਵਾਦੀ ਹੈ ਉਸੇ ਤਰ੍ਹਾਂ ਭਗਤੀ-ਰਸ ਵਾਲਾ ਵੀ ਹੈ। ਜਿੰਨਾ ਕਠੋਰ ਹੈ ਉਨਾਂ ਕੋਮਲ ਵੀ ਹੈ ਲੇਖਕ ਨੇ ਇਤਿਹਾਸ ਦੀ ਕਥਾ-ਵਸਤੂ ਅਤੇ ਕਥਨ-ਉਪਕਥਨ ਨੂੰ ਭਗਤੀ ਅਤੇ ਸ਼ਰਧਾ ਦੇ ਨਾਲ ਮਿਲਾ ਕੇ ਜਿਸ ਤਰ੍ਹਾਂ ਅਪੂਰਵ ਭਾਵਗੁਣ ਦੀ ਸਿਰਜਣਾ ਕੀਤੀ ਹੈ, ਉਹ ਭਾਰਤੀ ਨਾਵਲ ਦੇ ਇਤਿਹਾਸ ਵਿਚ ਵਿਲੱਖਣ ਹੈ। ਇਸ ਲਈ ਕੁੰਜਗੜਨਾਇਕ, ਸਰਦੇਈ, ਜਾਂ ਰਾਮਚੰਦਰ ਦੇਵ ਵਰਗੇ ਪਾਤਰ ਉਸ ਸਮੇਂ ਦੇ ਰਾਜ ਵਿਚ ਵਿਚਰਨ ਵਾਲੇ ਇਕ ਇਕ ਨੂੰ ਚੇਤਨਾ ਦੇ ਰੂਪ ਵਜੋਂ ਗਿਣੇ ਜਾਣ ਦੇ ਬਾਵਜੂਦ ਉਸ ਦੀ ਸਥਿਤੀ ਅਤੇ ਜੀਵਨ-ਜਗਿਆਸਾ ਨੂੰ ਪੂਰਨ ਰੂਪ ਵਿਚ ਭੁੱਲਣਾ ਅਸੰਭਵ ਹੈ। ਜੀਵਨ-ਯੁੱਧ ਵਿਚ ਉਹ ਕੇਵਲ ਉੜੀਸਾ ਜਾਂ ਉੜੀਆ ਦਾ ਅਭਿਮਾਨ ਨਹੀਂ ਹੈ। "ਨੀਲਸ਼ੈਲ" ਦੇ ਸ੍ਰੀ ਜਗਨਨਾਥ ਵਾਂਗ ਉਹ ਵਿਸ਼ਵ-ਚੇਤਨਾ ਅਤੇ ਸਰਬ-ਮਾਨਵਤਾ ਦਾ ਪ੍ਰਤੀਨਿਧ ਹੈ। ਅੰਤ ਵਿਚ ਉਹ ਅਜਿੱਤ, ਮਹਾਂਪੂਰਨਤਾ ਆਦਿ ਦੀਆਂ ਅੰਤਹੀਣ ਭਾਵਪੂਰਨ ਮੂਰਤੀਆਂ ਹਨ।

ਕਥਾ, ਪਾਤਰ, ਪਰਵੇਸ਼ ਅਤੇ ਭਾਸ਼ਾ-ਭਾਵ ਦੀ ਦ੍ਰਿਸ਼ਟੀ ਤੋਂ "ਨੀਲਸ਼ੈਲ" ਇਕ ਸਾਰਥਕ ਨਾਵਲ ਹੈ ਅਤੇ ਸਰਲ ਤੇ ਵਿਸ਼ੇਸ਼ ਇਤਿਹਾਸ ਹੈ। ਇਸ ਵਿਚ ਗਿਲਾਨੀ ਵੀ ਹੈ......ਅਤੇ ਮਹਾਂ ਚੇਤਨਾ ਦਾ ਅਜਿੱਤ ਪ੍ਰਕਾਸ਼ ਵੀ !

—ਪੀਤਾਂਬਰ ਪ੍ਰਧਾਨ 'ਉਪਗੁਪਤ'

# ਪਹਿਲਾ ਅੰਕ

## 1

ਧੁੱਪ 'ਚ ਝੁਲਸੇ ਹੋਏ ਛੋਟੇ ਛੋਟੇ ਪੌਦਿਆਂ ਦੀਆਂ ਉਲਝੀਆਂ ਹੋਈਆਂ ਜੜ੍ਹਾਂ, ਧਰਤੀ ਦੀ ਹਿੱਕ ਫਾੜ ਕੇ ਬਾਹਰ ਨਿਕਲ ਆਏ ਬੀਮਾਰ ਖਜੂਰਾਂ ਦੇ ਰੁੱਖ, ਵੇਲਾਂ ਨਾਲ ਲਿਪਟੇ ਹੋਏ ਅੰਬ, ਪੁੰਨਾਂਗ, ਕਰੰਜ ਅਤੇ ਪਲਾਸ ਆਦਿ ਦੇ ਰੁੱਖਾਂ ਦਾ ਜੰਗਲ, ਜਿਸ ਵਿਚ ਕਿਧਰੇ ਕਿਧਰੇ ਕੋਈ ਵੀਰਾਨ ਸਰਾਂ ਤੇ ਇਸ ਸਭ ਕੁਝ ਵਿਚਕਾਰ ਧੂੜ ਭਰੀ ਟੇਢੀ-ਮੇਢੀ ਜਗਨਨਾਥ ਸੜਕ ਮਰੇ ਹੋਏ ਸਰਾਲ ਵਾਂਗ ਵਿਛੀ ਹੋਈ ਸੀ। ਆਕਾਸ਼ ਵਿਚ ਮਿੱਟੀ ਰੰਗੇ ਬੱਦਲਾਂ ਉਹਲੇ ਦੁਪਹਿਰ ਦੇ ਸੂਰਜ ਦੀਆਂ ਕਿਰਨਾਂ ਫਿੱਕੀਆਂ ਪੈਣ ਲੱਗੀਆਂ। ਘਸਮੈਲੀ ਰੋਸ਼ਨੀ ਵਿਚ ਚਾਰ ਚੁਫੇਰੇ ਧੁੰਦਲਾਪਨ ਨਜ਼ਰ ਆ ਰਿਹਾ ਹੈ। ਸੜਕ ਤੇ ਕੋਈ ਵੀ ਮੁਸਾਫ਼ਿਰ ਨਹੀਂ, ਇਸ ਦੇ ਦੋਵੇਂ ਪਾਸੇ ਰੁੱਖਾਂ ਤੇ ਬੈਠੇ ਪੰਛੀ ਵੀ ਚੁੱਪ ਹਨ। ਸਭ ਪਾਸੇ ਜਿਵੇਂ ਭੌਤਿਕ ਅਸੁਭਾਵਿਕਤਾ ਤੇ ਜਿਵੇਂ ਇਕਾਂਤ ਦਾ ਪਸਾਰਾ ਹੋਵੇ। ਇਸੇ ਵੀਰਾਨ ਸੜਕ ਤੇ ਉਦਾਸ ਨਜ਼ਰਾਂ ਨਾਲ ਸਾਹਮਣੇ ਵੱਲ ਦੇਖਦਾ ਹੋਇਆ ਘੋੜ ਸਵਾਰ ਹੌਲੀ ਹੌਲੀ ਪੁਰੀ ਵੱਲ ਜਾ ਰਿਹਾ ਸੀ।

ਅੱਜ ਭਾਦੋਂ ਦੀ ਸ਼ੁਭ ਇਕਾਦਸੀ ਹੈ। ਪੁਰੀ ਵਿਚ ਸ੍ਰੀ ਜਗਨਨਾਥ ਦੇਵ ਦਾ ਪ੍ਰਤੱਖ ਪ੍ਰੀਵਰਤਨ ਹੋਵੇਗਾ। ਕੱਲ੍ਹ 'ਸੁਨਿਆ' ਰਾਖਸ਼-ਜਨਮ, ਉਸ ਮਗਰੋਂ ਯਦੂਵੰਸ਼ ਦੇ ਵੀਰ ਸ੍ਰੀ ਗਜਪਤਿ ਗੌੜੇਸ਼ਵਰ ਨਵਕੋਟ ਕਨਾਰਟ ਕਲਵਗ੍ਰੇਸ਼ਵਰ ਵੀਰਾਧ੍ਰੀਵੀਰਵਰ ਸ੍ਰੀ ਸ੍ਰੀ ਸ੍ਰੀ ਰਾਮਚੰਦਰ ਮਾਹਰਾਜ ਦਾ ਸੱਤਵਾਂ ਅੰਕ ਖ਼ਤਮ ਹੋ ਕੇ ਅੱਠਵੇਂ ਦਾ ਆਰੰਭ ਹੋਵੇਗਾ।

ਘੋੜ ਸਵਾਰ ਅਚਾਨਕ ਹੀ ਪਾਗਲਾਂ ਵਾਂਗ ਮਸਤੀ ਮਾਰਨ ਲੱਗਿਆ। ਇਸ ਤਰ੍ਹਾਂ ਕਰਨ ਨਾਲ ਸ਼ਾਇਦ ਘੋੜਾ ਵੀ ਚੌਂਕ ਉੱਠਿਆ। ਸੜਕ ਦੇ ਦੋਵੇਂ ਪਾਸੇ ਦਾਣਾ ਚੁਗ ਰਹੇ ਕਬੂਤਰ ਵੀ ਉਡ ਗਏ। ਆਪਣੇ ਹੀ ਸ਼ੋਰ ਦੀ ਆਵਾਜ਼ ਸੁਣ ਕੇ ਸ਼ੱਕ ਤੇ ਡਰ ਨਾਲ ਉਹ ਚੌਹੀਂ ਪਾਸੀਂ ਦੇਖਣ ਲੱਗਿਆ, ਫਿਰ ਘੋੜੇ ਦੀ ਵੱਖੀ ਵਿਚ ਹਲਕਾ ਜਿਹਾ ਬੂਟ ਮਾਰਦਾ ਹੋਇਆ ਉਹ ਤੇਜ਼ੀ ਨਾਲ ਅੱਗੇ ਵਧਿਆ। ਟਾਪਾਂ ਨਾਲ ਪੈਦਾ

ਹੋਈ ਧੂੜ ਬੱਦਲਾਂ ਦਾ ਭਰਮ ਪੈਦਾ ਕਰਦੀ ਹੋਈ ਉੱਡਣ ਲੱਗੀ ।

'ਸੁਨਿਆ' ਅਤੇ ਵਾਮਨ-ਜਨਮ ਦੇ ਇਸ ਅਵਸਰ ਤੇ ਜਗਨਨਾਥ ਸੜਕ 'ਪੰਚੁਕੋਸ਼ੀ' ਯਾਤਰੀਆਂ ਦੀ ਭੀੜ ਨਾਲ ਭਰੀ ਰਹਿੰਦੀ ਹੈ । ਪੱਛਮ ਵਲੋਂ ਆਏ ਇੱਕਾ-ਦੁੱਕਾ ਮੁਸਾਫ਼ਿਰ, ਬੈਲ ਗੱਡਿਆਂ ਤੇ ਚੜ੍ਹ ਕੇ, ਕੋਈ ਪਾਲਕੀ ਵਿਚ ਬੈਠ ਜਾਂ ਘੋੜਿਆਂ, ਊਠਾਂ ਤੇ ਸਵਾਰ ਹੋ ਜਾਂ ਫਿਰ ਪੈਦਲ ਹੀ, ਪੰਚੁਕੋਸ਼ੀ ਮੁਸਾਫ਼ਰਾਂ ਵਿਚੋਂ ਅਲੱਗ ਹੀ ਦਿਸਦੇ । ਸੜਕ ਤੇ ਬੱਦਲ-ਰੰਗੀਆਂ, ਨੀਲੀਆਂ, ਲਾਲ ਸਾੜ੍ਹੀਆਂ ਦਾ ਜਲੂਸ, ਸਖੀਆਂ-ਸਹੇਲੀਆਂ ਦੇ ਚੋਂਚਲੇ ਜਾਂ ਯਾਤਰੀਆਂ ਦੀਆਂ ਆਵਾਜ਼ਾਂ ਦਾ ਰੌਲਾ-ਰੱਪਾ ਇਸ ਸਾਲ ਕੁਝ ਵੀ ਨਹੀਂ । ਗੌੜ ਦੇਸ ਤੋਂ ਆਉਣ ਵਾਲੇ ਇੱਕੇ-ਦੁੱਕੇ ਵੈਸ਼ਣਵ ਵੀ ਨਹੀਂ ਦਿਸ ਰਹੇ ।

ਉੜੀਸਾ ਵਿਚ ਫਿਰ ਤੋਂ ਮੁਗ਼ਲਾਂ ਦੇ ਦੰਗੇ-ਫ਼ਸਾਦ ਦਾ ਸ਼ੱਕ ਜਿਸ ਦਿਨ ਤੋਂ ਹੋਇਆ ਉਸੇ ਦਿਨ ਤੋਂ ਪਵਿੱਤਰ ਸਥਾਨ ਲਈ ਯਾਤਰੀਆਂ ਦੀ ਭੀੜ ਲੱਗਭਗ ਬੰਦ ਹੀ ਹੋ ਗਈ ਹੈ । ਪਰ ਸੁਜਾਖਾਂ ਨਾਇਬ ਦੇ ਵਕਤ ਤੋਂ ਜਜੀਏ ਦਾ ਜ਼ੁਲਮ ਨਹੀਂ ਹੋਇਆ । ਸੜਕਾਂ ਤੇ ਜਜੀਏ ਦੇ ਠੇਕੇਦਾਰਾਂ ਦੀ ਲੁੱਟ ਦਾ ਡਰ ਲੱਗਭਗ ਨਹੀਂ ਦੇ ਬਰਾਬਰ ਹੈ । ਸੁਜਾਖਾਂ ਦੇ ਸਮੇਂ ਜਗਨਨਾਥ ਵੀ ਕੁਝ ਹੱਦ ਤੱਕ ਮੁਗ਼ਲ-ਅਤਿਆਚਾਰਾਂ ਤੋਂ ਨਿਸ਼ਚਿੰਤ ਸਨ । ਪਰ ਜਦ ਤੋਂ ਤਕੀਖਾਂ ਕਟਕ ਦੇ ਨਾਇਬ-ਨਵਾਬ ਬਣੇ ਹਨ ਤਦ ਤੋਂ ਹੀ ਮੁਗ਼ਲਾਂ ਦੀ ਬੁਰੀ ਨਜ਼ਰ ਜਗਨਨਾਥ ਤੇ ਪੈ ਰਹੀ ਹੈ । ਮੁਗ਼ਲੀਆ ਜ਼ੁਲਮ ਦੇ ਡਰ ਤੋਂ ਪੁਰੀ ਦੀਆਂ ਸੜਕਾਂ ਤੇ ਕਾਂ ਉੱਡ ਰਹੇ ਹਨ । ਜਗਨਨਾਥ ਸੜਕ ਤੇ ਮੁਸਾਫ਼ਿਰ ਕਿਥੋਂ ਆਉਣਗੇ ?

ਪਿਪਲੀ ਵਿਚ ਮੁਗ਼ਲਾਂ ਨੇ ਫਿਰ ਤੋਂ ਘਾਟੀ ਬਣਾਈ ਹੈ । ਪਿਪਲੀ ਦਾ ਬਜ਼ਾਰ ਲੰਘਣ ਤੱਕ ਕਿਸੇ ਅਨਿਸ਼ਚਿਤ ਡਰ ਨਾਲ ਸਵਾਰ ਤੇਜ਼ੀ ਨਾਲ ਘੋੜਾ ਭਜਾਈ ਜਾ ਰਿਹਾ ਸੀ । ਪਰ ਪਿਪਲੀ ਪਾਰ ਕਰ ਲੈਣ ਮਗਰੋਂ ਉਸ ਦੀ ਚਾਲ ਫ਼ਿਰ ਤੋਂ ਹੌਲੀ ਪੈ ਗਈ ।

ਸਾਹਮਣੇ ਭਾਰਗਵੀ ਨਦੀ । ਬਾਲੂਗਰਭਾ ਨਦੀ ਦੀ ਇਕ ਛੋਟੀ ਜਿਹੀ ਧਾਰਾ ਜਿੱਥੇ ਮੁਟਿਆਰ ਦੀ ਕਮਰ ਵਾਂਗ ਤਿਰਛੀ ਹੋ ਗਈ ਹੈ ਉੱਥੇ ਸ਼ਾਮ ਨੂੰ ਸੂਰਜ ਦੀ ਆਖ਼ਰੀ ਕਿਰਨ ਝਿਲਮਿਲਾ ਰਹੀ ਹੈ ।

ਘੋੜਸਵਾਰ ਆਹ ਭਰ ਕੇ ਸੜਕ ਦੀ ਇਕ ਚੜ੍ਹਾਈ ਚੜ੍ਹ ਰਿਹਾ ਸੀ ।

ਭਾਦੋਂ ਅੱਧਾ ਬੀਤ ਚੁੱਕਾ ਹੈ । ਪਰ ਇਕ ਬੂੰਦ ਵੀ ਮੀਂਹ ਨਹੀਂ ਬਰਸਿਆ । ਸੂਮ ਤੋਂ ਮਿਲੇ ਦਾਨ ਵਾਂਗ ਸਾਵਣ ਵਿਚ ਜਿਹੜੀ ਬਾਰਸ਼ ਹੋਈ ਸੀ ਉਸ ਨਾਲ ਹੀ ਕਿਸਾਨਾਂ ਨੇ ਕੁਝ ਨਾ ਕੁਝ ਕੀਤਾ ਸੀ । ਖੇਤਾਂ ਵਿਚ ਨਿੱਕੇ ਨਿੱਕੇ ਧਾਨ ਵੱਟਾਂ ਨਾਲ ਘਿਰੇ ਹੋਏ ਹਰੇ ਸੁਪਨਿਆ ਵਾਂਗ ਸਿਰ ਚੁੱਕੀ ਖੜ੍ਹੇ ਸਨ । ਪਰ 'ਝੂਲਨ ਏਕਾਦਸ਼ੀ' ਤੋਂ ਬਾਅਦ ਤਕ ਹੋਰ ਬਾਰਸ਼ ਨਹੀਂ ਸੀ ਆਈ । ਸਾਵਣ ਦੀ ਪੂਰਨਮਾਸ਼ੀ ਵਾਲੇ ਦਿਨ ਭੀ ਮਿੱਟੀ ਗਿੱਲੀ ਨਾ ਹੋਈ । ਖੇਤਾਂ ਵਿਚ ਫ਼ਸਲ ਧੁੱਪ ਨਾਲ ਜਲ ਕੇ ਟਾਖ ਬਣ ਰਹੀ ਹੈ । ਜਗਨਨਾਥ ਸੜਕ ਦੇ ਦੋਵੇਂ ਪਾਸੇ ਜਿਥੋਂ ਤੱਕ ਨਜ਼ਰ ਜਾ ਸਕਦੀ ਹੈ ਸੋਕੇ ਨਾਲ ਝੁਲਸੇ ਹੋਏ ਖੇਤਾਂ ਤੋਂ ਸਿਵਾ ਕੁਝ ਨਜ਼ਰ ਨਹੀਂ ਆਉਂਦਾ । ਕਾਲ

ਮਾਰੀਆਂ ਗਊਆਂ ਮੱਝਾਂ ਇਧਰ ਉਧਰ ਸੁੱਕੀ ਮਿੱਟੀ ਨੂੰ ਸੁੰਘਦੀਆਂ ਫਿਰ ਰਹੀਆਂ ਹਨ। ਇਧਰ ਉਧਰ ਕਾਲੀ ਛਾਂ ਵਾਂਗ ਕਾਲ ਮਾਰੇ ਲੋਕ ਵੀ ਖੇਤਾਂ ਵਿਚ ਪਤਾ ਨਹੀਂ ਕੀ ਲੱਭ ਰਹੇ ਹਨ।

ਇਹ ਸਪਸ਼ਟ ਹੈ ਕਿ ਕਾਲ ਪਵੇਗਾ। ਇਕ ਮੁੱਠੀ ਧਾਨ ਦੀ ਕੀਮਤ ਕਿੰਨੇ ਆਨੇ ਹੋਵੇਗੀ ? ਇਨਸਾਨ ਦਾ ਮਾਸ ਇਨਸਾਨ ਖਾ ਜਾਣਗੇ। ਪ੍ਰਕਿਰਤੀ ਨੇ ਵੀ ਸ਼ਾਇਦ ਇਕ ਜ਼ਾਤੀ ਨੂੰ ਪੂਰੀ ਤਰ੍ਹਾਂ ਨਿਗਲ ਜਾਣ ਲਈ ਆਪਣਾ ਡਰਾਉਣਾ ਮੂੰਹ ਖੋਲ੍ਹ ਲਿਆ ਹੈ।

ਪੁਰੀ ਅਜੇ ਵੀ ਬਹੁਤ ਦੂਰ ਹੈ। ਸਾਹਮਣੇ ਭਾਰਗਵੀ ਦੀ ਇਕ ਹੋਰ ਕੂਲ੍ਹ ਹੈ। ਸਵਾਰ ਨੇ ਕਸ ਕੇ ਲਗਾਮ ਖਿੱਚੀ ਤੇ ਘੋੜੇ ਨੂੰ ਰੋਕ ਲਿਆ।

ਸੜਕ ਤੇ ਇਕ ਤੀਰਥ ਯਾਤਰੀ ਉਸ ਵੱਲ ਪਿੱਠ ਕਰਕੇ ਖੜ੍ਹਾ ਸੀ, ਉਹ ਇੰਜ ਲੱਗ ਰਿਹਾ ਸੀ ਕਿ ਘੋੜਸਵਾਰ ਇਹ ਨਾ ਸਮਝ ਸਕਿਆ ਕਿ ਉਹ ਮਨੁੱਖ ਹੈ ਜਾਂ ਪ੍ਰੇਤ। ਦੂਰ ਦਾ ਸਫ਼ਰ ਤੈਅ ਕਰਨ ਕਰਕੇ ਉਸ ਦੇ ਹੱਥ ਪੈਰ ਫੁੱਲੇ ਹੋਏ ਸਨ। ਗੋਡੇ ਕਮਜ਼ੋਰ ਪੈ ਗਏ ਸਨ ਉਨ੍ਹਾਂ ਤੇ ਕਪੜਾ ਲਪੇਟਿਆ ਹੋਣ ਕਾਰਨ ਉਹ ਬਹੁਤ ਅਜੀਬ ਜਿਹੇ ਲੱਗ ਰਹੇ ਸਨ। ਧੂੜ-ਪਸੀਨਾ ਤੇ ਸਫ਼ਰ ਦੀ ਥਕਾਵਟ ਕਾਰਨ ਸਰੀਰ ਨਿਢਾਲ ਪੈ ਗਿਆ ਸੀ। ਸਿਰ ਦੇ ਉਲਝੇ ਹੋਏ ਵਾਲ ਪਿੱਠ ਤੇ ਲਮਕ ਰਹੇ ਸਨ।

ਯਾਤਰੀ ਨੇ ਆਪਣੇ ਹੱਥਾਂ ਨੂੰ ਛਾਤੀ ਨਾਲ ਲਾਇਆ ਤੇ ਫਿਰ ਫੜੇ ਹੋਏ ਇੱਟ ਦੇ ਰੋੜੇ ਨੂੰ ਸਾਹਮਣੇ ਵਗਾਹ ਮਾਰਿਆ। ਇੱਟ ਦਾ ਟੁਕੜਾ ਜਿੱਥੇ ਰੁਕਿਆ ਉੱਥੋਂ ਤੱਕ ਧੂੜ ਭਰੀ ਸੜਕ ਤੇ ਉਹ ਡੰਡਾਉਤ ਕਰਦਾ ਗਿਆ।

ਫਿਰ ਉੱਠਿਆ—ਪੱਥਰ ਸੁੱਟਿਆ ਤੇ ਡੰਡਾਉਤ ਕਰਨ ਲੱਗਿਆ।

ਹਜ਼ਾਰਾਂ ਉਤਾਰ, ਚੜ੍ਹਾਅ, ਗਤੀ ਤੇ ਖੜ੍ਹਾਉਤ, ਦੁਖ ਤੇ ਸੁਖ ਵਿਚਕਾਰ ਇਕ ਉਦੇਸ਼ ਦੇ ਪਿੱਛੇ ਅਨੰਤ ਕਾਲ ਤੋਂ ਜਿਹੜਾ ਯਾਤਰੀ ਦੌੜਿਆ ਹੈ, ਇਹ ਸ਼ਾਇਦ ਉਹ ਹੀ ਅਜਿੱਤ, ਅਣਥੱਕ ਤੇ ਇਕੱਲਾ ਯਾਤਰੀ ਹੈ ਜਿਹੜਾ ਮੁਕਤੀ ਦੀ ਇੱਛਾ ਲਈ ਆਤਮਕ ਸੰਘਰਸ਼ ਨਾਲ ਤੁਰਿਆ ਹੈ।

ਇਹ ਯਾਤਰਾ ਜ਼ਰੂਰੀ ਹੈ।

ਤਕੀਖਾਂ ਦੇ ਜ਼ੁਲਮ ਨਾਲ ਵੀ ਇਸ ਨੇ ਆਪਣੀ ਗਤੀ ਮਧਮ ਨਹੀਂ ਹੋਣ ਦਿਤੀ।

ਅੱਜ ਇਕਾਦਸ਼ੀ ਹੈ।

ਸ੍ਰੀਮੰਦਰ ਉੱਤੇ ਇਕਾਦਸ਼ੀ ਦਾ ਜਦ ਦੀਪ ਜਲਾਇਆ ਜਾ ਰਿਹਾ ਹੈ ਓਦੋਂ ਇਸ ਵਕਤ ਭਾਟ ਖੋਰਧਾ ਰਾਜਾ ਦੇ ਨਾਂ ਦੀ ਘੋਸ਼ਣਾ ਨਹੀਂ ਕੀਤੀ ਜਾ ਰਹੀ।

ਉਹ ਬਕਸੀ ਵੇਣੂ ਭਰਮਰਵਰ ਹਰਿਚੰਦਨ ਮਹਾਂਪਾਤਰ ਦੇ ਨਾਂ ਨਾਲ ਪੁਕਾਰ ਰਹੇ ਹਨ। ਬਕਸੀ ਦਾ ਕੀ ਮਤਲਬ ? ਬਹੁਤ ਸਾਰੀਆਂ ਗੱਲਾਂ ਸੁਣਨ ਵਿਚ ਆ ਰਹੀਆਂ ਹਨ। ਪਰ ਅੱਜ ਅੱਖਾਂ ਤੇ ਕੰਨਾਂ ਦੇ ਸਭ ਦਵੰਦਾਂ ਨੂੰ ਮਿਟਾ ਦੇਣਾ ਪਵੇਗਾ।

ਘੋੜਸਵਾਰ ਤੇਜ਼ੀ ਨਾਲ ਚੱਲ ਪਿਆ।

## 2

ਤੂੰ ਕਿਸੇ ਦੀ ਇੱਜ਼ਤ ਬਚਾਈ ਹੈ, ਹੇ ਜਗਨਨਾਥ ? ਨਿ-ਓਟਿਆਂ ਦੀ ਓਟ ਕਹਾਉਣ ਵਾਲੇ ਤੂੰ ਆਪਣਾ ਵੀ ਮਾਣ ਨਾ ਰੱਖ ਸਕਿਆ । ਰਾਜਖਾਂ ਕਾਲਾ ਪਹਾੜ ਨੇ ਤੈਨੂੰ ਚਮੜੇ ਦੀ ਪੇਟੀ ਨਾਲ ਬੰਨ੍ਹ ਬੈਲ-ਗੱਡੇ ਤੇ ਲਟਕਾ ਕੇ ਗੌੜ ਸੜਕ ਤੇ ਧਾਨਾਂ ਦੀਆਂ ਬੋਰੀਆਂ ਵਾਂਗ ਘਸੀਟਿਆ, ਤੂੰ ਆਪਣੀ ਰੱਖਿਆ ਤਾਂ ਕਰ ਨਹੀਂ ਸਕਿਆ, ਮੇਰੀ ਲਾਜ ਕਿਵੇਂ ਬਚਾਉਂਦਾ ?

ਸ੍ਰੀਮੰਦਰ ਦੇ ਸ਼ੇਰ ਦਰਵਾਜ਼ੇ ਦੇ ਸਾਹਮਣੇ, ਰਾਤ ਦੇ ਹਨੇਰੇ ਵਿਚ ਨੀਲਚੱਕਰ ਵੱਲ ਦੇਖ ਕੇ ਪਹਾੜ ਵਾਂਗ ਤਣ ਕੇ ਖੜ੍ਹੇ ਤੇ ਗਰਜਣ ਵਾਲੇ ਮੇਖਨਾਦ ਦੀਆਂ ਅੱਖਾਂ ਧਤਾ ਨਹੀਂ ਕਿਹੜੀ ਨਾ ਕਹੀ ਜਾਣ ਵਾਲੀ ਭਾਵਨਾ ਅਤੇ ਅਭਿਮਾਨ ਵਿਚ ਅਚਾਨਕ ਹੀ ਭਰ ਆਈਆਂ ।

ਜੇ ਰੋਸ਼ਨੀ ਹੁੰਦੀ ਤਾਂ ਪਤਾ ਲੱਗ ਜਾਂਦਾ ਕਿ ਦੁਪਹਿਰੇ ਇਕੱਲੇ ਹੀ ਜਗਨਨਾਥ ਸੜਕ ਤੇ ਚੱਲ ਕੇ ਆਏ ਘੋੜਸਵਾਰ ਦੀ ਹੀ ਇਹ ਗਰਜਣ ਹੈ ।

ਉਹ ਜਿਵੇਂ ਖ਼ੁਦ ਨੂੰ ਹੀ ਕਹਿ ਰਿਹਾ ਸੀ—"ਨਹੀਂ ਨਹੀਂ, ਮੈਨੂੰ ਮਾਣ ਨਹੀਂ ਚਾਹੀਦਾ । ਮਾਣ ਤੇਰਾ ਰਹੇ, ਹੇ ਜਗਨਨਾਥ ! ਤੇਰਾ ਮਾਣ ਬਚਾਣ ਲਈ ਹੀ ਤਾਂ ਮੈਂ ਤੈਥੋਂ ਦੂਰ ਹੋ ਗਿਆ ਹਾਂ । ਆਹ ! ਅਜੇ ਵੀ ਤੇਰੇ ਪਵਿੱਤਰ ਹੱਥਾਂ ਤੋਂ ਮੋਤੀਏ ਦੇ ਫੁੱਲਾਂ ਦੀ ਸੁਗੰਧੀ ਆ ਰਹੀ ਹੈ । ਅਜੇ ਵੀ ਤੇਰੇ ਮੁਗਧ ਨੈਣ ਮੈਨੂੰ ਸੰਕੇਤ ਨਾਲ ਬੁਲਾ ਰਹੇ ਹਨ । ਮੈਂ ਅਵਿਨਾਸ਼ੀ ਹਾਂ, ਜਨਮ ਮਰਨ ਤੋਂ ਮੁਕਤ ਹਾਂ, ਓ ਅਨਾੜੀ ਇਹ ਸਭ ਅਭਿਮਾਨ ਭੁਲਾ ਕੇ ਵਾਪਸ ਪਰਤ ਆ । ਇੱਥੇ ਹੀ ਸ਼ਾਂਤੀ ਹੈ, ਮੋਕਸ਼ ਹੈ, ਪੁਨਰ-ਜਨਮ ਦੇ ਬੰਧਨ ਤੋੜ ਦੇ, ਇੱਥੇ ਹੀ ਨਿਰਵਾਣ ਹੈ । ਮੇਰੀਆਂ ਰਾਹਾਂ ਵਿਚ ਕੰਡੇ ਵਿਛੇ ਹਨ......ਹੇ ਜਗਨਨਾਥ ! ਮੈਂ ਹੀ ਆਪਣੇ ਹੱਥੀਂ ਇਹ ਕੰਡੇ ਵਿਛਾਏ ਹਨ । ਫਿਰ ਵੀ ਮੈਨੂੰ ਕੋਈ ਦੁਖ ਨਹੀਂ । ਮੈਂ ਪਤਿਤ ਕਿਉਂ ਨਾ ਹੋ ਜਾਵਾਂ, ਪਰ ਤੇਰਾ ਮਾਣ ਸਦਾ ਚੜ੍ਹਦੀ ਕਲਾ 'ਚ ਰਹੇ !"

ਬੱਦਲਾਂ ਨਾਲ ਢੱਕੀ ਚੰਨ ਚਾਨਣੀ ਵਿਚ ਸ੍ਰੀਮੰਦਰ ਦੇ ਨੀਲ ਚੱਕਰ ਵੱਲ ਦੇਖਣ ਵਾਲੇ ਨੂੰ ਅਚਾਨਕ ਹੀ ਇਕ ਅਤੀਤ ਦੀ ਯਾਦ ਆਈ । ਉਸ ਵਕਤ ਉਸ ਦੀ ਉਮਰ ਬਾਰਾਂ ਜਾਂ ਚੌਦਾਂ ਸਾਲ ਹੋਵੇਗੀ । ਉਸ ਸਾਲ ਭਿਆਨਕ ਤੂਫ਼ਾਨ ਆਇਆ ਸੀ । ਤੂਫ਼ਾਨ ਨਾਲ ਮੰਦਰਾਂ ਦੇ ਚੱਕਰ ਤੱਕ ਡਿੱਗ ਪਏ ਸਨ । ਅਜੇ ਵੀ ਲੋਕਾਂ ਤੋਂ ਸੁਣੀ ਉਹ ਘਟਨਾ ਉਸ ਨੂੰ ਯਾਦ ਹੈ । ਉਸ ਦਿਨ ਉਸ ਭਿਆਨਕ ਤੂਫ਼ਾਨ ਨਾਲ ਸ੍ਰੀਮੰਦਰ ਦਾ ਚੱਕਰ ਟੁੱਟ ਕੇ 'ਭੰਡ ਗਣਪਤਿ' ਦੇ ਮੰਦਰ ਕੋਲ ਜਾ ਡਿਗਿਆ ਸੀ । 'ਨੀਲ ਚੱਕਰ' ਟੁੱਟ ਗਿਆ ਹੈ" ਸੁਣ ਕੇ ਸੁਨਾਖਲਾਗੜ੍ਹ ਤੋਂ ਘੋੜੇ ਤੇ ਪਿਤਾ ਜੀ ਨਾਲ ਪੁਰੀ ਆਉਣ ਵਾਲੀ ਗੱਲ ਉਸ ਨੂੰ ਅਜੇ ਵੀ ਯਾਦ ਹੈ ।

ਇਸ ਬੇ-ਸ਼ਗਨੀ ਨਾਲ ਦੇਸ਼ ਵਿਚ ਫਿਰ ਤੋਂ ਮੁਗਲ ਫ਼ਸਾਦ ਸ਼ੁਰੂ ਹੋ ਜਾਣਗੇ, ਇਸ ਡਰ ਨਾਲ ਉਦੋਂ ਮੁਲਕ ਭਰ ਵਿਚ ਤਿਆਰ-ਬਰ-ਤਿਆਰ ਰਹਿਣ ਦੀ ਚਿਤਾਵਨੀ ਦੇ ਦਿੱਤੀ ਗਈ ਸੀ ।

ਗਰਜਣ ਵਾਲੇ ਦੀਆਂ ਅੱਖਾਂ ਸਾਹਮਣੇ ਮਹਾਰਾਜ ਦਿੱਵ ਸਿੰਘ ਦੀ ਤਸਵੀਰ ਘੁੰਮਣ ਲੱਗੀ। ਦੋਵੇਂ ਬਲਵਾਨ ਬਾਹਾਂ 'ਚ ਨਿੱਡਰਤਾ ਤੇ ਤਾਕਤ ਦੀ ਸ਼ਕਤੀ ਦਾ ਵਿਸਥਾਰ ਅਤੇ ਪ੍ਰਸ਼ਾਂਤ ਅੱਖਾਂ 'ਚ ਅੰਤਾਂ ਦੀ ਗੰਭੀਰਤਾ ਪ੍ਰਗਟ ਹੋ ਗਈ ਸੀ।

ਸੱਚੀਂ ਹੀ ਉਸ ਸਾਲ ਨਾਇਬ-ਨਵਾਬ ਅਜੁਖਾਂ ਨੇ ਖੋਰਧਾ ਤੇ ਹਮਲਾ ਕਰ ਦਿੱਤਾ ਸੀ। ਪਰ ਦਿੱਵ ਸਿੰਘ ਦੀ ਫ਼ੌਜ ਨੇ ਅਜੁਖਾਂ ਦੀ ਫ਼ੌਜ ਨੂੰ ਸਾਰੰਗ ਗੜ੍ਹ ਤੱਕ ਭਜਾ ਦਿੱਤਾ ਸੀ। ਮੁਗਲੀਆ ਫ਼ਸਾਦ ਤੋਂ ਬਾਅਦ ਸ੍ਰੀਮੰਦਰ ਤੇ ਮਹਾਰਾਜ ਦਿੱਵ ਸਿੰਘ ਦੇਵ ਦੇ ਇੱਕੀਵੇਂ ਅਬਦ ਵਿਚ ਫਿਰ ਨੀਲ-ਚੱਕਰ ਚੜ੍ਹਾਇਆ ਗਿਆ ਸੀ।

ਸ੍ਰੀਮੰਦਰ ਵਿਚ ਮਹਾਂਦੀਪ ਚੁੱਕ ਕੇ ਪੁਜਾਰੀਆਂ ਨੇ ਉਸ ਦਿਨ ਪੁਕਾਰ ਕੀਤੀ ਸੀ, "ਮਹਾਂ ਪ੍ਰਭੂ ! ਮਹਾਰਾਜ ਦਿੱਵ ਸਿੰਘ ਦੇਵ ਨੂੰ ਸੰਖ 'ਚ ਛੁਪਾ ਕੇ ਚੱਕਰ ਦੀ ਓਟ ਵਿਚ ਰੱਖੋ, ਹੇ ਮਹਾਂ ਪ੍ਰਭੂ !"

ਅੱਜ ਵੀ ਮਹਾਂਦੀਪ ਉਠਾਇਆ ਜਾਏਗਾ।

ਪਰ ਪੁਜਾਰੀ ਅੱਜ ਬਕਸ਼ੀ ਵੇਣੂ ਚਕਰਵਰਤੀ ਹਰਿਚੰਦਨ ਦੇ ਨਾਂ ਨਾਲ ਬੁਲਾਉਣਗੇ।

ਖੋਰਧਾ ਦੇ ਰਾਜਾ ਨੇ ਅੱਜ ਆਪਣੇ ਹੀ ਹੱਥੋਂ ਆਪਣੇ ਹੀ ਰਾਜ ਤੋਂ ਬਣਵਾਸ ਲਿਆ ਹੈ।

ਚੰਮਗਿੱਦੜ ਦੇ ਖੰਭ ਫੜਫੜਾਉਣ ਵਾਂਗ ਜਨਹੀਣ 'ਬੜਦਾਂਡ' ਤੇ ਬੱਦਲਾਂ ਨਾਲ ਢੱਕੀ ਚਾਨਣੀ ਨਾਲ ਭਿੱਜੀ ਹੋਈ ਸ਼ਾਮ ਹੌਲੀ ਹੌਲੀ ਉਤਰਦੀ ਆ ਰਹੀ ਸੀ। 'ਰਥਦਾਂਡ' ਤੋਂ ਦੂਰ ਦਿਉਦਾਰ ਤੇ ਨਾਰੀਅਲ ਦੇ ਰੁੱਖਾਂ ਦੀਆਂ ਚੋਟੀਆਂ ਉਦਾਸ ਮੁਨੀਆਂ ਵਾਂਗ ਦਿਖਾਈ ਦੇ ਰਹੀਆਂ ਸਨ। ਸਭ ਪਾਸੇ ਪ੍ਰੇਤ-ਨਗਰੀ ਵਾਂਗ ਵੀਰਾਨੀ ਸੀ। ਸੁਣਨ ਦੀ ਇੱਛਾ ਹੋਣ ਤੇ ਵੀ ਕੁਝ ਸੁਣਾਈ ਨਹੀਂ ਸੀ ਦਿੰਦਾ। ਕੁਝ ਵੀ ਨਹੀਂ, ਸ਼ਾਮ ਨੂੰ ਵਜਦੇ ਸੰਖਾਂ ਦੀ ਆਵਾਜ਼ ਵੀ ਨਹੀਂ, ਤੇ ਨਾ ਹੀ ਆਰਤੀ ਦੀਆਂ ਘੰਟੀਆਂ ਜਾਂ ਬੱਚੇ ਦਾ ਰੋਣ।

ਦੱਖਣ ਵੱਲ ਦੀ ਇਕ ਗਲੀ ਵਿਚ ਗਰਜਣ ਵਾਲੇ ਨੇ ਆਪਣੇ ਘੋੜੇ ਨੂੰ ਬੰਨ੍ਹਿਆ ਹੋਇਆ ਸੀ। ਘੋੜਾ ਧਰਤੀ ਤੇ ਆਪਣੇ ਪੌੜ ਮਾਰ ਰਿਹਾ ਸੀ, ਬੱਸ ਇਹੀ ਇਕ ਆਵਾਜ਼ ਸੁਣਾਈ ਦੇ ਰਹੀ ਸੀ।

"ਸਾਨ ਪ੍ਰੀਖਿਆ ਵਿਸ਼ਣੂ ਕਬਾਟ ਮਹਾਂਪਾਤਰ" ਕੀ ਆਪਣਾ ਵਾਅਦਾ ਭੁੱਲ ਗਏ ? ਇੱਥੇ ਹੀ ਤਾਂ ਉਨ੍ਹਾਂ ਨੇ ਮਿਲਣ ਦਾ ਇਕਰਾਰ ਕੀਤਾ ਸੀ।"

ਗੁੰਬਦ ਦੇ ਅੰਦਰ ਸੱਜੇ ਪਾਸੇ ਵਾਲੀ ਇਕ ਵੇਦੀ ਉੱਤੇ ਦਵਾਰਪਾਲ ਵੀਰ ਹਨੂੰਮਾਨ ਦੀ ਸੰਧੂਰ ਨਾਲ ਲੱਥ-ਪੱਥ ਮੂਰਤੀ ਦੀਵੇ ਦੀ ਰੋਸ਼ਨੀ ਵਿਚ ਬਹੁਤ ਡਰਾਉਣੀ ਲੱਗ ਰਹੀ ਸੀ। ਵੇਦੀ ਦੇ ਥੱਲੇ ਦੋ ਮੰਦਰ ਦੇ ਰੱਖਿਅਕ ਸਿਪਾਹੀ ਭੰਗ ਦੇ ਨਸ਼ੇ 'ਚ ਚੂਰ ਦੀਵਾਰ ਨਾਲ ਲੱਗ ਕੇ ਬੈਠੇ ਹੋਏ ਸਨ। ਪਰ ਰੋਜ ਦੀ ਕਸਰਤ-ਕੁਸ਼ਤੀ ਨਾਲ ਉਨ੍ਹਾਂ ਦੇ ਰਿਸ਼ਟ-ਪੁਸ਼ਟ ਸਰੀਰਾਂ ਦੇ ਪੱਠੇ ਗੇਂਦਾਂ ਵਾਂਗ ਲੱਗ ਰਹੇ ਸਨ। ਉਨ੍ਹਾਂ ਨੇ ਸਿਰਫ਼ ਇਕ ਇਕ ਲੰਗੋਟ ਪਹਿਨਿਆ ਹੋਇਆ ਸੀ ਬਾਕੀ ਸਰੀਰ ਨੰਗਾ ਸੀ।

ਧੁੰਨੀ ਤੋਂ ਹੇਠਾਂ ਬੰਨ੍ਹੇ ਕਮਰ-ਕਸੇ ਕਾਰਨ ਉਨ੍ਹਾਂ ਦੇ ਮੋਟੇ ਢਿੱਡ ਹੋਰ ਵੀ ਮੋਟੇ ਲੱਗ ਰਹੇ ਸਨ ।

ਰੱਥ-ਯਾਤਰਾ ਦੇਖਣ ਆਏ ਯਾਤਰੀ ਮੁਗ਼ਲੀਆ ਫ਼ਸਾਦਾਂ ਦੇ ਡਰ ਤੋਂ ਪਵਿੱਤਰ ਸਥਾਨ ਛੱਡ ਕੇ ਚਲੇ ਗਏ ਸਨ । ਉਂਜ ਤਾਂ ਰੱਥ ਯਾਤਰਾ ਲਈ ਦੂਰੋਂ ਆਏ ਯਾਤਰੀ ਝੂਟੇ ਲੈਣ ਤੋਂ ਮਗਰੋਂ ਹੀ ਜਾਂਦੇ ਹਨ । ਪਰ ਹਿੰਦੂ ਵਿਦੇਸ਼ੀ ਤਖ਼ੀਕਾਂ ਜਦ ਤੋਂ ਕਟਕ ਦਾ ਨਾਇਬ—ਨਵਾਬ ਬਣ ਕੇ ਆਇਆ ਹੈ ਓਦੋਂ ਤੋਂ ਉਨ੍ਹਾਂ ਦਾ ਅਚੇਤ ਮਨ ਕਿਸੇ ਅਭੌਤਿਕ ਡਰ ਜਾਂ ਸਹਿਮ ਨਾਲ ਭਰ ਗਿਆ ਸੀ । ਇਹੀ ਕਾਰਨ ਸੀ ਕਿ ਕੋਈ ਵੀ ਪੰਚੁਕੋਸੀ ਯਾਤਰੀ ਨਜ਼ਰ ਨਹੀਂ ਸੀ ਆ ਰਿਹਾ । ਤੀਰਥ ਸਥਾਨ ਦੇ ਹੀ ਨਿਵਾਸੀ ਤੇ ਦਰਸ਼ਨ ਅਭਿਲਾਸ਼ੀਆਂ ਤੋਂ ਬਗ਼ੈਰ ਹੋਰ ਕੋਈ ਵੀ ਮੰਦਰ ਵਿਚ ਆ ਜਾ ਨਹੀਂ ਸੀ ਰਿਹਾ । ਬਿਨਾ ਸਰੀਰ ਦੀ ਛਾਂ ਵਾਂਗ ਉਨ੍ਹਾਂ ਦਾ ਆਉਣਾ ਜਾਣਾ ਮੰਦਰ ਦੀ ਵੀਰਾਨੀ ਨੂੰ ਹੋਰ ਵੀ ਵਧਾ ਰਿਹਾ ਸੀ ।

ਮੰਦਰ ਨੂੰ ਆਉਣ ਵਾਲੇ ਕਿਸੇ ਯਾਤਰੀ ਦੇ ਕਦਮਾਂ ਦੀ ਆਹਟ ਸੁਣ ਕੇ ਕਦੇ-ਕਦੇ ਮੰਦਰ ਦੇ ਰਾਖੇ ਚੰਚਲ ਹੋ ਜਾਂਦੇ ਤੇ ਖ਼ੁਮਾਰੀ 'ਚੋਂ ਜਿਵੇਂ ਜਾਗ ਕੇ ਆਪਣੇ ਮੁਗਧਰ ਸੰਭਾਲ ਲੈਂਦੇ । ਅਸਲ 'ਚ ਮੰਦਰ ਆਉਣ ਵਾਲਿਆਂ ਵਿਚ ਇਕ ਦੋ ਗੌੜ ਪ੍ਰਾਂਤ ਦੇ ਵੈਸ਼ਣਵ ਜਾਂ ਉਸੇ ਇਲਾਕੇ ਦੀ ਕੋਈ ਬਿਰਧ ਨਿਵਾਸਨ ਹੁੰਦੀ ਜਿਸ ਨੂੰ ਮਲੇਛਾਂ ਦੇ ਹੱਥੋਂ ਆਪਣੇ ਨਾਰੀ-ਪਨ ਦੇ ਲੁੱਟੇ ਜਾਣ ਦਾ ਭੈ ਨਾ ਹੁੰਦਾ । ਜਦੋਂ ਉਹ ਭਰੇ ਗਲੇ ਨਾਲ ਪ੍ਰਭੂ, ਪ੍ਰਭੂ ਦੀ ਰਟ ਲਾਉਂਦੀ, ਪਾਕੁੜੀਆਂ ਤੋਂ ਪੈਰਾਂ ਦੀ ਧੂੜ ਦਾ ਤਿਲਕ ਲਾਉਂਦੀ ਗੁੰਮਟੀ ਅੰਦਰ ਜਾਂਦੀ ਸੀ ਤਾਂ ਮੰਦਰ ਦੇ ਰਾਖਿਆਂ ਦੇ ਚਿਹਰਿਆਂ ਤੇ ਚਿੜਚਿੜੇ-ਪਨ ਦੀਆਂ ਰੇਖਾਵਾਂ ਸਪੱਸ਼ਟ ਦਿਖਾਈ ਦੇਣ ਲਗਦੀਆਂ ।

ਉਨ੍ਹਾਂ ਵਿਚੋਂ ਇਕ ਪਹਿਲਵਾਨ ਖੰਘਦਾ ਹੋਇਆ ਬਾਹਰ ਆਉਂਦਾ । ਸ਼ੇਰ ਦਰਵਾਜ਼ੇ ਦੇ ਸਾਹਮਣੇ 'ਬੜਦਾਂਡ' ਸੁੰਨਮਸਾਨ ਸੀ। ਸੜਕ ਦੇ ਦੋਵੇਂ ਪਾਸੇ ਫੈਲੇ ਘਰਾਂ ਤੇ ਮਠਾਂ ਵਿਚ ਦੀਵੇ ਤੱਕ ਦੀ ਵੀ ਲੋ ਨਹੀਂ ਸੀ ਦਿਖਾਈ ਦਿੰਦੀ । ਆਸਮਾਨ ਵਿਚ ਬੱਦਲਾਂ ਦਾ ਹਨੇਰਾ ਵਧ ਰਿਹਾ ਸੀ । ਹਵਾ ਹੋਰ ਵੀ ਵੱਧ ਠੰਡੀ ਲੱਗ ਰਹੀ ਸੀ । ਸ਼ੇਰ-ਦਰਵਾਜ਼ੇ ਵਾਲੀ ਗੁਮਟੀ ਵਿਚ ਬਲ ਰਹੀ ਬੱਤੀ ਦੀ ਲੋਅ ਹਵਾ ਨਾਲ ਫੜਫੜਾ ਰਹੀ ਸੀ। ਇਸ ਦੇ ਚਾਨਣ ਵਿਚ ਹੀ ਸ਼ੇਰ-ਦਰਵਾਜ਼ੇ ਨਾਲ ਜੁੜ ਕੇ ਖੜ੍ਹੇ ਉਸ ਗਰਜਣ ਵਾਲੇ ਦੇ ਪਰਛਾਵੇਂ ਨੂੰ ਦੇਖ ਕੇ ਪਹਿਲਵਾਨ ਨੇ ਪੁੱਛਿਆ—

''ਕੌਣ ਹੈ ਏਥੇ ? ਖੰਭੇ ਵਾਂਗ ਚੁੱਪ ਚਾਪ ਕਿਉਂ ਖੜ੍ਹਾ ਏਂ...?''

ਗਰਜਣ ਵਾਲੇ ਦਾ ਸਾਰਾ ਸਰੀਰ ਜੋਸ਼ ਤੇ ਡਰ ਨਾਲ ਕੰਬ ਉੱਠਿਆ । ਜੁਆਬ ਲਈ ਬਗ਼ੈਰ ਕੁਝ ਕਹੇ ਉਹ ਚੁੱਪ ਚਾਪ ਖੜ੍ਹਾ ਰਿਹਾ ।

ਉਸ ਦਾ ਦੂਜਾ ਸਾਥੀ ਵੀ ਉਦੋਂ ਤੱਕ ਬਾਹਰ ਆ ਗਿਆ ਤੇ ਕਮਰ-ਕਸੇ ਨੂੰ ਹੋਰ ਕਸਦੇ ਹੋਏ ਉਸ ਵੱਲ ਦੇਖਣ ਲੱਗਿਆ । ਫਿਰ ਉਸ ਨੇ ਕਿਹਾ, ''ਇਹ ਜਾਦੂਗਰ ਹੈ ਦੋਸਤਾ, ਇਸ ਨਾਲ ਔਖਾ-ਭਾਰਾ ਨਾ ਹੋ । ਜੇਕਰ 'ਭਸਮ ਹੋ ਜਾ' ਕਹਿ ਕੇ ਇਸ ਆਪਣੀ ਹਥੇਲੀ ਤੋਂ ਧੂੜ ਸੁੱਟੀ ਤਾਂ ਸਾਰਾ ਸਰੀਰ ਅੱਗ ਦੀਆਂ ਲਪਟਾਂ ਵਿਚ ਫਸ ਜਾਣ ਵਾਂਗ ਜਲਣ ਲੱਗੇਗਾ ।'''

ਵੈਸੇ ਜਾਦੂਗਰ ਜਗਨਨਾਥ ਦੇ ਭਗਤ ਹਨ। ਫਿਰ ਵੀ ਮੰਦਰ ਦੇ ਅੰਦਰ ਨਹੀਂ ਜਾਂਦੇ। ਇਸ ਲਈ ਮੰਦਰ ਦੇ ਰਾਖਿਆਂ ਨੇ ਉਸ ਵਲ ਕੋਈ ਬਹੁਤਾ ਧਿਆਨ ਨਾ ਦਿੱਤਾ। ਉਹ ਆਪਣੀ ਥਾਂ ਵਾਪਸ ਪਰਤ ਆਏ।

ਗਰਜਣ ਵਾਲੇ ਦੇ ਚਿਹਰੇ ਦੀਆਂ ਰੇਖਾਵਾਂ ਆਤਮ-ਸੰਤਾਪ ਨਾਲ ਸੁੰਗੜ ਗਈਆਂ। ਉਹ ਮਨ ਹੀ ਮਨ ਕਹਿਣ ਲੱਗਿਆ, "...ਹਾਂ, ਮੈਂ ਜਾਦੂਗਰ ਨਹੀਂ ਹਾਂ ਤਾਂ ਹੋਰ ਕੀ ਹਾਂ ?"

ਦੂਰ ਮੰਦਰ ਵੱਲ ਆਉਂਦੇ ਕੁਝ ਲੋਕ ਦਿਖਾਈ ਪਏ। ਸ਼ਾਇਦ ਸਥਾਨਕ ਲੋਕ ਹੋਣਗੇ ਜੋ ਸ਼ਾਮ ਦੀ ਆਰਤੀ ਦੇਖਣ ਆ ਰਹੇ ਸਨ। ਚੁਫੇਰੇ ਦੀ ਚੁੱਪ ਵਿਚੋਂ ਉਨ੍ਹਾਂ ਦੀ ਗੱਲਬਾਤ ਅਸਪੱਸ਼ਟ ਰੂਪ ਵਿਚ ਸੁਣਾਈ ਦੇ ਰਹੀ ਸੀ।

ਇਕ ਜਣਾ ਕਹਿ ਰਿਹਾ ਸੀ—"ਹੁਣ ਹੋਰ ਮੁਗ਼ਲ-ਫ਼ਸਾਦ ਨਹੀਂ ਹੋਣਗੇ। ਗਣਪਤੀ ਰਾਮਚੰਦਰਦੇਵ ਮੁਸਲਮਾਨ ਹੋ ਗਏ ਹਨ। ਮੁਗ਼ਲਾਂ ਦੇ ਹੱਥੋਂ ਖਾਧਾ, ......ਕਲਮਾ ਪੜ੍ਹਿਆ......ਛੋਟੇ ਨਵਾਬ ਤਕੀਖ਼ਾਂ ਦੇ ਭਣੋਈਏ ਬਣ ਬੈਠੇ। ਮੁਗ਼ਲ ਹੁਣ ਉੜੀਸਾ ਤੇ ਹਮਲਾ ਕਿਉਂ ਕਰਨਗੇ ?"

ਪਰ ਦੂਜੇ ਨੇ ਦੱਸਿਆ—"ਓ ਭਾਈ ਇਸ ਨਾਲ ਰਾਜੇ ਨੂੰ ਖੁੱਲ੍ਹ ਮਿਲ ਗਈ। ਪਰ ਜਗਨਨਾਥ ਨੂੰ...?"

ਰਕਤਬਾਹੂ ਤੋਂ ਲੈ ਕੇ ਕਾਲਾ ਪਹਾੜ ਤੱਕ ਉੜੀਸਾ ਵਿਚ ਜਿੰਨੇ ਵੀ ਹਮਲਾਵਰ ਆਏ ਹਨ, ਜਗਨਨਾਥ ਤੇ ਵਿਜੇ ਨਾ ਪਾ ਕੇ ਕੀ ਕਿਸੇ ਨੇ ਉੜੀਸਾ ਤੇ ਵਿਜੇ ਪਾਈ ਹੈ ? ਇਸ ਲਈ ਕਲਮਾ ਪੜ੍ਹ ਕੇ ਰਾਮਚੰਦਰ ਦੇਵ ਭਾਵੇਂ ਹੀ ਛੁਟਕਾਰਾ ਪਾ ਲਵੇ, ਪਰ ਜਗਨਨਾਥ ਨੂੰ ਚੈਨ ਕਿੱਥੇ ?"

ਪਹਿਲੇ ਬੋਲਣ ਵਾਲੇ ਨੇ ਫਿਰ ਕਿਹਾ—"ਕੀ ਪਤਾ ਵੇਣੂ ਭ੍ਰਮਰਵਰ ਗਣਪਤੀ ਬਣ ਜਾਣ ਤਾਂ ਸ਼ਾਇਦ ਜਗਨਨਾਥ ਜੀ ਦਾ ਮਾਣ ਰਹਿ ਜਾਵੇ। ਜਗਨਨਾਥ ਕੀ ਉਹੋ ਕੁਝ ਹੀ ਕਰਨਗੇ ? ਉਨ੍ਹਾਂ ਦੀ ਮਾਇਆ ਉਹੀ ਜਾਣਨ।"

ਗੱਲਾਂ ਕਰਦੇ ਹੋਏ ਮੰਦਰ ਵੱਲ ਆਉਣ ਵਾਲਿਆਂ ਨੇ ਸ਼ੇਰ-ਦਰਵਾਜ਼ੇ ਕੋਲ ਪਹੁੰਚ ਕੇ ਪਹਿਲਾਂ ਦਰਵਾਜ਼ੇ ਤੇ ਹੀ ਸ਼ੇਰਾਂ ਦੇ ਪੈਰਾਂ ਦੀ ਧੂੜ ਲੈ ਕੇ ਮੱਥੇ ਨੂੰ ਲਾਈ ਤੇ ਫਿਰ ਚਪੇੜ ਮਾਰਨ ਵਾਂਗ ਗੱਲ੍ਹਾਂ ਨੂੰ ਛੂੰਹਦੇ ਹੋਏ ਗੁਮਟੀ ਅੰਦਰ ਚਲੇ ਗਏ।

ਉਨ੍ਹਾਂ ਦੇ ਮੰਦਰ ਵਿਚ ਵੜਦਿਆਂ ਹੀ ਮੰਦਰ ਦੇ ਰਾਖਿਆਂ ਵਿਚੋਂ ਇਕ ਚੀਕਿਆ—"ਓ ਇੱਥੇ ਕੌਡੀ ਚੜ੍ਹਾਉਂਦੇ ਜਾਓ। ਜਗੀਆ-ਹਨੂੰਮਾਨ ਜੀ ਨੂੰ ਕੌਡੀ ਚੜ੍ਹਾਏ ਬਗ਼ੈਰ ਸਿੱਧੇ ਹੀ ਦਰਸ਼ਨ ਕਰਨ ਕਿਵੇਂ ਜਾ ਰਹੇ ਹੋ ?...ਪੱਛਮੀ ਯਾਤਰੀਆਂ ਦੀ ਜਿਹੋ ਜਿਹੀ ਭੀੜ ਰੱਥ ਯਾਤਰਾ ਸਮੇਂ ਸੀ...ਸਾਵਣ ਦੀ ਪੂਰਨਮਾਸ਼ੀ ਤੱਕ ਬਣੀ ਰਹਿੰਦੀ ਤਾਂ ਕਮਾਈ ਹੁੰਦੀ ਰਹਿੰਦੀ। ਹੁਣ 'ਬੜਦਾਂਡ' ਉੱਤੇ ਕਾਂ ਉਡ ਰਹੇ ਹਨ। ਇਸ ਵਾਰ ਰੱਥ-ਯਾਤਰਾ ਤੇ ਜਿੰਨੀ ਭੀੜ ਹੋਈ ਸੀ, ਓਨੀ ਦਇਆ ਸਿੰਘ ਦੇਵ ਦੇ ਸਮੇਂ ਤੋਂ ਪਿਛੋਂ ਕਦੇ ਹੋਈ ਹੀ ਨਹੀਂ।"

ਦੂਸਰੇ ਨੇ ਭੰਗ ਦੇ ਨਸ਼ੇ ਵਿਚ ਕੰਬਦੀ ਹੋਈ ਆਵਾਜ਼ ਨਾਲ ਟੋਕਿਆ—"ਓ ਸਮਝ ਨਹੀਂ ਸਕੇ ਦੋਸਤ, ਵੇਣੂ ਭ੍ਰਮਰਵਰ ਨੇ ਗੁੰਡਿਚਾ ਮੰਦਰ ਵਿਚ ਜਿਹੜਾ ਜਗਮੋਹਨ

ਬਣਵਾਇਆ ਹੈ ਉਸ ਲਈ ਹੀ ਯਾਤਰੀ ਆਏ ਸਨ, ਉਸ ਨੂੰ ਦੇਖਣ ਲਈ ਹੀ ਭੀੜ ਜਮ੍ਹਾ ਹੋਈ ਸੀ। ਮਹਾਂਪ੍ਰਭੂ ਦੇ ਇੰਨੇ ਭਗਤਾਂ ਦੇ ਹੁੰਦੇ ਹੋਏ ਇਕ ਮਲੇਛ ਆ ਕੇ ਰਾਜਗੱਦੀ ਤੇ ਬੈਠ ਗਿਆ...ਤੇ ਭ੍ਰਮਰਵਰ ਉਹੀ ਖ਼ਾਲੀ ਦੇ ਖ਼ਾਲੀ ਰਹਿ ਗਏ।''

ਮੰਦਰ ਦੇ ਰਾਖੇ ਫਿਰ ਨਸ਼ੇ ਵਿਚ ਝੂੰਮਣ ਲੱਗੇ ਸਨ। ਬਾਹਰ ਗਰਜਣ ਵਾਲੇ ਨੇ ਬੱਦਲਾਂ ਨਾਲ ਘਿਰੇ ਆਸਮਾਨ ਵੱਲ ਦੇਖਦੇ ਹੋਏ ਲੰਬਾ ਸਾਹ ਲਿਆ। ਬੱਦਲਾਂ ਵਿਚ ਇਕ ਇਕੱਲਾ ਤਾਰਾ ਟਿਮਟਿਮਾਣ ਲੱਗਿਆ ਸੀ।

ਉਸ ਤਾਰੇ ਵਿਚੋਂ ਹੀ ਜਿਵੇਂ ਅਨੇਕਾਂ ਰਾਤਾਂ ਦੀ ਨਿਸਚਿੰਤਤਾ ਉੱਭਰ ਆਈ ਜੋ ਸੈਂਕੜੇ ਬਿੱਛੂਆਂ ਦੇ ਕੱਟਣ ਵਾਂਗ ਜਵਾਲਾ ਬਣ ਗਈ ਸੀ। ਅੱਜ ਵੇਣੂ ਭ੍ਰਮਰਵਰ ਮਹਾਂਪਾਤਰ ਲਈ ਉੜੀਸਾ ਦੇ ਕੋਨੇ-ਕੋਨੇ ਵਿਚ ਜੈ ਜੈ ਕਾਰ ਹੈ। ਇਹੀ ਸ਼ਾਇਦ ਖੋਰਧਾ ਦੇ ਭੂਈ ਵੰਸ ਦੀ ਮਰਿਯਾਦਾ ਕਾਇਮ ਰੱਖਣਗੇ...ਜਗਨਨਾਥ ਦੀ ਵਡਿਆਈ ਨੂੰ ਬਰਕਰਾਰ ਰੱਖਣਗੇ।

ਉਨ੍ਹਾਂ ਦੇ ਪਿਤਾ, ਭਗਵਾਨ ਭ੍ਰਮਰਵਰ, ਹਰਿਕ੍ਰਿਸ਼ਨ ਦੇਵ ਮਹਾਂਪਾਤਰ ਦੇ ਦੀਵਾਨ ਸਨ। ਸ੍ਰੀ ਮੰਦਰ ਵਿਚ ਪ੍ਰਸ਼ਾਦ ਲਿਆਉਣ ਲਈ ਰਸੋਈ ਤੋਂ ਮੰਦਰ ਦੇ ਅੰਦਰ ਤੱਕ ਉਨ੍ਹਾਂ ਨੇ ਹੀ ਸੀੜੀਆਂ ਬਣਵਾਈਆਂ ਹਨ।

ਉਨ੍ਹਾਂ ਦੇ ਹੀ ਛੋਟੇ ਬੇਟੇ ਵੇਣੂ ਭ੍ਰਮਰਵਰ ਨੇ ਹੁਣ ਗੁੰਡਿਚਾ ਮੰਦਰ ਵਿਚ ਜਗਮੋਹਨ ਬਣਾਇਆ ਹੈ। ਜਗਨਨਾਥ ਲਈ ਰੋਜ਼ਾਨਾ 'ਬਕਸੀ-ਭੋਗ' ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਹ ਆਹਾਰ ਬਚ ਗਏ ਤਾਂ ਤੀਜੇ ਇੰਦ੍ਰਧਮਨ ਕਹਿਲਾਉਣਗੇ। ਯਾਤਰੂਆਂ ਦੀ ਸ਼ਰਧਾ ਨਾਲ ਹੀ ਉਨ੍ਹਾਂ ਨੇ ਇਸ ਪ੍ਰਚਾਰ ਦਾ ਆਰੰਭ ਉੜੀਸਾ ਦੇ ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਤੱਕ ਕਰਵਾਇਆ ਹੈ।

ਤਕੀਖਾਂ ਦੀ ਤਰ੍ਹਾਂ ਦੁਸ਼ਟ ਨਵਾਬ ਨਾਜ਼ਿਮ ਜਿਸ ਦੀ ਬੁਰੀ ਨਜ਼ਰ ਪਵਿੱਤਰ ਅਸਥਾਨ ਦੇ ਚੌਹੀਂ ਪਾਸੀਂ ਚੱਕਰ ਕੱਟ ਰਹੀ ਹੈ, ਉਸ ਦੀਆਂ ਅੱਖਾਂ ਵਿਚ ਧੂੜ ਪਾ ਕੇ ਗੁੰਡਿਚਾ ਮੰਦਰ ਵਿਚ 'ਜਗਮੋਹਨ' ਬਣਾਉਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਪਰ ਵੇਣੂ ਭ੍ਰਮਰਵਰ ਨੇ ਕਠਿਨ ਕੰਮ ਕਰ ਦਿਖਾਇਆ। ਤੇਲੰਗ ਮੁਕੁੰਦਾ ਦੇ ਸਮੇਂ ਤੋਂ ਹੀ ਉੜੀਸਾ ਦੇ ਸੌ ਸਵਾ ਸੌ ਸਾਲ ਦੇ ਪੁਰਾਣੇ ਇਤਿਹਾਸ ਵਾਂਗ ਜਿਹੜੇ ਸੰਗਮਰਮਰ ਦੇ ਖੰਭੇ ਪਏ ਸਨ ਉਨ੍ਹਾਂ ਨਾਲ ਭ੍ਰਮਰਵਰ ਨੇ ਇਹ ਮੰਦਰ ਬਣਵਾਇਆ ਹੈ। ਦਿਨ ਭਰ ਚੁੱਪ ਛਾਈ ਰਹਿੰਦੀ ਤੇ ਰਾਤ ਭਰ ਕੰਮ ਹੁੰਦਾ ਰਹਿੰਦਾ। ਸੈਂਕੜੇ ਕਾਰੀਗਰਾਂ ਨਾਲ ਕੁਝ ਹੀ ਰਾਤਾਂ ਵਿਚ ਇਹ ਵਿਸ਼ਾਲ 'ਜਗਮੋਹਨ' ਉਸਾਰਿਆ ਗਿਆ। ਇਸ ਤਰ੍ਹਾਂ ਪ੍ਰਚਾਰ ਦੁਆਰਾ ਸ਼ਰਧਾਲੂ ਵੇਣੂ ਭ੍ਰਮਰਵਰ ਦਾ ਪ੍ਰਸੰਗ ਦੇਸ ਭਰ ਵਿਚ ਗਾਉਂਦੇ ਰਹੇ ਹਨ।

ਇਸ ਸਾਲ ਵੇਣੂ ਭ੍ਰਮਰਵਰ ਨੇ ਹੀ ਰੱਥ-ਯਾਤਰਾ ਦੇ ਮੌਕੇ ਤੇ 'ਛੇਰਾ ਪਹਿਰਾ'*

---

* ਛੇਰਾ ਪਹਿਰਾ—ਰੱਥ-ਯਾਤਰਾ ਸਮੇਂ ਰੱਥਾਂ ਤੇ ਚੰਦਨ ਛਿੜਕ ਕੇ ਰਾਜੇ ਵਲੋਂ ਸੋਨੇ ਦੇ ਝਾੜੂ ਨਾਲ ਸਫਾਈ ਕਰਨ ਦੀ ਰਸਮ।

ਰਸਮ ਪੂਰੀ ਕੀਤੀ। ਰਾਜਾ ਮਲੇਛ ਹੋ ਗਏ। ਪੱਤਿਤ ਹੋ ਗਏ ਉਹ, ਇਸ ਲਈ ਇਹ ਰਸਮ ਨਹੀਂ ਕਰ ਸਕਦੇ, ਇਸ ਲਈ ਉਨ੍ਹਾਂ ਦੀ ਥਾਂ ਪੂਜਨੀਕ ਭਾਗੀਰਥੀ ਕੁਮਾਰ ਤਾਂ ਕਰ ਹੀ ਸਕਦੇ ਸਨ। ਵੱਡੇ ਮਹੰਤ ਗੌਰੀ ਰਾਜਗੁਰੂ ਹੀ ਇਨ੍ਹਾਂ ਸਭ ਤਮਾਸ਼ਿਆਂ ਦੀ ਜੜ੍ਹ ਹਨ। ਉਨ੍ਹਾਂ ਨੇ ਕਿਹਾ ਸੀ, ਕਿ ਰਾਜਕੁਮਾਰ ਨਾਬਾਲਿਗ ਹੈ, ਅਤੇ 'ਛੇਰਾ ਪਹਿਰਾ' ਵੇਣੂ ਭ੍ਰਮਰਵਰ ਨੇ ਕੀਤਾ। ਜੋ ਅੱਜ ਤੱਕ ਰਾਜ ਸੇਵਕ ਦੇ ਰੂਪ ਵਿਚ ਰਾਜੇ ਦਾ ਹੀ ਇਕ ਮਾਣ ਵਾਲਾ ਅਧਿਕਾਰ ਸੀ—ਉਸ ਤੋਂ ਹੀ ਰਾਮਚੰਦਰ ਦੇਵ ਇਸ ਤਰ੍ਹਾਂ ਵਾਂਝੇ ਹੋ ਗਏ।

ਬੱਦਲਾਂ ਨਾਲ ਢੱਕੇ ਆਸਮਾਨ ਵਿਚ ਜਿਵੇਂ ਉਸੇ ਤਾਰੇ ਵਿਚ ਭ੍ਰਮਰਵਰ ਦੀਆਂ ਹਿੰਸਕ ਅੱਖਾਂ ਦੀਆਂ ਕਿਰਨਾਂ ਝਲਕ ਰਹੀਆਂ ਸਨ। ਚਬਾ ਜਾਣ ਲਈ ਜਿਵੇਂ ਉਹ ਹੋਠਾਂ ਤੇ ਜੀਭ ਫੇਰਦੇ ਹੋਏ ਮੌਕੇ ਦੀ ਤਲਾਸ਼ ਵਿਚ ਹੋਣ। ਚਿਹਰੇ ਤੇ ਜੇਤੂ ਨਿਮਰਤਾ ਸੀ ਪਰ ਉਸ ਤੋਂ ਵੱਧ ਸਹਿਣਸ਼ੀਲਤਾ ਦਾ ਭਾਵ ਸੀ। ਮੱਥੇ ਤੇ ਲੱਗਿਆ ਚੰਦਨ ਦਾ ਤਿਲ਼ਕ, ਮੁੰਨਿਆ ਹੋਇਆ ਸਿਰ, ਰਾਜੇ ਦੇ ਗਲ ਵਿਚ ਰੁਦਰਾਖਸ਼ ਤੇ ਤੁਲਸੀ ਦੀ ਮਾਲਾ ਸੀ। ਇੰਨਾ ਸੁਹਣਾ ਚਿਹਰਾ-ਮੁਹਰਾ ਹੋਣ ਤੇ ਵੀ ਅੱਖਾਂ ਡਰਾਉਣੀਆਂ ਸਨ।

ਬੱਦਲ ਹੌਲੀ ਹੌਲੀ ਫਟ ਰਹੇ ਸਨ।

ਉਸੇ ਵੇਲੇ ਉਸ ਤਾਰੇ ਕੋਲ ਇਕ ਹੋਰ ਤਾਰਾ ਚੜ੍ਹ ਆਇਆ ਸੀ...ਖੋਰਧਾ ਦੇ ਆਸਮਾਨ ਤੇ ਜ਼ੁਲਮ ਦੇ ਡਰ ਦਾ ਦੂਜਾ ਤਾਰਾ...ਭਾਗੀਰਥੀ ਕੁਮਾਰ ਰਾਇ...!

ਵੀਰਾਨੀ ਵਧਣ ਲੱਗੀ। ਸ਼ਾਮ ਦੀ ਪੂਜਾ ਲਈ ਤੂਤੀ ਫਿਰ ਵੀ ਨਾ ਵੱਜੀ। ਜਿਸ ਦਿਨ ਤੋਂ ਮੁਗ਼ਲੀਆ ਫ਼ਸਾਦਾਂ ਦਾ ਡਰ ਪੈਦਾ ਹੋਇਆ ਹੈ ਉਸ ਦਿਨ ਤੋਂ ਪਵਿੱਤਰ ਅਸਥਾਨ ਦੇ ਕਿਸੇ ਵੀ ਮੰਦਰ ਵਿਚ ਆਰਤੀ ਦੇ ਵਕਤ ਘੰਟੀਆਂ ਆਦਿ ਨਹੀਂ ਵੱਜਦੀਆਂ। ਕਿਆਸੋ ਡਰ ਦਾ ਹਨੇਰਾ ਜਿਵੇਂ ਆਪਣੇ ਖ਼ੂਨੀ ਹੱਥ ਵਧਾ ਕੇ ਸਾਰੇ ਪਾਸਿਓਂ ਰਾਜਾ ਘੁੱਟਦਾ ਆ ਰਿਹਾ ਹੈ।

ਖੋਰਧਾ ਦੇ ਚੁਫੇਰਿਓਂ ਹੌਲੀ ਹੌਲੀ ਸਰਵ-ਨਾਸ਼ ਦਾ ਜਾਲ ਫੈਲ ਕੇ ਨਜ਼ਦੀਕ ਆਉਣ ਲੱਗਿਆ ਹੈ। ਦੱਖਣ ਵਿਚ ਚਿਕਾਕੋਲ ਜਰਨੈਲ ਦੀ ਰਘੂਨਾਥਪੁਰ ਟਿਕਾਲੀ ਤੋਂ ਲੈ ਕੇ ਚਿਲਕਾ ਤੱਕ ਦੇ ਭੂ-ਖੰਡ ਤੇ ਕਬਜ਼ਾ ਕਰ ਲੈਣ ਮਗਰੋਂ ਵੀ ਭੁੱਖ ਨਹੀਂ ਮਿਟੀ। ਉੱਤਰ ਤੋਂ ਤਕੀਖਾਂ ਖੋਰਧਾ ਤੇ ਹਮਲਾ ਕਰਨ ਦੀ ਤਾਕ ਵਿਚ ਹੈ। ਤੇ ਇਧਰ ਘਰ ਵਿਚ ਹੀ ਦੋ ਦੁਸ਼ਮਣ ਹਨ—ਇਕ ਵੇਣੂ ਭ੍ਰਮਰਵਰ ਦੂਜਾ ਭਾਗੀਰਥੀ ਕੁਮਾਰ ਰਾਇ।

''ਛੋਟੇ ਰਾਜਕੁਮਾਰ ਵਿਸ਼ਣੂ ਪੱਛਮੀ ਇਲਾਕੇ ਦੇ ਮਹਾਰਾਜਾ ਕੀ ਆਪਣੇ ਵਾਅਦੇ ਨੂੰ ਭੁੱਲ ਗਏ ?'' ਗਰਜਣ ਵਾਲੇ ਦਾ ਸਬਰ ਟੁੱਟਣ ਲੱਗਿਆ।

ਦਿਲ ਟੁੰਬਣ ਵਾਲੀ ਚੁੱਪ ਤੋੜਦੇ ਹੋਏ ਮੰਦਰ ਵਿਚ ਅਚਾਨਕ ਹੀ ਸੰਖ, ਤੂਤੀ, ਵੀਣਾ, ਘੰਟੇ, ਮਰਦੰਗ ਆਦਿ ਆਰਤੀ ਦੇ ਸਾਜ਼ ਵੱਜਣ ਲੱਗੇ। ਮੰਦਰ ਅੰਦਰਲਾ ਸ਼ੋਰ ਸਮੁੰਦਰ ਦੀ ਗਰਜ ਵਾਂਗ ਸੁਣਾਈ ਦੇਣ ਲੱਗਿਆ—''ਮਣਿਆ, ਮਹਾਬਾਹੂ... ਚੱਕਰ ਦੀ ਓਟ 'ਚ ਰੱਖੀ ਹੋਈ ਹੈ...''

ਕੋਈ ਛੋਟੀ ਜਿਹੀ ਇੱਛਾ ਨਹੀਂ। ਤੁੱਛ ਜਿਹੀ ਪ੍ਰਾਰਥਨਾ ਵੀ ਨਹੀਂ। ਅਸੀਮ

ਅਨੰਤ ਸੁੰਨ ਵਿਚ ਲੀਨ ਹੋ ਜਾਣ ਲਈ ਸ਼ਾਂਤ-ਮਨ ਨਾਲ ਕੀਤੀ ਪ੍ਰਾਰਥਨਾ ਹੀ ਹੈ ਇਹ...ਹੇ ਮਹਾਂਬਲੀ ਪ੍ਰਭੂ !"

ਗਰਜਣ ਵਾਲਾ ਹੋਰ ਕੁਝ ਨਾ ਦੇਖ ਸਕਿਆ, ਕੁਝ ਕੰਨਾਂ ਨੇ ਵੀ ਨਾ ਸੁਣਿਆ । ਇਕ ਤਰੰਗ ਲਹਿਰ ਜਿਵੇਂ ਬਾਹਾਂ 'ਚ ਜਕੜ ਕੇ ਵਿਰਥਾ-ਡਰ, ਦੁਚਿੱਤੀ ਤੇ ਸ਼ੱਕ ਨੂੰ ਪੈਰਾਂ 'ਚੋਂ ਉਠਾ ਕੇ ਨਿੱਡਰਤਾ ਵੱਲ ਉਪਰ ਉਡ ਗਿਆ ।

ਆਸਮਾਨ ਵਿਚ ਬੱਦਲਾਂ ਦਾ ਹੋਰ ਅੰਧਕਾਰ ਨਹੀਂ । ਸੂਰਜ ਦੀ ਰੋਸ਼ਨੀ ਨਾਲ ਸਫ਼ੈਦ ਕੰਵਲ ਦਾ ਜੰਗਲ ਫੈਲ ਗਿਆ ਹੈ । ਇਸੇ ਹੀ ਪਿੱਠਭੂਮੀ ਤੇ 'ਬਲਿਯਾਰ ਭੁਜ' ਦੀਆਂ ਬਾਹਾਂ ਅਜੀਬ ਤਰ੍ਹਾਂ ਦੀ ਤਰਤੀਬ ਵਿਚ ਪਰੋਈਆਂ ਗਈਆਂ ਹਨ । ਮੌਤ ਦਾ ਚੱਕਰਵਿਊ ਪੈਰਾਂ 'ਚ ਡਿੱਗ ਕੇ ਦੁਰਗਾ ਦੇ ਸੌ ਸੌ ਪ੍ਰਚਾਰਕਾਂ ਨੂੰ ਭੁਲਾ ਕੇ ਹਜ਼ਾਰਾਂ ਤਖ਼ਤ-ਤਾਜਾਂ ਨੂੰ ਗਿਰਾ-ਉਠਾ ਕੇ ਅੰਤਰ-ਨਾਦ ਤੇ ਹਰਖ-ਨਾਦ ਵਿਚੋਂ ਕਲ-ਨਾਦ ਵਾਂਗ ਚੱਲ ਰਿਹਾ ਹੈ । ਇਤਿਹਾਸ ਦੇ ਉਸ ਅਤੀਤ ਵਿਚ ਕੌਣ ਜਿੱਤਿਆ, ਕੌਣ ਹਾਰਿਆ, ਕੌਣ ਗਿਰਿਆ ਹੈ, ਕਿਹੜਾ ਮੁਕਤ ਹੈ ਇਸ ਤੇ ਵਿਚਾਰ ਕਰਨਾ ਫ਼ਜ਼ੂਲ ਹੈ...। ਉਸ ਦੇ ਜਿਗਰ ਵਿਚ ਅਨੰਤ, ਪ੍ਰਸ਼ਾਂਤ ਤੇ ਨਿੱਡਰ-ਮੁਦਰਾਵਾਂ ਦਾ ਚੰਗਾ ਗਿਆਨ ਹੈ...ਭੈਅ ਨਹੀਂ, ਭੈਅ ਹੈ ਹੀ ਨਹੀਂ...ਇਸ ਰਾਤ ਦੀ ਵੀ ਕੋਈ ਸਵੇਰ ਹੈ ।

ਗਰਜਣ ਵਾਲਾ ਖ਼ੁਸ਼ਨੁਮਾ ਆਵਾਜ਼ ਵਿਚ...'ਪ੍ਰਭੂ-ਪ੍ਰਭੂ' ਕਰਦਾ ਹੋਇਆ 'ਬੜਦਾਂਡ' ਦੀ ਧੂੜ 'ਚ ਡਿਗ ਕੇ ਲੋਟ-ਪੋਟ ਹੋ ਗਿਆ ।

ਉਸ ਹਾਲਤ ਵਿਚ ਪਤਾ ਨਹੀਂ ਉਹ ਕਦ ਤੱਕ ਪਿਆ ਰਿਹਾ ਉਸ ਨੂੰ ਕੋਈ ਹੋਸ਼ ਨਹੀਂ ਸੀ । ਕਿਸੇ ਦੇ ਝੰਜੋੜ ਕੇ ਛੂਹਣ ਨਾਲ ਅਚਾਨਕ ਉਸ ਦੀ ਨੀਂਦ ਖੁਲ੍ਹੀ... ਉਸ ਵੇਲੇ ਚੌਹੀਂ ਪਾਸੀਂ ਮੌਤ ਜਿਹਾ ਅੰਧਕਾਰ ਫੈਲ ਗਿਆ ਸੀ ।

ਰਾਜਕੁਮਾਰ ਵਿਸ਼ਣੂ ਪੱਛਮੀ ਇਲਾਕੇ ਦੇ ਮੁਖੀ ਉਸ ਗਰਜਣ ਵਾਲੇ ਕੋਲ ਹਨੇਰੇ ਵਿਚ ਬੈਠ ਗਏ ਤੇ ਸ਼ਾਂਤ ਆਵਾਜ਼ ਵਿਚ ਬੋਲੇ—"ਸੜਕ ਤੇ ਇੰਜ ਕਿਉਂ ਲੇਟ ਹੋਏ ਹੋ ? ਪਿਪਲੀ ਦੀ ਫ਼ੌਜ ਦੇ ਕਿਸੇ ਸੂਹੀਏ ਨੇ ਆਹਾਰ ਦੇਖ ਲਿਆ ਤਾਂ ਸਰਵ-ਨਾਸ਼ ਹੋ ਜਾਏਗਾ ।"

ਗਰਜਣ ਵਾਲੇ ਨੇ ਸੰਭਲਦੇ ਹੋਏ ਪੁੱਛਿਆ—"ਮਹਾਂ-ਚਿਰਾਗ ਜਲਣ ਵਿਚ ਕੀ ਹੋਰ ਦੇਰ ਹੋਵੇਗੀ ?"

ਛੋਟੇ ਪੁਜਾਰੀ ਨੇ ਦੱਸਿਆ—"ਜਦੋਂ ਤੱਕ ਮੁਗ਼ਲ ਫ਼ਸਾਦਾਂ ਦਾ ਡਰ ਹੈ ਅਸੀਂ ਮਹਾਂ-ਚਿਰਾਗ ਜਲਾਣਾ ਬੰਦ ਕਰ ਦਿੱਤਾ ਹੈ । ਇਸ ਦੇ ਦੋ ਅਰਥ ਹੋਣਗੇ ।"

ਗਰਜਣ ਵਾਲੇ ਨੇ ਉਦਾਸ ਆਵਾਜ਼ ਵਿਚ ਪੁੱਛਿਆ—"ਕੀ ਇਸ ਛੋਟੀ ਜਿਹੀ ਗੱਲ ਕਾਰਨ ਇਕਾਦਸ਼ੀ ਨੂੰ ਵੀ ਮਹਾਂ-ਚਿਰਾਗ ਜਲਾਣਾ ਤੁਸੀਂ ਬੰਦ ਕਰ ਦਿੱਤਾ ਹੈ ?"

ਇਸ ਥਾਂ ਹੋਰ ਦੇਰ ਰੁਕਣਾ ਠੀਕ ਨਹੀਂ ਸੀ । ਛੋਟੇ ਪੁਜਾਰੀ ਨੇ ਕਿਹਾ—"ਘੋੜਾ ਬਾਲਸ਼ਾਹੀ ਦੇ ਮੋੜ ਤੇ ਬੰਨ੍ਹਿਆ ਹੋਇਆ ਹੈ ਤੁਸੀਂ ਸੱਤ ਲਹਿਰੀ ਮੱਠ ਕੋਲ ਚੱਲੋ, ਮੈਂ ਮੰਦਰ ਦੇ ਕੰਮਾਂ ਤੋਂ ਵਿਹਲਾ ਹੋ ਕੇ ਆਉਂਦਾ ਹਾਂ ।"

## 3

ਮੰਦਰ ਦੀਆਂ ਰਸਮਾਂ ਪੂਰੀਆਂ ਕਰਕੇ ਜਦੋਂ ਛੋਟਾ ਪੁਜਾਰੀ ਸੱਤ ਲਹਿਰੀ ਮੱਠ ਪਹੁੰਚਿਆ ਤਾਂ ਰਾਤ ਬਹੁਤ ਗਹਿਰੀ ਹੋ ਚੁੱਕੀ ਸੀ ।

ਇਕਾਦਸ਼ੀ ਦੇ ਚੰਦ ਦੀ ਕਾਤਰ ਬੱਦਲਾਂ 'ਚ ਛੁੱਪ ਕੇ ਇੰਜ ਖੋ ਜਾਂਦੀ ਸੀ, ਜਿਵੇਂ ਖੋਰਧਾ ਦੇ ਭੂਈ ਵੰਸ਼ ਦੇ ਇਤਿਹਾਸ ਵਿਚ ਸੁਭਾਗ-ਦੁਰਭਾਗ ਦੀ ਅੱਖ-ਮਿਚੋਲੀ ਹੋ ਰਹੀ ਹੋਵੈ ।

ਉੱਤਰੀ ਉੜੀਸਾ ਵਿਚ ਬਾਗ਼ੀ ਅਫ਼ਗਾਨਾਂ ਦੀ ਮੁਗਲ ਰਾਜ ਸ਼ਕਤੀ ਦੇ ਖ਼ਿਲਾਫ਼ ਵਿਦਰੋਹ ਲਈ ਜਾਂ ਬੰਗਾਲ ਸੂਬੇ ਤੇ ਅਚਾਨਕ ਹਮਲੇ ਲਈ ਜਾਂ ਫਿਰ ਦਿੱਲੀ ਵਿਚਲੇ ਮੁਗਲ ਮਨਸੂਬਿਆਂ ਨੂੰ ਚਾਹੁਣ ਵਾਲਿਆਂ ਵਿਚਕਾਰ ਅਚਾਨਕ ਯੁੱਧ ਦੇ ਤੇਜ਼ ਹੋ ਜਾਣ ਕਾਰਨ, ਚਾਹੇ ਕੁਝ ਵੀ ਹੋਵੇ, ਉਦੋਂ ਕਟਕ ਦੇ ਛੋਟੇ ਨਵਾਬ ਨਾਜ਼ਿਮ ਉੜੀਸਾ ਦੀ ਉੱਤਰੀ ਸਰਹੱਦ ਤੇ ਤੈਨਾਤ ਹੋ ਗਏ ਸਨ ਅਤੇ ਉਹ ਇਸੇ ਵਿਚ ਹੀ ਰੁੱਝੇ ਹੋਏ ਸਨ । ਇਹੀ ਕਾਰਨ ਸੀ ਕਿ ਖੋਰਧਾ ਦੇ ਰਾਜ ਕੁਝ ਪਲਾਂ ਲਈ ਸੁੱਖ ਦਾ ਸਾਹ ਲੈ ਰਹੇ ਸਨ ।

ਪਵਿੱਤਰ ਭੂਮੀ ਵਿਚ ਮੰਦਰਾਂ ਦੀ ਖ਼ੁਦਾਈ ਹੋ ਰਹੀ ਸੀ । ਇਸੇ ਕਰਕੇ ਬਾਰਾਂ ਮਹੀਨੇ ਤੀਹ ਦਿਨ ਮੇਲੇ-ਤਿਉਹਾਰ ਚਲਦੇ ਹੀ ਰਹਿੰਦੇ । ਜੇਕਰ ਇਹ ਨਾ ਹੁੰਦਾ ਤਾਂ ਆਤਮ-ਰੱਖਿਆ ਲਈ ਖੋਰਧਾ ਦੀ ਸਮੁੱਚੀ ਰਾਜਧਾਨੀ ਅਣਜਾਣੇ ਰਾਹਾਂ ਤੇ ਸੌਦਾਗਰਾਂ ਦੇ ਤੰਬੂਆਂ ਵਾਂਗ ਘੁੰਮਦੀ ਫਿਰਦੀ ।

ਪਰ ਖ਼ੁਦ ਜਗਨਨਾਥ ਜੀ ਨੂੰ ਉਸ ਵੇਲੇ ਸੁਦਾਗਰੀ ਤੋਂ ਰਾਹਤ ਨਹੀਂ ਸੀ ਮਿਲੀ । ਮੁਗਲਾਂ ਦੇ ਹਮਲੇ ਤੋਂ ਆਤਮ-ਰੱਖਿਆ ਲਈ ਉਸ ਨੇ ਕਦੇ ਕਿਸ਼ਤੀ ਤੇ ਦੋਬੰਧਾ ਦੇ ਰਸਤੇ ਚਿਲਿਕਾ ਦੇ ਅੰਦਰ ਕਦੇ ਪਾਲਕੀ ਤੇ ਸਵਾਰ ਹੋ ਕੇ ਦੱਖਣੀ ਉੜੀਸਾ ਦੇ ਜੰਗਲਾਂ ਵਿਥ ਭਟਕਣਾ ਪਿਆ ਸੀ । ਇਸ ਲਈ ਉਸ ਵਕਤ ਜਗਨਨਾਥ ਜੀ ਦੇ ਸੇਵਕਾਂ ਵਿਚ 'ਚਾਪਦਲਾਈ ਆਰੀਆ ਸੇਵਕ' ਦੇ ਨਾਂ ਨਾਲ ਸੁਤੰਤਰ ਰੂਪ ਵਿਚ ਮੁਸ਼ੱਕਤ ਕਰਨ ਵਾਲੇ ਸੇਵਕਾਂ ਨੂੰ ਹੀ ਨਿਯੁਕਤ ਕੀਤਾ ਜਾਂਦਾ ਸੀ । ਲੋੜ ਪੈਣ ਤੇ ਜਗਨਨਾਥ ਜੀ ਨੂੰ ਪਵਿੱਤਰ ਭੂਮੀ ਤੋਂ ਲੈ ਕੇ ਚਿਲਿਕਾ ਦੇ ਅੰਦਰ ਕਿਸੇ ਗੁਪਤ ਥਾਂ ਤਬਦੀਲ ਕਰਨ ਲਈ ਮਾਨਿਕ ਪਟਨਾ ਅਤੇ ਖਾਲਕਾਟ ਪਟਨਾ ਦੇ ਮੁਹਾਣਿਆਂ ਵਿਚ ਕਿਸ਼ਤੀ ਲੈ ਕੇ ਸਾਲ ਭਰ ਘੁੰਮਦੇ ਰਹਿੰਦੇ ਸਨ । ਇਸ਼ਾਰਾ ਮਿਲਦੇ ਹੀ ਇਹ ਸੇਵਕ ਪ੍ਰਭੂ ਦੀਆਂ ਪ੍ਰੇਮਕਾਵਾਂ ਨੂੰ ਚਿਲਿਕਾ ਵਿਚ ਲੈ ਜਾਂਦੇ ਸਨ ।

ਅਤੇ ਇਧਰ ਖੋਰਧਾ ਦੇ ਰਾਜਾ ਕਦੇ ਰਣਪੁਰ ਦੀ ਸਰਹੱਦ ਤੇ ਸਥਿਤ ਮਾਣਤ੍ਰੀ, ਕਦੇ ਖੰਡੀਆਪਾੜਾ, ਬੋਲਗੜ੍ਹ ਤੇ ਕਦੇ ਚੰਦਨਪੁਰ ਜਾਂ ਦਾਂਡਮੁਕੰਦਪੁਰ ਤੇ ਜਾਂ ਫਿਰ ਕਪਿਲੇਸ਼ਵਰਪੁਰ ਆਦਿ ਪਿੰਡਾਂ ਦੇ ਚੱਕਰ ਕੱਟ ਰਹੇ ਸਨ ।

ਦਇਆ ਸਿੰਘ ਦੇਵ ਦੇ ਚੌਵੀਵੇਂ ਅੰਕ ਵਿਚ ਨਵਾਬ ਸੁਜਾਖਾਂ ਦੀ ਲੜਾਈ ਵਿਚ ਜਦ ਤੋਂ ਹਾਰ ਹੋਈ ਓਦੋਂ ਤੋਂ ਲੱਗਪਗ ਸਭ ਕੁਝ ਬੰਦ ਜਿਹਾ ਹੀ

ਹੋ ਗਿਆ ਸੀ । ਪਰ ਜਦ ਤੋਂ ਤਕੀਖ਼ਾਂ ਨਾਇਬ ਨਵਾਬ ਬਣ ਕੇ ਕਟਕ ਆਇਆ ਹੈ ਹਾਲਾਤ ਫਿਰ ਕੁਝ ਵਿਗੜ ਗਏ ਹਨ ।

ਸ਼ਾਮ ਦੀ ਪੂਜਾ ਦੇ ਸਮੇਂ ਸ਼੍ਰੀਮੰਦਰ ਦੇ ਸ਼ੇਰ-ਦਰਵਾਜ਼ੇ ਦੇ ਸਾਹਮਣੇ ਜਿਹੜਾ ਗਰਜਣ ਵਾਲਾ ਛੋਟੇ ਪੁਜਾਰੀ ਵਿਸ਼ਣੂ ਪੱਛਮ ਕਬਾਤ ਮਹਾਂਪਾਤਰ ਦੀ ਉਡੀਕ ਵਿਚ ਸੀ ਉਹ ਹੁਣ ਸੱਤ ਲਹਿਰੀ ਮੱਠ ਕੋਲ ਸਥਿਤ ਸਮੁੰਦਰੀ ਤੱਟ ਤੇ ਬਾਲੂ ਰੇਤ ਉੱਤੇ ਟਹਿਲਦਾ ਹੋਇਆ ਇਸ ਗਤੀ ਤੇ ਦੁਰਗਤੀ ਉੱਤੇ ਵਿਚਾਰ ਕਰ ਰਿਹਾ ਸੀ ।

ਸਾਹਮਣੇ ਗਹਿਰਾ ਸਮੁੰਦਰ ਹੈ । ਉਪਰ ਬੱਦਲਾਂ ਨਾਲ ਘਿਰਿਆ ਆਸਮਾਨ । ਦੂਰ ਦੁਮੇਲ ਤੇ ਇਕ ਨੀਲੀ ਭਾਅ ਮਾਰਦੀ ਰੇਖਾ, ਆਸਮਾਨ ਤੇ ਸਮੁੰਦਰ ਵਿਚਲੇ ਕੁਝ ਅੰਤਰ ਨੂੰ ਦਰਸਾ ਰਹੀ ਸੀ—ਸਮੁੱਚੇ ਅੰਧਕਾਰ ਦੇ ਆਕਾਰ ਤੇ ਅਮਨੁੱਖੀ ਸੰਭਾਵਨਾਂ ਵਾਂਗ । ਝੱਗ ਵਾਲੇ ਪਾਣੀ ਦੀਆਂ ਲਹਿਰਾਂ ਇਕ ਤੋਂ ਪਿੱਛੋਂ ਇਕ ਕੰਢੇ ਨੂੰ ਘੇਰਨ ਲਈ ਵਲ ਖਾਂਦੀਆਂ ਚਲੀਆਂ ਆ ਰਹੀਆਂ ਸਨ । ਤੇ ਤਟ-ਭੂਮੀ ਤੋਂ ਕੁਝ ਭੱਗ ਵਾਲੀਆਂ ਮੁਕਟਹੀਣ ਲਹਿਰਾਂ ਵਾਪਸ ਜਾ ਰਹੀਆਂ ਸਨ ਉਹ ਆਉਣ ਵਾਲੀਆਂ ਲਹਿਰਾਂ ਦੀ ਰੁਕਾਵਟ ਨਾਲ ਫਿਰ ਦੁਬਾਰਾ ਦਿੰਗਨਾਗਿਆਂ ਦੇ ਘਾਟ ਤੋਂ ਅੰਤ ਹੋ ਜਾਣ ਦੇ ਡਰੋਂ ਦੁਖੀ ਹੋਈਆਂ ਤਟ ਤੇ ਆ ਕੇ ਘੁੰਮਣ ਘੇਰੀ 'ਚ ਘੁੰਮ ਰਹੀਆਂ ਸਨ ।......

ਹਮਲਾ......ਆਤਮ ਰੱਖਿਆ.......ਹਾਰ !

ਹਮਲਾ......ਆਤਮ ਰੱਖਿਆ......ਹਾਰ !

ਖੋਰਧਾ ਇਤਿਹਾਸ ਵਿਚ ਕਲਪਣਾ ਦੇ ਅਨੁਕਰਨ ਵਾਂਗ ਲਹਿਰਾਂ ਦੇ ਉਤਾਰ ਚੜ੍ਹਾਅ ਅਤੇ ਪਹਿਲੇ ਵਾਲੀ ਗਤੀ ਤੇ ਬਾਅਦ ਵਾਲੇ ਪ੍ਰਭਾਵ ਦਾ ਕੋਈ ਨਿਯਮਿਤ ਅੰਤ ਨਹੀਂ ਸੀ । ਚੁਫੇਰੇ ਇਕ ਉਦਾਸੀ ਦਾ ਗਲਬ ਸੀ ।

ਸੂਚਕ ਉਥੋਂ ਸੱਤ ਲਹਿਰੇ ਮੱਠ ਵੱਲ ਪਰਤ ਆਇਆ, ਓਦੋਂ ਤੱਕ ਅਜੇ ਛੋਟੇ ਪੁਜਾਰੀ ਆਏ ਨਹੀਂ ਸਨ ।

ਫਿੱਕੀ ਫਿੱਕੀ ਚਾਨਣੀ ਵਿਚ ਸੱਤ ਲਹਿਰਾ ਮੱਠ ਹਨੇਰੇ ਦੇ ਥੰਮ ਵਾਂਗ ਲੱਗ ਰਿਹਾ ਸੀ ।

ਗਜਪਤੀ ਪ੍ਰਤਾਪਰੁਦ੍ਰ ਦੇਵ ਦੇ ਹੁਕਮ ਨਾਲ ਪੁਰੀ ਦੀ ਪਵਿੱਤਰ ਭੂਮੀ ਤੋਂ ਪ੍ਰਸੰਨ ਹੋ ਕੇ ਸ਼ੁਨਯਵਾਦੀ ਸੰਤ ਕਵੀ ਜਗਨਨਾਥ ਦਾਸ ਨੇ ਇਸੇ ਥਾਂ ਆਪਣੀ ਸਾਧਨਾ ਕੀਤੀ ਸੀ । ਇਕ ਦੰਦਕਥਾ ਹੈ ਕਿ ਜਗਨਨਾਥ ਦਾਸ ਦੀ ਤਪੱਸਿਆ ਦੇ ਜ਼ੋਰ ਨਾਲ ਉਸ ਦਿਨ ਸੱਤ ਲਹਿਰੀ ਮੱਠ ਤੋਂ ਸਮੁੰਦਰ ਨੇ ਪਿੱਛੇ ਹਟ ਕੇ ਰਾਜਦੰਡ ਅਤੇ ਨਿਰਯਾਤਨ ਦੀ ਸਰਹੱਦ ਦੇ ਉਸ ਪਾਰ ਤੱਕ ਇਸ ਸਮੁੰਦਰੀ ਤੱਟ ਦੀ ਰਚਨਾ ਕੀਤੀ ਸੀ । ਭਗਵਾਨ ਜਗਨਨਾਥ ਦਾਸ ਇਸ ਥਾਂ ਤੇ ਸਮਾਧੀ ਲਾ ਕੇ ਅੰਤਰਧਿਆਨ ਹੋਏ ਸਨ ।

ਪਰ ਹੁਣ ਉੜੀਸਾ ਦੀ ਵੈਸ਼ਣਵ ਸੰਪਰਦਾ ਸੁੰਨ-ਸਮਾਧੀ ਤੋਂ ਬੇਮੁੱਖ ਹੋ ਕੇ ਪ੍ਰੇਮਾ-ਭਗਤੀ ਦੇ ਨਿੱਤਨੇਮ ਵਿਚ ਲੀਨ ਹੋ ਜਾਣ ਵਾਂਗ ਵੈਸ਼ਣਵ, ਪੁਜਾਰੀ ਤੇ ਭਗਤ ਪਵਿੱਤਰ ਸਥਾਨ ਦੇ ਭੋਗੇਸ਼ਵਰ ਮੱਠਾਂ ਨੂੰ ਪਰਤ ਆਏ ਸਨ । ਇਹੀ ਕਾਰਨ ਸੀ ਕਿ ਸੱਤ-ਲਹਿਰੀ ਮੱਠ ਨਾਗਫਣੀ ਤੇ ਬਾਂਸ ਦੇ ਜੰਗਲ ਵਿਚ ਬੇਲੋੜਾ ਹੋ ਕੇ ਰਹਿ ਗਿਆ

ਸੀ । ਰੇਤ ਤੇ ਮੰਦਰ ਦੇ ਅਗਲੇ ਹਿੱਸੇ ਨੂੰ ਛੱਡ ਕੇ ਹੋਰ ਕੁਝ ਦਿਖਾਈ ਹੀ ਨਹੀਂ ਸੀ ਦੇ ਰਿਹਾ । ਉਦਾਸੀ ਸਾਧੂ ਜਾਂ ਰਮਤੇ ਭਿੱਖੂ ਕਦੇ ਕਦਾਈਂ ਉੱਥੇ ਆ ਕੇ ਆਰਾਮ ਕਰ ਲੈਂਦੇ ਸਨ ।

ਮੰਦਰ ਦੇ ਨਜ਼ਦੀਕ ਪਹੁੰਚਦੇ ਹੀ ਅੰਦਰੋਂ ਆਉਣ ਵਾਲੀ ਮੱਧਮ ਰੋਸ਼ਨੀ ਨੂੰ ਦੇਖ ਕੇ ਆਉਣ ਵਾਲਾ ਪਲ ਭਰ ਲਈ ਪੌੜੀਆਂ ਵਿਚ ਹੀ ਰੁਕ ਗਿਆ । ਹੋ ਸਕਦਾ ਹੈ ਕਿ ਪੁਜਾਰੀ ਉਸ ਦੀ ਉਡੀਕ ਵਿਚ ਪਹਿਲਾਂ ਹੀ ਮੰਦਰ ਵਿਚ ਪਹੁੰਚ ਗਿਆ ਹੋਵੇ, ਪਰ ਮੰਦਰ ਦੇ ਅੰਦਰ ਜਾਂਦਿਆਂ ਹੀ ਆਉਣ ਵਾਲਾ ਹੱਕਾ-ਬੱਕਾ ਰਹਿ ਗਿਆ । ਜਗਨਨਾਥ ਦੀ ਮੂਰਤੀ ਹੇਠ ਇਕ ਫਟੀ ਪੁਰਾਣੀ ਗੁਦੜੀ ਤੇ ਇਕ ਪਤਲਾ ਤੇ ਮਾੜਕੂ ਜਿਹਾ ਬਜ਼ੁਰਗ ਪਿਆ ਸੀ । ਸਮਾਧੀ ਤੇ ਜਲਦੇ ਹੋਏ ਦੀਵੇ ਦੇ ਮੱਧਮ ਪ੍ਰਕਾਸ਼ ਵਿਚ ਅੰਦਰ ਦਾ ਭੌਤਿਕ ਵਾਤਾਵਰਨ ਹੋਰ ਵੀ ਡਰਾਉਣਾ ਲੱਗ ਰਿਹਾ ਸੀ । ਬਜ਼ੁਰਗ ਦੀਆਂ ਅੱਖਾਂ ਵਿਚ ਫੈਲੀ ਉਸ ਮੱਧਮ ਰੋਸ਼ਨੀ ਤੋਂ ਜ਼ਿੰਦਗੀ ਦੀ ਕਮਜ਼ੋਰ ਜਿਹੀ ਸੂਚਨਾ ਮਿਲ ਰਹੀ ਸੀ । ਬਜ਼ੁਰਗ ਦੇ ਸਰੀਰ ਦੀਆਂ ਹੱਡੀਆਂ ਦਾ ਪਿੰਜਰ ਸਪੱਸ਼ਟ ਦਿਖਾਈ ਦੇ ਰਿਹਾ ਸੀ । ਦੋਵੇਂ ਪੈਰ ਅਸੁਭਾਵਕ ਰੂਪ ਵਿਚ ਸੁੱਜ ਕੇ ਗੰਦੇ ਹੋ ਗਏ ਮਹਿਸੂਸ ਹੋ ਰਹੇ ਸਨ । ਬਜ਼ੁਰਗ ਦੇ ਮੱਥੇ ਤੇ ਚੰਦਨ ਦਾ ਤਿਲਕ ਤੇ ਗਲ ਵਿਚ ਤੁਲਸੀ ਦੀ ਮਾਲਾ ਸੀ । ਦੀਵਾਰ ਉੱਤੇ ਜਗਨਨਾਥ ਦੀ ਇਕ ਤਸਵੀਰ ਲਟਕ ਰਹੀ ਸੀ ਜਿਸ ਦੇ ਕੋਲ ਬੈਂਤ ਦੀ ਇਕ ਲਾਲ ਛੜੀ ਪਈ ਸੀ । ਨਜ਼ਦੀਕ ਹੀ ਪੂਜਾ ਵਾਲੀ ਝੰਡੀ ਸੀ, ਚੜ੍ਹਾਵੇ ਵਾਲੇ ਫੁੱਲ ਖਿੰਡੇ ਪਏ ਸਨ ਤੇ ਇਕ ਕੜਾਹੀ ਵਿਚ ਪ੍ਰਸ਼ਾਦ ਪਿਆ ਸੀ ।

ਮੰਦਰ ਵਿਚ ਆਉਣ ਵਾਲੇ ਦੇ ਪੈਰਾਂ ਦਾ ਖੜਾਕ ਸੁਣ ਕੇ ਬਜ਼ੁਰਗ ਨੇ ਮੁੜ ਕੇ ਦੇਖਿਆ । ਦਮੇ ਭਰੇ ਘਬਰਾਹਟ ਵਾਲੇ ਸਾਹਾਂ ਦੀ ਆਵਾਜ਼ ਨਾਲ ਉਸ ਦਾ ਹੁਲੀਆ ਹੋਰ ਵੀ ਡਰਾਉਣਾ ਲੱਗ ਰਿਹਾ ਸੀ ।

''ਸਾਨ ਪੁਜਾਰੀ ਕਿੱਥੇ ਹੈ ? ਇਹ ਬੁੱਢਾ ਕੌਣ ਹੈ ?'' ਇਹ ਸੋਚਦੇ ਹੋਏ ਆਉਣ ਵਾਲਾ ਉੱਥੇ ਬੁੱਤ ਜਿਹਾ ਬਣੀ ਖੜ੍ਹਾ ਰਿਹਾ । ਓਧਰੋਂ ਤੇਜ਼ ਅੱਖਾਂ ਨੂੰ ਮਲਦਾ ਹੋਇਆ ਇਕ ਪੱਚੀ-ਤੀਹ ਸਾਲਾਂ ਦਾ ਜੁਆਨ ਪਤਾ ਨਹੀਂ ਕਿਧਰੋਂ ਉੱਥੇ ਆ ਪਹੁੰਚਿਆ । ਚਿਹਰੇ ਮੁਹਰੇ ਅਤੇ ਪਹਿਰਾਵੇ ਤੋਂ ਜੁਆਨ ਉੱਤਰੀ ਭਾਰਤ ਦਾ ਯਾਤਰੀ ਲੱਗ ਰਿਹਾ ਸੀ ।

ਆਉਣ ਵਾਲੇ ਦੇ ਪੁੱਛਣ ਤੋਂ ਪਹਿਲਾਂ ਹੀ ਉਸ ਨੇ ਪੱਛਮੀ ਭਾਸ਼ਾ ਵਿਚ ਦੱਸਿਆ ਸੀ—''ਅਸੀਂ ਸਭ ਮੁਸਾਫ਼ਿਰ ਹਾਂ ?'' ਪਰ ਇਹ ਬੁੱਢਾ ਕੌਣ ਹੈ ? ਇੱਥੇ ਉਜਾੜ ਵਿਚ ਤੇ ਇੰਜ ਕਿਵੇਂ ਹੈ ਇਹ ? ਇੱਕੋ ਵਾਰ ਸਾਰੇ ਸੁਆਲਾਂ ਦੇ ਜਵਾਬ ਵਿਚ ਜਵਾਨ ਨੇ ਜੋ ਦੱਸਿਆ ਉਸ ਤੋਂ ਆਉਣ ਵਾਲੇ ਨੇ ਇਹੀ ਸਮਝਿਆ ਕਿ ਬਜ਼ੁਰਗ ਇਸ ਜੁਆਨ ਦਾ ਪਿਤਾ ਹੈ । ਉਹ ਦੋਵੇਂ ਸਾਲ ਭਰ ਦੇ ਸਫ਼ਰ ਮਗਰੋਂ 'ਬਹੁੜਾ ਦਸਮੀ' ਵਾਲੇ ਦਿਨ ਇਸ ਤੀਰਥ ਤੇ ਪਹੁੰਚੇ ਸਨ । ਰੱਥ ਤੇ ਸ੍ਰੀ ਜਗਨਨਾਥ ਨੂੰ ਦੇਖ ਕੇ ਪ੍ਰਾਣ ਤਿਆਗਣ ਦੀ ਆਸ ਨਾਲ ਬਜ਼ੁਰਗ ਇਸ ਤੀਰਥ ਤੇ ਆਇਆ ਸੀ ।

ਵੱਧ ਤੋਂ ਵੱਧ ਹੋਰ ਇਕ ਦੋ ਦਿਨਾਂ ਵਿਚ ਬਜ਼ੁਰਗ ਦੇ ਪ੍ਰਾਣ-ਪੰਖੇਰੂ ਉਡ ਜਾਣ ਤਾਂ ਉਸ ਨੂੰ ਸਵਰਗ ਦਵਾਰ ਵਿਚ ਸੁੱਟ ਉਹ ਫਿਰ ਵਾਪਸ ਚਲਾ ਜਾਵੇਗਾ।

ਇਸ ਤਰ੍ਹਾਂ ਦੂਰ ਦੁਰਾਡਿਉਂ ਇਸ ਤੀਰਥ ਤੇ ਅੱਖਾਂ ਬੰਦ ਕਰ ਤੁਰ ਜਾਣ ਦੀ ਇੱਛਾ ਨਾਲ ਲੋਕ ਆਇਆ ਕਰਦੇ ਹਨ। ਪਰ ਬਹੁਤ ਲੋਕ ਕਿਸਮਤ ਵਾਲੇ ਹਨ ਜਿਨ੍ਹਾਂ ਦੀਆਂ ਆਸਾ ਪੂਰੀਆਂ ਹੁੰਦੀਆਂ ਹਨ। ਇਹ ਦੇਵਤੇ ਵੀ ਅਜੀਬ ਹਨ... ਜਿਨ੍ਹਾਂ ਤੋਂ ਮਨੁੱਖ ਸੁਭਾਗ-ਪ੍ਰਾਪਤੀ ਦੀ ਆਸ ਨਹੀਂ ਰੱਖਦਾ। ਉਸ ਦੀ ਕੇਵਲ ਇਕ ਹੀ ਬੇਨਤੀ ਰਹਿੰਦੀ ਹੈ—ਮੋਕਸ਼, ਪੁਨਰਜਨਮ ਤੇ ਮੌਤ ਦੇ ਚੱਕਰਵਿਊ ਤੋਂ ਮੁਕਤੀ ਪ੍ਰਾਪਤ ਕਰਨਾ।

ਬਜ਼ੁਰਗ ਦੀਆਂ ਜੋਤ ਹੀਨ ਨਜ਼ਰਾਂ ਜਗਨਨਾਥ ਦੇ ਸ਼ਿਲਾਲੇਖ ਤੇ ਟਿਕੀਆਂ ਹੋਈਆਂ ਸਨ। ਦੂਰ ਕਿਧਰੇ ਸਮੁੰਦਰ ਦੀਆਂ ਛੱਲਾਂ ਦੀ ਆਵਾਜ਼ ਸੁਣਾਈ ਦੇ ਰਹੀ ਸੀ।

ਸਾਰੇ ਹਿੰਦੂ ਜਗਤ ਵਿਚ ਜਗਨਨਾਥ ਪ੍ਰਤੀ ਅਜੇਹੇ ਅੰਧ-ਵਿਸ਼ਵਾਸ ਤੇ ਇਸ ਵਿਸ਼ਵਾਸ਼ ਤੇ ਆਧਾਰਤ ਰਾਜ-ਸ਼ਕਤੀ ਦੀ ਇਸ ਦੀਵਾਰ ਨੂੰ ਚਕਨਾਚੂਰ ਕਰ ਦੇਣ ਦੀ ਕਸਮ ਤਕੀਖਾਂ ਨੇ ਖਾਧੀ ਸੀ। ਉਹ ਜਾਣਦਾ ਸੀ ਕਿ ਜਦੋਂ ਤੱਕ ਇਹ ਜਗਨਨਾਥ ਹੈ ਇਹ ਰਾਜ-ਸ਼ਕਤੀ ਵੀ ਅਜਿੱਤ ਹੈ। ਇਸ ਕਾਰਨ ਇਸ ਤੀਰਥ ਤੇ ਹਮਲਾ ਕਰਨ ਦਾ ਸੰਕਲਪ ਉਸ ਨੇ ਕੀਤਾ ਸੀ। ਇਸ ਲਈ ਤਕੀਖਾਂ ਦੀ ਇਹ ਸਰਵਨਾਸ਼ੀ ਪ੍ਰਤਿਗਿਆ ਤੋਂ ਬਚਣ ਲਈ ਲੋਕ ਮੁਸਲਮਾਨ ਹੋ ਗਏ। ਓਦੋਂ ਸ਼ਾਇਦ ਖੋਰਧਾ ਬਚ ਜਾਏ ਤੇ ਇਸ ਨਾਲ ਜਗਨਨਾਥ ਵੀ ਬਚ ਜਾਣ। ਪਰ ਤਕੀਖਾਂ ਬਹੁਤ ਚਲਾਕ ਹੈ। ਉਹ ਸਮਝ ਗਿਆ ਕਿ ਇਹ ਆਤਮ-ਰੱਖਿਆ ਦਾ ਤਰੀਕਾ ਹੈ।

ਆਉਣ ਵਾਲੇ ਨੇ ਲੰਬਾ ਸਾਹ ਭਰਿਆ। ਉਹ ਫ਼ਿਕਰਮੰਦ ਲੱਗ ਰਿਹਾ ਸੀ। ਤਦ ਉਹ ਬਾਹਰ ਆਇਆ। ਬੇਕਾਰੀ, ਗ਼ੁਲਾਮੀ ਤੇ ਦੁੱਖ ਤੋਂ ਦੂਰ ਜਾਣ ਦੀ ਜਿੰਨੀ ਵੀ ਕੋਸ਼ਿਸ਼ ਉਹ ਕਰਦਾ ਰਿਹਾ ਸੀ ਉਨੇ ਹੀ ਇਹ ਸਭ ਉਸ ਪਿੱਛੇ ਪਰਛਾਵੇਂ ਵਾਂਗ ਲੱਗੇ ਆ ਰਹੇ ਸਨ। ਬਾਹਰ ਆ ਕੇ ਹੀ ਉਸ ਨੇ ਗ਼ਿਲੇ ਸ਼ਿਕਵਿਆਂ ਤੋਂ ਖ਼ਾਲੀ ਹਵਾ ਵਿਚ ਸੁਖ ਦਾ ਸਾਹ ਲਿਆ।

ਆਉਣ ਵਾਲੇ ਦੇ ਬਾਹਰ ਆਉਂਦਿਆਂ ਹੀ ਸਾਨ ਪੁਜਾਰੀ ਉਸ ਕੋਲ ਆਏ ਤੇ ਰੋਸ ਭਰੀ ਆਵਾਜ਼ ਵਿਚ ਕਹਿਣ ਲੱਗੇ—"ਤੁਹਾਨੂੰ ਉਸ ਮੰਦਰ ਦੇ ਅੰਦਰ ਜਾਂਦੇ ਹੋਏ ਕਿਸੇ ਨੇ ਦੇਖਿਆ ਤਾਂ ਨਹੀਂ ? ਮੰਦਰ ਵਿਚ ਜੀਰਾ ਭੁੰਨਿਆ ਜਾਵੇ ਤਾਂ ਕਟਕ ਤੱਕ ਉਸ ਦੀ ਖ਼ੁਸ਼ਬੂ ਪਹੁੰਚਦੀ ਹੈ। ਇੱਥੇ ਗਹਿਣਿਆਂ ਦਾ ਘਾਟਾ ਨਹੀਂ ਹੈ।

ਸੱਤ ਲਹਿਰੀ ਮੱਠ ਤੋਂ ਥੋੜ੍ਹਾ ਹਟ ਕੇ ਇਕ ਸੰਘਣੇ ਝਾਉਂ ਦਾ ਜੰਗਲ ਹੈ। ਪਾਗਲ ਹਵਾ ਨਾਲ ਝਾਉਂ ਇਸ ਤਰ੍ਹਾਂ ਸੂੰਕਦਾ ਹੈ ਜਿਵੇਂ ਗਹਿਰੇ ਸਾਹ ਭਰ ਰਿਹਾ ਹੋਵੇ। ਕਈ ਥਾਈਂ ਪੱਤਿਆਂ 'ਚੋਂ ਚੰਨ ਚਾਨਣੀ ਝਰ ਕੇ ਸਾਰੇ ਦ੍ਰਿਸ਼ ਨੂੰ ਰਹੱਸਮਈ ਬਣਾ ਦਿੰਦੀ ਹੈ। ਇਹ ਸਭ ਕੁਝ ਮਿਲ ਕੇ ਜਿਵੇਂ ਆਉਣ ਵਾਲੇ ਦਾ ਵਿਸਮਾਦ ਤੇ ਸਾਨ ਪੁਜਾਰੀ ਦੀ ਲਾਲਸਾ ਵਧਾ ਰਹੇ ਸਨ।

ਸਾਨ ਪੁਜਾਰੀ ਨੇ ਸ਼ੱਕ ਭਰੀ ਆਵਾਜ਼ ਵਿਚ ਦੱਸਿਆ—"ਛਮੂ ! ਤੁਹਾਡੇ

ਤੀਰਥ ਸਥਾਨ ਤੇ ਵਾਰ ਵਾਰ ਆਉਣ ਦੀ ਸੂਹ ਤਕੀਖਾਂ ਦੇ ਕੰਨਾਂ ਤੱਕ ਪੁੱਜ ਗਈ, ਤਾਂ ਕੁਝ ਹੋ ਜਾਵੇਗਾ।"

ਸ਼ੇਰ-ਦਰਵਾਜ਼ੇ ਦੇ ਸਾਹਮਣੇ ਆਉਣ ਵਾਲੇ ਨੇ ਜੋ ਰੂ-ਪੋਸ਼ਾਂ ਵਾਂਗ ਦਾੜ੍ਹੀ ਲਾ ਕੇ ਤੇ ਅਜੀਬੋ-ਗਰੀਬ ਪਹਿਰਾਵੇ ਨਾਲ ਖ਼ੁਦ ਨੂੰ ਰੂ-ਪੋਸ਼ ਕੀਤਾ ਸੀ ਉਸ ਸਭ ਕੁਝ ਨੂੰ ਇਕ ਇਕ ਕਰਕੇ ਉਤਾਰਦੇ ਹੋਏ ਉਸ ਨੇ ਕਿਹਾ—ਮਹਾਂਦੇਵ਼ ਇਨ੍ਹਾਂ ਮਖੌਟਿਆਂ ਨਾਲ ਕਦ ਤੱਕ ਕੰਮ ਚੱਲੇਗਾ। ਹੁਣ ਸੱਚਾਈ ਦਾ ਸਾਹਮਣਾ ਕਰਨ ਦਾ ਵਕਤ ਆ ਗਿਆ ਹੈ।"

ਸਰੀਰ ਤੋਂ ਬਣਾਉਟੀ ਰੂਪ ਉਤਾਰ ਦੇਣ ਮਗਰੋਂ ਜਿਹੜਾ ਚਿਹਰਾ ਸਾਹਮਣੇ ਸਪੱਸ਼ਟ ਰੂਪ ਵਿਚ ਸਾਕਾਰ ਹੋਇਆ ਉਸ ਉੱਤੇ ਫ਼ਰੇਬ ਸੀ ਦੰਭ ਸੀ ਤੇ ਦ੍ਰਿੜ੍ਹ ਇਰਾਦੇ ਦੀ ਅਜੀਬ ਚਮਕ ਸੀ ਤੇ ਇਕ ਗੰਭੀਰ ਵਡੱਪਣ ਦੀ ਝਲਕ ਸੀ। ਚੰਦ ਦੀ ਮੱਧਮ ਜਿਹੀ ਰੋਸ਼ਨੀ ਵਿਚ ਚਾਂਦੀ ਦਾ ਕਮਰਬੰਧ ਚਮਕ ਰਿਹਾ ਸੀ। ਤਲਵਾਰ ਦੀ ਨੋਕ ਵਾਂਗ ਲੰਬੀ ਨੱਕ, ਸਿੰਗ ਵਾਂਗ ਗੋਲ ਮੁੱਛਾਂ ਅਤੇ ਬੁੱਲ੍ਹਾਂ ਉੱਤੇ ਹਲਕੀ ਹਲਕੀ ਮੁਸਕਾਨ ਵਿਚੋਂ ਜਿਵੇਂ ਉਸ ਦੀ ਆਤਮਾ ਦਾ ਬੇਹੱਦ ਨਿਸ਼ਚੇ ਭਰਿਆ ਵਿਸ਼ਵਾਸ ਦਿਸ ਰਿਹਾ ਸੀ।

ਸਾਨ ਪੁਜਾਰੀ ਸ਼ਾਮ ਤੋਂ ਹੀ ਸ਼ੇਰ-ਦਰਵਾਜ਼ੇ ਸਾਹਮਣੇ ਜਿਹੜੇ ਸਵਾਲ ਨੂੰ ਟਾਲਣ ਦੀ ਕੋਸ਼ਿਸ਼ ਕਰਦੇ ਆ ਰਹੇ ਸਨ, ਉਹੀ ਸਵਾਲ ਅਚਾਨਕ ਆਉਣ ਵਾਲੇ ਨੇ ਪੁੱਛਿਆ—"ਕੀ ਕੁਝ ਹੋ ਸਕਿਆ ਹੈ ਮਹਾਂਦੇਵ ?"

ਸਾਨ ਪੁਜਾਰੀ ਨੇ ਲੰਬਾ ਸਾਹ ਭਰਿਆ ਤੇ ਸਖੇਪ ਜਿਹਾ ਜਵਾਬ ਦਿੱਤਾ—"ਕੁਝ ਨਹੀਂ।"

ਆਉਣ ਵਾਲੇ ਤੇ ਇਸ ਨਾਲ ਕੋਈ ਓਪਰੀ ਤਬਦੀਲੀ ਨਹੀਂ ਹੋਈ। ਪਰ ਜੇਕਰ ਉਸ ਵਕਤ ਸਾਨ ਪੁਜਾਰੀ ਕੇ ਉਸ ਵਕਤ ਧਿਆਨ ਨਾਲ ਦੇਖਿਆ ਹੁੰਦਾ ਤਾਂ ਜ਼ਰੂਰ ਹੀ ਉਹ ਅੱਖਾਂ ਉਸ ਨੂੰ ਗੁੱਸੇ ਨਾਲ ਬਲਦੀਆਂ ਨਜ਼ਰ ਆਉਂਦੀਆਂ।

ਆਉਣ ਵਾਲੇ ਨੇ ਨਰਮ ਆਵਾਜ਼ ਵਿਚ ਪੁੱਛਿਆ—"ਵਿਸ਼ਵਨਾਥ ਬਾਜਪਾਈ ਨੇ ਕੀ ਕਿਹੈ ?"

ਸਾਨ ਪੁਜਾਰੀ ਨੇ ਭਰੇ ਗਲ ਨਾਲ ਜਵਾਬ ਦਿੱਤਾ—"ਇਕੱਲੇ ਬਾਜਪਾਈ ਹੀ ਹੱਕ ਵਿਚ ਬੋਲਣ ਤਾਂ ਕੀ ਹੋਣਾ ਹੈ ? ਮੁਕਤੀ ਮੰਡਲ ਦੇ ਜ਼ਿਆਦਾ ਪੰਡਿਤਾਂ ਦੀ ਰਾਇ ਉਨ੍ਹਾਂ ਦੇ ਖ਼ਿਲਾਫ਼ ਹੈ।"

ਸਾਰੀ ਘਟਨਾ ਹੀ ਅਣ-ਜਾਣੀ ਸੀ ਇਸੇ ਕਰਕੇ ਸ਼ਾਇਦ ਇਸ ਦਾ ਅਧੂਰਾ ਵਰਨਣ ਕਰਨ ਦੀ ਸਾਨ ਪੁਜਾਰੀ ਦੀ ਕੋਈ ਇੱਛਾ ਨਹੀਂ ਸੀ। ਪਰ ਆਉਣ ਵਾਲੇ ਨੇ ਪੁੱਛਿਆ—"ਪਰ ਉਸ ਵਿਚ ਰੁਕਾਵਟ ਕਿਸ ਨੇ ਪਾਈ ? ਹਰਿਕ੍ਰਿਸ਼ਨ ਸ਼ਾਸਨ ਦੇ ਬਲਦੇਵ ਵਿਦਿਆਲੰਕਾਰ ਹੱਕ 'ਚ ਬੋਲੇ ਜਾਂ ਉਨ੍ਹਾਂ ਨੇ ਵੀ ਵਿਰੋਧ ਕੀਤਾ ?"

ਸਾਨ ਪੁਜਾਰੀ ਨੇ ਤਲਖ਼ ਆਵਾਜ਼ ਵਿਚ ਕਿਹਾ—"ਜੇ ਉਹ ਪੱਖ ਵਿਚ ਬੋਲਦੇ ਤਾਂ ਬਾਜਪਾਈ ਜੀ ਦੀ ਹੀ ਗੱਲ ਰਹਿ ਜਾਂਦੀ।"

ਆਉਣ ਵਾਲੇ ਨੇ ਦੱਸਿਆ—"ਤਾਂ ਮੇਰਾ ਅੰਦਾਜ਼ਾ ਕਾਲਪਨਿਕ ਨਹੀਂ ਹੋ

ਸਕਦਾ...ਤੈਨੂੰ ਪਤਾ ਹੈ ਹਰਿਕ੍ਰਿਸ਼ਨ ਸ਼ਾਸ਼ਨ ਦਾ ਦਾਨ ਕਿਸ ਨੇ ਦਿੱਤਾ ਸੀ ? ਨਹੀਂ, ਤੈਨੂੰ ਪਤਾ ਨਹੀਂ । ਵੇਣੂ ਭ੍ਰਮਰਵਰ ਦੇ ਪੂਰਬਲਿਆਂ ਨੇ ਇਹ ਨਗਰ ਵਸਾਇਆ ਸੀ । ਇਸ ਲਈ ਇੱਥੇ ਉਨ੍ਹਾਂ ਦੇ ਇਸ਼ਾਰੇ ਤੇ ਹੀ ਸ਼ਾਸਤਰਾਂ ਦੀ ਵਿਆਖਿਆ ਹੁੰਦੀ ਹੈ । ਪਰ ਗੋਬਿੰਦ ਬਾਜਪਾਈ ਵੀ ਤਾਂ ਵਿਚਾਰ-ਵਟਾਂਦਰੇ ਵਿਚ ਹਾਰਨ ਵਾਲੇ ਨਹੀਂ ।'' ਸਾਨ ਪੁਜਾਰੀ ਨੇ ਕਿਹਾ—''ਬਾਜਪਾਈ ਜੀ ਨੇ ਅਨੇਕਾਂ ਵਿਚਾਰ ਦਿੱਤੇ, ਅਨੇਕਾਂ ਸ਼ਾਸਤਰਾਂ ਦੇ ਉਦਾਹਰਣ ਦਿੱਤੇ । ਅਕਬਰ ਬਾਦਸ਼ਾਹ ਦੇ ਵੇਲੇ ਹੋਏ ਟੋਡਰ ਮਲ ਤੇ ਮਾਨ ਸਿੰਘ ਨੇ ਅਨੇਕ ਮੁਸਲਮਾਨਾਂ ਨੂੰ ਅੰਤਪੁਰ ਵਿਚ ਵਸਾਇਆ ਸੀ ਅਤੇ ਉਨ੍ਹਾਂ ਦੀਆਂ ਧੀਆਂ ਭੈਣਾਂ ਨੂੰ ਅਕਬਰ ਤੇ ਜਹਾਂਗੀਰ ਆਦਿ ਮੁਗ਼ਲ ਬਾਦਸ਼ਾਹਾਂ ਦੇ ਖ਼ਾਨਦਾਨ ਵਿਚ ਵਿਆਹਿਆ ਸੀ—ਇਸ ਗੱਲ ਦੀ ਆਲੋਚਨਾ ਹੋਈ । ਇਸ ਮਗਰੋਂ ਵੀ ਉਨ੍ਹਾਂ ਨੂੰ ਕਿਸੇ ਨੇ ਮੰਦਰ ਵਿਚ ਪ੍ਰਵੇਸ਼ ਕਰਦੇ ਸਮੇਂ ਰੋਕਿਆ ਨਹੀਂ ਸੀ । ਤਾਂ ਫਿਰ ਹੁਣ ਮਹਾਰਾਜ ਨੂੰ ਮੰਦਰ ਵਿਚ ਪ੍ਰਵੇਸ਼ ਕਰਨ ਤੋਂ ਕਿਉਂ ਰੋਕਿਆ ਜਾਏ ?

''ਤਾਂ ਫਿਰ ਬਲਦੇਵ ਨੇ ਤਰਕ ਦਿੱਤਾ ਕਿ ਟੋਡਰਮਲ ਅਤੇ ਮਾਨ ਸਿੰਘ ਵਿਜੇਤਾ ਦੇ ਰੂਪ ਵਿਚ ਆਏ ਸਨ । ਇਸ ਲਈ ਸੱਤ ਖ਼ੂਨ ਮਾਫ਼ ਸਨ ।''

ਓਦੋਂ ਬਾਜਪਾਈ ਜੀ ਨੇ ਦੱਸਿਆ ਕਿ ਸੂਰਜਵੰਸ਼ੀ ਰਾਜਾ ਕਪਲੇਂਦ੍ਰ ਦੇਵ ਦੇ ਪੁੱਤਰ ਪਰਸ਼ੋਤਮ ਦੇਵ ਵੀ ਤਾਂ ਜਗਨਨਾਥ ਦੇ ਪਰਮ ਸੇਵਕ ਸਨ । ਇਕ ਨੀਵੀਂ ਜ਼ਾਤ ਦਾ ਹੋਣ ਤੇ ਵੀ ਉਨ੍ਹਾਂ ਲਈ ਜਗਨਨਾਥ ਦੇ ਪਵਿੱਤਰ ਅੰਗਾਂ ਨੂੰ ਛੂਹਣ ਵਿਚ ਕੋਈ ਮਨਾਹੀ ਨਹੀਂ ਸੀ । 'ਤਦ ਬਲਦੇਵ ਤਕਰਾਂਲੰਕਾਰ ਮਖ਼ੌਲ ਕਰਨ ਲੱਗੇ । ਹੁਣ ਉਨ੍ਹਾਂ ਨੂੰ ਬਾਜਪਾਈ ਨੂੰ ਹਟਾਉਣ ਲਈ ਸਹਿਯੋਗ ਮਿਲਿਆ ਸੀ । ਬਾਜਪਾਈ ਜਿਸ ਸਮੱਸਿਆ ਦੇ ਹੱਕ 'ਚ ਲੜ ਰਹੇ ਸਨ ਉਹ ਸਮੱਸਿਆ ਵਰਤਮਾਨ ਹਾਲਾਤ ਵਿਚ ਕਮਜ਼ੋਰ ਸੀ । ਹਜ਼ਾਰਾਂ ਸ਼ਾਸਤਰ-ਸਿਮਰਤੀਆਂ ਕੋਲ ਪੰਡਤਾਊ-ਪਣ ਦਾ ਟਿਕਣਾ ਅਸੰਭਵ ਸੀ । ਤਕਰਾਲੰਕਾਰ ਲੜਾਈ ਕਰਨ ਵਾਂਗ ਸ਼ੋਰ ਮਚਾਉਣ ਲੱਗੇ—''ਤੁਸੀਂ ਕਿਸ ਨਾਲ ਕਿਸ ਦੀ ਤੁਲਨਾ ਕਰ ਰਹੇ ਹੋ ਬਾਜਪਾਈ ਜੀ ! ਕਿੱਥੇ ਸ੍ਰੀ ਵੀਰ ਗਣਪਤਿ ਗੌਡੇਸ਼ਵਰ ਨਵਕੋਟ ਕਰਣਾਟ ਕਲਜੁਗੀ ਅਵਤਾਰ ਦੋ ਜਹਾਨ ਦੇ ਮਾਲਕ, ਲਲਵਾਨ, ਸ਼ਸ਼ਤਰਧਾਰੀ ਧ੍ਰਖ਼ਕੇਤੂ ਸ੍ਰੀ ਸ੍ਰੀ ਸ੍ਰੀ ਪ੍ਰਸ਼ੋਤਮ ਦੇਵ...ਅਤੇ...''

ਸਾਨ ਪੁਜਾਰੀ ਵਿਸ਼ਣੂ ਇਸ ਮਗਰੋਂ ਚੁੱਪ ਕਰ ਗਏ । ਪਰ ਉਨ੍ਹਾਂ ਪਿਛੋਂ ਤਕਰਾਲੰਕਾਰ ਨੇ ਕੀ ਕਿਹਾ ਹੋਵੇਗਾ ਇਸ ਨੂੰ ਸਮਝਣਾ ਆਉਣ ਵਾਲੇ ਲਈ ਮੁਸ਼ਕਲ ਨਹੀਂ ਸੀ । ਉਨ੍ਹਾਂ ਨੇ ਦ੍ਰਿੜ੍ਹ ਆਵਾਜ਼ ਵਿਚ ਪੁੱਛਿਆ—''ਉਸ ਪਿਛੋਂ ?'' ਸਾਨ ਪੁਜਾਰੀ ਨੇ ਦੱਸਿਆ—''ਤਾਂ ਫਿਰ ਬਾਜਪਾਈ ਨੇ ਕਿਹਾ—ਮਲੇਛ ਵੇਸਵਾ ਕਰਮਾ ਬਾਈ ਦੀ ਖਿਚੜੀ ਖਾਣੀ ਵੀ ਤਾਂ ਪ੍ਰਭੂ ਦੀ ਸ਼ਰਧਾ ਸੀ । ਸਭ ਲੋਕ ਇਸ ਗੱਲ ਤੋਂ ਜਾਣੂ ਹਨ । ਫਿਰ ਇਸ ਨਾਲ ਤਾਂ ਮਹਾਂ ਪ੍ਰਭੂ ਦੇ ਅੰਗ ਅਪਵਿੱਤਰ ਨਹੀਂ ਹੋਏ ਸਨ ।''

ਤਕਰਾਲੰਕਾਰ ਨੇ ਇਕ ਦਮ ਉੱਤਰ ਦਿੱਤਾ—''ਵੇਸਵਾ ਸਦਾ ਹੀ ਮਲੇਛ ਨਹੀਂ ਹੁੰਦੀ, ਇਸ ਲਈ ਕਰਮਾ ਬਾਈ ਨੂੰ ਮਲੇਛ ਕਿਵੇਂ ਕਹੀਏ ? ਉਹ ਪ੍ਰਭੂ ਦੀਆਂ ਹੋਰ ਦਾਸੀਆਂ ਵਾਂਗ ਸੇਵਾ ਕਰਨ ਵਾਲੀ ਨਹੀਂ ਸੀ, ਇਸ ਦਾ ਕੀ ਸਬੂਤ ਹੈ ?''

ਬਾਜਪਾਈ ਨੇ ਅਸਹਿ ਆਵਾਜ਼ ਵਿਚ ਫਿਰ ਕਿਹਾ—"ਪਰ ਵੇਸਵਾਵਾਂ ਮਲੇਛ ਨਹੀਂ ਬਣਨਗੀਆਂ, ਕੀ ਇਸ ਬਹਿਸ ਲਈ ਤਕਰਾਲੰਕਾਰ ਜੀ ਦੇ ਸ਼ਾਸਤਰਾਂ ਵਿਚ ਕੋਈ ਨਿਰਦੇਸ਼ ਦਿੱਤਾ ਗਿਆ ਹੈ ?"

ਤਕਰਾਲੰਕਾਰ ਇਸ ਤਰ੍ਹਾਂ ਦੀਆਂ ਕਟਾਖ ਭਰੀਆ ਗੱਲਾਂ ਤੋਂ ਪ੍ਰਭਾਵਿਤ ਹੋਏ ਤੇ ਆਪਣੇ ਕੰਨਾਂ ਵਿਚ ਸੋਭਦੇ ਮਕਾਰ ਕੁੰਡਲਾਂ ਨੂੰ ਹਿਲਾਉਂਦੇ ਹੋਏ ਬੋਲੇ—"ਪਰ ਸ੍ਰੀਮਾਨ ਬਾਜਪਾਈ ਜੀ ਮੁਸਲਮਾਨ ਗਣਿਕਾ ਨੀਚ ਹੈ ਇਹ ਕਿਸ ਨਿਆਂ ਸ਼ਾਸਤਰ ਵਿਚ ਲਿਖਿਆ ਹੈ, ਇਹ ਧਰਤੀ ਹੀ ਮੁਸਲਮਾਨ ਹੋ ਗਈ ਹੈ ਤੇ ਹੋਵੇਗੀ ਵੀ। ਤਾਂ ਕੀ ਵਸੰਧਰਾ ਅਛੂਤ ਬਣ ਜਾਵੇਗੀ ? ਗਣਿਕਾ, ਗੰਜਿਕਾ, ਨਦੀ ਤੇ ਮ੍ਰਿਤਕਾ ਛੂਹਣ ਵਾਲੇ ਲੋਕ ਦੋਸ਼ ਤੋਂ ਮੁਕਤ ਹਨ ?"

"ਭੰਗ ਦੇ ਨਸ਼ੇ ਵਿਚ ਚੂਰ ਮੁਕਤੀਮੰਤ੍ਰਪ ਵਿਚ ਵਿਰਾਜਮਾਨ ਸੋਲਾਂ ਰਾਜਾਂ ਦੇ ਪੰਡਤ ਇਹ ਜੋਸ਼ੀਲਾ ਤਰਕ ਸੁਣ ਰਹੇ ਸਨ। ਉਹ ਚਿਲਮ ਪੀਂਦੇ ਹੋਏ ਤਕਰਾਲੰਕਾਰ ਦੇ ਹੱਕ ਵਿਚ "ਸਾਧੂ-ਸਾਧੂ" ਚੀਕ ਉੱਠੇ।

"ਬਾਜਪਾਈ ਇਸ ਮਗਰੋਂ ਸਚਾਈਆਂ ਵੱਲ ਆਏ, ਉਨ੍ਹਾਂ ਨੇ ਕਿਹਾ—"ਜਗਨਨਾਥ ਸਰਬਧਾਰੀ ਹਨ, ਸਰਵ-ਹਿਤੂ ਅਤੇ ਪਤਿਤ ਪਾਲ੍ਕ ਹਨ। ਪਵਿੱਤਰ ਤੀਰਥ ਦੀ ਇਹੀ ਮਹਿਮਾ ਹੈ ਕਿ ਇੱਥੇ ਮਲੇਛ ਮੁਸਲਮਾਨ ਮਨੁੱਖ ਤਾਂ ਹਨ ਹੀ, ਗਰਦਭ ਵੀ ਚਾਰ ਭੁਜਾ ਰੂਪ ਧਾਰਨ ਕਰਦਾ ਹੈ—'ਅਹੋ ਤਤਕਸ਼ੇਤ੍ਰ ਮਹਾਤਮ ਗ੍ਰਦਭੋਪਤਿ ਚਤੁਭੁਜ'—ਇਹ ਸ਼ਾਸ਼ਤਰ ਵਾਕਾਂ ਦੇ ਹੁੰਦੇ ਹੋਏ ਜਗਨਨਾਥ ਤੇ ਸੰਪਰਦਾਇਕ ਸੰਕੀਰਣਤਾ ਦਾ ਦੋਸ਼ ਲਾਉਣਾ ਕੀ ਠੀਕ ਹੋਵੇਗਾ ?"

"ਤਕਰਾਲੰਕਾਰ ਨੇ ਕਿਹਾ—ਇਹ ਸੱਚਮੁਚ ਹੀ ਨਾ ਮੰਨਣ ਵਾਲੀ ਗੱਲ ਹੈ। ਪਰ ਜਗਨਨਾਥ ਦੇ ਪਾਪੀਆਂ ਦਾ ਉਧਾਰ ਕਰਨ ਤੇ ਪਾਪੀਆਂ ਦਾ ਉਨ੍ਹਾਂ ਦੇ ਸੇਵਕ ਹੋਣਾ ਇਕ ਹੀ ਗੱਲ ਨਹੀਂ। ਪਞ ਕਿਸੇ ਵੀ ਧਰਮ ਨਾਲ ਸੰਬੰਧਤ ਵਿਅਕਤੀ, ਖ਼ਾਸ ਤੌਰ ਤੇ ਮਲੇਛ ਮੁਸਲਮਾਨਾਂ ਦਾ ਰਤਨ-ਸਿੰਘਾਸਣ ਤੇ ਪ੍ਰਭੂ ਨੂੰ ਛੂਹਣ ਦੀ ਗੱਲ ਕਦੇ ਵੀ ਹਿੰਦੂ ਧਰਮ ਵਿਚ ਸਹਿਨ ਨਹੀਂ ਹੋਵੇਗੀ।"

ਮੁਕਤੀ ਸਭਾ ਵਿਚ ਬੈਠੇ ਪ੍ਰਾਂਤਾਂ ਦੇ ਪੰਡਤ ਇਕੋ ਆਵਾਜ਼ ਵਿਚ ਚੀਕੇ—"ਜ਼ਰੂਰ ! ਜ਼ਰੂਰ !!"

"ਬਾਜਪਾਈ ਜੀ ਦੀ ਵੰਸ਼-ਪ੍ਰੰਪਰਾ ਤੇ ਪ੍ਰਸਿਧੀ ਉੜੀਸਾ ਵਿਚ ਮਸ਼ਹੂਰ ਹੈ। ਉਹ ਇਸ ਤਰ੍ਹਾਂ ਇਕ ਬਰਾਬਰ ਦੇ ਰਾਜ-ਪੰਡਤ ਰਾਹੀਂ ਬੇਇਜ਼ਤ ਹੋਣਗੇ ਅਜੇਹਾ ਕਿਸੇ ਨੇ ਸੋਚਿਆ ਤੱਕ ਨਹੀਂ ਸੀ। ਬਾਜਪਾਈ ਅਸਹਿ ਅਪਮਾਨ ਸਦਕਾ ਚੁੱਪ ਹੋ ਗਏ। ਉਸ ਵਕਤ ਬੱਲਭਪੁਰ ਰਾਜ ਦੇ ਪੰਡਤ ਬੋਲੇ—"ਇਹ ਸਭ ਬੇਅਰਥ ਗੱਲਾਂ ਹਨ, ਛੱਡੋ, ਮੈਂ ਜੋ ਕਹਿੰਦਾ ਹਾਂ ਉਸ ਵੱਲ ਧਿਆਨ ਦਿਉ। ਮੁਗ਼ਲ ਨਾਲ ਰਹਿਣ ਤੇ ਆਦਮੀ ਪਤਿਤ ਹੁੰਦਾ ਹੈ ਜਾਂ ਨਹੀਂ ? ਪ੍ਰਸ਼ੋਤਮ ਦੇਵ ਦੇ ਸੋਲ੍ਹਵੇਂ ਅੰਕ ਵਿਚ ਕਲਿਆਣ ਮੱਲ ਕਟਕ ਸੂਬੇ ਦੇ ਨਵਾਬ ਬਣ ਕੇ ਆਏ ਸਨ। ਹਿੰਦੂ ਹੁੰਦੇ ਹੋਏ ਵੀ ਉਨ੍ਹਾਂ ਵਿਚ ਹਿੰਦੂਆਂ ਜਿਹਾ ਸਦਾਚਾਰ ਨਹੀਂ ਸੀ। ਜਹਾਂਗੀਰਾਬਾਦ ਵਿਚ ਉਨ੍ਹਾਂ ਨੇ ਆਪਣੀ ਰਖੇਲ ਉਸਮਾਨ ਬਾਈ ਲਈ ਬਹੁਤ ਸਾਰੀ ਭੂਮੀ ਦਾ ਪ੍ਰਬੰਧ ਕੀਤਾ ਸੀ।

ਇਸ ਵਿਚ ਖ਼ੈਰ ਕੋਈ ਦੋਸ਼ ਨਹੀਂ । ਬਹੁ-ਸੰਭੋਗ ਖ਼ਾਸ ਪੁਰਸ਼ਾਂ ਲਈ ਦੋਸ਼ ਨਹੀਂ । ਸ਼ਾਸਤਰਾਂ ਵਿਚ ਬੀਜ-ਤਿਆਗ ਮਨੁੱਖਾਂ ਦਾ ਧਰਮ ਦੱਸਿਆ ਗਿਆ ਹੈ । ਉਸ ਵਕਤ ਯੋਨੀ ਅੰਗ ਛੁਹ ਕੇ ਕਲਿਆਣ ਮੱਲ ਤਾਂ ਪਤਿਤ ਨਹੀਂ ਸੀ ਹੋਏ । ਕਲਿਆਣ ਮੱਲ ਲਈ ਤਾਂ ਸ਼ੇਰ-ਦੁਆਰ ਬੰਦ ਨਹੀਂ ਸੀ ਕੀਤਾ ਗਿਆ ? ਪੂਜ ਸਿੰਘਾਸਣ ਕੋਲ ਜਾ ਕੇ ਉਹ ਭਜਨ ਕਰ ਸਕਦੇ ਸਨ । ਤਾਂ ਫਿਰ ਮਹਾਰਾਜ ਰਾਮਚੰਦਰ ਲਈ ਇਹ ਸਾਰਾ ਪ੍ਰਬੰਧ ਕਿਉਂ ਕੀਤਾ ਗਿਆ ?"

ਮੁਕਤੀ ਸਭਾ ਦੇ ਪੰਡਤਾਂ ਨੇ ਉਨ੍ਹਾਂ ਦਾ ਵੀ ਸਮਰਥਨ ਕੀਤਾ ਅਤੇ—"ਠੀਕ ! ਠੀਕ !!" ਦੀ ਆਵਾਜ਼ ਦਿੱਤੀ ।

ਬੜਿਆਰ ਜੀ ਦਾ ਕਥਨ ਅਜੇ ਸਮਾਪਤ ਨਹੀਂ ਸੀ ਹੋਇਆ ਕਿ ਤਕਰਾਲੰਕਾਰ ਨੇ ਨੱਕ ਸੁੜ੍ਹਾਕਿਆ ਤੇ ਵਿਚੋਂ ਹੀ ਟੋਕਦੇ ਹੋਏ ਬੋਲੇ—"ਓ...ਓ...ਬੜਿਆਰ ਜੀ !" ਉਹ ਬੋਲੇ, "ਇਕ ਗੱਲ ਤਾਂ ਦੱਸੋ । ਕੀ ਕਲਿਆਣ ਮੱਲ ਨੇ ਕਲਮਾ ਪੜ੍ਹ ਕੇ ਉਸਮਾਨ ਬਾਈ ਨਾਲ ਵਿਆਹ ਕੀਤਾ ਸੀ...ਜਾਂ ਉਹ ਉਸ ਦੀ ਰਖੇਲ ਹੀ ਰਹੀ । ਕੱਟੜ ਹਿੰਦੂ-ਦੋਸ਼ੀ ਕਲਿਆਣ ਮੱਲ ਤੱਕ ਨੇ ਕਲਮਾ ਪੜ੍ਹ ਕੇ ਯੋਨੀ ਨਾਲ ਵਿਆਹ ਨਾ ਕੀਤਾ ਸਿਰਫ਼ ਇਕ ਮਕਸਦ ਲਈ । ਰਾਜਾ ਜੇ ਕਹਿ ਵੀ ਦਿੰਦਾ ਕਿ ਰਾਣੀ ਉਸ ਦੀ ਰਖੇਲ ਹੈ...।"

ਆਉਣ ਵਾਲਾ ਪਟਾਖੇ ਵਾਂਗ ਚੀਕਿਆ—"ਕਹਿਣ ਦੇ । ਫਿਰ ਇਸ ਆਲੋਚਨਾ ਨੂੰ ਸੁਣ ਕੇ ਕੋਈ ਲਾਭ ਵੀ ਨਹੀਂ ਹੋਣਾ, ਮਹਾਂਦੇਵ !"

ਖੁਲ੍ਹੇ ਵਾਲਾਂ ਵਾਂਗ ਪਾਗਲ ਹਵਾ ਵਿਚ ਝੂੰਮਦੇ ਝਾਊਂ ਦੇ ਪੱਤਿਆਂ ਵਿਚਕਾਰ ਝਾਕਦੇ ਹੋਏ ਚੰਦ ਨੂੰ ਦੇਖ ਕੇ ਆਉਣ ਵਾਲੇ ਦੀਆਂ ਅੱਖਾਂ ਅੱਗੇ ਜੰਗਲੀ ਹਿਰਨੀ ਦੀ ਤਰ੍ਹਾਂ ਸੁਰਮਈ ਅੱਖਾਂ ਦੀ ਵੇਦਨਾ ਅਤੇ ਪੱਕੇ ਅਨਾਰ ਦੇ ਬੀਜਾਂ ਵਾਂਗ ਖੁੱਲ੍ਹੇ ਬੁਲ੍ਹਾਂ ਦੀਆਂ ਫਾਕਾਂ ਵਾਂਗ ਝੂੰਮ ਗਈਆਂ । ਪਲ ਭਰ ਵਿਚ ਆਕਾਸ਼ ਜਿਵੇਂ ਦਰਦੀਲੀ ਨਜ਼ਰ 'ਚ ਸਿਮਟ ਗਿਆ ।

ਆਉਣ ਵਾਲਾ ਸਿਆਣਪ ਨਾਲ ਬੋਲਿਆ—"ਪਾਪੀਆਂ ਦਾ ਕਲਿਆਣ ਕਰਨ ਵਾਲੀ ਗੱਲ ਛੱਡੋ । ਹੁਣ ਖ਼ੁਦ ਜਗਨਨਾਥ ਦਾ ਹੀ ਕਿਵੇਂ ਕਲਿਆਣ ਕਰੀਏ, ਇਸ ਦਾ ਫ਼ਿਕਰ ਕਰੋ ।"

ਵਿਸ਼ਨੂ ਮਹਾਂਦੇਵ ਆਉਣ ਵਾਲੇ ਦੀ ਆਵਾਜ਼ ਵਿਚ ਅਚਾਨਕ ਉੱਭਰੇ ਭੈਅ ਭਾਵ ਨੂੰ ਸਮਝ ਨਾ ਸਕੇ । ਹਿੰਦੂ-ਵਿਰੋਧੀ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਤੋਂ ਮਗਰੋਂ ਜਗਨਨਾਥ ਮੁਸਲਮਾਨੀ ਹਮਲੇ ਤੋਂ ਬਿਲਕੁਲ ਨਿਸ਼ਚਿੰਤ ਤੇ ਬੇਫ਼ਿਕਰ ਸਨ । ਦਇਆ ਸਿੰਘ ਦੇਵ ਸੱਤਵੇਂ ਪੜਾਅ ਵਿਚ ਇਕਰਾਮਖਾਂ ਦੇ ਪਵਿੱਤਰ ਤੀਰਥ ਤੇ ਹਮਲੇ ਮਗਰੋਂ ਕਿਸੇ ਵੀ ਨਵਾਬ ਦੀ ਬੁਰੀ ਨਜ਼ਰ ਪੁਰੀ ਤੇ ਨਾ ਪਈ । ਔਰੰਗਜ਼ੇਬ ਤੋਂ ਪਿਛੋਂ ਜਿਹੜੇ ਵੀ ਬਾਦਸ਼ਾਹ ਹੋਏ ਉਨ੍ਹਾਂ ਵਿਚੋਂ ਕੋਈ ਵੀ ਇੰਨਾ ਜ਼ਾਲਮ ਤੇ ਧਰਮ-ਵਿਰੋਧੀ ਨਹੀਂ ਸੀ । ਫਿਰ ਉੜੀਸਾ ਵਿਚ ਨਵਾਬ ਸੁਜਾਖਾਂ ਦੇ ਸਮੇਂ ਸ੍ਰੀ ਜਗਨਨਾਥ ਪੂਰੀ ਤਰ੍ਹਾਂ ਸੁਰੱਖਿਅਤ ਸੀ । ਸੁਜਾਖਾਂ ਸੂਫ਼ੀ ਸੀ ਇਸ ਲਈ ਜਗਨਨਾਥ ਲਈ ਉਹ ਵੀ ਅੰਤਾਂ ਦੀ ਸ਼ਰਧਾ ਰੱਖਦਾ ਸੀ । ਅੰਤ ਉਸ ਨੇ ਜਗਨਨਾਥ ਸੜਕ ਤੇ ਮੁਸਲਮਾਨ

ਫ਼ੌਜਦਾਰ ਤੇ ਜ਼ਿਲੇਦਾਰਾਂ ਦੇ ਡਰ ਤੋਂ ਦੂਰ ਦੁਰਾਡਿਓਂ ਆਉਣ ਵਾਲੇ ਤੀਰਥ-ਯਾਤਰੀਆਂ ਨੂੰ ਮੁਕਤ ਕਰਵਾਉਣ ਲਈ 'ਡਾਕ ਚੌਂਕੀਆਂ' ਦਾ ਪ੍ਰਬੰਧ ਕੀਤਾ ਸੀ। ਔਰੰਗਜ਼ੇਬ ਦੇ ਸਮੇਂ ਤੋਂ ਹੀ ਉਸ ਨੇ ਜਬਰੀ ਜਜ਼ੀਆ ਖ਼ਤਮ ਕਰ ਦਿੱਤਾ ਸੀ। ਇਸ ਲਈ ਜਗਨਨਾਥ ਜੀ ਤੇ ਨਿਯਮਤ ਤੇ ਲਗਾਤਾਰ ਹਮਲਿਆਂ ਨੂੰ ਇਕ ਬੁਰੇ ਸੁਪਨੇ ਵਾਂਗ ਉੜੀਸਾ ਦੇ ਨਿਵਾਸੀ ਭੁੱਲਣ ਲੱਗੇ ਸਨ। ਆਖ਼ਰ ਜਗਨਨਾਥ ਤੇ ਫਿਰ ਤੋਂ ਹਮਲਾ ਹੋਣ ਵਾਲਾ ਹੈ ਜਾਂ ਹੋਣ ਦੀ ਸੰਭਾਵਨਾ ਹੈ ਦੇ ਬਾਰੇ ਸੁਣ ਕੇ ਸਾਨ ਪੁਜਾਰੀ ਪੂਰਾ ਵਿਸ਼ਵਾਸ ਨਾ ਕਰ ਸਕੇ, ਜੇਕਰ ਮੁਗ਼ਲੀਆ ਫ਼ਸਾਦ ਹੋਣ ਦੀ ਸੰਭਾਵਨਾ ਹੈ ਤਾਂ ਤੀਰਥਸਥਾਨ ਦਾ ਕਣ ਕਣ ਭੈਭੀਤ ਸੀ।

ਸਾਨ ਪੁਜਾਰੀ ਨੇ ਕਿਹਾ—"ਜਗਨਨਾਥ ਇਸ ਅਜਿੱਤ ਵਰਗ ਦੀ ਆਤਮਾ ਹੈ। ਉਹ ਹਰ ਉੜੀਸਾ ਨਿਵਾਸੀ ਦੇ ਪ੍ਰਾਣਾਂ 'ਚ ਵਸਦੇ ਹਨ। ਉਨ੍ਹਾਂ ਨੂੰ ਉਥੋਂ ਕੌਣ ਕੱਢ ਸਕਦਾ ਹੈ? ਰਕਤਬਾਹੂ, ਫਿਰ ਰਾਜੁਖਾਂ ਤੋਂ ਲੈ ਕੇ ਕਾਲਾ ਪਹਾੜ ਅਤੇ ਇਕਰਾਮ ਖਾਂ ਤੱਕ ਜਿੰਨੇ ਵੀ ਹਿੰਦੂ ਵਿਰੋਧੀਆਂ ਨੇ ਜਗਗਨਾਥ ਤੇ ਹਮਲਾ ਕੀਤਾ ਹੈ, ਸਭ ਮਿੱਟੀ ਵਿਚ ਮਿਲ ਗਏ, ਪਰ ਅੱਜ ਵੀ ਨੀਲਸ਼ੈਲ ਉੱਤੇ ਸੁਦਰਸ਼ਨ ਚੱਕਰ ਲਹਿਰਾ ਰਿਹਾ ਹੈ।"

ਆਉਣ ਵਾਲੇ ਨੇ ਦੋਹਾਂ ਬਾਹਾਂ ਨੂੰ ਆਪਣੀ ਛਾਤੀ ਤੇ ਵਲਦੇ ਹੋਏ ਸਹਿਜ ਵਿਅੰਗ ਨਾਲ ਕਿਹਾ..."ਤੁਹਾਡੀਆਂ ਗੱਲਾਂ ਸੰਵਾਦ ਵਾਂਗ ਕੰਨਰਸੀਆਂ ਹਨ। ਤੁਸੀਂ ਭੁੱਲਦੇ ਹੋ ਕਿ ਉੜੀਸਾ ਦਾ ਨਵਾਬ ਨਾਜਿਮ ਸੁਜਾਖਾਂ ਨਹੀਂ ਉਸ ਦੀ ਥਾਂ ਉਸਦੀ ਸ਼ਾਹੀ ਉਲਾਦ ਤਕੀਖਾਂ ਬਹਾਦਰ ਦਲੇਰਗੰਜ ਬੈਠਾ ਹੈ। ਹਿੰਦੂ ਧਰਮ ਤੇ ਦੇਵ ਯਤਨਾਂ ਨੂੰ ਭਸਮ ਕਰ ਦੇਣ ਲਈ ਉਹ ਰਜੁਖਾਂ ਕਾਲਾ ਪਹਾੜ ਤੋਂ ਵੀ ਵਧ ਕੇ ਕਮਰਕੱਸੇ ਕਰੀ ਬੈਠਾ ਹੈ। ਜਦੋਂ ਉਹ ਬਲੇਸ਼ਵਰ ਬੰਦਰਗਾਰ ਤੇ ਫ਼ੌਜਦਾਰ ਦੇ ਰੂਪ ਵਿਚ ਸੀ ਤਦ ਉਸ ਨੇ ਸਵਰਣ ਰੇਖਾ ਦੇ ਉਸ ਪਾਰ ਵਾਲੇ ਇਕ ਵੀ ਹਿੰਦੂ ਮੰਦਰ ਨੂੰ ਸਬੂਤਾ ਨਹੀਂ ਛੱਡਿਆ, ਇਹ ਜਾਣਦੇ ਹੋ ਮਹਾਂਦੇਵ ਜੀ।"

ਸਾਨ ਪੁਜਾਰੀ ਬੋਲੇ—"ਪਰ ਸ਼ਾਹਜਹਾਨਾਬਾਦ ਦਿੱਲੀ ਦੇ ਮੁਗਲ ਬਾਦਸ਼ਾਹ ਮੁਹੰਮਦ ਇਬਰਾਹੀਮ ਦੀ ਹਾਲਤ ਵੀ ਤਾਂ ਪਤਲੀ ਪੈਣ ਲੱਗੀ ਹੈ। ਰਾਜਪੂਤਾਨਾ ਤੋਂ ਹੋ ਕੇ ਜਿਹੜੇ ਪਦ-ਯਾਤਰੀ ਜੋ ਸੁਨੇਹਾ ਲੈ ਕੇ ਆਏ ਸਨ ਉਨ੍ਹਾਂ ਦਾ ਕਹਿਣਾ ਹੈ ਕਿ ਦਿੱਲੀ ਦੇ ਦਰਬਾਰ ਵਿਚ ਅਮੀਰਾਂ ਵਜ਼ੀਰਾਂ ਵਿਚ ਵਧਦੇ ਝਗੜਿਆਂ ਕਾਰਨ ਮੁਗ਼ਲ ਸ਼ਕਤੀ ਕਮਜ਼ੋਰ ਹੋ ਗਈ ਹੈ। ਮਰਹਠਿਆਂ ਨੇ ਮੁਆਵਜ਼ੇ ਦੀ ਵਸੂਲੀ ਲਈ ਦਿੱਲੀ ਦਰਬਾਰ ਦੇ ਦਰਵਾਜ਼ੇ ਖੜਕਾਉਣੇ ਸ਼ੁਰੂ ਕਰ ਦਿੱਤੇ ਹਨ। ਮੁਗ਼ਲਾਂ ਦਾ ਜ਼ਹਿਰੀਲਾ ਦੰਦ ਹੀ ਝੜ ਗਿਆ ਹੈ। ਖ਼ੁਦ ਆਪਣੀ ਰੱਖਿਆ ਕਰਨਾ ਜਿਨ੍ਹਾਂ ਲਈ ਕਠਿਨ ਹੋਵੇ ਉਹ ਜਗਨਨਾਥ ਤੇ ਹਮਲਾ ਕਰਨਗੇ!"

ਆਉਣ ਵਾਲਾ ਕੁਝ ਤਲਖ ਤੇ ਅਸਹਿ ਸੁਰ ਵਿਚ ਬੋਲਿਆ—ਰਾਹੀਆਂ ਦੀਆਂ ਗੱਪੀ ਸੂਹੀਆਂ ਨੂੰ ਜਦੋਂ ਤੁਸੀਂ ਆਪਣੇ ਸਲਾਹਕਾਰ ਦੇ ਰੂਪ ਵਿਚ ਚੁਣਿਆ ਹੈ ਤਾਂ ਇਹ ਸਮਝਣਾ ਹੀ ਪਵੇਗਾ ਕਿ ਜਗਨਨਾਥ ਦੀ ਪ੍ਰਸਿੱਧੀ ਖ਼ਤਰੇ ਤੋਂ ਖ਼ਾਲੀ ਨਹੀਂ। ਔਰੰਗਜ਼ੇਬ ਦੀ ਮੌਤ ਮਗਰੋਂ ਬਾਦਸ਼ਾਹਾਂ ਦੀ ਨਿਸਬਤ ਸੂਬੇਦਾਰ ਹੀ ਜ਼ਿਆਦਾ

ਸ਼ਕਤੀਸ਼ਾਲੀ ਬਣ ਗਏ ਹਨ, ਤੁਸੀਂ ਇਹ ਕਿਉਂ ਭੁੱਲਦੇ ਹੋ ? ਬੰਗਾਲ, ਬਿਹਾਰ ਤੇ ਉੜੀਸਾ ਵਿਚ ਹੁਣ ਮੁਗ਼ਲ ਸ਼ਕਤੀ ਘਟ ਚੁੱਕੀ ਹੈ। ਮੁਰਸ਼ਦਾਬਾਦ ਜ਼ਿਲਾ ਅੱਜ ਦਿੱਲੀ ਦੇ ਮੁਗ਼ਲ ਸਿੰਘਾਸਣ ਨੂੰ ਮਾਤ ਪਾ ਰਿਹਾ ਹੈ। ਅਫ਼ਗ਼ਾਨ ਸਿਰ ਤੇ ਚੜ੍ਹ ਆਏ ਹਨ। ਮਰਾਠਿਆਂ ਨੇ ਬੰਗਾਲ ਵਿਚ ਕੀ ਕੀਤਾ ? ਗੱਲ ਤੱਕ ਨਹੀਂ ਕਰ ਸਕੇ। ਉਧਰ ਦੱਖਣ ਵਿਚ ਤਾਕਤਵਰ ਨਿਜ਼ਾਮ-ਉਲ-ਮੁਲਕ ਫ਼ਤਿਹਜੰਗ ਹਿੰਦੂਆਂ ਦੇ ਘੋਰ ਦੁਸ਼ਮਣ ਦੇ ਰੂਪ ਵਿਚ ਮਸ਼ਹੂਰ ਹੈ। ਔਰੰਗਜ਼ੇਬ ਦੇ ਸਮੇਂ ਤੋਂ ਜਿਹੜਾ ਘਿਰਣਿਤ ਜਜ਼ੀਆ ਖ਼ਤਮ ਕਰ ਦਿੱਤਾ ਗਿਆ ਸੀ ਉਹ ਲਾਇਆ ਜਾ ਚੁੱਕਾ ਹੈ। ਮਰਾਠੇ ਇਸ ਤੇ ਵੀ ਚੁੱਪ ਹਨ—ਹੱਥ ਜੋੜੀ ਬੈਠੇ ਹਨ। ਇਧਰ ਕਟਕ ਵਿਚ ਹਿੰਦੂ-ਵਿਰੋਧੀ ਤਕੀਖਾਂ ਦਾ ਰਾਜ ਹੈ। ਤਕੀਖਾਂ ਨਾਲ ਸਲਾਹ ਕਰਕੇ ਪਹਿਲਾਂ ਫਤਿਹਜੰਗ ਨੇ ਚਿਲਿਕਾ ਤੇ ਹਮਲਾ ਕੀਤਾ ਤੇ ਉਸ ਇਲਾਕੇ ਤੇ ਕਬਜ਼ਾ ਕਰਕੇ ਬੈਠ ਗਿਆ। ਉਸ ਦੇ ਨਾਲ ਨਾਲ ਟਿਕਾਲੀ ਰਘੂਨਾਥਪੁਰ ਵੀ ਚਲਾ ਗਿਆ। ਸਿਰ-ਧੜ ਦੀ ਬਾਜ਼ੀ ਲਾਉਣ ਮਗਰੋਂ ਵੀ ਫਤਿਹਜੰਗ ਨੂੰ ਰੋਕਣਾ ਮੁਸ਼ਕਲ ਹੋ ਗਿਐ।"

ਇਕ ਲੰਬੇ ਸਾਹ ਨਾਲ ਜਿਵੇਂ ਆਉਣ ਵਾਲੇ ਦਾ ਸਾਰਾ ਸਰੀਰ ਕੰਬ ਗਿਆ।

ਆਉਣ ਵਾਲੇ ਨੇ ਖ਼ੁਦ ਨੂੰ ਸ਼ਾਂਤ ਕਰਦੇ ਹੋਏ ਪੁੱਛਿਆ, "ਇਨ੍ਹਾਂ ਹਮਲਿਆਂ ਦਾ ਕੀ ਮਤਲਬ ਹੋ ਸਕਦਾ ਹੈ ? ਸਮਝਦੇ ਹੋ ?"

ਸਾਨ ਪੁਜਾਰੀ ਨੇ ਕਿਹਾ—"ਚਿਲਿਕਾ ਦਾ ਨਮਕ-ਹਰਾਮ ਇੰਨਾ ਵੱਡਾ ਸਾਧਨ ਹੱਥ ਆਉਣ ਮਗਰੋਂ ਕੀ ਨਿਜ਼ਾਮ ਉਸ ਨੂੰ ਛੱਡਦਾ !"

ਆਉਣ ਵਾਲਾ ਅਸਹਿ ਸਵਰ ਵਿਚ ਬੋਲਿਆ—"ਨਮਕ-ਹਰਾਮ ਨਹੀਂ ਸਾਨ ਪੁਜਾਰੀ, ਚਿਲਿਕਾ ਅੱਜ ਤੱਕ ਜਗਨਨਾਥ ਨੂੰ ਸਹਾਰਾ ਦਿੰਦਾ ਆਇਆ ਹੈ। ਇਸ ਵਾਰ ਜਗਨਨਾਥ ਤੇ ਆਖ਼ਰੀ ਹਮਲਾ ਕਰਨ ਲਈ ਚਿਲਿਕਾ ਦੇ ਰਸਤੇ ਪਹਿਲਾਂ ਹੀ ਬੰਦ ਕਰ ਦਿੱਤੇ ਗਏ ਹਨ। ਤਕੀਖਾਂ ਦਾ ਵੀ ਇਸ ਲਈ ਸਮਰਥਨ ਹੈ। ਜੇ ਇਸ ਤਰ੍ਹਾਂ ਨਹੀਂ ਸੀ ਤਾਂ ਉਹ ਪਿਛੋਂ ਖੋਰਧਾ ਦੀਆਂ ਫ਼ੌਜਾਂ ਤੇ ਹਮਲਾ ਕਿਉਂ ਕਰਦਾ ? ਅ...ਅਗਰ ਉਸ ਵਕਤ ਬਕਸੀ ਵੇਣੂ ਭ੍ਰਮਰਵਰ ਨੇ ਨੀਚ ਵਿਸ਼ਵਾਸ਼ਘਾਤ ਨਾ ਕੀਤਾ ਹੁੰਦਾ ਤਾਂ......!"

ਆਉਣ ਵਾਲਾ ਹੋਰ ਕੁਝ ਨਾ ਕਹਿ ਸਕਿਆ। ਉਤੇਜਨਾ ਤੇ ਜੋਸ਼ ਨਾਲ ਉਸ ਦਾ ਗਲ ਬੈਠ ਗਿਆ।

ਫਿਰ ਕੁਝ ਸੰਭਲ ਕੇ ਬੋਲਿਆ—"ਇਸ ਲਈ ਹੁਣ ਤੋਂ ਤਿਆਰ ਰਹੋ, ਮਹਾਂਦੇਵ ! ਇਹ ਪੱਚੀ ਸਾਲਾਂ ਗੀ ਸ਼ਾਂਤੀ ਕਾਰਨ ਰਤਨ ਵੇਦੀ ਤੋਂ ਜਗਨਨਾਥ ਨੂੰ ਉਠਾਣ ਦਾ ਤਰੀਕਾ ਹੁਣ ਤੱਕ ਸਭ ਭੁੱਲ ਭੁਲਾ ਗਏ ਹੋਣਗੇ। ਜੇ ਪਹਿਲਾਂ ਤੋਂ ਹੀ ਬਚਾਅ ਲਈ ਤਿਆਰੀ ਨਹੀਂ ਕਰੋਗੇ ਤਾਂ ਫਿਰ ਜਗਨਨਾਥ ਚਮੜੇ ਦੀ ਰੱਸੀ ਨਾਲ ਬੰਨ੍ਹ ਕੇ ਜਗਨਨਾਥ ਸੜਕ ਤੇ ਘਸੀਟੇ ਜਾਣਗੇ....ਇਹ ਮੁਮਕਿਨ ਨਹੀਂ ਹੈ।"

ਉਸ ਸਮੇਂ ਸਮੁੰਦਰ ਜਿਵੇਂ ਅਸੁਭਾਵਕ ਤੌਰ ਤੇ ਸ਼ਾਂਤ ਹੋ ਗਿਆ ਸੀ। ਆਸਮਾਨ ਤੇ ਬੱਦਲਾਂ ਦੀ ਓਟ ਵਿਚ ਝਾਕ ਰਹੇ ਚੰਦ ਦੀ ਸੁਪਨਮਈ ਚਾਨਣੀ ਨੇ ਜਿਵੇਂ ਸਮੁੰਦਰ ਦੀਆਂ ਅੱਖਾਂ ਵਿਚ ਨੀਂਦ ਭਰ ਦਿੱਤੀ ਸੀ। ਝਾਉਂ ਦੇ ਜੰਗਲ ਦੀ ਪਾਗ਼ਲ ਹਵਾ

ਵੀ ਪਤਾ ਨਹੀਂ ਕਿਉਂ ਰੁਕ ਗਈ ਸੀ। ਝਾਉਂ ਵਣ ਵਿਚ ਸੁੱਤੀ ਪਈ ਪਗ-ਡੰਡੀ, ਸੱਪ ਵਾਂਗ ਲੱਗ ਰਹੀ ਸੀ, ਤੇ ਉੱਥੇ ਸਮੰਦਰ ਦੀ ਬਾਲੂ ਰੇਤ ਹੀ ਨਜ਼ਰ ਆ ਰਹੀ ਸੀ। ਸਮੁੰਦਰ ਤੱਟ ਦੀ ਚਮਕੀਲੀ ਰੇਤ...ਤੇ ਕਿਨਾਰੇ ਦੇ ਦੂਰ ਪਾਰ ਹਲਕੀ ਨੀਂਦ ਵਿਚ ਸੁੱਤਾ ਸਮੁੰਦਰ।

ਬੇਚੈਨੀ ਤੇ ਪ੍ਰੇਸ਼ਾਨੀ ਨਾਲ ਆਉਣ ਵਾਲੇ ਨੇ ਕਈ ਵਾਰ ਮੱਥੇ ਤੇ ਹੱਥ ਫੇਰਿਆ। ਖੱਬੇ ਹੱਥ ਦੀ ਅਨਾਮਿਕਾ ਵਿਚ ਪਾਈ ਹੀਰੇ ਦੀ ਅੰਗੂਠੀ ਹਨੇਰੇ ਵਿਚ ਚਿੰਗਾਰੇ ਵਾਂਗ ਚਮਕ ਰਹੀ ਸੀ।

ਹਾਏ ਇਨ੍ਹਾਂ ਅੱਖਾਂ ਵਿਚ ਕਿੰਨੀਆਂ ਰਾਤਾਂ ਦਾ ਨੀਂਦਰਾ ਸੀ। ਝਾਊਂ ਦੇ ਪੱਤਿਆਂ ਦੀ ਸਰਸਰਾਹਟ ਚਮਕੀਲੀਆਂ ਉਦਾਸ ਅੱਖਾਂ ਦੀਆਂ ਪਲਕਾਂ ਨੂੰ ਬੋਝਲ ਬਣਾ ਰਹੀ ਸੀ...ਪਰ ਵਕਤ ਹੀ ਕਿੱਥੇ ਹੈ...ਸਾਹਮਣੇ ਅਨੰਤ ਸਫ਼ਰ ਹੈ...ਤੁਰਨਾ ਹੈ।"

ਆਉਣ ਵਾਲਾ ਸੱਤ ਲਹਿਰੀ ਮੱਠ ਕੋਲ ਆਇਆ। ਘੋੜੇ ਤੇ ਛਾਲ ਮਾਰੀ ਤੇ ਤੀਰ ਵਾਂਗ ਨਿਕਲ ਗਿਆ। ਜਾਂਦੇ ਵਕਤ ਕਹਿੰਦਾ ਗਿਆ..."ਮਹਾਂਦੇਵ, ਚਲਦਾ ਹਾਂ, ਸ਼ਾਇਦ ਨਿਕਟ ਭਵਿੱਖ ਵਿਚ ਤੇਰੇ ਨਾਲ ਮੁਲਾਕਾਤ ਵੀ ਨਾ ਹੋਵੇ...ਤਿਆਰ ਰਹਿਣਾ....ਚੌਕੰਨੇ ਰਹਿਣਾ।"

ਆਉਣ ਵਾਲਾ ਤੇ ਉਸ ਦੇ ਪਿੱਛੇ ਪਿੱਛੇ ਸਾਨ ਪੁਜਾਰੀ ਫਿੱਕੀ ਚਾਨਣੀ ਵਾਲੀ ਗਹਿਰੀ ਰਾਤ ਵਿਚ ਛੁਪ ਗਏ।

ਉਨ੍ਹਾਂ ਦੇ ਜਾਣ ਮਗਰੋਂ ਚੰਨ ਦੇ ਚਾਨਣ ਵਿਚ ਝਾਊਂ ਦੇ ਵਣ ਵਿਚੋਂ ਇਕ ਪਰਛਾਵਾਂ ਬਾਹਰ ਆਇਆ। ਉਹ ਹੌਲੀ ਹੌਲੀ ਮੱਠ ਦੇ ਨਜ਼ਦੀਕ ਇੰਤਜ਼ਾਰ ਕਰ ਰਹੇ ਵੱਡੇ ਪੁਜਾਰੀ ਗੌਰੀ ਰਾਜਗੁਰੂ ਤਕ ਆਇਆ। ਇਸੇ ਪਰਛਾਵੇਂ ਨੇ ਸੱਤ ਲਹਿਰੀ ਮੱਠ ਵਿਚ ਮਰ ਰਹੇ ਕਮਜ਼ੋਰ ਬਜ਼ੁਰਗ ਸਾਹਮਣੇ ਖ਼ੁਦ ਨੂੰ ਪੱਛਮ ਦੇ ਪਿੱਤਰ-ਭਗਤ ਯਾਤਰੀ ਦੇ ਰੂਪ ਵਿਚ ਜਾਣੂ ਕਰਵਾਇਆ ਸੀ।

ਗੌਰੀ ਰਾਜਗੁਰੂ ਉਸ ਨੂੰ ਦੇਖ ਕੇ ਬੋਲੇ—"ਸਭ ਕੁਝ ਤਾਂ ਆਪਣੇ ਕੰਨਾਂ ਨਾਲ ਤੂੰ ਸੁਣ ਲਿਆ ਹੈ। ਪਿਪਲੀ ਦੇ ਜਰਨੈਲ ਮੁਨੀਮਖਾਂ ਜੰਗਬਹਾਦਰ ਨੂੰ ਇਹ ਸਭ ਦੱਸ ਦਈਂ। ਖੋਰਧਾ ਦੇ ਰਾਜੇ ਦੀ ਗਰਦਨ ਟੁੱਟ ਗਈ ਹੈ...ਫਣ ਨੀਵਾਂ ਹੋ ਗਿਆ ਹੈ, ਫਿਰ ਵੀ ਜ਼ਹਿਰੀਲੇ ਦੰਦ ਹਨ। ਇਸ ਲਈ ਉਹ ਜਗਨਨਾਥ ਦਾ ਨਾਂ ਲੈ ਕੇ ਇਧਰ ਉਧਰ ਘੁੰਮ ਕੇ ਲੋਕਾਂ ਨੂੰ ਭੜਕਾ ਰਹੇ ਹਨ। ਸਭ ਕੁਝ ਹੀ ਤਾਂ ਤੂੰ ਸੁਣ ਲਿਆ ਹੈ। ਪਰ ਖ਼ਾਨ ਸਾਹਬ ਨੂੰ ਦੱਸ ਦੇਵੀਂ ਕਿ ਜਦ ਤੱਕ ਮੰਦਰ ਵਿਚ ਵੱਡਾ ਪੁਜਾਰੀ ਗੌਰੀ ਰਾਜਗੁਰੂ ਹੈ ਓਦੋਂ ਤੱਕ ਤੀਰਥ ਵਿਚ ਤਕੀਖਾਂ ਨਵਾਬ ਦਾ ਸਵਾਰਥ ਕਾਇਮ ਰਹੇਗਾ। ਰਾਮਚੰਦਰ ਦੇ ਕਾਰਨਾਮਿਆਂ ਦਾ ਪਤਾ ਉਸ ਨੂੰ ਲੱਗਦਾ ਰਹੇਗਾ।

ਉਪਰਲੇ ਸਵਾਂਗ ਵਾਲਾ ਆਦਮੀ ਪਿਪਲੀ ਜਰਨੈਲ ਦਾ ਜਸੂਸ ਸੀ। ਉਸ ਨੇ ਪੁੱਛਿਆ—"ਇਹ ਰਾਮਚੰਦਰ ਦੇਵ ਕਿੱਥੇ ਸਨ ? ਇਹ ਤਾਂ ਖੋਰਧਾ ਦੇ ਰਾਜਾ ਹਾਫ਼ਿਜ਼ ਕਾਦਰ ਹਨ।"

ਗੌਰੀ ਰਾਜਗੁਰੂ ਨੇ ਕਿਹਾ—"ਇਕ ਹੀ ਗੱਲ ਹੈ ਭਾਈ। ਵਾਰ ਵਾਰ ਕਟਕ ਵਿਚ ਆਪਣੇ ਆਪ ਨੂੰ ਮੁਸਲਮਾਨ ਬਣਾ ਕੇ ਜਿੰਨੇ ਕਲਮੇ ਪੜ੍ਹ ਕੇ; 'ਵਾਲਿਅਤਾਘਾਟ' ਪਾਰ

ਕਰ ਆਉਣ ਤੇ ਉਹ ਸਭ ਰਾਮਚੰਦਰ ਦੇਵ ਬਣ ਜਾਂਦੇ ਹਨ।...ਹਾਏ, ਕਿੱਥੇ ਗਏ ਤੈਲੰਗ-ਮੁਕੰਦ ਦੇ ਪੁੱਤਰ; ਪੜੋਤੇ, ਗਜਪਤੀ, ਸਿੰਘਾਸਣ ਦੇ ਉਤਰਾਅਧਿਕਾਰੀ! ਅਤੇ ਸੁਨਾਖਲਾਗੜ੍ਹ ਦੇ ਭੁੱਲੇ ਵਿੱਸਰੇ ਕਿਸੇ ਕੁਲਵਾਨ ਨਰ ਸਿੰਘ ਜੇਨਾਮਣੀ ਦੇ ਪੋਤੇ ਰਾਮਚੰਦਰ ਦੇਵ, ਮਹਾਰਾਜ ਹਰਿਕ੍ਰਿਸ਼ਨ ਦੇਵ ਦਾ ਭਤੀਜਾ ਬਣ ਕੇ ਰਾਜ ਸਿੰਘਾਸਣ ਦੀ ਤੁਲਨਾ ਕਰਨ ਲੱਗਿਆ ਹੈ।

ਜਦੋਂ ਵਾਪਸ ਜਾਣ ਲਈ ਰੂ-ਪੋਸ਼ ਜਵਾਨ ਘੋੜੇ ਤੇ ਸਵਾਰ ਹੋਣ ਲੱਗਿਆ ਤਾਂ ਗੌਰੀ ਰਾਜਗੁਰੂ ਨੇ ਪਿਛੋਂ ਆਵਾਜ਼ ਦਿੱਤੀ—''ਖ਼ਾਨ ਸਾਹਿਬ ਨੂੰ ਕਹਿ ਦੇਵੀਂ, ਮੇਰਾ ਇਨਾਮ ਅਜੇ ਤੱਕ ਨਹੀਂ ਮਿਲਿਆ। ਰੋਜ਼ ਸ਼ਾਮੀਂ ਮੈਂ ਉਨ੍ਹਾਂ ਨੂੰ ਆਸ਼ੀਰਵਾਦ ਦਿੰਦਾ ਹਾਂ। ਉਹ ਕਟਕ ਵਿਚ ਨਾਇਬ-ਨਾਜਿਮ ਕਿਉਂ, ਮੁਰਸ਼ਦਾਬਾਦ ਦੇ ਨਵਾਬ ਬਣਨ।''

ਰੂਹ-ਪੋਸ਼ ਜਵਾਨ ਰਫ਼ੂ ਚੱਕਰ ਹੋ ਗਿਆ।

ਗੌਰੀ ਰਾਜਗੁਰੂ ਉਸ ਵੱਲ ਚੁੰਧਿਆਈਆਂ ਅੱਖਾਂ ਨਾਲ ਦੇਖਦੇ ਹੋਏ ਆਪਣੇ ਮੱਥੇ ਤੇ ਹੱਥ ਫੇਰ ਰਹੇ ਸਨ।

# ਦੂਜਾ ਅੰਕ

## 1

ਖੋਰਧਾ ਦਾ ਬਰੂਣੇਈ ਰਾਜ ਮਹਿਲ ਅਸੁਭਾਵਿਕ ਤੌਰ ਤੇ ਸ਼ਾਂਤ ਹੈ। ਸੂਈ ਵੀ ਡਿੱਗੇ ਤਾਂ ਆਵਾਜ਼ ਸਪਸ਼ਟ ਸੁਣਾਈ ਦੇਵੇਗੀ। ਬੁਰਜ ਦੇ ਤਿੰਨੋਂ ਪਾਸੇ ਬਾਂਸ ਤੇ ਬੈਂਤ ਦੇ ਜੰਗਲ ਵਿਚ ਸਿਵਾ ਕਬੂਤਰਾਂ ਦੇ ਰੁਦਨ ਤੋਂ ਕੋਈ ਆਵਾਜ਼ ਨਹੀਂ ਆਉਂਦੀ। ਸ਼ਾਮ ਦੀ ਧੁੰਦਲੀ ਰੋਸ਼ਨੀ ਉਸ ਉਜਾੜ ਵਾਤਾਵਰਨ ਨੂੰ ਹੋਰ ਵੀ ਉਦਾਸ ਬਣਾ ਰਹੀ ਸੀ।

ਰਾਮਚੰਦਰ ਦੇਵ ਉਰਫ਼ ਹਾਫ਼ਿਜ਼ ਕਾਦਰ ਆਰਾਮ-ਘਰ ਵਿਚ ਹਾਥੀ ਦੰਦ ਦੇ ਆਸਣ ਤੇ ਬੈਠੇ ਇਕੱਲੇ ਹੀ ਸ਼ਤਰੰਜ ਖੇਡ ਰਹੇ ਸਨ। ਆਸਣ ਦੇ ਚੁਫੇਰੇ ਕਈ ਰੰਗੀਨ ਗੱਦਿਆਂ ਵਾਲੇ ਮਖਮਲੀ ਆਸਣ ਖ਼ਾਲੀ ਪਏ ਸਨ। ਅੱਜ ਉੱਥੇ ਮੰਤਰੀਆਂ ਤੇ ਵਿਸ਼ਵਾਸ-ਪਾਤਰਾਂ ਵਿਚੋਂ ਕੋਈ ਵੀ ਨਹੀਂ ਸੀ। ਰਾਮਚੰਦਰ ਦੇਵ ਖੇਡ ਰਹੇ ਸਨ ਜਾਂ ਖੇਡਣ ਦੇ ਬਹਾਨੇ ਖੱਬੇ ਹੱਥ ਤੇ ਸਿਰ ਦਾ ਭਾਰ ਦੇ ਕੇ, ਸ਼ਤਰੰਜ ਤੇ ਨਜ਼ਰਾਂ ਟਿਕਾਈ ਕਿਸੇ ਗਹਿਰੀ ਸੋਚ ਵਿਚ ਖੋਏ ਹੋਏ ਸਨ, ਕੁਝ ਪਤਾ ਨਹੀਂ ਸੀ ਲੱਗ ਰਿਹਾ। ਉਨ੍ਹਾਂ ਦਾ ਅਸ਼ਾਂਤ ਚਿਹਰਾ ਕਿਸੇ ਦੁਬਿਧਾ ਵਿਚ ਘਿਰਿਆ ਮਹਿਸੂਸ ਹੋ ਰਿਹਾ ਸੀ। ਮੱਥੇ ਤੇ ਗਿਰੀ ਹੋਈ ਵਾਲਾਂ ਦੀ ਲਟ ਤੇ ਵਧੀ ਹੋਈ ਦਾਹੜੀ ਕਾਰਨ ਚਿਹਰਾ ਹੋਰ ਵੀ ਭੱਦਾ ਲੱਗ ਰਿਹਾ ਸੀ। ਗਲ ਵਿਚ ਰੁਦਰਾਖਸ਼ ਦੀ ਮਾਲਾ, ਮੱਥੇ ਉੱਤੇ ਸੰਧੂਰ ਦਾ ਤਿਲਕ ਅਤੇ ਸਰੀਰ ਤੇ ਭਗਵੀਂ-ਧੋਤੀ ਇਹ ਸਭ ਕੁਝ ਮਿਲ ਕੇ ਉਨ੍ਹਾਂ ਦੇ ਚਿਹਰੇ ਤੇ ਇਕ ਰਮਤੇ ਜੋਗੀ ਜਿਹਾ ਪ੍ਰਭਾਵ ਪੈਦਾ ਕਰ ਰਿਹਾ ਸੀ। ਕੋਈ ਅਣਜਾਣ ਦੇਖਦਾ ਤਾਂ ਇਹੀ ਕਹਿੰਦਾ ਕਿ ਉਸ ਸ਼ਾਮ ਉਨ੍ਹਾਂ ਨੂੰ ਇਸੇ ਭੇਸ ਵਿਚ ਤੀਰਥ 'ਸਥਾਨ ਤੇ ਦੇਖ ਕੇ ਅਨੇਕਾਂ ਲੋਕਾਂ ਨੇ ਜੋਗੀ ਹੀ ਸਮਝ ਲਿਆ ਸੀ।

ਸ਼ਤਰੰਜ ਵਿਚ ਦੋਵੇਂ ਪਾਸਿਓਂ ਘੋੜਿਆਂ ਤੇ ਤੀਸਰੇ ਪਾਸੇ ਤੋਂ ਹਾਥੀ ਦੇ ਘੇਰੇ ਵਿਚ ਰਾਜਾ ਘਿਰਿਆ ਹੋਇਆ ਸੀ। ਰਾਮਚੰਦਰ ਦੇਵ ਸ਼ਾਇਦ ਰਾਜੇ ਦੀ ਚਾਲ ਬਾਰੇ ਹੀ ਸੋਚ ਰਹੇ ਸਨ। ਇਕੋ ਪਾਸਾ ਰਾਜੇ ਲਈ ਖ਼ਾਲੀ ਤੇ ਸੁਰੱਖਿਅਤ ਸੀ। ਪਰ ਜੇ ਕਰ

ਉਸ ਪਾਸੇ ਵੀ ਚੱਲਿਆ ਜਾਵੇ ਤਾਂ ਦੂਜੀ ਜਾਂ ਤੀਜੀ ਚਾਲ ਵਿਚ ਰਾਜੇ ਲਈ ਮਾਰ ਖਾਣੀ ਸੰਭਵ ਸੀ। ਰਾਮਚੰਦਰ ਦੇਵ ਆਪਣੀ ਵਧੀ ਹੋਈ ਦਾੜ੍ਹੀ ਤੇ ਹੌਲੀ ਹੌਲੀ ਹੱਥ ਫੇਰਦੇ ਹੋਏ ਇਸੇ ਚਾਲ ਬਾਰੇ ਸੋਚ ਰਹੇ ਸਨ।

ਪਰ ਕੋਈ ਜੇਕਰ ਉਨ੍ਹਾਂ ਨੂੰ ਧਿਆਨ ਨਾਲ ਦੇਖਦਾ ਤਾਂ ਇਹੀ ਸਮਝਦਾ ਕਿ ਉਨ੍ਹਾਂ ਦਾ ਮਨ ਖੇਡ ਵਿਚ ਨਹੀਂ ਹੈ। ਜਿਵੇਂ ਵਿਚੋਂ ਵਿਚੋਂ ਉਹ ਗੀਟੀਆਂ ਨੂੰ ਇਧਰ ਉਧਰ ਸਰਕਾ ਰਹੇ ਸਨ ਇਸ ਤੋਂ ਤਾਂ ਇਹੀ ਸਪੱਸ਼ਟ ਹੁੰਦਾ ਸੀ ਕਿ ਉਨ੍ਹਾਂ ਦਾ ਖੇਡ ਵਿਚ ਜ਼ਰਾ ਵੀ ਧਿਆਨ ਨਹੀਂ। ਇਸ ਵਿਚੋਂ ਹੀ ਉਹ ਅਸਪੱਸ਼ਟ ਆਵਾਜ਼ ਵਿਚ ਬੁੜਬੁੜਾਏ—"ਅਜੇ ਵੀ ਹਾਰ ਨਹੀਂ ਹੋਈ...ਨਹੀਂ ਹੋਈ। ਖੈਰ—ਉਸ ਦਿਨ ਜੇ ਰਿਸ਼ੀਕੁਲਿਆ ਦੇ ਮੁਹਾਣੇ ਦੇ ਰਸਤਿਉਂ ਚਿਲਿਕਾ ਦੇ ਅੰਦਰ ਜਾਣ ਲਈ ਕਿਸ਼ਤੀ ਮਿਲ ਵੀ ਗਈ ਹੁੰਦੀ ਤਾਂ ਮਾਲੂਦ ਦੇ ਜਰਨੈਲ ਲਈ ਰੋਕ ਲੈਣਾ ਇੰਨਾ ਆਸਾਨ ਨਹੀਂ ਸੀ।"

ਪਰ ਹੋ ਨਾ ਸਕਿਆ। ਹੋ ਹੀ ਨਹੀਂ ਸਕਿਆ। ਮਾਲੂਦ ਦੇ ਜਰਨੈਲ ਦੀ ਇਕੋ ਹੀ ਚਾਲ ਨਾਲ ਉਹ ਮਾਤ ਖਾ ਗਏ।

ਇਸ ਪਿੱਛੋਂ ਲੋਹੇ ਦੇ ਪਿੰਜਰੇ ਵਿਚ ਬੰਦ ਕਰਕੇ ਰਾਮਚੰਦਰ ਦੇਵ ਵਾਰ ਵਾਰ ਕਟਕ ਲਿਆਂਦੇ ਗਏ ਸਨ।

ਉਹ ਘਿਰਣਤ ਤੇ ਤਲਖ਼ ਯਾਦ ਆ ਜਾਣ ਕਾਰਨ ਉਨ੍ਹਾਂ ਦੇ ਦਿਮਾਗ਼ ਵਿਚ ਲਹੂ ਉਬਾਲੇ ਖਾ ਕੇ ਚੱਲਣ ਲੱਗਿਆ। ਉਹ ਜੋਸ਼ ਵਿਚ ਵਾਲ਼ਾਂ ਨੂੰ ਖੁੰਹਦੇ ਹੋਏ ਜਾਲੀਦਾਰ ਖਿੜਕੀ ਤੱਕ ਆਏ।

ਰਾਣੀ ਹੰਸਪੁਰ ਦੇ ਕਮਰੇ ਖਾਲੀ ਪਏ ਸਨ। ਰਾਮਚੰਦਰ ਦੇ ਧਰਮ ਨੂੰ ਛੱਡ ਰਜ਼ੀਆ ਨਾਲ ਵਿਆਹ ਕਰ ਲੈਣ ਪਿਛੋਂ ਮਹਾਰਾਣੀ ਲਲਿਤਾ ਮਹਾਂਦੇਈ, ਰਾਜਕੁਮਾਰ ਭਾਗੀਰਥੀ ਨੂੰ ਨਾਲ ਲੈ ਕੇ ਪੇਕੇ ਚਲੀ ਗਈ ਸੀ। ਉਹ ਇਹ ਪ੍ਰਣ ਕਰਕੇ ਗਈ ਸੀ ਕਿ ਹੁਣ ਕਦੇ ਵੀ ਉਹ ਖੋਰਧਾ ਦੀ ਮਿੱਟੀ ਤੱਕ ਨੂੰ ਨਹੀਂ ਛੂਹੇਗੀ। ਉਨ੍ਹਾਂ ਦੀਆਂ ਦੋ ਹੋਰ ਰਾਣੀਆਂ ਨੇ ਵੀ ਇੰਜ ਹੀ ਕੀਤਾ ਸੀ। ਫਿਰ ਵੀ ਰਾਣੀ ਹੰਸਪੁਰ ਮਹਿਲ ਦੇ ਪੱਛਮੀ ਪਾਸੇ ਰਜ਼ੀਆ ਲਈ ਇਕ ਨਵਾਂ ਮਹਿਲ ਉਸਾਰਿਆ ਗਿਆ ਸੀ। ਪਰ ਰਜ਼ੀਆ ਵੀ ਕਟਕ ਵਿਚ ਹੀ ਸੀ। ਇਹ ਇਸ ਕਰਕੇ ਸੀ ਕਿ ਰਾਮਚੰਦਰ ਦੇ ਹਫ਼ਤੇ ਵਿਚ ਇਕ ਵਾਰ ਕਟਕ ਜ਼ਰੂਰ ਆਉਣ ਤੇ ਆਪਣੇ ਕਾਰੋਬਾਰ ਦੀ ਸੂਚਨਾ ਤਕੀਖਾਂ ਨੂੰ ਦਿਆ ਕਰਨ, ਇਸ ਲਈ ਰਜ਼ੀਆ ਨੂੰ ਕਟਕ ਦੇ ਲਾਲ ਬਾਗ਼ ਵਿਚਲੇ ਕਿਲ੍ਹੇ ਵਿਚ ਬੰਦੀ ਬਣਾ ਕੇ ਰੱਖਿਆ ਗਿਆ ਸੀ।

ਕਿਲ੍ਹੇ ਦੇ ਚੁਫੇਰੇ ਉੱਚੀ ਦੀਵਾਰ ਤੇ ਦੀਵਾਰ ਤੋਂ ਜ਼ਰਾ ਹਟ ਕੇ ਕੰਡੇਦਾਰ ਬਾਂਸ ਅਤੇ ਬੈਂਤ ਦਾ ਜੰਗਲ, ਸਵੈ ਰੱਖਿਆ ਲਈ ਸੀ। ਇਹ ਜੰਗਲ ਸਿਰਫ਼ ਤੋਪ ਦੇ ਗੋਲੇ ਤੋਂ ਹੀ ਕਿਲ੍ਹੇ ਨੂੰ ਨਹੀਂ ਸੀ ਬਚਾਉਂਦਾ ਸਗੋਂ ਦੁਸ਼ਮਣ ਦੇ ਰਾਹ ਵੀ ਰੋਕਦਾ ਸੀ। ਕੇਵਲ ਉੱਤਰ ਵਲ ਦੀਵਾਰ ਦਾ ਕੁਝ ਭਾਗ ਖ਼ਾਨ-ਇ-ਦੌਰਾਂ ਦੇ ਹਮਲੇ ਸਮੇਂ ਤੋਪਾਂ ਦੀ ਮਾਰ ਨਾਲ ਡਿਗਿਆ ਹੋਇਆ ਸੀ।

ਇਹ ਭੋਇ ਮੁਕੰਦਦੇਵ ਦੇ ਸਮੇਂ ਦੀ ਗੱਲ ਹੈ।

ਉਦੋਂ ਤੋਂ ਲੈ ਕੇ ਅੱਜ ਤੱਕ ਇਸ ਦੀਵਾਰ ਨੂੰ ਦੁਬਾਰਾ ਬਣਾਉਣ ਦੀ ਜ਼ਰੂਰਤ ਹੀ ਨਹੀਂ ਪਈ। ਮੁਕੰਦਦੇਵ ਦੇ ਸਮੇਂ ਮੁਗਲ ਜਰਨੈਲ ਹਾਸਿਮਖਾਂ ਦੇ ਕੀਤੇ ਵਾਰ ਵਾਰ ਹਮਲਿਆਂ ਕਾਰਨ, ਖੋਰਧਾ ਇਕ ਟੱਪਰੀਵਾਸ-ਕੈਂਪ ਵਾਂਗ ਬਣ ਗਿਆ ਸੀ। ਕਿਲ੍ਹੇ ਦੀਆਂ ਗੁਫ਼ਾਵਾਂ ਤੋਂ ਲੈ ਕੇ ਦੂਰ ਦੂਰ ਦੇ ਪਿੰਡਾਂ ਤੱਕ ਖੋਰਧਾ ਰਾਜਧਾਨੀ ਨੂੰ ਕੱਖਾਂ ਨਾਲ ਢੱਕਣ ਦੀ ਕੋਸ਼ਿਸ਼ ਗਜਪਤੀ ਕਰ ਰਹੇ ਸਨ। ਪਰ ਅੱਜ ਵੀ ਉਹ ਬਦਕਿਸਮਤੀ ਟਲੀ ਨਹੀਂ ਸੀ।

ਉੜੀਸਾ ਦੀ ਆਖ਼ਰੀ ਆਜ਼ਾਦੀ ਤੱਕ ਘੋਰ ਹਮਲਿਆਂ ਕਾਰਨ ਉੜੀਸਾ ਨਿਵਾਸੀਆਂ ਦੀ ਜ਼ਿੰਦਗੀ ਵਿਚ ਭੁੱਖ-ਨੰਗ ਤੇ ਜ਼ੁਲਮੋ-ਸਿਤਮ ਭਰਿਆ ਪਿਆ ਸੀ। ਬੁਰਜ ਤੇ ਕੰਧਾਂ ਕਿਧਰੇ ਕਿਧਰੇ ਤਾਰੀਖ਼ੀ ਗੋਲੰਦਾਜ਼ ਪੱਥਰ ਦੀਆਂ ਮੂਰਤੀਆਂ ਵਾਂਗ ਖੜ੍ਹੀਆਂ ਸਨ। ਦੀਵਾਰ ਤੇ ਰੱਖੀਆਂ ਪਿੱਤਲ ਦੀਆਂ ਤੋਪਾਂ ਸ਼ਾਮ ਦੀ ਧੁੱਪ ਵਿਚ ਚਮਕ ਰਹੀਆਂ ਸਨ।

ਉੱਚੀ ਦੀਵਾਰ ਦੇ ਦੱਖਣੀ ਪਾਸੇ ਆਸਮਾਨ ਨੂੰ ਛੂਹੰਦੀਆਂ ਪਹਾੜੀਆਂ ਨੂੰ ਕੱਟਦਾ ਹੋਇਆ ਪੁਰੀ ਤੱਕ ਜਾਂਦਾ ਰਸਤਾ ਸੱਪ-ਲੀਹ ਵਰਗਾ ਸ਼ਾਂਤ ਸੀ। ਰਥੀਪੁਰ ਤੇ ਪਿਪਲੀ ਨੂੰ ਹੋ ਕੇ ਜਾਣ ਦੀ ਬਜਾਏ ਇਹ ਘਾਟੀਆਂ ਵਿਚਲੇ ਰਸਤੇ ਤੋਂ ਪੁਰੀ ਬਹੁਤ ਨਜ਼ਦੀਕ ਪੈਂਦਾ ਸੀ। ਯੁਝਾਰਸਿੰਘ ਤੇ ਬਰਨੂਈਗੜ੍ਹ ਤੋਂ ਪੁਰੀ ਲਈ ਆਉਣ ਵਾਲੇ ਤੀਰਥ ਯਾਤਰੀ ਇਸੇ ਰਸਤੇ ਤੋਂ ਆਇਆ ਕਰਦੇ ਹਨ। ਫਿਰ ਮੁਸਲਮਾਨੀ ਫ਼ਸਾਦਾਂ ਤੋਂ ਵੀ ਇਹ ਰਸਤਾ ਸੁਰੱਖਿਅਤ ਸੀ। ਘਾਟੀ ਦੇ ਉਪਰ ਬਰਨੂਈ ਦੇ ਸਿਖ਼ਰ ਤੇ ਲੱਗਿਆ ਦਿਸ਼ਾ-ਸੂਚਕ ਕਿਲ੍ਹੇ ਦੇ ਪਹਿਰੇਦਾਰ ਵਾਂਗ ਚੁਫੇਰੇ ਦੀ ਰੇਖਾ ਨੂੰ ਵਾਚਦਾ ਅਜਿੱਤ ਦ੍ਰਿੜ੍ਹਤਾ ਨਾਲ ਖੜ੍ਹਾ ਸੀ। ਉਸ ਦਿਸ਼ਾ-ਸੂਚਕ ਦੇ ਸਤੰਭ ਤੇ ਜਿਹੜਾ ਸਿਪਾਹੀ ਅੱਖਾਂ ਤੇ ਦੂਰਬੀਨ ਲਾਈ ਚੌਹੀਂ ਪਾਸੀਂ ਨਿਗਰਾਨੀ ਕਰ ਰਿਹਾ ਸੀ ਉਹ ਸ਼ਾਮ ਦੇ ਧੁੰਦਲੇ ਵਿਚ ਇਕ ਪਰਛਾਵੇਂ ਵਾਂਗ ਪ੍ਰਤੀਤ ਹੋ ਰਿਹਾ ਸੀ। ਉਸ ਸਤੰਭ ਤੋਂ ਪੁਰੀ ਮੰਦਰ ਦਾ ਨੀਲ-ਚੱਕਰ ਹੀ ਨਹੀਂ ਸਗੋਂ ਚਿਲਿਕਾ ਦੇ ਨੀਲੇ ਪਾਣੀ ਤੱਕ ਨੂੰ ਆਰਾਮ ਨਾਲ ਦੇਖਿਆ ਜਾ ਸਕਦਾ ਹੈ।

ਰਾਮਚੰਦਰ ਦੇਵ ਨੇ ਗਹਿਰਾ ਸਾਹ ਭਰਿਆ ਤੇ ਸ਼ਤਰੰਜ ਕੋਲ ਵਾਪਸ ਆਇਆ। ਸ਼ਤਰੰਜ ਦੇ ਮੁਹਰੇ ਇਧਰ ਓਧਰ ਕਰਕੇ ਦੋਵੇਂ ਪਾਸੇ ਹਾਥੀਆਂ ਵਿਚਕਾਰ ਰਾਜੇ ਨੂੰ ਖੜ੍ਹਾ ਕਰਕੇ ਫਿਰ ਤੋਂ ਸਜਾਣ ਲੱਗਿਆ।

ਪਰ ਅਚਾਨਕ ਉਸ ਦੀਆਂ ਅੱਖਾਂ ਸਾਹਮਣੇ ਛਵੀ ਵਾਂਗ ਟਿਕਾਲੀ ਰਘੂਨਾਥਪੁਰ ਦੀ ਲੜਾਈ ਅਤੇ ਚਿਲਿਕਾ ਤੱਟ ਤੇ ਸਥਿਤ ਮਾਲਕੁਦਾ ਪਿੰਡ ਦੀ ਯਾਦ ਘੁੰਮ ਗਈ।

ਲੜਾਈ ਹੋਈ ਹੁੰਦੀ ਤਾਂ ਹੋਰ ਗੱਲ ਸੀ ਪਰ ਉਸ ਦਿਨ ਬਗ਼ੈਰ ਯੁੱਧ ਤੋਂ ਮਾਲੁਦ ਦੇ ਜਰਨੈਲ ਨੇ ਤਾਂ ਹੱਦ ਹੀ ਕਰ ਦਿੱਤੀ ਸੀ, ਅਤੇ ਰਾਮਚੰਦਰ, ਲੋਹੇ ਦੇ ਪਿੰਜਰੇ ਵਿਚ ਬੰਦ ਕਰਕੇ, ਹਾਥੀ ਤੇ ਲੱਦੇ ਗਏ ਸਨ।

ਸ਼ਤਰੰਜ ਦੇ ਦੋਵੇਂ ਹਾਥੀਆਂ ਦੇ ਰੂਪ ਉਸ ਦੇ ਮਨ ਦੀਆਂ ਅੱਖਾਂ ਸਾਹਵੇਂ ਭਾਲੇਰੀ ਦੇ ਆਖ਼ਰੀ ਕੰਢੇ ਦੀ ਮਰਦਕੋਟ ਘਾਟੀ ਵਾਂਗ ਬਣ ਗਏ ਸਨ।

ਇਹ ਹੈ ਮਰਦਕੋਟ ਦੀ ਛਤ੍ਰਦਵਾਰ ਘਾਟੀ ਤੇ ਇਹ ਹਨ ਭਾਲੇਰੀ ਦੇ ਪਰਬਤਾਂ

ਦੀਆਂ ਦੋ ਧਾਰਾਵਾਂ...ਧਾਰਾਵਾਂ ਦੇ ਹੇਠ ਮਰਦਕੋਟਗੜ੍ਹ ਦਾ ਛਤ੍ਰਦਵਾਰ ਘਾਟੀ ਦੇ ਚਿਰਾਂ ਤੋਂ ਜਾਗਦੇ ਅਜਿੱਤ ਪਹਿਰੇਦਾਰ ਦੇ ਰੂਪ ਵਿਚ ਖੜ੍ਹਾ ਹੈ। ਧਾਰਾਵਾਂ ਵਿਚ ਬਣੀਆਂ ਕੁਦਰਤੀ ਗੁਮਟੀਆਂ ਵਿਚ ਕੰਡੇਦਾਰ ਬਾਂਸਾਂ ਦੇ ਉਹਲੇ ਤੀਰ ਕਮਾਨ ਲੈ ਕੇ ਤੀਰ-ਅੰਦਾਜ਼ ਘੁੰਮਦੇ ਰਹਿੰਦੇ ਹਨ। ਪਹਾੜੀ ਦੇ ਸਿਖਰ ਤੇ ਖ਼ਾਸ ਥਾਵਾਂ ਉੱਤੇ ਬੰਦੂਕਾਂ ਵਾਲੇ ਬੰਦੂਕਚੀ ਤੈਨਾਤ ਕੀਤੇ ਗਏ ਹਨ। ਪਰਬਤ ਤੋਂ ਦੂਰ ਸਥਿਤ ਚਿਲਿਕਾ ਨੀਲਾ ਪਾਣੀ ਸੂਰਜ ਦੀ ਰੋਸ਼ਨੀ ਵਿਚ ਚਮਕ ਰਿਹਾ ਹੈ। ਮਾਲੁਦ ਵੱਲੋਂ ਮੁਗ਼ਲ ਜਰਨੈਲ ਬਸ਼ੀਰਖਾਂ ਆਏ ਤਾਂ ਉਸ ਨੂੰ ਰੋਕਣ ਲਈ ਆਠਗੜ੍ਹ ਤੇ ਹੁਮਾਰਗੜ੍ਹ ਦੇ ਸਾਮੰਤ ਵੀ ਤਿਆਰ ਬੈਠੇ ਹਨ। ਘਾਟੀ ਦੇ ਦਰਵਾਜ਼ੇ ਤੇ ਹਾਥੀ ਜੁੜੇ ਹੋਏ ਰੱਥਾਂ ਉੱਤੇ ਤੋਪਾਂ ਬੀੜੀਆਂ ਹੋਈਆਂ ਹਨ। ਪੈਦਲ ਸੈਨਕ ਹੱਥਾਂ ਵਿਚ ਬਰਛੇ ਤੇ ਤਲਵਾਰਾਂ ਲੈ ਘੋੜਿਆਂ ਤੇ ਸਵਾਰ ਹੋ ਘਾਟੀ ਦੇ ਚੌਹੀਂ ਪਾਸੀਂ ਗਸ਼ਤ ਕਰ ਰਹੇ ਹਨ। ਉਨ੍ਹਾਂ ਦੇ ਮੋਢਿਆਂ ਤੇ ਬੰਦੂਕਾਂ ਹਨ ਤੇ ਛਾਤੀਆਂ ਤੇ ਬੰਨ੍ਹੀਆਂ ਢਾਲਾਂ ਵਿਚੋਂ ਨੋਕੀਲੇ ਕਿਲ ਚਮਕ ਰਹੇ ਹਨ। ਇਸੇ ਮਰਦਕੋਟ ਛਤ੍ਰਦਵਾਰ ਘਾਟੀ ਤੇ ਬਹੁਤ ਪਹਿਲੇ ਖਲਿਲਕੋਟ, ਹੁਮਾ, ਗੰਜਗੜ੍ਹ ਅਤੇ ਪੂਰਨਾਗੜ੍ਹ ਮਹੂਰੀ ਦੇ ਸਾਮੰਤਾਂ ਨੇ ਮੁਗ਼ਲ ਨਵਾਬ ਵਕੀਰਖਾਂ ਨੂੰ ਪਾਣੀ ਪਾਣੀ ਕਰ ਦਿੱਤਾ ਸੀ। ਮੁਸਲਮਾਨ ਫ਼ੌਜੀ ਜੰਗਲੀ ਤੇ ਪਹਾੜੀ ਯੁੱਧਾਂ ਦੇ ਮਾਹਰ ਨਹੀਂ ਸਨ ਇਸ ਲਈ ਉਨ੍ਹਾਂ ਨੂੰ ਮਾਰ ਭਜਾਣਾ ਉੜੀਸਾ ਦੇ ਸਾਮੰਤਾਂ ਲਈ ਬਹੁਤ ਸੌਖਾ ਸੀ। ਇਸ ਲਈ ਚਿਕਾਕੋਲ ਜਰਨੈਲ ਦੇ ਹਮਲੇ ਤੋਂ ਖੋਰਧਾ ਨੂੰ ਸੁਰੱਖਿਅਤ ਰੱਖਣ ਲਈ ਰਾਮਚੰਦਰ ਦੇਵ ਨੇ ਵੱਡੇ ਕਿਲ੍ਹੇ ਵਾਂਗ ਸੰਗਠਿਤ ਕੀਤਾ ਸੀ।

ਇਹ ਸ਼ਕ ਸੰਮਤ 1728 ਅਤੇ ਰਾਮਚੰਦਰ ਦੇਵ ਦੇ ਚੌਥੇ ਅੰਕ ਦੀ ਘਟਨਾ ਹੈ।

## 2

ਟੋਡਰਮੱਲ ਤੇ ਮਾਨਸਿੰਘ ਦੇ ਸਮੇਂ ਤੋਂ ਹੀ ਖੋਰਧਾ ਨੂੰ ਹਰਾਉਣ ਲਈ ਅੱਜ ਤੱਕ ਮੁਸਲਮਾਨ ਜਰਨੈਲਾਂ ਤੇ ਸੈਨਾਪਤੀਆਂ ਦੇ ਹਮਲੇ ਹੁੰਦੇ ਰਹੇ ਹਨ। ਮਰਾਠਿਆਂ ਤੋਂ ਬਾਅਦ ਜੇ ਕੋਈ ਪੂਰੀ ਤਾਕਤ ਨਾਲ ਮੁਗ਼ਲਾਂ ਦੇ ਵਿਰੁਧ ਲੜਿਆ ਹੈ ਤਾਂ ਉਹ ਉੜੀਸਾ ਦੀ ਸਾਮੰਤ ਸੈਨਾ ਹੀ ਹੈ।

ਉਨ੍ਹਾਂ ਵਿਚੋਂ ਵੀ ਅਨੇਕਾਂ ਨੇ ਵਿਸ਼ਵਾਸਘਾਤ ਕੀਤਾ। ਪਿੱਠ ਵਿਚ ਖੰਜਰ ਮਾਰਨ ਵਾਲੀ ਗੱਲ ਕੀਤੀ। ਕਦੇ ਉੜੀਆ ਰਾਜਿਆਂ ਨੂੰ ਕੈਦੀ ਬਣਾਇਆ ਗਿਆ ਤੇ ਕਦੇ ਇੱਜ਼ਤ ਬਚਾਉਣ ਲਈ ਨਜ਼ਰਾਨਾ ਵੀ ਦਿੱਤਾ ਗਿਆ। ਫਿਰ ਵੀ ਹਾਲੇ ਤੱਕ ਖੋਰਧਾ ਨੂੰ ਮੁਗ਼ਲ ਸ਼ਕਤੀ ਦਾ ਪਾਬੰਦ ਨਹੀਂ ਬਣਾਇਆ ਜਾ ਸਕਿਆ।

ਮਾਨਸਿੰਘ ਨੇ ਸਿਰਫ਼ ਜਗਨਨਾਥ ਦੀ ਸ਼ਰਧਾ ਲਈ ਹੀ ਖੋਰਧਾ ਦੀ ਸਵਾਧੀਨਤਾ ਸਵੀਕਾਰ ਨਹੀਂ ਸੀ ਕੀਤੀ, ਉਨ੍ਹਾਂ ਜਿਹਾ ਇਕ ਅਫ਼ਗ਼ਾਨ ਸੈਨਾਪਤੀ ਵੀ ਜਦੋਂ ਕਟਕ

ਤੋਂ ਦੱਖਣ ਵੱਲ ਵਧ ਰਿਹਾ ਸੀ ਤਦ ਉਸ ਦੀ ਫ਼ੌਜ ਕਾਠਜੋੜੀ ਪਾਰ ਕਰਕੇ ਸਾਰੰਗਗੜ੍ਹ ਤੱਕ ਵੀ ਨਹੀਂ ਸੀ ਪਹੁੰਚ ਸਕੀ। ਇਸ ਨਾਲ ਉਨ੍ਹਾਂ ਨੇ ਉੜੀਆ ਸਾਮੰਤਾਂ ਦੀ ਤਾਕਤ ਦਾ ਅੰਦਾਜ਼ਾ ਲਾ ਲਿਆ ਸੀ। ਇਸ ਅਜਿੱਤ ਸ਼ਕਤੀ ਨਾਲ ਟੱਕਰ ਲੈਣ ਦੀ ਬਜਾਏ ਮਿਤਰਾਨਾ ਸੰਬੰਧ ਹੀ ਅਧਿਕ ਲਾਭਦਾਇਕ ਸਿੱਧ ਹੋਵੇਗਾ, ਇਹ ਉਨ੍ਹਾਂ ਨੇ ਭਾਂਪ ਲਿਆ ਸੀ। ਇਸ ਨਾਲ ਉੜੀਸਾ ਵਿਚ ਵਿਦਰੋਹੀ ਅਫ਼ਗਾਨਾਂ ਦੇ ਖ਼ਿਲਾਫ਼ ਖੋਰਧਾ ਵੀ ਇਕ ਦ੍ਰਿੜ੍ਹ-ਰੱਖਿਆ ਦਾ ਮੰਚ ਬਣ ਜਾਵੇਗਾ, ਇਸ ਦੀ ਕਲਪਨਾ ਦੂਰਅੰਦੇਸ਼ ਮਾਨਸਿੰਘ ਨੇ ਪਹਿਲਾਂ ਹੀ ਕਰ ਲਈ ਸੀ।

ਉੜੀਸਾ ਵਿਚ ਹਿੰਦੂ ਰਾਜਸ਼ਕਤੀ ਦੇ ਇਸ਼ਟ ਅਤੇ ਪ੍ਰਾਕਿਰਤ ਰਾਜਾ ਜਾਂ ਸਮਰਾਟ ਦੇ ਰੂਪ ਵਿਚ ਜਗਨਨਾਥ ਹੀ ਸਹਾਈ ਹੁੰਦੇ ਸਨ। ਉੜੀਸਾ ਸਾਮਰਾਜ ਦੇ ਰਖਵਾਲੇ ਜਗਨਨਾਥ ਸਨ। ਇਸ ਲਈ ਅਨੰਗ ਭੀਮਦੇਵ ਦੇ ਸਮੇਂ ਤੋਂ ਉੜੀਸਾ ਸਿੰਘਾਸਣ ਤੇ ਕਿਸੇ ਰਾਜੇ ਨੂੰ ਸੁਸ਼ੋਭਿਤ ਕਰਨ ਦੀ ਰਸਮ ਪ੍ਰਚੱਲਤ ਨਹੀਂ ਸੀ। ਇਸ ਦੇ ਨਾਲ ਹੀ ਖੋਰਧਾ ਰਾਜ ਨੂੰ ਮੁਗ਼ਲਾਂ ਦੀ ਬਦਨੀਤੀ ਤੋਂ ਬਚਾਉਣ ਲਈ ਮਾਨਸਿੰਘ ਨੇ ਖੋਰਧਾ ਦੀ ਸਵਾਧੀਨਤਾ ਮੰਨਦੇ ਹੋਏ ਉਸ ਨੂੰ ਮਿੱਤਰ-ਰਾਸ਼ਟਰ ਘੋਸ਼ਤ ਕੀਤਾ ਸੀ। ਖੋਰਧਾ ਦੀ ਇਹ ਰਾਜਨੀਤਕ ਸਵਾਧੀਨਤਾ ਮਾਨਸਿੰਘ ਦੀ ਮਿਹਰ ਦੀ ਪਾਤਰ ਨਹੀਂ ਸੀ। ਇਸ ਲਈ ਉੜੀਆ ਸਾਮੰਤਾਂ ਨੂੰ ਪਾਣੀ ਵਾਂਗ ਬੂੰਦ ਬੂੰਦ ਕਰਕੇ ਆਪਣਾ ਖ਼ੂਨ ਵਹਾਉਣਾ ਪਿਆ ਸੀ। ਮੁਗ਼ਲ ਸਮਰਾਟ ਅਕਬਰ ਜਦ ਤੱਕ ਜਿੰਦਾ ਰਹੇ ਤਦ ਤਕ ਖੋਰਧਾ ਦੇ ਨਾਲ ਨਾਲ ਜਗਨਨਾਥ ਵੀ ਇਕ ਤਰ੍ਹਾਂ ਨਾਲ ਕਾਇਮ ਸੀ।

ਪਰ ਉਦਾਰਪੰਥੀ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਤੋਂ ਲੈ ਕੇ ਔਰੰਗਜ਼ੇਬ ਤਕ ਦੇ ਸਾਰੇ ਬਾਦਸ਼ਾਹਾਂ ਨੇ ਖੋਰਧਾ ਦੇ ਰਾਜ ਸਿੰਘਾਸਨ ਤੇ ਦਖ਼ਲ ਦੇਣ ਦੀ ਕੋਸ਼ਿਸ਼ ਕੀਤੀ ਸੀ। ਹਾਸ਼ਮਖਾਂ, ਕਲਿਆਣਸਿੰਘ, ਮੁਨੀਮਖਾਂ, ਅਤੇ ਦੁਧਰਸ਼ ਖ਼ਾਨ-ਇ-ਦੌਰਾਂ ਆਦਿ ਮੁਗ਼ਲ ਜਰਨੈਲਾਂ ਨੇ ਖੋਰਧਾ ਉਤੇ ਵਾਰ ਵਾਰ ਹਮਲੇ ਕਰਕੇ ਉਸ ਦੀ ਆਜ਼ਾਦੀ ਖ਼ਤਮ ਕਰਨ ਦਾ ਅਸਫ਼ਲ ਯਤਨ ਕੀਤਾ ਸੀ। ਯੁੱਧ ਵਿਚ ਖੋਰਧਾ ਦੀ ਕਈ ਵਾਰ ਹਾਰ ਵੀ ਹੋਈ ਸੀ। ਕੁਸ਼ਭੱਦ੍ਰਾ, ਭਾਰਗਵੀ, ਦਯਾ ਆਦਿ ਨਦੀਆਂ ਦੇ ਪਾਣੀ ਸਾਮੰਤਾਂ ਦੇ ਖ਼ੂਨ ਨਾਲ ਲਾਲ ਹੋਏ ਹੋਏ ਸਨ। ਯੁੱਗ ਵਸਦੇ ਇਲਾਕੇ ਸ਼ਮਸ਼ਾਨ ਬਣ ਗਏ ਸਨ। ਇਸ ਨਾਲ ਇਤਿਹਾਸ ਦੇ ਪੰਨਿਆਂ 'ਚੋਂ ਉਨ੍ਹਾਂ ਵਿਜਈ ਬਾਦਸ਼ਾਹਾਂ ਦੇ ਨਾਂ ਤੇ ਚਿੰਨ੍ਹ ਮਿਟ ਗਏ ਸਨ। ਕੱਟੇ ਹੋਏ ਰੁੱਖਾਂ ਹੇਠੋਂ ਕਰੂੰਬਲਾਂ ਨਿਕਲਣ ਵਾਂਗ ਖੋਰਧਾ ਦੀ ਰਾਜਸ਼ਕਤੀ ਨੇ ਫਿਰ ਤੋਂ ਸਿਰ ਚੁੱਕਿਆ ਸੀ।

ਇਸੇ ਤਰ੍ਹਾਂ ਮੁਗ਼ਲਾਂ ਨਾਲ ਜ਼ੋਰ ਅਜ਼ਮਾਈ ਦੀ ਲੁਕਣ-ਮੀਟੀ ਵਿਚ ਜਗਨਨਾਥ ਦੇ ਨਾਲ ਖੋਰਧਾ ਰਾਜਸ਼ਕਤੀ ਵੀ ਅਜਿੱਤ ਰਹੀ ਹੈ।

ਇਸ ਅਸੰਭਵ ਗੱਲ ਨੂੰ ਸੰਭਵ ਬਣਾਉਣ ਲਈ ਹੁਣ ਪ੍ਰਣ ਕਰਕੇ ਤਕੀਖਾਂ ਕਟਕ ਦਾ ਨਵਾਬ ਬਣ ਕੇ ਆਇਆ ਸੀ। ਉਸ ਨੂੰ ਪਤਾ ਹੈ ਕਿ ਜਗਨਨਾਥ ਉੜੀਆ ਲੋਕਾਂ ਦੇ ਹੀ ਪੂਜਨੀਕ ਇਸ਼ਟ ਨਹੀਂ ਸਗੋਂ ਉੜੀਆ ਲੋਕਾਂ ਦੇ ਰਾਜਨੀਤਕ ਪ੍ਰੇਰਨਾ ਸਰੋਤ ਵੀ ਹਨ। ਉਨ੍ਹਾਂ ਦੇ ਸ਼ਰਧਾਲੂਆਂ ਦੇ ਰੂਪ ਵਿਚ ਖੋਰਧਾ ਦੇ ਲੋਕ ਪ੍ਰਭਾਵ ਤੇ ਪ੍ਰਸਿੱਧੀ ਵਿਚ ਕਿੰਨੇ ਵੀ ਘਟ ਕਿਉਂ ਨਾ ਹੋਣ, ਉੜੀਸਾ ਦੇ ਸਾਰੇ ਰਾਜਾਂ ਵਿਚ

ਇਥੋਂ ਤੱਕ ਕਿ ਮੁਗ਼ਲਾਂ ਦੇ ਅਧੀਨ ਇਲਾਕਿਆਂ ਵਿਚ ਵੀ ਜਗੀਰਦਾਰ ਤੇ ਜਨਸਾਧਾਰਨ ਸਮਾਨ ਰੂਪ ਵਿਚ ਸ਼ਰਧਾਲੂ ਸਨ। ਉੜੀਸਾ ਦੇ ਰਾਜਨੀਤਕ ਸਿਧਾਂਤ-ਵੇਤਾ ਵੀ ਜਗਨਨਾਥ ਹੀ ਸਨ। ਇਸ ਲਈ ਖੋਰਧਾ ਦੇ ਨਾਲ ਨਾਲ ਜਗਨਨਾਥ ਨੂੰ ਖ਼ਤਮ ਕਰਨ ਦਾ ਇਰਾਦਾ ਤਕੀਖਾਂ ਨੇ ਬਣਾਇਆ ਸੀ। ਪਹਿਲੇ ਹੋ ਚੁੱਕੀਆਂ ਲੜਾਈਆਂ ਤੋਂ ਨਿਕਲੇ ਨਤੀਜਿਆਂ ਤੋਂ ਤਕੀਖਾਂ ਜਾਣੂ ਸੀ, ਕਿ ਮੁਗ਼ਲਾਂ ਦੀ ਫ਼ੌਜ ਚਾਹੇ ਕਿੰਨੀ ਮਰਜ਼ੀ ਸ਼ਕਤੀ-ਸ਼ਾਲੀ ਕਿਉਂ ਨਾ ਹੋਵੇ ਉਸ ਲਈ ਜੰਗਲਾਂ ਤੇ ਪਹਾੜੀਆਂ ਵਿਚ ਲੜਨ ਦਾ ਅਭਿਆਸ ਰੱਖਣ ਵਾਲੀ ਨਿਪੁੰਨ ਸਾਮੰਤ ਸੈਨਾ ਨੂੰ ਹਰਾਉਣਾ ਸੌਖਾ ਨਹੀਂ। ਇਸ ਲਈ ਹੁਣ ਉਸ ਨੇ ਉੱਤਰ ਤੇ ਦੱਖਣ ਵਲੋਂ ਹਮਲਾ ਕਰਨ ਦੀ ਅਜਿਹੀ ਯੋਜਨਾ ਬਣਾਈ ਸੀ ਕਿ ਚਿਮਟੇ ਵਿਚ ਪਕੜਣ ਵਾਂਗ ਖੋਰਧਾ ਦੀ ਗਰਦਨ ਹੀ ਮਰੋੜ ਦੇਵੇਗਾ। ਉੱਤਰ ਵੱਲੋਂ ਉਹ ਖ਼ੁਦ ਤੇ ਦੱਖਣ ਵੱਲੋਂ ਚਿਕਾਕੋਲ ਦਾ ਜਰਨੈਲ ਜ਼ੁਲਫ਼ਿਕਾਰ ਖਾਂ ਨਸ਼ਤਰ ਜੰਗ ਹਮਲਾ ਕਰੇਗਾ। ਚਿਕਾਕੋਲ ਦੀ ਉੱਤਰੀ ਸਰਹੱਦ ਉਤੇ ਟਿਕਾਲੀ ਰਘੂਨਾਥਪੁਰ ਤੇ ਕਬਜ਼ਾ ਕਰਕੇ ਉਹ ਸਿੱਧੇ ਕਾਲਪੁੜਾ ਤੱਕ ਵਧ ਆਉਣਗੇ। ਇਸ ਤਰ੍ਹਾਂ ਤਕੀਖਾਂ ਖੋਰਧਾ ਤੇ ਅਧਿਕਾਰ ਜਮਾ ਲਵੇਗਾ ਤੇ ਉਸ ਪਿੱਛੋਂ ਪ੍ਰਸ਼ੋਤਮ ਤੀਰਥ ਅਸਥਾਨ ਉੱਤੇ। ਖ਼ਾਨ-ਇ-ਦੌਰਾਂ ਨੂੰ ਵੀ ਜਿਹੜਾ ਕੰਮ ਸੌਂਪਿਆ ਸੀ ਉਹ ਖ਼ੁਦ ਤਕੀਖਾਂ ਕਰਕੇ ਦਿਖਾਏਗਾ।

ਤਕੀਖਾਂ ਦੀਆਂ ਇਹਨਾਂ ਤਿਆਰੀਆਂ ਦੀਆਂ ਖ਼ਬਰਾਂ ਵੀ ਰਾਮਚੰਦਰ ਦੇਵ ਨੂੰ ਮਿਲ ਰਹੀਆਂ ਸਨ। ਉਨ੍ਹਾਂ ਨੇ ਵੀ ਇਸ ਦਾ ਮੁਕਾਬਲਾ ਕਰਨ ਲਈ ਪੂਰੀ ਤਿਆਰੀ ਕਰ ਰੱਖੀ ਸੀ। ਉਹ ਆਪਣੇ ਨਾਲ ਸਿਰਫ਼ ਕੁਝ ਘੋੜ-ਸਵਾਰ ਤੇ ਪੈਦਲ ਸਿਪਾਹੀ ਲੈ ਕੇ ਟਿਕਾਲੀ ਦੇ ਦੂਰੋਂ ਮਰਦਕੋਟ ਛਤ੍ਰਦਵਾਰ ਤੱਕ ਆਉਣਗੇ। ਚਿਕਾਕੋਲ ਦਾ ਜਰਨੈਲ ਜਦ ਆਪਣੀ ਕਿਆਸੀ ਜਿੱਤ ਦੀ ਸੰਭਾਵਨਾ ਤੋਂ ਲਾਪਰਵਾਹ ਹੋ ਕੇ ਕਲਪੁੜਾ ਵੱਲ ਵਧੇਗਾ, ਤਦ ਉਸ ਤੇ ਪਿੱਛੋਂ ਹਮਲਾ ਕਰਨਗੇ ਵਿਜੇਰਾਜੂ, ਆਪਣੀ ਗਿਣਤੀ-ਮਿਣਤੀ ਦੀ ਸੈਨਾ ਨਾਲ। ਕਸ਼ਮਪੇਟਾ ਦੇ ਬਾਹੂਬਲੇਂਦਰ ਉਨ੍ਹਾਂ ਦਾ ਸਾਥ ਦੇਣਗੇ। ਚਿਕਾਕੋਲ ਫ਼ੌਜ ਜੇ ਜਯੰਤਗੜ੍ਹ ਲੰਘ ਕੇ ਬਾਹੁਦਾ ਨਦੀ ਵੀ ਪਾਰ ਕਰ ਆਏ ਤਾਂ ਜਰੱੜਾ, ਸੁਰੰਗੀ ਅਤੇ ਖੇਮੜੀ ਦੇ ਸਰਦਾਰਾਂ ਦੀ ਸੈਨਾ ਉਨ੍ਹਾਂ ਨੂੰ ਮਹੇਂਦਰਗਿਰੀ ਕੋਲ ਰੋਕੇਗੀ। ਉੱਥੇ ਰਾਮਗਿਰੀ ਬੁਰਜ ਦੇ ਸਿੰਗਾਰਾਜੂ ਆਪਣੇ ਚੀਤੇ ਦੀ ਖੱਲ ਦੇ ਵਸਤਰਾਂ ਵਾਲੇ ਡਰਾਉਣੇ ਸਿਪਾਹੀਆਂ ਨਾਲ ਉਨ੍ਹਾਂ ਦਾ ਸਾਥ ਦੇਣਗੇ। ਜੇਕਰ ਉਥੋਂ ਵੀ ਬਚ ਨਿਕਲੇ ਤਾਂ ਫਿਰ ਛਤਰ ਘਾਟੀ। ਛੱਤ੍ਰਦਵਾਰ ਤੇ ਹੀ ਮੁਗ਼ਲ ਸ਼ਕਤੀ ਤੇ ਹਿੰਦੂ ਸ਼ਕਤੀ ਦੀ ਆਖਰੀ ਮੁੱਠ ਭੇੜ ਹੋਵੇਗੀ। ਇਸ ਲਈ ਰਾਮਚੰਦਰ ਨੇ ਆਪਣੇ ਸਾਰੇ ਜੰਗ ਦੇ ਪੈਂਤੜਿਆਂ ਦਾ ਪ੍ਰਯੋਗ ਕੀਤਾ ਸੀ ਤੇ ਮੁਕਾਬਲੇ ਦੀ ਪੂਰੀ ਯੋਜਨਾ ਤਿਆਰ ਕੀਤੀ ਸੀ। ਮਰਦਕੋਟਗੜ੍ਹ ਤੇ ਛਤ੍ਰਦਵਾਰ ਘਾਟੀ ਬਕਸੀ ਵੇਣੂ ਭ੍ਰਮਰਵਰ ਦੇ ਕਾਬਜ਼ ਇਲਾਕੇ ਵਿਚ ਸੀ। ਗੱਜਾਗੜ੍ਹ ਦੇ ਕ੍ਰਿਪਾਸਿੰਧੂ ਮਾਨਸਿੰਘ ਵੇਣੂ ਭ੍ਰਮਰਵਰ ਦੇ ਭਣੋਈਏ ਹਨ। ਸਾਹਮਣੇ ਵਾਲੇ ਪਾਸਿਉਂ ਉਹ ਛਤ੍ਰਦਵਾਰ ਦੀ ਰੱਖਿਆ ਕਰਨਗੇ। ਓਧਰ ਉੱਤਰ ਵੱਲੋਂ ਕਾਲਪੁੜਾ ਦੇ ਕੋਲ ਤਕੀਖਾਂ ਦੀ ਸੈਨਾ ਨੂੰ ਜਰਿਪੜਾਗੜ੍ਹ ਦੇ ਹਰੀਹਰ ਰਾਇਸਿੰਘ ਅਤੇ ਨਰੈਣਗੜ੍ਹ ਦੇ ਸ਼ਤਰੂਘਨ ਵੈਰੀਸ਼ਲ ਰੋਕਣਗੇ। ਉਨ੍ਹਾਂ ਦੀ ਮੱਦਦ

ਕਰਨਗੇ ਬਾਣਪੁਰ ਰਾਜ ਦੇ ਰਾਜਾ ਗੋਵਿੰਦ ਹਰਿਚੰਦਨ । ਸ਼ਿਸ਼ੂਪਾਲਗੜ੍ਹ ਤੋਂ ਇਸ ਤਰ੍ਹਾਂ ਪੈਰ ਪੈਰ ਤੇ ਤਕੀਖਾਂ ਦਾ ਮੁਕਾਬਲਾ ਕਰਨ ਲਈ ਫ਼ੌਜਾਂ ਤਿਆਰ ਰਹਿਣਗੀਆਂ ।

ਰਾਮਚੰਦਰ ਦੇਵ ਦਾ ਖ਼ੂਨ ਖੌਲਣ ਲੱਗਿਆ । ਇਤਿਹਾਸ ਨਾਲ ਜੂਆ ਖੇਡਦੇ ਹੋਏ ਉਨ੍ਹਾਂ ਨੇ ਇਹੀ ਆਖ਼ਰੀ ਬਾਜੀ ਲਾਈ ਸੀ ।

ਦੁਸ਼ਮਣ ਦਾ ਮੁਕਾਬਲਾ ਕਰਨ ਲਈ ਸਫ਼ਾਂ ਤਿਆਰ ਕਰਨੀਆਂ ਸੰਭਵ ਹਨ ਪਰ ਵਿਸ਼ਵਾਸ਼ਘਾਤ ਦੇ ਵਿਰੁਧ ਤਾਂ ਕੁਝ ਵੀ ਨਹੀਂ ਕੀਤਾ ਜਾ ਸਕਦਾ । ਇਤਿਹਾਸ ਵਿਚ ਅਜੇਹੀ ਇਕ ਵੀ ਘਟਨਾ ਨਹੀਂ ਘਟੀ ਜੋ ਵਿਸ਼ਵਾਸਘਾਤ ਦੇ ਵਿਰੁਧ ਘਟੀ ਹੋਵੇ । ਅਤੇ ਉਸ ਦਿਨ ਛਤ੍ਰਦਵਾਰ ਘਾਟੀ ਤੇ ਵੀ ਇਹ ਮੁਮਕਿਨ ਨਾ ਹੋਇਆ ।

ਰਾਮਚੰਦਰ ਦੇਵ ਉਸ ਠੋਸ ਸਚਾਈ ਨੂੰ ਉਸ ਵੇਲੇ ਤੱਕ ਸਮਝ ਨਹੀਂ ਸਨ ਸਕੇ ।

ਟਿਕਾਲੀ ਦੇ ਨੇੜੇ ਰਾਮਚੰਦਰ ਦੇਵ ਨੇ ਦੇਖਿਆ ਕਿ ਕਾਸ਼ਮਪੇਟਾ ਦੇ ਬਾਹੂਬਲੇਂਦਰ ਦੇ ਸੈਨਕਾਂ ਤੋਂ ਇਲਾਵਾ ਹੋਰ ਕੋਈ ਦੂਸਰਾ ਸਮਰਥਕ ਨਹੀਂ ਸੀ । ਰਾਜਮਹੇਂਦਰੀ ਦੇ ਸੈਨਕਾਂ ਤੋਂ ਇਲਾਵਾ ਹੋਰ ਕੋਈ ਦੂਸਰਾ ਸਮਰਥਕ ਨਹੀਂ ਸੀ । ਰਾਜਮਹੇਂਦਰੀ ਦੇ ਰਾਜਾ ਵੀ ਆਖ਼ਿਰ ਤੱਕ ਦਿਖਾਈ ਨਾ ਦਿੱਤੇ । ਬਰਾਬਰ ਦੇ ਮੁਕਾਬਲੇ ਮਗਰੋਂ ਰਾਮਚੰਦਰ ਦੇਵ ਪਿੱਛੇ ਹਟਣ ਲੱਗੇ । ਆਮ ਤੌਰ ਤੇ ਨਦੀ ਨੂੰ ਪਾਰ ਕਰਨਾ ਚਿਕਾਕੋਲ ਫ਼ੌਜ ਲਈ ਸੁਰੱਖਿਅਤ ਨਹੀਂ ਸੀ । ਪਰ ਜਯੰਤਗੜ੍ਹ ਦੇ ਸਰਦਾਰ ਹਰਿਹਰ ਵਿਸ਼ਵਾਸ ਰਾਏ ਨੇ ਵੀ ਆਖ਼ਰੀ ਵਕਤ ਧੋਖਾ ਦਿੱਤਾ ਤੇ ਕਿਲ੍ਹੇ ਵਿਚ ਹੀ ਰਹੇ । ਆਪਣੇ ਆਪਣੇ ਸਵਾਰਥ ਪੂਰੇ ਕਰਨ ਲਈ ਸਮੁੱਚਾ ਸਵਾਰਥ ਤੇ ਸਵਾਧੀਨਤਾ ਜਿਵੇਂ ਵਿੱਖਰ ਹੋ ਰਹੀ ਸੀ ਇਸ ਵਲ ਕਿਸੇ ਦਾ ਧਿਆਨ ਨਹੀਂ ਸੀ । ਚਿਕਾਕੋਲ ਜਰਨੈਲ ਦੇ ਪੈਦਲ ਜੰਗੀ, ਘੋੜਸਵਾਰ, ਬਰਕੰਦਾਜ, ਬੱਰਛਾਦਾਰ, ਗੋਲਾਮਾਰੂ ਅਤੇ ਬੰਦੂਕਚੀ ਸਭ ਮਿਲਾ ਕੇ ਵੀਹ ਹਜ਼ਾਰ ਦੇ ਕਰੀਬ ਸਨ । ਬਾਹੂਬਲੇਂਦਰ ਦੀ ਛੋਟੀ ਜਿਹੀ ਫ਼ੌਜ ਉਸ ਦਾ ਕੀ ਮੁਕਾਬਲਾ ਕਰਦੀ, ਇਸ ਤੇ ਰਾਮਚੰਦਰ ਦੇਵ ਵੀ ਇਹ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦਾ ਤਾਕਤ ਦਾ ਨੁਕਸਾਨ ਹੋਵੇ । ਜੇਕਰ ਰਾਜੂ ਦੇ ਤੈਲੰਗ ਸੈਨਕ ਆਏ ਹੁੰਦੇ ਤਾਂ ਉਨ੍ਹਾਂ ਨਾਲ ਮਿਲ ਕੇ ਚਿਕਾਕੋਲ ਤੇ ਹਮਲਾ ਕਰਨਾ ਸੰਭਵ ਹੋ ਗਿਆ ਹੁੰਦਾ !

ਪਰ ਇਹ ਨਾ ਹੋ ਸਕਿਆ । ਕਿਵੇਂ ਨਾ ਕਿਵੇਂ ਆਪਣੀ ਜਾਨ ਬਚਾ ਕੇ ਬਾਹੂਬਲੇਂਦਰ ਸੈਨਾ ਸਮੇਤ ਕਾਸ਼ਮਪੇਟਾ ਵਾਪਸ ਆ ਗਏ । ਪਹਿਲੀ ਯੋਜਨਾ ਅਨੁਸਾਰ ਮਹੇਂਦਰਗੜ੍ਹ ਦੇ ਕੋਲ ਜਰੜਾ ਤੇ ਖੇਮੜੀ ਦੇ ਸਾਮੰਤਾਂ ਨੇ ਜ਼ੁਲਫ਼ਿਕਾਰ ਖਾਂ ਦਾ ਮੁਕਾਬਲਾ ਕੀਤਾ । ਪਰ ਰਾਮਗਿਰਗੜ੍ਹ ਦੇ ਸਿੰਗਾਰਰਾਜੂ ਦੀ ਸੈਨਾ ਨੇ ਗੁੱਸਾ ਖਾ ਕੇ ਤੀਰ ਕਮਾਨਾਂ ਨਾਲ ਜੋ ਕਰ ਦਿਖਾਇਆ ਉਸ ਨੂੰ ਮਿਟਾ ਕੇ ਮਹਿੰਦਰਗੜ੍ਹ ਤੋਂ ਅਗਾਹਾਂ ਲੰਘਣਾ ਜ਼ੁਲਫ਼ਿਕਾਰ ਖਾਂ ਲਈ ਔਖਾ ਸੀ । ਸੈਨਕਾਂ ਨੇ ਆਪਣੇ ਪ੍ਰਾਣ ਨਿਛਾਵਰ ਕਰ ਦਿੱਤੇ...ਬਹੁਤ ਮਾਰੇ ਗਏ, ਪਰ ਉਨ੍ਹਾਂ ਨੇ ਜ਼ੁਲਫ਼ਿਕਾਰ ਖਾਂ ਦੀ ਸੈਨਾ ਨੂੰ ਵੀ ਸਬੂਤਾ ਨਾ ਛੱਡਿਆ । ਉਸ ਸਮੇਂ ਰਾਮਚੰਦਰ ਦੇਵ ਨੇ ਮੌਕੇ ਤੋਂ ਫ਼ਾਇਦਾ ਉਠਾਇਆ ਤੇ ਉਹ ਛਤ੍ਰਦਵਾਰ ਵੱਲ ਦੌੜੇ । ਪਿਛੋਂ ਹਮਲਾ ਕਰਕੇ ਚਿਕਾਕੋਲ ਤੇ ਅਧਿਕਾਰ ਕਰਨਾ ਮੁਸ਼ਕਿਲ ਸੀ । ਛਤ੍ਰਦਵਾਰ ਤੋਂ ਜੇਕਰ ਜ਼ੁਲਫ਼ਿਕਾਰ ਖਾਂ ਨੂੰ ਧਕੇਲਿਆ ਨਾ ਗਿਆ ਤਾਂ ਖੋਰਧਾ ਦਾ ਹੀ ਅੰਤ ਹੋ ਜਾਏਗਾ ।

ਇਸ ਲਈ ਦਿਨ ਰਾਤ ਇਕ ਕਰਕੇ ਰਾਮਚੰਦਰ ਛਤ੍ਰਦਵਾਰ ਵੱਲ ਦੌੜੇ ਗਏ। ਉਨ੍ਹਾਂ ਨਾਲ ਸਿਰਫ਼ ਦੋ ਸੌ ਸੈਨਕ ਸਨ। ਪੈਦਲਾਂ ਵਿਚੋਂ ਕੁਝ ਭੁੱਖ, ਕਾਲ ਤੇ ਬੀਮਾਰੀ ਨਾਲ ਮਰ ਖਪ ਗਏ ਸਨ। ਜਿਹੜੇ ਬਚੇ ਸਨ ਉਹ ਜੈ-ਜਗਨਨਾਥ ਪੁਕਾਰਦੇ ਹੋਏ ਛਤ੍ਰਦਵਾਰ ਵੱਲ ਵਧ ਰਹੇ ਸਨ।

ਸਭ ਦੀਆਂ ਨਜ਼ਰਾਂ ਛਤ੍ਰਦਵਾਰ ਤੇ ਸਨ। ਪੋਹ-ਫੁੱਟਣ ਵਿਚ ਅਜੇ ਦੇਰ ਸੀ। ਰਾਤ ਦਾ ਹਨੇਰਾ ਅਜੇ ਵੀ ਬਾਕੀ ਸੀ। ਫੂਲਟਾ ਦੇ ਨੇੜੇ ਜ਼ੁਲਫ਼ਿਕਾਰ ਖਾਂ ਦੀ ਫ਼ੌਜ ਦੇ ਪਹੁੰਚਣ ਦੀ ਖ਼ਬਰ ਰਾਮਚੰਦਰ ਦੇਵ ਨੂੰ ਇਕ ਦਿਨ ਪਹਿਲਾਂ ਹੀ ਮਿਲ ਗਈ ਸੀ। ਰਿਸ਼ੀਕੁਲਿਆ ਤੱਕ ਪਹੁੰਚਣ ਵਿਚ ਉਨ੍ਹਾਂ ਨੂੰ ਇਕ ਦਿਨ ਤੋਂ ਵੱਧ ਨਹੀਂ ਲੱਗਣਾ ਚਾਹੀਦਾ—ਕਿਉਂਕਿ ਮਹਿੰਦਰਗਿਰੀ ਪਿਛੋਂ ਰਸਤੇ ਵਿਚ ਹੋਰ ਕੋਈ ਪੜਾਅ ਨਹੀਂ ਸੀ। ਇਸ ਲਈ ਉਨ੍ਹਾਂ ਨੇ ਹਰ ਹਾਲਤ ਵਿਚ ਸ਼ਾਮ ਤੋਂ ਪਹਿਲਾਂ ਛਤ੍ਰਦਵਾਰ ਘਾਟੀ ਤੱਕ ਪਹੁੰਚਣਾ ਹੀ ਸੀ। ਉਸ ਸਮੇਂ ਰਾਮਚੰਦਰ ਦੇਵ ਸੈਨਾ ਨਾਲ ਅੱਗੇ ਵਧ ਰਹੇ ਸਨ।

ਹੋਰ ਕੁਝ ਪਲਾਂ ਤੱਕ ਸਵੇਰ ਦੇ ਸੂਰਜ ਦੀਆਂ ਕਿਰਨਾਂ ਨਾਲ ਰਿਸ਼ੀਕੁਲਿਆ ਦੇ ਨੀਲੇ ਪਾਣੀ ਚਮਕ ਉੱਠਣਗੇ। ਉਸ ਮਗਰੋਂ ਗੰਜਾ...ਉਸ ਪਿਛੋਂ ਛਤ੍ਰਦਵਾਰ...ਤੇ ਉਸ ਤੋਂ ਬਾਅਦ...।

ਰਿਸ਼ੀਕੁਲਿਆ ਦੇ ਦੱਖਣੀ ਪਾਸੇ ਫੈਲੇ ਕੰਢੇ ਤੇ ਰਾਮਚੰਦਰ ਦੇਵ ਅਚਾਨਕ ਸਤੰਭ ਬਣ ਕੇ ਖੜ੍ਹ ਗਏ। ਪੂਰਬ ਦੀ ਚਮਕੀਲੀ ਲੁਭਾਉਣੀ ਪਿੱਠਭੂਮੀ ਤੇ ਹੌਲੀ ਹੌਲੀ ਚੱਲ ਰਹੀ ਹਵਾ ਨਾਲ ਲਹਿਰਾਂ ਉੱਠ ਰਹੀਆਂ ਸਨ। ਧਿਆਨ ਨਾਲ ਦੇਖਿਆਂ ਲਗਦਾ ਸੀ ਜਿਵੇਂ ਚਾਂਦੀ ਦੇ ਛੱਲੇ ਹੋਣ। ਰਿਸ਼ੀਕੁਲਿਆ ਦੇ ਉੱਤਰੀ ਪਾਸੇ ਇੰਜ ਲਗਦਾ ਸੀ ਜਿਵੇਂ ਅੱਧੇ-ਚੰਦ ਦੇ ਦ੍ਰਿਸ਼ ਦੀ ਰਚਨਾ ਕੀਤੀ ਹੋਵੇ।

ਕੌਣ ਹੋ ਸਕਦੇ ਹਨ ਇਹ? ਕੀ ਤਕੀਖਾਂ ਦੀ ਸੈਨਾ ਛਤ੍ਰਦਵਾਰ ਕਾਬਜ਼ ਕਰਕੇ ਦੱਖਣ ਵੱਲ ਵਧ ਰਹੀ ਹੈ? ਬਕਸ਼ੀ-ਵੇਣੂ ਭ੍ਰਮਰਵਰ ਦੀ ਲੜਾਈ ਵਿਚ ਹਾਰ ਗਏ ਹਨ? ਗੰਜਾਗੜ੍ਹ ਦੇ ਮਾਨਸਿੰਘ ਨੇ ਕੀ ਮੁਕਾਬਲਾ ਨਹੀਂ ਕੀਤਾ? ਰਾਮਚੰਦਰ ਦੇਵ ਦੇ ਪ੍ਰਤੀ ਰੱਖਿਆ ਦੇ ਸਾਰੇ ਖ਼ਿਆਲ ਕੀ ਰੇਤ ਦੇ ਮਹਿਲ ਵਾਂਗ ਢਹਿ ਢੇਰੀ ਹੋ ਜਾਣਗੇ?

ਇਕ ਪੈਦਲ ਫ਼ੌਜੀ ਅਚਾਨਕ ਚੀਕਿਆ—"ਇਹ ਫ਼ੌਜ ਬਕਸੀ ਸਾਮੰਤ ਦੀ ਹੈ। ਮੁਗਲਾਂ ਦੀ ਹੁੰਦੀ ਤਾਂ ਸਾਰੇ ਝੰਡੇ ਹਰੇ ਹੁੰਦੇ...ਪਰ ਇਹ ਗੇਰੂਏ ਹਨ?"

ਪ੍ਰਦੇਸ ਦੇ ਅੱਧੇ ਇਲਾਕੇ ਵਿਚ ਬਕਸੀ ਵੇਣੂ ਭ੍ਰਮਰਵਰ ਦੀ ਫ਼ੌਜ ਗੇਰੂਏ ਝੰਡੇ ਲਹਿਰਾ ਰਹੀ ਸੀ। ਉਨ੍ਹਾਂ ਨੂੰ ਦੇਖ ਕੇ ਪੈਦਲ ਫ਼ੌਜ ਦਾ ਬਲ ਤੇ ਜੋਸ਼ ਜਿਵੇਂ ਪਰਤ ਆਇਆ। ਪਰ ਰਾਮਚੰਦਰ ਦੇਵ ਅਸਪਸ਼ਟ ਆਵਾਜ਼ ਵਿਚ ਬੋਲਣ ਲੱਗੇ। ਸਵੇਰ ਦੇ ਮੱਧਮ ਚਾਨਣ ਵਿਚ ਬਕਸੀ ਦੇ ਝੰਡੇ ਜਿਵੇਂ ਰਾਮਚੰਦਰ ਦੇਵ ਦੀ ਹਾਰ ਨੂੰ ਹੀ ਘੋਸ਼ਿਤ ਕਰ ਰਹੇ ਸਨ।

ਬਕਸੀ ਛਤ੍ਰਦਵਾਰ ਛੱਡ ਕੇ ਇੱਥੇ ਕੀ ਕਰਨ ਆਏ ਹਨ? ਮਾਲੁਦ ਦੇ ਜਰਨੈਲ ਨੇ ਇਸ ਮੌਕੇ ਦਾ ਲਾਭ ਉਠਾਉਂਦੇ ਹੋਏ ਛਤ੍ਰਦਵਾਰ ਦੀ ਘਾਟੀ ਤੇ ਅਧਿਕਾਰ ਜਮਾ ਕੇ

ਕੀ ਇਸ ਨੂੰ ਛੱਡ ਦਿੱਤਾ ਹੋਵੇਗਾ ? ਰਾਜਪੁਰ ਪ੍ਰਾਂਤ ਵਿਚ ਚਿਕਾਕੋਲ ਫ਼ੌਜਾਂ ਨੂੰ ਵੀ ਰੋਕਣਾ ਸੰਭਵ ਨਹੀਂ ਹੈ। ਚਿਕਾਕੋਲ ਦੇ ਸੈਨਿਕ ਭਾਵੇਂ ਕਿੰਨੀ ਵੀ ਗਿਣਤੀ ਵਿਚ ਕਿਉਂ ਨਾ ਹੋਣ, ਉਨ੍ਹਾਂ ਨੇ ਚਾਹੇ ਕਿੰਨੀ ਵੀ ਤਿਆਰੀ ਕਿਉਂ ਨਾ ਕੀਤੀ ਹੋਵੇ। ਫਿਰ ਵੀ ਉਨ੍ਹਾਂ ਨੂੰ ਛਤ੍ਰਦਵਾਰ ਘਾਟੀ ਤੇ ਰੋਕਿਆ ਜਾ ਸਕਦਾ ਸੀ। ਪਰ ਇੱਥੇ ਰਾਜਪੁਰ ਦੇ ਇਸ ਨਿੱਕੇ ਜਿਹੇ ਪ੍ਰਾਂਤ ਵਿਚ ਰਾਮਚੰਦਰ ਦੇਵ ਦੀ ਸੈਨਾ ਰੂੰ ਦੇ ਫੰਭਿਆਂ ਵਾਂਗ ਉਡ ਜਾਣ ਵਿਚ ਦੇਰ ਨਹੀਂ ਲੱਗੇਗੀ।

ਹੁਣ ਗੰਜਾਗੜ੍ਹ ਹੀ ਆਤਮ-ਰਖਿਆ ਲਈ ਇਕੋ ਥਾਂ ਹੈ। ਉਥੋਂ ਜੇ ਕਿਸੇ ਤਰ੍ਹਾਂ ਵਾਣਪੁਰ ਦੇ ਗੋਬਿੰਦ ਹਰਿਚੰਦਰ ਨਾਲ ਗੱਲ ਹੋ ਸਕਦੀ ਤਾਂ ਸ਼ਾਇਦ ਚਿਕਾਕੋਲ ਫ਼ੌਜ ਨੂੰ ਰੋਕਣਾ ਵੀ ਸੰਭਵ ਹੋ ਜਾਂਦਾ। ਰਾਮਚੰਦਰ ਦੇਵ 'ਜੈ ਜਗਨਨਾਥ' ਦੇ ਨਾਅਰੇ ਮਾਰਦੇ ਹੋਏ ਰਾਜਪੁਰ ਪ੍ਰਾਂਤ ਵੱਲ ਘੋੜਾ ਦੌੜਾਂਦੇ ਹੋਏ ਚਲੇ ਗਏ।

ਰਾਮਚੰਦਰ ਦੇਵ ਦਾ ਸਵਾਗਤ ਕਰਨ ਲਈ ਉਨ੍ਹਾਂ ਤੋਂ ਉਲਟ ਦਿਸ਼ਾ ਵਿਚੋਂ ਘੋੜੇ ਤੇ ਬਕਸੀ ਵੇਣੂ ਭ੍ਰਮਰਵਰ ਆ ਰਹੇ ਸਨ। ਰਾਮਚੰਦਰ ਦੇਵ ਨੇ ਵਿਚੋਂ ਹੀ ਬਕਸੀ ਦੇ ਘੋੜੇ ਦੀ ਲਗਾਮ ਪਕੜ ਕੇ ਉਸ ਨੂੰ ਰੋਕਿਆ। ਅਚਾਨਕ ਘੋੜੇ ਦੇ ਰੁਕ ਜਾਣ ਨਾਲ ਬਕਸੀ ਕੁਝ ਅਗਾਹਾਂ ਨੂੰ ਝੁਕ ਗਏ।

ਰਾਮਚੰਦਰ ਦੇਵ ਨੇ ਪੁੱਛਿਆ—"ਇਹ ਤੂੰ ਕੀ ਕੀਤਾ ਬਕਸੀ ? ਛਤ੍ਰਦਵਾਰ ਘਾਟੀ ਨੂੰ ਬਗ਼ੈਰ ਲੜਾਈ ਕੀਤੇ ਹੀ ਮਾਲੁਦ ਜਰਨੈਲ ਦੇ ਹੱਥ ਸੌਂਪ ਆਏ, ਹੁਣ ਪਿਛਿਓਂ ਚਿਕਾਕੋਲ ਜਰਨੈਲ ਵੀਹ ਹਜ਼ਾਰ ਦਾ ਲਸ਼ਕਰ ਲੈ ਕੇ ਵਧਿਆ ਆ ਰਿਹਾ ਹੈ। ਇਸ ਅਥਾਹ ਮੁਗ਼ਲ ਸ਼ਕਤੀ ਨੂੰ ਕੀ ਤੂੰ ਰੋਕ ਸਕੇਂਗਾ ?"

ਬਕਸੀ ਨੇ ਛੇਤੀ ਨਾਲ ਕੁਝ ਵੀ ਨਾ ਕਿਹਾ—ਉਸ ਨੇ ਰਾਮਚੰਦਰ ਦੇਵ ਵਲ ਸਿੱਧਾ ਦੇਖਣ ਦਾ ਨੈਤਿਕ ਸਾਹਸ ਵੀ ਨਾ ਕੀਤਾ।

ਘੋਰ ਵਿਸ਼ਵਾਸਘਾਤਕ ਦਾ, ਚਾਹੇ ਉਹ ਕਿੰਨਾ ਵੀ ਕ੍ਰੋਧੀ ਕਿਉਂ ਨਾ ਹੋਵੇ, ਸ਼ਾਂਤ ਤੇ ਸਰਲ-ਸੁਭਾ ਮਾਲਕ ਨੂੰ ਸਾਹਮਣੇ ਦੇਖ ਕੇ, ਗਲ ਤਾਂ ਖ਼ੁਦ ਹੀ ਰੁਕ ਜਾਏਗਾ। ਉਹ ਜਵਾਬ ਦੇਣ ਵਿਚ ਭਾਵੇਂ ਕੰਨੀ ਜ਼ਰੂਰ ਕਤਰਾਏਗਾ। ਨਜ਼ਰਾਂ ਆਪਣੇ ਆਪ ਹੀ ਨੀਵੀਆਂ ਪੈ ਜਾਣਗੀਆਂ। ਬਕਸੀ ਦੀ ਉਸ ਵਕਤ ਅਜੇਹੀ ਹੀ ਹਾਲਤ ਸੀ।

ਰਾਮਚੰਦਰ ਦੇਵ ਨੇ ਫਿਰ ਦੁਖੀ ਆਵਾਜ਼ ਵਿਚ ਕਿਹਾ—"ਇਹ ਤੂੰ ਕੀ ਕੀਤਾ ਬਕਸੀ ?"

ਬਕਸੀ ਦੇ ਰੁੱਖੇ ਚਿਹਰੇ ਦੀਆਂ ਰੇਖਾਵਾਂ ਕਠੋਰ ਨਜ਼ਰ ਆਉਣ ਲੱਗੀਆਂ। ਹਥੇਲੀ ਜਿਹਾ ਸਾਫ਼ ਸਿਰ, ਤੇ ਮੱਥੇ ਹੇਠ ਗਹਿਰੀਆਂ ਅੱਖਾਂ ਸਿਤਾਰੇ ਵਾਂਗ ਚਮਕ ਉੱਠੀਆਂ। ਪਰ ਪਲ-ਛਿਣ ਵਿਚ ਹੀ ਉਹ ਸ਼ਾਂਤ ਹੋ ਗਏ। ਖ਼ੁਦ ਤੇ ਕਾਬੂ ਪਾਉਂਦੇ ਹੋਏ ਉਹ ਵਸ 'ਚ ਰਹਿ ਕੇ ਸੁਲਝੀ ਆਵਾਜ਼ ਵਿਚ ਬੋਲੇ—"ਦੋਨੋਂ ਪਾਸਿਓਂ ਵਾਰ ਹੋਣ ਤਾਂ ਕੀ ਬਚ ਕੇ ਨਿਕਲ ਸਕਦੇ ?"

ਪਰ ਕੀ ਬਕਸੀ ਪਹਿਲਾਂ ਵਾਲੀਆਂ ਬਣਾਈਆਂ ਸੁਪਨ-ਕਲਪਿਤ ਯੋਜਨਾਵਾਂ ਤੇ ਦਾਉ ਪੇਚਾਂ ਨੂੰ ਭੁਲ ਗਏ ? ਘਾਟ ਦੇ ਉੱਤਰੀ ਪਾਸੇ ਜਿਹੜੀਆਂ ਤੋਪਾਂ ਬੀੜੀਆਂ ਗਈਆਂ ਸਨ, ਉਹ ਚਿਲਿਕਾ ਤੱਟ ਤੋਂ ਉਪਰ ਉੱਠਦੀ ਮਾਲੁਦ ਜਰਨੈਲ ਦੀ ਸੈਨਾ ਨੂੰ

ਉਸੇ ਵਕਤ ਤਹਿਸ਼-ਨਹਿਸ਼ ਕਰ ਦਿੰਦੀਆਂ। ਘਾਟੀ ਦੇ ਪਿੱਛੇ ਚਿਲਿਕਾ ਤੱਟ ਤੇ ਤੀਰਅੰਦਾਜ਼ ਸੈਨਕ ਤਿਆਰ ਬੈਠੇ ਸਨ। ਇਸ ਲਈ ਛਤ੍ਰਦਵਾਰ ਘਾਟੀ ਦੀ ਸੀਮਾਂ ਤੇ ਪੈਰ ਰੱਖਣਾ ਵੀ ਮਾਲੁਦ ਦੇ ਜ਼ਰਨੈਲ ਲਈ ਸੰਭਵ ਨਹੀਂ ਸੀ।

ਰਾਮਚੰਦਰ ਸਮਝ ਗਏ ਕਿ ਇਸ ਨਾਲ ਬਹਿਸ ਕੀਤਿਆਂ ਕੋਈ ਲਾਭ ਨਹੀਂ ਹੋਣਾ। ਪਰ ਬਕਸੀ ਦੀ ਆਵਾਜ਼ ਵਿਚ ਨਿਡਰਤਾ ਸੀ। ਉਹ ਕਹਿ ਰਹੇ ਸਨ— "ਛਾਮੂ*, ਤੁਸੀਂ ਚਿੰਤਾ ਨਾ ਕਰੋ। ਇਸ ਰਾਜਪੁਰ ਤੋਂ ਵੀ ਅਸੀਂ ਚਿਕਾਕੋਲ ਦੀ ਫ਼ੌਜ ਨੂੰ ਮਾਰ ਭਜਾ ਸਕਦੇ ਹਾਂ। ਸਾਡੇ ਪਿੱਛੇ-ਪਿੱਛੇ ਗੰਜਾਗੜ੍ਹ ਦੇ ਕ੍ਰਿਪਾਸਿੰਧੂ ਮਾਨਸਿੰਘ ਹਨ।"

ਡੁੱਬਦੇ ਨੂੰ ਤਿਨਕੇ ਦੇ ਸਹਾਰੇ ਵਾਂਗ ਗੰਜਾਗੜ੍ਹ ਦੇ ਕ੍ਰਿਪਾਸਿੰਧੂ ਮਾਨਸਿੰਘ ਦਾ ਨਾਂ ਸੁਣ ਰਾਮਚੰਦਰ ਦੇਵ ਦੀ ਉਮੀਦ ਪਰਤੀ। ਅਤੀਤ ਵਿਚ ਗੰਜਾਗੜ੍ਹ ਨੇ ਅਨੇਕਾਂ ਮੁਸੀਬਤਾਂ ਨੂੰ ਸਾਹਸ ਨਾਲ ਟਾਲਿਆ ਹੈ। ਕ੍ਰਿਪਾਸਿੰਧੂ ਮਾਨਸਿੰਘ ਚਾਹੁਣ ਤਾਂ ਚਿਕਾਕੋਲ ਦੇ ਸੈਨਕਾਂ ਨੂੰ ਰਿਸ਼ੀਕੁਲਿਆ ਦੇ ਪਾਰ ਹੀ ਰੋਕ ਕੇ ਰੱਖ ਸਕਦੇ ਹਨ।

ਰਾਮਚੰਦਰ ਦੇਵ ਨੇ ਹੁਕਮ ਦਿੱਤਾ..."ਤੁਸੀਂ ਰਿਸ਼ੀਕੁਲਿਆ ਉੱਤਰੀ ਪਾਸੇ ਫ਼ੌਜ ਤਿਆਰ ਰੱਖੋ ਬਕਸੀ...ਮੈਂ ਗੰਜਾਗੜ੍ਹ ਚਲਦਾ ਹਾਂ।" ਫਿਰ ਉਨ੍ਹਾਂ ਨੇ ਗੰਜਾਗੜ੍ਹ ਵੱਲ ਘੋੜਾ ਦੌੜਾਇਆ। ਦੂਸਰੇ ਫ਼ੌਜੀ ਰਿਸ਼ੀਕੁਲਿਆ ਦੇ ਉੱਤਰੀ ਪਾਸੇ ਦੀ ਰੱਖਿਆ ਲਈ ਠਹਿਰ ਗਏ। ਦੂਰ ਉੱਠਦੀ ਧੂੜ ਵਿਚ ਰਾਮਚੰਦਰ ਦੇਵ ਨੂੰ ਛੁਪਦੇ ਦੇਖ ਕੇ ਬਕਸੀ ਦੇ ਸਖ਼ਤ ਚਿਹਰੇ ਤੇ ਚਲਾਕ ਮੁਸਕਾਨ ਫੈਲ ਗਈ...ਜਿਹੜੀ ਭਰਵਟਿਆਂ ਵਿਚ ਜਜ਼ਬ ਹੁੰਦੀ ਗਈ।

ਸਿਰ ਉੱਤੇ ਭਰ ਜੇਠ ਦੀ ਧੁੱਪ ਉਸ ਵਕਤ ਅੱਗ ਬਰਸਾ ਰਹੀ ਸੀ। ਨਿੱਕੇ ਜਿਹੇ ਪ੍ਰਾਂਤ ਵਿਚ ਦੁਮੇਲ ਤੱਕ ਮਿਰਗ-ਤ੍ਰਿਸ਼ਨਾ ਨੀਲੇ ਸੱਖਣੇ ਆਸਮਾਨ ਨੂੰ ਝਿਲਮਿਲਾ ਰਹੀ ਸੀ।

## 3

ਰਾਮਚੰਦਰ ਦੇਵ ਨੇ ਬਸਾਤ ਤੇ ਸਾਰੇ ਸ਼ਤਰੰਜ ਦੇ ਮੁਹਰਿਆਂ ਨੂੰ ਇੱਧਰ ਉੱਧਰ ਫਿਰ ਤੋਂ ਵਿਖੇਰ ਦਿੱਤਾ। ਇਕ ਗਹਿਰੇ ਪੀੜਤ ਘਾਉ ਨੂੰ ਜਿਵੇਂ ਫਿਰ ਕਿਸੇ ਨੇ ਚੋਟ ਮਾਰ ਦਿੱਤੀ ਹੋਵੇ...।

ਰਾਮਚੰਦਰ ਦੇਵ ਨੇ ਚੀਕ ਕੇ ਕਿਹਾ..."ਕੌਣ ਹੈ...ਚੌਂਕੀਦਾਰ!" ਖ਼ਾਲੀ ਕਮਰਾ ਰਾਮਚੰਦਰ ਦੇਵ ਦੀ ਚੀਕ ਨੂੰ ਵਾਪਸ ਪਰਤਾ ਕੇ ਸ਼ਾਂਤ ਹੋ ਗਿਆ।...ਅੱਜ ਲੋਧੂ

---

* ਰਾਜੇ ਪ੍ਰਤੀ ਸਤਿਕਾਰ ਵਾਲਾ ਸੰਬੋਧਨ।

ਮੀਆਂ ਖ਼ਲੀਫ਼ਾ ਨੂੰ ਵੀ ਦੇਰ ਹੋ ਰਹੀ ਹੈ। ਉਹ ਜੇ ਆਇਆ ਹੁੰਦਾ ਤਾਂ ਇਕ ਦੋ ਬਾਜ਼ੀਆਂ ਉਸ ਨਾਲ ਲਾ ਲੈਣ ਨਾਲ ਇਹ ਪੀੜਤ ਯਾਦਾਂ ਅਤੇ ਪ੍ਰਾਸ਼ਚਿਤ ਭੁਲਾਇਆ ਜਾ ਸਕਦਾ ਸੀ। ਰਾਮਚੰਦਰ ਦੇਵ ਫਿਰ ਤੋਂ ਸ਼ਤਰੰਜ ਦੇ ਮੁਹਰੇ ਸਜਾਣ ਲੱਗੇ।

ਹੁਣ ਇਕ ਸਿਪਾਹੀ ਦੇ ਸਾਹਮਣੇ ਰਾਜਾ ਹੈ। ਰਾਜਾ ਇਸ ਤੋਂ ਕਿਵੇਂ ਬਚੇਗਾ ? ਆਪਣਾ ਘੋੜਾ ਵੀ ਅਚੱਲ ਹੈ। ਰਾਮਚੰਦਰ ਦੇਵ ਦੀਆਂ ਅੱਖਾਂ ਅੱਗੇ ਉਸੇ ਦਿਨ ਵਾਲਾ ਅੰਤਾਂ ਦਾ ਦੁਖੀ ਦ੍ਰਿਸ਼ ਘੁੰਮ ਗਿਆ।

ਉਸ ਦਿਨ ਗੰਜਾਗੜ੍ਹ ਵੀ ਇਸੇ ਤਰ੍ਹਾਂ ਅਚੱਲ ਹੋ ਗਿਆ ਸੀ। ਰਾਮਚੰਦਰ ਦੇਵ ਸਾਹਮਣੇ ਤੋਂ ਆਉਣ ਵਾਲੇ ਦੁਸ਼ਮਣਾਂ ਨਾਲ ਲੜਨ ਲਈ ਨਿਕਲੇ ਸਨ, ਪਰ ਘਰ ਦੇ ਹੀ ਦੁਸ਼ਮਣਾਂ ਨਾਲ ਲੜਨ ਦੀ ਤਾਕਤ ਉਨ੍ਹਾਂ ਵਿਚ ਨਹੀਂ ਸੀ। ਫਿਰ ਉਨ੍ਹਾਂ ਨੇ ਮਾਨਸਿੰਘ ਨੂੰ ਭਰੇ ਗਲੇ ਨਾਲ ਕਿਹਾ ਸੀ..."ਭਾਈ, ਮਾਣ-ਮੱਤੇ ਮਾਨਸਿੰਘ ਇਸ ਸਮੇਂ ਤਾਂ ਤੂੰ ਹੀ ਇਕ ਮਾਤਰ ਸਹਾਰਾ ਏਂ। ਹੋਰ ਕਿਸ ਤੇ ਵਿਸ਼ਵਾਸ਼ ਕਰਾਂ। ਸਿੰਘਾਸਣ ਦੀ ਗੱਲ ਛੱਡੋ। ਅੱਜ ਦੀ ਲੜਾਈ ਮੁਗ਼ਲਾਂ ਤੋਂ ਜਗਨਨਾਥ ਨੂੰ ਛੁਡਾਣ ਲਈ ਲੜੀ ਜਾ ਰਹੀ ਹੈ। ਖੋਰਧਾ ਦਾ ਰਾਜ-ਪਰਿਵਾਰ ਖ਼ਤਮ ਹੋ ਜਾਵੇ ਤਾਂ ਮੈਨੂੰ ਦੁਖ ਨਹੀਂ ਹੋਵੇਗਾ ਪਰ ਜਿਸ ਜੀਵਨ ਦਾਤਾ ਜਗਨਨਾਥ ਦੇ ਨਿੱਡਰ-ਝੰਡੇ ਹੇਠ ਉੜੀਸਾ ਦੇ ਬੱਚੇ, ਬ੍ਰਿਧ ਤੇ ਇਸਤ੍ਰੀਆਂ ਪਲੀਆਂ ਤੇ ਸੁਰੱਖਿਅਤ ਹਨ, ਅਤੇ ਜੋ ਹਿੰਦੂ ਜਗਤ ਦੇ ਚੋਟੀ ਦੇ ਰਤਨ ਦੇ ਰੂਪ ਵਿਚ ਬਿਰਾਜਮਾਨ ਹਨ, ਕੀ ਉਨ੍ਹਾਂ ਦਾ ਮਾਣ ਨਹੀਂ ਰਖੋਗੇ ਮਾਨਸਿੰਘ ?"

ਪਰ ਮਾਨਸਿੰਘ ਨੇ ਨਿਰਾਦਰ ਤੇ ਬੇਰੁਖੀ ਨਾਲ ਰਾਮਚੰਦਰ ਦੇ ਸਾਹਮਣੇ ਹੀ ਗੰਜਾਗੜ੍ਹ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਦਿੱਤੇ। ਜ਼ਖ਼ਮ ਤੇ ਲੂਣ ਛਿੜਕਣ ਵਾਂਗ ਰਾਮਚੰਦਰ ਦੇਵ ਦੀਆਂ ਦੁਖੀ ਅੱਖਾਂ ਸਾਹਵੇਂ ਗੰਜਾਗੜ੍ਹ ਉੱਤੇ ਮਾਨਸਿੰਘ ਤਾਂ ਮੁਗ਼ਲਾਂ ਦੀ ਦੋਸਤੀ ਦਾ ਸਫ਼ੈਦ ਝੰਡਾ ਲਹਿਰਾਉਣ ਲੱਗਾ। ਅਸਫ਼ਲ, ਬੇਅਰਥ, ਤੇ ਬਿਨ-ਕਿਆਸੇ ਰੋਸ ਨਾਲ ਰਾਮਚੰਦਰ ਦੇਵ ਦਾ ਸਰੀਰ ਕੰਬਣ ਲੱਗਿਆ। ਮਨੁੱਖ ਦੀ ਜ਼ਿੰਦਗੀ ਵਿਚ ਅਜਿਹਾ ਸਮਾਂ ਵੀ ਆਉਂਦਾ ਹੈ ਜਦੋਂ ਉਸ ਦੀ ਸਮੁੱਚੀ ਸ਼ਕਤੀ, ਵਿਲੱਖਣਤਾ ਤੇ ਪ੍ਰਭੁਸਤਾ ਕਿਸੇ ਦੁਸ਼ਟ ਤਾਕਤ ਅੱਗੇ ਝੁਕ ਜਾਂਦੀ ਹੈ ਅਤੇ ਨੀਚ ਛੜਯੰਤਰਾਂ ਵਿਚ ਕੁਚਲੇ ਪਾਣੀ ਦੇ ਬੁਲਬੁਲੇ ਵਾਂਗ ਲੀਨ ਹੋ ਜਾਂਦੀ ਹੈ। ਅਜਲ ਵਿਚ ਨਫ਼ਰਤ ਭਰੇ ਛਿਣ ਵਿਚ ਮਨੁੱਖ ਇਹੋ ਸੋਚਣ ਲਗਦਾ ਹੈ, ਜਿਵੇਂ ਕਿ ਉਹ ਕਿਸੇ ਅਦਿਖ ਸਰਾਪ ਦੀ ਤਲਖ਼ੀ ਨਾਲ ਸੰਪੂਰਨ ਰੂਪ ਵਿਚ ਮਜਬੂਰ ਤੇ ਘਟੀਆ ਬਣਦਾ ਜਾ ਰਿਹਾ ਹੋਵੇ। ਉਸ ਵਕਤ ਬਾਲਮੀਕ ਵੀ ਪਹਾੜੀ ਜਾਨਵਰਾਂ ਨਾਲ ਚੋਲ ਕਰਦਾ ਹੈ ਤੇ ਕੀੜੀ ਦੀ ਵੀ ਹਾਥੀ ਨਾਲ ਤੁਲਨਾ ਕੀਤੀ ਜਾਂਦੀ ਹੈ। ਗੰਜਾਗੜ੍ਹ ਦੇ ਸ਼ੇਰ-ਦਵਾਰ ਤੇ ਰਾਮਚੰਦਰ ਦੇਵ ਦੀ ਜ਼ਿੰਦਗੀ ਵਿਚ ਵੀ ਅਜੇਹਾ ਹੀ ਇਕ ਨਫ਼ਰਤ ਭਰਿਆ ਪਲ ਆਇਆ ਸੀ।

ਰਾਮਚੰਦਰ ਦੇਵ ਨੇ ਦੁਖੀ ਨਜ਼ਰਾਂ ਨਾਲ ਡਰਾਉਣੇ ਆਸਮਾਨ ਨੂੰ ਦੇਖਿਆ। ਵਿਸ਼ਵਾਸਘਾਤ ਤੇ ਮਿੱਤਰ-ਧਰੋਹ ਮਿਲ ਕੇ ਜਿਵੇਂ ਉਨ੍ਹਾਂ ਦਾ ਨਾਸ਼ ਕਰ ਦੇਣ ਲਈ

ਹਜ਼ਾਰਾਂ ਅੱਖਾਂ ਨਾਲ ਘੂਰ ਰਹੇ ਸਨ। "ਨਿਰਆਸਰਾ ਮਾਂ, ਹੇ ਜਹਾਨ ਦੇ ਰਖਵਾਲੇ", ਰਾਮਚੰਦਰ ਦੇਵ ਦੇ ਭਰੇ ਗਲੇ 'ਚੋਂ ਆਵਾਜ਼ ਆਈ।

ਹੋਰ ਉਡੀਕ ਕਰਨ ਦਾ ਵਕਤ ਨਹੀਂ ਸੀ। ਚਿਲਿਕਾ ਤੋਂ ਹੋ ਕੇ ਕਿਸੇ ਤਰ੍ਹਾਂ ਹੀ ਬਾਣਪੁਰ ਪਹੁੰਚ ਜਾਣ ਤਾਂ......।

ਰਾਮਚੰਦਰ ਦੇਵ ਰਿਸ਼ੀਕੁਲਿਆ ਨਦੀ ਦੇ ਸੱਜੇ ਪਾਸੇ ਮੁੜ ਕੇ ਇਕ ਨਾਗਦੰਤੀ ਜੰਗਲ ਨੂੰ ਪਾਰ ਕਰਦਾ ਹੋਇਆ ਚਿਲਿਕਾ ਵੱਲ ਵਧਣ ਲੱਗਾ।

ਪਿਛਲੇ ਸਾਲ ਕਾਲ ਪਿਆ ਸੀ ਇਸ ਸਾਲ ਵੀ ਸੋਕਾ ਪਵੇਗਾ। ਜੇਠ ਦਾ ਮਹੀਨਾ ਖ਼ਤਮ ਹੋਣ ਤੇ ਆ ਗਿਆ ਹੈ ਪਰ ਅਜੇ ਤੱਕ ਮਿੱਟੀ ਗਿੱਲੀ ਨਹੀਂ ਹੋਈ। ਸਾਰੇ ਖੇਤ ਦਰਾੜਾਂ ਵਾਲੇ ਮੈਦਾਨ ਬਣੇ ਪਏ ਹਨ। ਹਲ ਵੀ ਨਹੀਂ ਚੱਲ ਸਕਦਾ। ਜਿੱਧਰ ਦੇਖੋ ਤੇਜ ਧੁੱਪ ਤੇ ਮਰੀਚਕਾ ਹੀ ਮਰੀਚਕਾ ਨਜ਼ਰ ਆ ਰਹੀ ਹੈ। ਪਿਆਸੇ ਡੰਗਰਾਂ ਦੇ ਝੁੰਡ ਸੁੱਕੀ ਮਿੱਟੀ ਨੂੰ ਹੀ ਸੁੰਘਦੇ ਇਧਰ ਉਧਰ ਘੁੰਮ ਰਹੇ ਸਨ। ਘਾਹ ਜਾਂ ਪੱਤਾ ਸਮਝ ਕੇ ਜਿਧਰ ਵੀ ਉਹ ਮੂੰਹ ਮੋੜਦੇ ਉਧਰ ਹੀ ਉਨ੍ਹਾਂ ਨੂੰ ਮਿੱਟੀ ਹੀ ਮਿੱਟੀ ਮਿਲਦੀ।

ਦੂਜੇ ਪਾਸੇ ਲੂਣ ਦੀਆਂ ਕਿਆਰੀਆਂ ਵੀ ਖ਼ਾਲੀ ਪਈਆਂ ਸਨ। ਇਕ ਵਕਤ ਸੀ ਜਦੋਂ ਇਥੇ ਬਹੁਤ ਮਜ਼ਦੂਰ ਤੇ ਮਾਝੀ ਕੰਮ ਕਰਦੇ ਸਨ। ਇਹ ਲੂਣ ਉਤਪਾਦਨ ਮਸ਼ਹੂਰ ਇਲਾਕਿਆਂ ਵਿਚੋਂ ਇਕ ਸਨ। ਕਿਸ਼ਤੀਆਂ ਦੇ ਬੇੜਿਆਂ ਰਾਹੀਂ ਇਥੋਂ ਪਿਪਲੀ, ਬਾਲੇਸ਼ਵਰ ਅਤੇ ਦੱਖਣ ਵਿਚ ਦੂਰ ਦੂਰ ਤੱਕ ਲੂਣ ਭੇਜਿਆ ਜਾਂਦਾ ਸੀ। ਗੰਜਾ ਦੇ ਨਮਕ ਵਪਾਰੀ ਇਨ੍ਹਾਂ ਨਮਕ ਦੀਆਂ ਕਿਆਰੀਆਂ ਤੋਂ ਸੋਨਾ ਕਮਾਉਂਦੇ ਸਨ। ਪਰ ਗੰਜਾਂ ਤੇ ਜਦ ਤੋਂ ਫ਼ਰੰਗੀਆਂ ਦਾ ਅਧਿਕਾਰ ਸਥਾਪਿਤ ਹੋਇਆ ਹੈ ਤਦ ਤੋਂ ਅਤੇ ਔਰੰਗਜ਼ੇਬ ਦੇ ਰਾਜ ਕਾਲ ਦੇ ਸਮੇਂ ਜਦ ਤੋਂ ਇਕਰਾਮਖਾਂ ਨੇ ਮਲੁਦ ਤੇ ਵਜਰਕੋਟ ਆਦਿ ਥਾਵਾਂ ਵਿਚ ਲੂਣ ਦੀਆਂ ਖਾਣਾਂ ਖੋਲ੍ਹੀਆਂ ਤਦ ਤੋਂ ਮੁਗ਼ਲਾਂ ਦੀ ਲੁੱਟ ਮਾਰ ਦੇ ਡਰੋਂ ਇਥੋਂ ਦਾ ਲੂਣ-ਕਾਰੋਬਾਰ ਪੂਰੀ ਤਰ੍ਹਾਂ ਬੰਦ ਹੀ ਹੋ ਗਿਆ ਸੀ। ਉਸ ਪਿਛੋਂ ਲੂਣ ਦਾ ਪਾਣੀ ਜਮ੍ਹਾ ਕਰਨ ਲਈ ਬਣਾਏ ਹੋਏ ਕਿਆਰੇ ਜ਼ਮੀਨ ਤੇ ਜ਼ਖ਼ਮਾਂ ਦੇ ਨਿਸ਼ਾਨਾਂ ਵਾਂਗ ਲੱਗ ਰਹੇ ਸਨ। ਨਮਕ ਉਤਪਾਦਨ ਲਈ ਬਣਾਏ ਗਏ ਚੁਲ੍ਹੇ ਤੇ ਹਾਂਡੀਆਂ ਸਭ ਪਾਸੇ ਟੁੱਟੇ ਤੇ ਖਿੰਡੇ ਪਏ ਸਨ ਤੇ ਉਹ ਇਲਾਕਾ ਸ਼ਮਸ਼ਾਮ ਭੂਮੀ ਵਾਂਗ ਲੱਗ ਰਿਹਾ ਸੀ।

ਮੁਸੀਬਤਾਂ ਮਾਰਿਆ ਜੀਵਨ ਮਹਾਮਾਰੀ ਦੇ ਵਰਣਨ ਵਾਂਗ ਉਹ ਪ੍ਰਾਂਤ, ਉਜਾੜ, ਤੇਜ ਗਰਮ ਇਲਾਕੇ ਵਿਚ ਦੂਰ ਮਾਰੂਥਲ ਦੇ ਪਾਰ ਝਾਊਂ ਦੇ ਜੰਗਲ ਵਿਚ ਚਿਲਿਕਾ ਦਾ ਗਹਿਰਾ ਪਾਣੀ ਜਿਵੇਂ ਰਾਮਚੰਦਰ ਦੇਵ ਨੂੰ ਇਸ਼ਾਰੇ ਕਰਕੇ ਬੁਲਾ ਰਿਹਾ ਸੀ। ਪਰ ਰਾਮਚੰਦਰ ਦੇਵ ਜਿੰਨਾ ਨਜ਼ਦੀਕ ਜਾ ਰਹੇ ਸਨ ਇਹ ਮਿਰਗ-ਤ੍ਰਿਸ਼ਨਾ ਉਨੀ ਹੀ ਦੂਰ ਹਟਦੀ ਜਾ ਰਹੀ ਸੀ।

ਰਾਮਚੰਦਰ ਦੇਵ ਉਸ ਤਪਦੀ ਧੁੱਪ ਵਿਚ ਕਿੱਥੇ ਜਾ ਰਹੇ ਸਨ, ਉਨ੍ਹਾਂ ਨੂੰ ਖ਼ੁਦ ਵੀ ਪਤਾ ਨਹੀਂ ਸੀ। ਉਨ੍ਹਾਂ ਦਾ ਖ਼ਿਆਲ ਸੀ ਕਿ ਚਿਲਿਕਾ ਤੱਟ ਤੇ ਕਿਸੇ ਸਾਮੰਤ ਦੇ

ਪਿੰਡ ਪਹੁੰਚ ਜਾਣ ਤਾਂ ਘੱਟੋ ਘੱਟ ਪਿੱਛਾ ਕਰ ਰਹੇ ਮੁਗ਼ਲ ਲਸ਼ਕਰ ਤੋਂ ਤਾਂ ਆਪਣੀ ਰੱਖਿਆ ਕੀਤੀ ਜਾ ਸਕੇਗੀ।

ਉਨ੍ਹਾਂ ਨੂੰ ਉਹ ਦਿਸ਼ਾਹੀਣ ਲੂਣ ਦੇ ਖੇਤਾਂ ਤੇ ਅਣਜਾਣ ਰੇਤੀਲੇ ਇਲਾਕਿਆਂ ਵਿਚ ਦੂਰ ਦਿਸ-ਹੱਦੇ ਤੇ ਇਕ ਛੋਟਾ ਜਿਹਾ ਪਿੰਡ ਦਿਖਾਈ ਦੇਣ ਲੱਗਿਆ। ਇਕ ਛੋਟੇ ਜਿਹੇ ਮੰਦਰ ਦੀ ਚੋਟੀ ਤੇ ਲੱਗਿਆ ਨੀਲਚੱਕਰ ਦੁਪਹਿਰ ਦੀ ਧੁੱਪ ਵਿਚ ਚਮਕ ਰਿਹਾ ਸੀ, ਪਰ ਨੀਲਚੱਕਰ ਉੱਤੇ ਝੰਡਾ ਨਹੀਂ ਸੀ।

ਉਹ ਮਾਲਕੁਦਾ ਪਿੰਡ ਹੈ। ਉਸ ਦੇ ਪਿੱਛੇ ਜਟਿਆ ਪਹਾੜ ਹਾਥੀ ਦੀ ਸੁੰਡ ਵਾਂਗ ਚਿਲਿਕਾ ਦੇ ਅੰਦਰ ਤੱਕ ਫੈਲਿਆ ਹੋਇਆ ਹੈ। ਰਾਮਚੰਦਰ ਦੇਵ ਨੂੰ ਯਾਦ ਆਇਆ ਕਿ ਇਸੇ ਥਾਂ ਜਗਨਨਾਥ ਨੇ ਗੁਪਤਵਾਸ ਕੀਤਾ ਸੀ। ਦਿੱਵਸਿੰਘ ਦੇਵ ਦੇ ਸੱਤਵੇਂ ਅੰਕ ਵਿਚ ਮੁਗਲਾਂ ਨੇ ਸ਼੍ਰੀ ਪ੍ਰਸ਼ੋਤਮ ਇਲਾਕੇ ਤੇ ਹਮਲਾ ਕੀਤਾ ਸੀ। ਅਤੀਤ ਵਿਚ ਵੀ ਜਗਨਨਾਥ ਨੇ ਦੱਖਣ ਵਿਚੋਂ ਜਦੋਂ ਵੀ ਥਾਂ ਬਦਲੀ ਕੀਤੀ ਤਾਂ ਇਸ ਥਾਂ ਹੀ ਠਹਿਰੇ। ਇਸ ਲਈ ਪਤਾ ਨਹੀਂ ਕਦੋਂ ਇਥੇ ਇਹ ਮੰਦਰ ਬਣਾਇਆ ਗਿਆ ਸੀ ਤੇ ਸੇਵਕਾਂ ਦੀ ਵਿਵਸਥਾ ਕਰਕੇ ਸਾਮੰਤਾਂ ਨੇ ਇਥੇ ਇਕ ਛੋਟੀ ਜਿਹੀ ਬਸਤੀ ਬਣਾਈ ਸੀ। ਦਿੱਵਸਿੰਘ ਦੇਵ ਦੇ ਸਮੇਂ ਤੋਂ ਮਗਰੋਂ ਹੁਣ ਤੱਕ ਜਗਨਨਾਥ ਤੇ ਕੋਈ ਮੁਸੀਬਤ ਨਹੀਂ ਸੀ ਪਈ ਇਸੇ ਲਈ ਸ਼ਾਇਦ ਇਹ ਮੰਦਰ ਸੁਰੱਖਿਅਤ ਰਹਿ ਗਿਆ ਸੀ। ਸੇਵਕ ਕਿਸੇ ਹੋਰ ਥਾਂ ਤੁਰ ਗਏ ਸਨ। ਹੋ ਸਕਦਾ ਹੈ ਉਨ੍ਹਾਂ ਦੇ ਘਰ ਤੂਫ਼ਾਨ ਨਾਲ ਗਿਰ ਕੇ ਚਿਲਿਕਾ ਦੇ ਰੇਤ ਵਿਚ ਹੀ ਦਫ਼ਨ ਹੋ ਗਏ ਹੋਣ, ਪਰ ਉਥੋਂ ਦੇ ਖੰਡਰ ਇਸ ਗੱਲ ਦੀ ਜਾਣਕਾਰੀ ਦੇ ਰਹੇ ਸਨ ਕਿ ਕਦੇ ਇੱਥੇ ਕੋਈ ਬਸਤੀ ਸੀ। ਸਰਦਾਰਾਂ ਦੇ ਮਕਾਨ ਵੀ ਹੁਣ ਹੌਲੀ ਹੌਲੀ ਨਸ਼ਟ ਹੋਣ ਲੱਗੇ ਸਨ। ਬਾਰਸ਼, ਤੂਫ਼ਾਨ ਤੇ ਮੁਰੰਮਤ ਤੋਂ ਬਗ਼ੈਰ ਢਹਿ ਕੇ ਉਹ ਸਾਰੇ ਮਕਾਨ ਮਰੇ ਪਏ ਹਾਥੀ ਵਾਂਗ ਲੱਗ ਰਹੇ ਸਨ। ਉਨ੍ਹਾਂ ਵਿਚੋਂ ਮੰਦਰ ਤੋਂ ਕੁਝ ਹਟ ਕੇ ਬਣੇ ਮਕਾਨ ਹੀ ਸਬੂਤੇ ਸਨ। ਜ਼ਿਆਦਾ ਤਰ ਜਗੀਰਦਾਰਾਂ ਦੇ ਪਿੰਡਾਂ ਦੀ ਇਹੀ ਹਾਲਤ ਸੀ। ਆਤਮ ਰੱਖਿਆ ਤੇ ਹਮਲਿਆਂ ਕਾਰਨ ਘਰਾਂ ਦੇ ਘਰ ਸੁੰਨੇ ਪਏ ਸਨ ਤੇ ਪਿੰਡਾਂ ਦੇ ਪਿੰਡ ਉੱਜੜ ਗਏ ਸਨ।

ਪਿੰਡ ਦਾ ਪਹਿਆ ਸੁੰਨਾ ਪਿਆ ਸੀ। ਚਿਲਿਕਾ ਤੋਂ ਆਉਂਦੀ ਪਾਗਲ ਹਵਾ ਦੀ ਅਵਾਜ਼ ਤੋਂ ਸਿਵਾ ਕੁਝ ਵੀ ਸੁਣਾਈ ਨਹੀਂ ਸੀ ਦਿੰਦਾ। ਰਾਮਚੰਦਰ ਦੇਵ ਉਸ ਵਕਤ ਪਿਆਸ ਨਾਲ ਨਿਢਾਲ ਸਨ। ਪਾਣੀ ਲਈ ਉਹ ਇਕ ਘਰ ਵਲ ਵਧੇ। ਘਰ ਦਾ ਬਾਹਰੀ ਦਰਵਾਜ਼ਾ ਖੁੱਲ੍ਹਾ ਸੀ। ਦੀਵਾਰਾਂ ਤੇ ਬਣੇ ਚਿੱਤਰ ਬਾਰਸ਼ ਤੇ ਸੰਭਾਲ ਦੀ ਘਾਟ ਕਾਰਨ ਨਾਲ ਥਾਂ ਥਾਂ ਤੋਂ ਟੁੱਟੇ ਹੋਏ ਸਨ। ਇਹ ਜ਼ਖਮਾਂ ਦੇ ਨਿਸ਼ਾਨ ਵਾਂਗ ਲੱਗ ਰਹੇ ਸਨ।

ਰਾਮਚੰਦਰ ਦੇਵ ਘੋੜੇ ਤੋਂ ਹੇਠ ਉਤਰੇ ਤੇ ਜ਼ੋਰ ਜ਼ੋਰ ਨਾਲ ਅਵਾਜ਼ਾਂ ਦੇਣ ਲੱਗੇ—
''ਪਾਣੀ ਦੇਉ ! ਘਰ ਵਿਚ ਹੈ ਕੋਈ ?''

ਪਰ ਜਦੋਂ ਅੰਦਰੋਂ ਕੋਈ ਜਵਾਬ ਨਾ ਆਇਆ ਤਾਂ ਉਹ ਬਰਾਂਡੇ ਵਿਚ ਆ ਗਏ।

ਅੰਦਰ ਇਕ ਕਮਜ਼ੋਰ ਬੁੱਢੀ ਜ਼ਮੀਨ ਤੇ ਪਈ ਪਤਾ ਨਹੀਂ ਕਿਸ ਨੂੰ ਗੁੱਸੇ ਨਾਲ ਕੋਸ ਰਹੀ ਸੀ।—"ਨੀ ਛੋਟੀ ਬਹੂ...ਮੂੰਹਜਲੀ, ਚੁੜੇਲ....ਹੱਟੇ ਕੱਟੇ ਜੁਆਨ ਬੇਟੇ ਨੂੰ ਖਾ ਗਈ...ਜਠਾਨੀਆਂ ਵੀ ਤੇਰੇ ਮੂੰਹ ਤੋਂ ਨਾ ਬਚੀਆਂ, ਆਖ਼ਰ ਬੁੱਢੇ ਸਹੁਰੇ ਨੂੰ ਵੀ ਖਾ ਗਈ। ਅਜੇ ਵੀ ਤੇਰਾ ਪੇਟ ਨਹੀਂ ਭਰਿਆ ਕਿ ਮੈਨੂੰ ਵੀ ਨੋਚ ਨੋਚ ਕੇ ਖਾਣ ਬੈਠ ਗਈ। ਮੈਨੂੰ ਤਾਂ ਜਮਦੂਤ ਨੇ ਵੀ ਛੱਡ ਦਿੱਤਾ ਹੈ ਤੂੰ ਕਿਵੇਂ ਖਾਏਂਗੀ—ਨੀ ਡੈਣ ...ਨਾਗਿਣ...! ਮਰੋ-ਮਰੋ ! ਮੋਇਆਂ ਨੂੰ ਮਨ੍ਹਾ ਕਰ ਰਹੀ ਸੀ ਕਿ ਲੜਾਈ ਵਿਚ ਨਾ ਜਾਓ। ਇੱਥੇ ਤਾਂ ਬਕਸੀ ਰਾਜੇ ਨੂੰ ਮਾਰ ਰਿਹੈ, ਰਾਜਾ ਬਕਸੀ ਨੂੰ ਕਤਲ ਕਰ ਰਿਹੈ। ਭਰਾ ਦੀ ਲੱਤ ਤੋੜਨ ਤੇ ਭਰਾ ਉਤਾਰੂ ਹੈ...ਬਾਪ ਪੁੱਤ ਨੂੰ ਮਾਰ ਰਿਹੈ... ਸਭ ਨੂੰ ਮੁਗਲ ਨਿਗਲ ਰਹੇ ਹਨ। ਇਹਨੂੰ ਕੀ ਲੜਾਈ ਕਹਿੰਦੀ ਏਂ ? ਕਿਉਂ ਮੌਤ ਦੇ ਮੂੰਹ 'ਚ ਜਾਂਦੇ ਓ ? ਪਰ ਉਹ ਮੂੰਹਜਲੇ ਬੁਢੜੇ ਨੇ ਉਨ੍ਹਾਂ ਮਰ ਜਾਣਿਆਂ ਨੂੰ ਬਹਿਕਾਇਆ...ਸਾਲਿਓ ਤੁਸੀਂ ਸਰਦਾਰ ਦੇ ਬੇਟੇ ਹੋ ਜਾਂ ਭੰਗਣ ਦੇ। ਲੜਾਈ ਲੱਗੀ...ਤੂਤੀ ਵੱਜੀ...ਇਸ ਵੇਲੇ ਕਿਹੜੇ ਸਰਦਾਰ ਦਾ ਪੁਤ ਘੱਗਰੇ 'ਚ ਜਾ ਛੁਪੇਗਾ ! ਅਤੇ ਬਰਛਾ ਚੁੱਕ ਕੇ ਭੂਤ-ਚੜ੍ਹਨ ਵਾਂਗ ਨੱਚਣ ਲਗਿਆ। ਹੁਣ ਮਰ...ਮਰ, ਤੇਰਾ ਸਤਿਆਨਾਸ, ਡੈਣ...ਮਰ...ਰੰਡੀ !"

ਰਾਮਚੰਦਰ ਦੁਖੀ ਨਜ਼ਰਾਂ ਨਾਲ ਇਧਰ ਉਧਰ ਦੇਖ ਰਹੇ ਸਨ। ਕਿ ਘੁੰਡ ਕਢੀ ਵੱਖੀ ਤੇ ਪਾਣੀ ਦਾ ਘੜਾ ਲਾਈ ਇਕ ਔਰਤ ਅੰਦਰ ਜਾਣ ਤੋਂ ਸੰਕੋਚ ਕਰਕੇ ਬਰਾਂਡੇ ਵਿਚ ਹੀ ਰੁਕ ਗਈ ਸੀ। ਪਰ ਰਾਮਚੰਦਰ ਦੇਵ ਉਸ ਸਮੇਂ ਸੰਕੋਚ ਕਰਨ ਦੇ ਇਰਾਦੇ ਵਿਚ ਨਹੀਂ ਸਨ, ਉਹ ਗੋਡਿਆਂ ਭਾਰ ਬਹਿ ਗਏ ਤੇ ਬੁੱਕ ਪਸਾਰ ਕੇ ਬੋਲੇ—"ਪਾਣੀ !...ਪਾਣੀ !" ਉਨ੍ਹਾਂ ਦੀ ਇਹ ਆਵਾਜ਼ ਖੂਹ 'ਚੋਂ ਆਉਂਦੀ ਪ੍ਰਤੀਤ ਹੋਈ।

ਬਹੂ ਰਾਮਚੰਦਰ ਦੇਵ ਦੇ ਬੁੱਕ ਵਿਚ ਘੜੇ ਦੇ ਮੂੰਹ ਤੋਂ ਪਾਣੀ ਪਾਉਣ ਲੱਗੀ। ਪਾਣੀ ਪੀਣ ਮਗਰੋਂ ਰਾਮਚੰਦਰ ਦੇਵ ਨੇ ਜਦੋਂ ਸ਼ੁਕਰਗੁਜ਼ਾਰ ਨਜ਼ਰਾਂ ਨਾਲ ਉਸ ਨੂੰ ਦੇਖਿਆ ਤਾਂ ਉਹ ਬੁੱਤ ਬਣੀ ਘੜਾ ਲਈ ਖੜ੍ਹੀ ਸੀ।

ਅੰਦਰੋਂ ਉਸ ਨਿਰਦਈ ਪਾਗ਼ਲ ਦੀਆਂ ਗਾਲ੍ਹਾਂ ਦੀ ਵਰਖਾ ਅਜੇ ਵੀ ਰੁਕੀ ਨਹੀਂ ਸੀ।

ਹਵਾ ਦੇ ਇਕ ਬੁੱਲ੍ਹੇ ਨੇ ਉਸ ਦੇ ਸਿਰ ਤੋਂ ਘੁੰਡ ਚੁੱਕ ਦਿੱਤਾ ਸੀ।

ਧੁੰਦਲੇ ਉਦਾਸ ਮੱਥੇ ਹੇਠ ਮੁਰਝਾਏ ਕਮਲ ਦੀਆਂ ਪੰਖੜੀਆਂ ਜਿਹੀਆਂ ਦੋ ਲੰਵੀਆਂ ਲੰਬੀਆਂ ਅੱਖਾਂ ਹਮਦਰਦੀ ਤੇ ਸੰਵੇਦਨਾ ਨਾਲ ਹੋਰ ਵੀ ਮਾਸੂਮ ਲੱਗ ਰਹੀਆਂ ਸਨ।

ਉਨ੍ਹਾਂ ਅੱਖਾਂ ਵਿਚ ਛੁਪੇ ਹੋਏ ਪ੍ਰਤੀਬਿੰਬ ਵਿਚ ਝੀਲ ਦੀ ਗੰਭੀਰਤਾ ਸੀ, ਧੁੰਦਲੀ ਰਾਤ ਦੀ ਪੀੜ, ਵਿਆਕੁਲਤਾ ਤੇ ਇਕੱਲ ਸੀ, ਜਿਵੇਂ ਘਬਰਾਈ ਹੋਈ ਜੰਗਲੀ ਹਿਰਨੀ ਦੀ ਉਦਾਸੀ। ਚਿਲਿਕਾ ਦੀ ਤਪਦੀ ਹੋਈ ਨਿਰਜਨ ਰੇਤ ਵਿਚ ਉਹ ਇਕੱਲਤਾ ਦੀ ਪੀੜ ਬਣੀ ਹੋਈ ਸੀ।

ਪਾਣੀ ਪਿਆਉਣ ਵਾਲੀ ਰਾਮਚੰਦਰ ਦੇਵ ਦੀ ਉਮਰ ਦੀ ਹੀ ਹੋਵੇਗੀ। ਪਰ ਉਸ ਦੇ ਸੁਹਣੇ ਜੋਬਨ ਤੇ ਪਤਾ ਨਹੀਂ ਕਦ ਤੋਂ ਕਾਲਖ ਛਾਈ ਹੋਈ ਸੀ। ਉਦਾਸ ਮੱਥੇ ਤੇ ਦੋਵੇਂ ਭਰਵੱਟਿਆਂ ਵਿਚਕਾਰ ਤਿਲਕ ਵਾਂਗ ਇਕ ਤਿਲ ਦਾ ਨਿਸ਼ਾਨ ਸੀ।

ਕੀ ਇਹ ਉਸੇ ਡੈਣ ਦਾ ਚਿਹਰਾ ਹੈ ?

ਰਾਮਚੰਦਰ ਦੇਵ ਲਿੰਗ-ਭੋਗੀ ਸੀ। ਨਾਰੀ-ਸੰਭੋਗ ਦੀ ਇੱਛਾ ਉਨ੍ਹਾਂ ਵਿਚ ਹਮੇਸ਼ਾ ਹੀ ਅਤ੍ਰਿਪਤ ਰਹਿੰਦੀ ਸੀ। ਪਰ ਅੱਜ ਇਸ ਔਰਤ ਦੇ ਦੁਖੀ ਚਿਹਰੇ ਨੂੰ ਦੇਖ ਕੇ ਉਨ੍ਹਾਂ ਦੇ ਦਿਲ ਵਿਚ ਕਾਮ-ਭਾਵਨਾ ਨਾ ਜਾਗੀ। ਇਹ ਭਾਵਨਾ ਕਾਮ-ਭਾਵਨਾ ਤੋਂ ਅਲੱਗ ਲਿੰਗ ਵਾਸਨਾ ਤੋਂ ਮੁਕਤ ਸੀ। ਇਸ ਵਿਚ ਕਾਮ-ਭਾਵਨਾ ਦੀ ਗਰਮੀ ਨਹੀਂ ਸੀ, ਸਗੋਂ ਪ੍ਰੇਮ ਦੀ ਸ਼ਰਧਾ ਸੀ। ਰਾਮਚੰਦਰ ਦੇਵ ਜਿਵੇਂ ਉਸ ਇਸਤ੍ਰੀ ਲਈ ਰਾਹ ਛੱਡਣਾ ਹੀ ਭੁੱਲ ਗਏ ਸਨ। ਇਸ ਕਾਰਨ ਉਹ ਸੁੰਗੜੀ, ਡਰੀ ਤੇ ਕੰਬਦੀ ਆਵਾਜ਼ ਵਿਚ ਬੋਲੀ—"ਮੈਨੂੰ ਰਾਹ ਦਿਉ।"

ਰਾਮਚੰਦਰ ਦੇਵ ਅੰਤਰ ਮੁਗਧ ਹੋਏ ਹੋਏ ਇਕ ਪਾਸੇ ਹਟ ਗਏ ਤੇ ਉਦਾਸ ਨਜ਼ਰਾਂ ਨਾਲ ਚਿਲਿਕਾ ਤੱਟ ਦੀ ਬਾਲੂ ਰੇਤ ਨੂੰ ਦੇਖਣ ਲੱਗੇ। ਉਥੋਂ ਪਰਤ ਜਾਣ ਦਾ ਕੋਈ ਉਪਾਅ ਵੀ ਨਹੀਂ ਸੀ। ਕਿਵੇਂ ਬਕਸੀ ਨੇ ਛਤ੍ਰਦਵਾਰ ਘਾਟ ਤੋਂ ਫ਼ੌਜ ਹਟਾਈ ਉਹ ਹੀ ਜਾਣਦਾ ਸੀ। ਪਰ ਉਥੋਂ ਪਰਤ ਕੇ ਉਸ ਨਾਲ ਸੰਪਰਕ ਪੈਦਾ ਕਰਨਾ ਖ਼ਤਰੇ ਤੋਂ ਖਾਲੀ ਨਹੀਂ ਹੈ। ਗੰਜਾਗੜ੍ਹ ਦੇ ਮਾਨਸਿੰਘ ਨੇ ਉਸ ਦੇ ਮੂੰਹ ਤੇ ਹੀ ਸ਼ੇਰ ਦਰਵਾਜ਼ਾ ਬੰਦ ਕਰ ਦਿੱਤਾ ਸੀ। ਇਸ ਲਈ ਉਹ ਵੀ ਕੀ ਮਾਲੁਦ ਦੇ ਜਰਨੈਲ ਨੂੰ ਖ਼ਬਰ ਨਾ ਕਰਕੇ ਚੁੱਪ ਬੈਠਾ ਹੋਵੇਗਾ ? ਤਾਂ ਫਿਰ ਇਨ੍ਹਾਂ ਲੋਕਾਂ ਨੂੰ ਇਸ ਵਿਸ਼ਵਾਸਘਾਤ ਦਾ ਇਨਾਮ ਉਹ ਕਿਵੇਂ ਦੇਵੇ ? ਉਸ ਬਾਰੇ ਪਤਾ ਲੱਗਣ ਤੇ ਮਾਲੁਦ ਦੇ ਜਰਨੈਲ ਦੇ ਸੈਨਿਕ ਕੁੱਤਿਆਂ ਵਾਂਗ ਉਸ ਦਾ ਪਿੱਛਾ ਕਰ ਰਹੇ ਹੋਣਗੇ। ਇਸ ਲਈ ਚਿਲਿਕਾ ਹੀ ਉਸ ਵਕਤ ਸੁਰੱਖਿਅਤ ਰਸਤਾ ਸੀ।

ਰਾਮਚੰਦਰ ਦੇਵ ਨੂੰ ਇਸ ਤਰ੍ਹਾਂ ਫ਼ਿਕਰਮੰਦ ਦੇਖ ਕੇ ਉਸ ਔਰਤ ਨੇ ਦਰਵਾਜ਼ੇ ਦੇ ਉਹਲਿਉਂ ਪੁੱਛਿਆ—"ਤੁਸੀਂ ਕੌਣ ਹੋ ਸਰਦਾਰ ਹੋ ਜਾਂ ਡਕੈਤ ? ਡਕੈਤ ਹੋ ਤਾਂ ਚਲੇ ਜਾਉ...ਸਾਡੇ ਘਰ ਕੁਝ ਵੀ ਨਹੀਂ ਹੈ।"

ਰਾਮਚੰਦਰ ਦੇਵ ਨੇ ਗਹਿਰਾ ਸਾਹ ਭਰਿਆ ਤੇ ਕਿਹਾ—"ਮੈਂ ਖੋਰਧਾ ਰਾਜ ਦਾ ਸਰਦਾਰ ਹਾਂ।" ਔਰਤ ਨੇ ਪੁੱਛਿਆ—"ਕੀ ਕਹਿੰਦੇ ਹੋ ! ਸੁਣਿਐ ਰਾਜਾ ਦੱਖਣ ਵਿਚ ਟਿਕਾਲੀ ਤੇ ਲੜ ਰਹੇ ਹਨ ਅਤੇ ਤੁਸੀਂ ਉਨ੍ਹਾਂ ਨੂੰ ਛੱਡ ਕੇ ਇੱਥੇ ਕੀ ਕਰਨ ਆਏ ਹੋ ? ਕੀ ਰਾਜਾ ਹਾਰ ਗਏ ? ਤੁਸੀਂ ਕਿਉਂ ਰਾਜੇ ਨੂੰ ਛੱਡ ਕੇ ਦੌੜ ਆਏ ਹੋ ?"

ਕੀ ਜਵਾਬ ਦਿੱਤਾ ਜਾਵੇ, ਰਾਮਚੰਦਰ ਦੇਵ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ। ਉਹ ਅਚਾਨਕ ਬੋਲੇ—"ਨਹੀਂ ਰਾਜਾ ਹਾਰੇ ਨਹੀਂ, ਬਾਣਪੁਰ ਵਿਚ ਕੈਂਪ ਲਾ ਕੇ ਬੈਠੇ ਹਨ—ਰਸਤੇ ਵਿਚ ਉਨ੍ਹਾਂ ਦੀ ਹੀ ਤਾਕ ਲਾਈ ਮਾਲੁਦ ਦਾ ਜਰਨੈਲ ਬੈਠਾ ਹੈ

ਬਸ਼ੀਰਖਾਂ ਚਿਲਿਕਾ ਦੇ ਰਸਤੇ ਤੋਂ ਉਨ੍ਹਾਂ ਤੱਕ ਇਕ ਜ਼ਰੂਰੀ ਖ਼ਬਰ ਪਹੁੰਚਾਣ ਲਈ ਮੈਂ ਇਥੇ ਕਿਸੇ ਕਿਸ਼ਤੀ ਦੀ ਤਲਾਸ਼ ਵਿਚ ਆਇਆ ਹਾਂ।"

ਉਹ ਵਿਸ਼ਵਾਸ ਨਾਲ ਬੋਲੀ—"ਤਾਂ ਤੁਸੀਂ ਸਰਦਾਰ ਹੋ ਡਕੈਤ ਨਹੀਂ। ਦਿਨ ਵਿਚ ਕਿਸ਼ਤੀ ਲੈ ਕੇ ਕਿਵੇਂ ਜਾਉਗੇ ? ਚਿਲਿਕਾ ਦੇ ਤਟ ਤੇ ਰੰਭਾ ਤੋਂ ਸ਼ੁਰੂ ਹੋ ਕੇ ਮਾਲੂਦ ਜਰਨੈਲ ਦੀਆਂ ਖ਼ੁਫ਼ੀਆ ਕਿਸ਼ਤੀਆਂ ਪਹਿਰਾ ਦੇ ਰਹੀਆਂ ਹਨ। ਫਿਰ ਕਿਸ਼ਤੀਆਂ ਦੇ ਇਥੋਂ ਚਲਣ ਦੀ ਮਨਾਹੀ ਦਾ ਐਲਾਨ ਗੰਜਾਗੜ੍ਹ ਦੇ ਰਾਜੇ ਨੇ ਕਰ ਦਿੱਤਾ ਹੈ।"

ਤਾਂ ਫਿਰ ਚਿਲਿਕਾ ਹੋ ਕੇ ਜਾਣ ਦਾ ਰਸਤਾ ਵੀ ਬੰਦ ਹੈ। ਦੁਖੀ ਆਵਾਜ਼ ਨਾਲ ਖ਼ੁਦ ਨੂੰ ਕਹਿਣ ਵਾਂਗ ਰਾਮਚੰਦਰ ਦੇਵ ਬੁੜਬੁੜਾਏ—"ਤਾਂ...ਫਿਰ ?"

ਉਹ ਔਰਤ ਦਰਵਾਜ਼ਾ ਪਕੜੀ ਖੜ੍ਹੀ ਖੜ੍ਹੀ ਸੋਚ ਰਹੀ ਸੀ—"ਹਾਏ ਕਿਸੇ ਦੁਖੀਆਂ ਦੀਆਂ ਅੱਖਾਂ 'ਚ ਹੰਝੂ ਵਹਾ ਕੇ ਇਹ ਇਸ ਉਜਾੜ ਵਿਚ ਘੁੰਮ ਰਿਹਾ ਹੈ। ਕੀ ਇਹ ਫਿਰ ਤੋਂ ਆਪਣੇ ਘਰ ਦਾ ਮੂੰਹ ਦੇਖ ਸਕੇਗਾ ? ਜਾਂ ਮੌਤ ਦੇ ਮੂੰਹ ਵਿਚ ਹੀ ਕਿਧਰੇ ਖੋ ਜਾਏਗਾ ? ਕੀ ਪਤਾ !...ਮੇਰੇ ਪਤੀ ਨੇ ਵੀ ਤਾਂ ਕਿਧਰੇ ਇਕ ਬੂੰਦ ਪਾਣੀ ਲਈ ਪੁਕਾਰ ਕੀਤੀ ਹੋਵੇਗੀ...।"

ਉਹ ਸਭ ਸੰਕੋਚ ਭੁੱਲ ਕੇ ਵਰਾਂਡੇ ਵਿਚ ਆ ਕੇ ਬੋਲੀ—"ਤੁਸੀਂ ਸਰਦਾਰ ਹੋ ਨਾ ਇਹ ਘਰ ਵੀ ਸਰਦਾਰ ਦਾ ਘਰ ਹੈ, ਤੁਸੀਂ ਕੁਝ ਵੀ ਤਾਂ ਨਹੀਂ ਖਾਧਾ ਹੋਣਾ, ਆਉ ਅੰਦਰ ਆਉ। ਇਸ ਧੁੱਪ ਵਿਚ ਕਿਵੇਂ ਖੜ੍ਹੇ ਹੋ।"

ਅੰਦਰ ਹਾਲੇ ਵੀ ਬੁੱਢੀ ਗਾਲ੍ਹਾਂ ਕੱਢ ਰਹੀ ਸੀ—"ਉਹ ਨੀ ਮੂੰਹ ਸੜੀ, ਸੱਤਿਆ-ਨਾਸ਼ਨ...ਮਰ...ਮਰਨ ਸਾਰੇ। ਤੂੰ...ਤੂੰ ਨਹੀਂ ਮਰੇਂਗੀ ਤਾਂ ਹੋਰ ਕੌਣ ਮਰੇਗਾ। ਕੇਵਲ ਹੰਕਾਰ, ਮਿੱਠੀ ਛੁਰੀ ਚਲਾਉਣੀ...ਭਾਈ ਹੀ ਭਾਈ ਦੀ ਪਿੱਠ 'ਚ ਛੁਰੀ ਮਾਰੇ ਤਾਂ ਕੀ ਹੋਏਗਾ...ਇਸ ਤਰ੍ਹਾਂ ਦੇਸ ਨੂੰ ਮੁਗ਼ਲ ਖਾ ਨਹੀਂ ਜਾਣਗੇ ਤਾਂ ਹੋਰ ਕੌਣ ਖਾਏਗਾ ?"

ਰਾਮਚੰਦਰ ਦੇਵ ਨੇ ਪੁੱਛਿਆ—"ਅੰਦਰ ਕੌਣ ਹੈ ?"

ਉਦਾਸ ਆਵਾਜ਼ ਵਿਚ ਉਸ ਨੇ ਦੱਸਿਆ—"ਉਹ ਮੇਰੀ ਸੱਸ ਹੈ। ਲੜਾਈ ਵਿਚ ਜਦ ਤੋਂ ਇਸ ਦੇ ਤਿੰਨੇ ਪੁੱਤਰ ਮਾਰੇ ਗਏ ਤਦ ਤੋਂ ਪਾਗਲ ਹੋ ਗਈ ਹੈ ! ਸਵੇਰ ਤੋਂ ਸ਼ਾਮ ਤੱਕ ਬਕਦੀ ਰਹਿੰਦੀ ਹੈ। ਬੋਲੀ ਸੀ ਪਰ ਹੁਣ ਦੇਖ ਵੀ ਨਹੀਂ ਸਕਦੀ, ਤੁਸੀਂ ਆਏ ਹੋ ਇਹ ਵੀ ਉਸ ਨੂੰ ਪਤਾ ਨਹੀਂ ਲੱਗੇਗਾ।"

ਰਾਮਚੰਦਰ ਦੇਵ ਬਰਾਂਡੇ ਵਿਚ ਚੜ੍ਹ ਹੀ ਰਹੇ ਸਨ ਕਿ ਦੂਰੋਂ ਘੋੜਿਆਂ ਦੀਆਂ ਟਾਪਾਂ ਸੁਣਾਈ ਪਈਆਂ, ਲੱਗਪਗ ਅੱਠ ਦਸ ਘੋੜ ਸਵਾਰ ਇਕੱਠੇ ਆ ਰਹੇ ਸਨ। ਰਾਮਚੰਦਰ ਦੇਵ ਨੇ ਧਿਆਨ ਨਾਲ ਉਸ ਆਵਾਜ਼ ਨੂੰ ਸੁਣਿਆ। ਹੋ ਸਕਦੈ ਕਿ ਮਾਲੂਦ ਜਰਨੈਲ ਦੇ ਫ਼ੌਜੀ ਹੀ ਉਸ ਨੂੰ ਪਕੜਣ ਲਈ ਆਏ ਹੋਣ।

ਰਾਮਚੰਦਰ ਦੇਵ ਛਾਲ ਮਾਰ ਕੇ ਘਰ ਦੇ ਅੰਦਰ ਪਹੁੰਚੇ ਹੀ ਸਨ ਕਿ ਸੱਤੇ ਘੋੜ ਸਵਾਰ ਉੱਥੇ ਪਹੁੰਚ ਗਏ।

ਨੇੜੇ ਹੀ ਕਾਜੂ ਦੇ ਰੁੱਖ ਨਾਲ ਬੰਨ੍ਹੇ ਘੋੜੇ ਵੱਲ ਉਂਗਲੀ ਕਰਕੇ ਇਕ ਨੇ ਪੁੱਛਿਆ—''ਇਸ ਘੋੜੇ ਦਾ ਮਾਲਕ ਕਿੱਥੇ ਹੈ ?''

ਹੌਂਸਲੇ ਭਰੀ ਆਵਾਜ਼ ਵਿਚ ਉਸ ਔਰਤ ਨੇ ਕਿਹਾ—''ਕਿਹੜਾ ਘੋੜਾ ? ਮੈਨੂੰ ਕੀ ਪਤਾ ਇਹ ਘੋੜਾ ਕਿਸ ਦਾ ਹੈ ? ਮੈਨੂੰ ਪਤਾ ਵੀ ਕਿਵੇਂ ਹੋਵੇਗਾ ? ਕਿੰਨੇ ਹੀ ਤਾਂ ਮੁਗ਼ਲ ਸਿਪਾਹੀ ਇਧਰ ਆ ਜਾ ਰਹੇ ਹਨ । ਕਿਸੇ ਦਾ ਹੋਵੇਗਾ ।''

ਘੋੜ ਸਵਾਰ ਛਾਲ ਮਾਰ ਕੇ ਹੇਠ ਉਤਰਿਆ ਤੇ ਬੋਲਿਆ—''ਛੱਡ, ਆਪਣੀ ਚਲਾਕੀ ਛੱਡ, ਇਹ ਘੋੜਾ ਖੋਰਧਾ ਦੇ ਰਾਜੇ ਦਾ ਹੈ । ਸਾਨੂੰ ਪੂਰਾ ਪਤਾ ਹੈ, ਦੱਸ ਉਸ ਨੂੰ ਕਿੱਥੇ ਛੁਪਾਇਆ ਹੈ ।''

ਔਰਤ ਨੇ ਕੰਬਦੀ ਹੋਈ ਆਵਾਜ਼ ਵਿਚ ਕਿਹਾ—''ਰਾਜਾ, ਕਿਹੜਾ ਰਾਜਾ ?''

ਅਸ਼ਲੀਲ ਆਵਾਜ਼ ਵਿਚ ਇਕ ਜਣੇ ਨੇ ਤਲਖ਼ੀ ਨਾਲ ਕਿਹਾ—''ਦੱਸ ਰਾਜੇ ਨੂੰ ਕਿੱਥੇ ਛੁਪਾਇਐ । ਨਹੀਂ ਤਾਂ ਤੇਰੀ ਇਜ਼ਤ ਨਹੀਂ ਬਚਣੀ ।''

ਦੂਸਰੇ ਰਾਕਸ਼ ਨੇ ਕਠੋਰ ਆਵਾਜ਼ ਵਿਚ ਕਿਹਾ—''ਠੀਕ ਹੈ ਰਾਜਾ ਨਹੀਂ ਤਾਂ ਰਾਣੀ ਹੀ ਸਹੀ, ਚੁੱਕੋ ਇਸ ਨੂੰ ਘੋੜੇ ਤੇ ।''

ਘੋੜ ਸਵਾਰਾਂ ਦਾ ਇਹ ਮਜ਼ਾਕ, ਭਰੀ ਆਵਾਜ਼, ਸੁੰਨਸਾਨ ਸੜਕ ਤੇ ਗੂੰਜ ਉੱਠਿਆ ।

ਉਸੇ ਵਕਤ ਰਾਮਚੰਦਰ ਦੇਵ ਇਕ ਬਰਛਾ ਚੁੱਕੀ ਸੜਕ ਤੇ ਆ ਕੁੱਦੇ ਤੇ ਚੀਕੇ—''ਖ਼ਬਰਦਾਰ ਇਹ ਸਰਦਾਰ ਦੇ ਘਰ ਦੀ ਬਹੂ ਹੈ—ਯੱਗ ਦੀ ਅਗਨੀ ਵਾਂਗ, ਮਲੇਛ ਇਸ ਨੂੰ ਛੂਹ ਨਹੀਂ ਸਕਣਗੇ ।''

ਰਾਮਚੰਦਰ ਦੇਵ ਦੇ ਹਮਲਾ ਕਰਦਿਆਂ ਹੀ ਇਕ ਨੇ ਉਨ੍ਹਾਂ ਤੇ ਨਿਸ਼ਾਨਾ ਕਸਦੇ ਹੋਏ ਬਰਛਾ ਸੁਟਿਆ । ਪਲ ਵਿਚ ਹੀ ਰਾਮਚੰਦਰ ਦੇਵ ਨੂੰ ਬਚਾਉਣ ਲਈ ਵਿਚਕਾਰ ਆਈ ਔਰਤ ਲਹੂ ਲੁਹਾਣ ਹੋ ਕੇ ਕੁਰਲਾਉਂਦੀ ਹੋਈ ਹੇਠਾਂ ਡਿਗ ਪਈ ।

ਰਾਮਚੰਦਰ ਦੇਵ ਨੇ ਹਮਲਾ ਕਰਨ ਲਈ ਬਰਛਾ ਚੁੱਕਿਆ ਹੀ ਸੀ ਕਿ ਇਕੋ ਵਾਰਗੀ ਅਨੇਕਾਂ ਤਲਵਾਰਾਂ ਦੇ ਵਾਰ ਨਾਲ ਉਹ ਛੁਟ ਕੇ ਹੇਠਾਂ ਡਿਗ ਪਿਆ ।

ਰਾਮਚੰਦਰ ਦੇਵ ਨਿਰਾਸ਼ ਹੋ ਕੇ ਬੋਲੇ—''ਮੈਨੂੰ ਕੈਦੀ ਬਣਾ ਲਵੋ ।''

## 4

ਰਾਮਚੰਦਰ ਦੇਵ ਨੇ ਸ਼ਤਰੰਜ ਤੇ ਇਕ ਸਿਪਾਹੀ ਦੀ ਚਾਲ ਚਲਾ ਕੇ ਸ਼ਹਿ ਦਿੱਤੀ । ਫਿਰ ਮਨ ਹੀ ਮਨ ਕਹਿਣ ਲੱਗੇ—''ਫਿਰ ਵੀ ਹਾਰ ਨਹੀਂ ਹੋਈ । ਪਰ ਉਸ ਦਿਨ ਛਤ੍ਰਦਵਾਰ ਦੀ ਘਾਟੀ ਤੋਂ ਬਕਸੀ ਨੇ ਫ਼ੌਜ ਕਿਉਂ ਹਟਾਈ ਸੀ...? ਕਿਉਂ ?''

ਜੇ ਰਾਜਪੁਰ ਪ੍ਰਾਂਤ ਤੇ ਚਿਕਾਕੋਲ ਫ਼ੌਜ ਨੂੰ ਰੋਕਣ ਦਾ ਇਰਾਦਾ ਸੀ ਤਾਂ ਉੱਥੇ ਕਿਉਂ ਨਹੀਂ ਲੜੇ ?

ਪਰ ਰਾਮਚੰਦਰ ਦੇ ਫੜੇ ਜਾਣ ਦੇ ਤੁਰੰਤ ਹੀ ਪਿਛੋਂ ਚਿਕਾਕੋਲ ਦੇ ਜਰਨੈਲ ਨੇ ਫ਼ੌਜ ਹਟਾ ਲਈ ਸੀ ਅਤੇ ਵਾਪਸ ਵੀ ਆ ਗਏ ਸਨ। ਤਦ ਇਹ ਲੜਦੇ ਵੀ ਕਿਸ ਨਾਲ ?''

ਇਨ੍ਹਾਂ ਸਾਰੇ ਵਿਚਾਰਾਂ ਨਾਲ ਉਨ੍ਹਾਂ ਦਾ ਮਨ ਨਹੀਂ ਸੀ ਬਦਲ ਰਿਹਾ। ਉਸ ਦਿਨ ਛਤ੍ਰਦਵਾਰ ਘਾਟੀ ਛੱਡ ਕੇ ਬਕਸੀ ਕਿਉਂ ਚਲੇ ਆਏ...ਇਹੀ ਪ੍ਰਸ਼ਨ ਵਾਰ ਵਾਰ ਉਨ੍ਹਾਂ ਦੇ ਮਨ ਨੂੰ ਬੇਚੈਨ ਕਰ ਰਿਹਾ ਸੀ।

ਲੱਖ ਕੋਸ਼ਿਸ਼ ਦੇ ਬਾਵਜੂਦ ਬਕਸੀ ਦਾ ਉੱਭਰਿਆ ਤੇ ਮੁੰਨਿਆ ਹੋਇਆ ਚਿਹਰਾ ਸ਼ੀਸ਼ੇ ਤੇ ਤੇਜ਼ ਬਰਛੇ ਵਰਗੀਆਂ ਅੱਖਾਂ ਰਾਮਚੰਦਰ ਦੇਵ ਅੱਗੇ ਤੈਰ ਆਉਂਦੀਆਂ ਸਨ। ਤਾਂ ਕੀ ਵੇਣੂ ਭ੍ਰਮਰਵਰ ਨੇ ਵਿਸ਼ਵਾਸਘਾਤ ਕੀਤਾ ਹੈ ?

ਸ਼ਤਰੰਜ ਤੇ ਬਕਸੀ ਦੀਆਂ ਕਰੂੜ ਕਰੋਧੀ ਤੇ ਭਿਆਨਕ ਅੱਖਾਂ ਇਕ ਛਲ ਕਪਟ ਕਰਨ ਵਾਲੇ ਪ੍ਰਸ਼ਨ ਵਾਂਗ ਦਿਖਾਈ ਦੇਣ ਲੱਗੀਆਂ।

# ਤੀਜਾ ਅੰਕ

1

ਕੱਤਕ ਆ ਗਿਐ ।

ਹੁਣ ਤੋਂ ਹੋਲੀ ਤੱਕ ਦੂਰ ਤੋਂ ਆਉਣ ਵਾਲੇ ਯਾਤਰੀਆਂ ਨਾਲ ਤੀਰਥ ਭਰਿਆ ਰਹੇਗਾ । ਪਰ ਜਜੀਏ ਨਾਲ ਪੀੜਤ ਤੇ ਦੂਜੇ ਮੁਗ਼ਲਾਂ ਦੇ ਹਮਲੇ ਦੇ ਭੈ ਕਰਕੇ ਮੰਦਰ ਤੇ ਕਾਂ ਉੱਡ ਰਹੇ ਸਨ ।

ਚਾਰੋਂ ਪਾਸੇ ਮੰਦਰਾਂ ਦੀ ਤੋੜ ਫੋੜ ਰੋਜ਼ ਦੀ ਘਟਨਾ ਬਣ ਗਈ ਸੀ । ਜਿੱਥੇ ਕਿਤੇ ਵੀ ਮੰਦਰ ਸਨ ਉਹ ਤੋੜ ਕੇ ਉਨ੍ਹਾਂ ਦੇ ਪੱਥਰਾਂ ਨਾਲ ਪਿੱਪਲ, ਕਟਕ ਤੇ ਕਈ ਹੋਰ ਥਾਵਾਂ ਤੇ ਮਸਜਿਦਾਂ ਦਾ ਨਿਰਮਾਣ ਕੀਤਾ ਜਾ ਰਿਹਾ ਸੀ । ਲੋਕ ਕਹਿਣ ਲੱਗੇ ਕਿ ਪਿੱਪਲ ਮਸਜਿਦ ਜਿਹੀ ਕੋਈ ਹੋਰ ਮੁਕਾਬਲੇ ਦੀ ਮਸਜਿਦ ਕਿਧਰੇ ਬਣੀ ਹੀ ਨਹੀਂ ।

ਮੁਸਲਮਾਨਾਂ ਦੇ ਸਮੇਂ ਤੋਂ ਮੰਦਰਾਂ ਨੂੰ ਤੋੜਨਾ ਇਕ ਧਾਰਮਕ ਕੰਮ ਬਣ ਗਿਆ ਸੀ, ਇਹ ਕੰਮ ਰਾਸ਼ਟਰੀ ਮਹੱਤਤਾ ਦਾ ਕੰਮ ਕਹਿਲਾਉਂਦਾ ਸੀ । ਜਦੋਂ ਇਕਰਾਮਖਾਂ ਨਵਾਬ ਸੀ ਓਦੋਂ ਅਨੰਗਭੀਮ ਦੇਵ ਦੇ ਬਣਾਏ ਜਗਨਨਾਥ ਦੇ ਮੰਦਰ ਨੂੰ ਤੋੜ ਕੇ ਉਸ ਦੀ ਥਾਂ ਪੱਥਰਾਂ ਦਾ ਢੇਰ ਬਣਾ ਦਿੱਤਾ ਸੀ । ਉਸ ਦੇ ਹੀ ਪੱਥਰਾਂ ਨਾਲ ਕਟਕ ਦੀ ਜੁਮਾ ਮਸਜਿਦ ਬਣਾਈ ਗਈ ਸੀ । ਸੁਜਾਖਾਂ ਨੇ 1635 ਈ: ਵਿਚ ਮੰਦਰ ਦੀਆਂ ਦੀਵਾਰਾਂ ਵਿਚ ਲੱਗੇ ਪੱਥਰਾਂ ਨਾਲ ਕਦਮਰਸੂਲ ਬਣਾਇਆ ।

ਪਰ ਸੁਜਾਖਾਂ ਘੋਰ ਹਿੰਦੂ ਵਿਰੋਧੀ ਨਹੀਂ ਸੀ । ਹਿੰਦੂਆ ਨਾਲ ਉਸ ਦਾ ਚੰਗਾ ਸੰਪਰਕ ਵੀ ਸੀ । ਇਸ ਲਈ ਮੁਰਸ਼ਿਦਾਬਾਦ ਤੋਂ ਆਉਂਦੇ ਸਮੇਂ ਉਹ ਰਾਇ ਲਾਲਚੰਦ, ਫਤੇਚੰਦ, ਜਗਤ ਸੇਠ ਆਦਿ ਹਿੰਦੂਆਂ ਨੂੰ ਨਾਲ ਲੈ ਕੇ ਆਇਆ ਕਰਦਾ ਸੀ । ਉਹ ਸੁਜਾਖਾਂ ਦੇ ਦੋਸਤ ਤੇ ਸਲਾਹਕਾਰ ਵੀ ਸਨ । ਇਸ ਲਈ ਸੁਜਾਖਾਂ ਜਦ ਤੱਕ ਨਵਾਬ ਰਿਹਾ ਉੜੀਸਾ ਵਿਚਲੇ ਮੰਦਰ ਮੁਸਲਮਾਨਾਂ ਦੇ ਹਮਲਿਆਂ ਤੋਂ ਸੁਰੱਖਿਅਤ ਸਨ । ਪਰ ਸੁਜਾਖਾਂ ਦਾ ਉਤਰਾਧਿਕਾਰੀ ਤਕੀਖਾਂ ਜਦ ਤੋਂ ਕਟਕ ਦਾ ਨਵਾਬ ਬਣਿਆ, ਓਦੋਂ ਤੋਂ ਫਿਰ ਮੰਦਰਾਂ ਨੂੰ ਤੋੜਨ ਦਾ ਕੰਮ ਸੁਰੂ ਹੋ ਗਿਆ । ਇਸ

ਲਈ ਪ੍ਰਸ਼ੋਤਮ ਮੰਦਰ ਇਕ ਅਦਿੱਖ ਭੈਅ ਨਾਲ ਕੰਬ ਰਿਹਾ ਸੀ ।

ਇਸ ਡਰ ਨਾਲ ਬਰਬਾਦੀ ਦਾ ਭੈਅ ਵੀ ਸਿਰ ਤੇ ਸੀ । ਖੇਤ ਵੀਰਾਨ ਪਏ ਸਨ । ਖੇਤੀ ਕੀਤੀ ਜਾਏ ਤਾਂ ਖੇਤਾਂ 'ਚੋਂ ਸਭ ਕੁਝ ਉੱਜੜ ਜਾਵੇ—ਉਪਰੋਂ ਮਾਲਗੁਜ਼ਾਰੀ ਦਾ ਭਾਰ ਵੀ ਹੈ । ਇਸ ਨਾਲ ਕਿਸਾਨ ਤਰਾਹ ਤਰਾਹ ਕਰਨ ਲੱਗੇ ।

ਖੋਰਧਾ ਕਿਲ੍ਹੇ ਤੋਂ ਖ਼ਾਨ-ਇ-ਦੌਰਾਂ ਲਈ ਸਾਲਾਨਾ ਛੇ ਲੱਖ ਪੰਦਰਾਂ ਹਜ਼ਾਰ ਛੇ ਸੌ ਸੋਲ੍ਹਾਂ ਰੁਪੈ ਨਜ਼ਰਾਨਾ ਬੰਨ੍ਹਿਆ ਹੋਇਆ ਸੀ । ਪਰ ਇਹ ਨਜ਼ਰਾਨਾ ਅਦਾ ਕਰਨਾ ਖੋਰਧਾ ਰਾਜਾ ਨੂੰ ਪਸੰਦ ਨਹੀਂ ਸੀ । ਉਹ ਇਸ ਨੂੰ ਇਕ ਸ਼ਰਮਨਾਕ ਕੰਮ ਸਮਝ ਰਹੇ ਸਨ । ਇਸ ਲਈ ਖੋਰਧਾ ਦੇ ਲੋਕਾਂ ਨੂੰ ਮਾਰ ਕੁੱਟ ਕੇ ਨਜ਼ਰਾਨਾ ਵਸੂਲ ਕਰਨ ਲਈ ਵਕੀਲ ਸਯਦ ਬੇਗ ਸਿਪਾਹੀ ਲੈ ਕੇ ਖੋਰਧਾ ਵਿਚ ਆ ਬੈਠਿਆ ਸੀ । ਇਸ ਤੋਂ ਪਹਿਲਾਂ ਦੱਖਣ ਦੀ ਲੜਾਈ ਲਈ ਮਾਰ ਕੁੱਟ ਕਰ ਕੇ ਇਥੋਂ ਤੱਕ ਕੇ ਲੁੱਟ ਕੇ ਵੀ ਇਸ ਨੂੰ ਵਸੂਲਣ ਦੀ ਦਿੱਲੀ ਤੋਂ ਹਦਾਇਤ ਆਈ ਸੀ । ਹੁਣ ਇਹ ਤਾਕੀਦ ਮੁਰਸ਼ਿਦਾਬਾਦ ਤੋਂ ਕੀਤੀ ਜਾਂਦੀ ਸੀ ।

ਉੱਧਰ ਰਾਮਚੰਦਰ ਦੇਵ ਜਦ ਬਾਰਬਾਟੀ ਕਿਲ੍ਹੇ ਵਿਚ ਕੈਦ ਸਨ ਤਦ ਕਲਮਾ ਪੜ੍ਹ ਕੇ ਉਹ ਮੁਸਲਮਾਨਣੀ ਨਾਲ ਵਿਆਹ ਕਰਕੇ, ਹਾਫ਼ਿਜ਼ ਕਾਦਰ ਯਾਰਜੰਗ ਬਣ ਕੇ ਖੋਰਧਾ ਵਿਚ ਆਏ ਕਾਠ ਮਾਰੇ ਜਿਹੇ ਬੈਠੇ ਸਨ । ਸਾਮੰਤਾਂ ਵਿਚ ਹੁਣ ਪਹਿਲਾਂ ਜਿਹਾ ਉਹ ਦੰਭ ਵੀ ਨਹੀਂ ਸੀ । ਰਾਜਾ ਜਦ ਤੱਕ ਜਗਨਨਾਥ ਦੇ ਰਾਜ ਸੇਵਕ ਸਨ ਤਦ ਤੱਕ ਸਾਮੰਤਾਂ ਦੀ ਨਜ਼ਰ ਨਾਲ ਰਾਸ਼ਟਰੀ ਏਕਤਾ ਅਤੇ ਪ੍ਰਾਣ ਸ਼ਕਤੀ ਦੇ ਪ੍ਰਤੀਕ ਬਣੇ ਹੋਏ ਸਨ । ਪਰ ਰਾਮਚੰਦਰ ਦੇਵ ਦੇ ਧਰਮ ਤਿਆਗ ਤੋਂ ਬਾਅਦ ਸਾਮੰਤਾਂ ਦੇ ਮਨ ਵਿਚ ਉਹ ਸ਼ਰਧਾ ਨਾ ਰਹੀ । ਹੁਣ ਸਿਰਫ਼ ਵੇਣੂ ਭ੍ਰਮਰਵਰ ਤੇ ਹੀ ਭਰੋਸਾ ਹੈ । ਪਰ ਬਕਸੀ ਰਾਮਚੰਦਰ ਦੇਵ ਦੇ ਖ਼ਿਲਾਫ਼ ਕੁਝ ਕਰਨ ਦਾ ਸਾਹਸ ਨਹੀਂ ਕਰਦੇ ਸਨ । ਉਹ ਨਵਾਬ ਤਕੀਖਾ ਤੋਂ ਡਰਦੇ ਸਨ, ਜੋ ਰਾਮਚੰਦਰ ਦੇਵ ਦਾ ਸਾਲਾ ਸੀ ।

## 2

ਪੁਰੀ ਵਿਚ ਪੁਰਾਣੇ ਬਾਲਸਾਹੀ ਰਾਜਮਹੱਲ ਦੇ ਖੰਡਰਾਂ ਵਿਚ ਹੀ ਹਨ "ਹਨੂੰਮਾਨ ਅਖਾੜਾ ਮੱਠ ।"

ਵੇਣੂ ਭ੍ਰਮਰਵਰ ਪੁਰੀ ਆਉਣ ਸਮੇਂ ਉੱਥੇ ਹੀ ਰੁਕਦੇ ਹਨ ।

ਮਹਾਰਾਜ ਹਰਿ ਕ੍ਰਿਸ਼ਨ ਦੇਵ ਦੇ ਦੀਵਾਨ ਭਗੀ ਭ੍ਰਮਰਵਰ ਦੇ ਪੁੱਤਰ ਵੇਣੂ ਰਾਵਤ ਨੂੰ ਭ੍ਰਮਰਵਰ ਦੇ ਵੰਸ਼ ਦੀ ਸੂਚੀ ਵਿਚ ਕਿਸੇ ਨੇ ਸਥਾਨ ਨਹੀਂ ਦਿੱਤਾ । ਫਿਰ ਵੀ ਉਨ੍ਹਾਂ ਦੇ ਪ੍ਰਚਾਰ ਤੋਂ ਲਗਦਾ ਹੈ ਕਿ ਉਹ ਖੋਰਧਾ ਸਿੰਘਾਸਣ ਦੇ ਇਕਮਾਤਰ ਵਾਰਿਸ ਹਨ ਅਤੇ ਸ਼ਾਜਿਸਾਂ ਤੋਂ ਕਿਸੇ ਤਰ੍ਹਾਂ ਬਚ ਗਏ ਹਨ ।

ਅਤ੍ਰਿਪਤ ਅਭਿਲਾਸ਼ਾ ਦੀ ਭਾਵਨਾ ਤੋਂ ਵਧ ਕੇ ਸ਼ਾਇਦ ਹੋਰ ਕੋਈ ਦੁੱਖ ਨਹੀਂ ਸੀ। ਟਿਕਾਲੀ ਯੁਧ ਦੇ ਸਮੇਂ ਰਾਮਚੰਦਰ ਦੇਵ ਨੂੰ ਦੁਸ਼ਮਣਾਂ ਦੇ ਸਾਹਮਣੇ ਧਕੇਲ ਕੇ ਸੋਚ ਰਹੇ ਸਨ ਕਿ ਤਕੀਖਾਂ ਦੇ ਪੰਜੇ ਵਿਚੋਂ ਰਾਮਚੰਦਰ ਦੇਵ ਦਾ ਬਚ ਕੇ ਨਿਕਲਣਾ ਅਸੰਭਵ ਹੈ। ਇਸ ਤੋਂ ਮਗਰੋਂ ਖੋਰਧਾ ਸਿੰਘਾਸਣ ਤੇ ਉਸ ਦਾ ਅਧਿਕਾਰ ਆਪਣੇ ਆਪ ਹੀ ਹੋ ਜਾਵੇਗਾ। ਪਰ ਰਾਮਚੰਦਰ ਦੇਵ ਤਕੀਖਾਂ ਦੇ ਭਣੋਈਏ ਬਣ ਕੇ ਫਿਰ ਤੋਂ ਖੋਰਧਾ ਵਾਪਸ ਆ ਜਾਣਗੇ ਇਸ ਦਾ ਕਿਸ ਨੂੰ ਪਤਾ ਸੀ।

ਰਾਮਚੰਦਰ ਤੇ ਕੇਂਦਰਿਤ ਇਹ ਸਭ ਅਤ੍ਰਿਪਤ ਭਾਵਨਾਵਾਂ ਉਨ੍ਹਾਂ ਦੇ ਸਰੀਰ ਨੂੰ ਲੋਹੇ ਦੀਆਂ ਤਪਦੀਆਂ ਸਲਾਖ਼ਾਂ ਵਾਂਗ ਵਿੰਨ੍ਹ ਰਹੀਆਂ ਸਨ।

ਬਕਸੀ ਵੇਣੂ ਹੁਣ ਹਨੂੰਮਾਨ ਮੱਠ ਦੀ ਕੋਠੜੀ 'ਚ ਬੈਠੇ ਮਾਲਾ ਫੇਰਦੇ ਹੋਏ ਮਨ ਦੇ ਰੋਹ ਨੂੰ ਮੱਠਾ ਕਰਨ ਦੀ ਵਿਅਰਥ ਕੋਸ਼ਿਸ਼ ਕਰ ਰਹੇ ਸਨ।

ਗੰਗ-ਵੰਸ਼ੀ ਰਾਜਿਆਂ ਦੇ ਵਕਤ ਤੋਂ ਪੁਰਾਣਾ ਬਾਲਸ਼ਾਹੀ ਪ੍ਰਸ਼ਾਦ, ਅਣਜਾਣੇ ਅਣਗਿਣਤ ਗੁਲਮਾਂ ਦੇ ਜੰਗਲ ਵਿਚ ਉੱਜੜੇ ਇਤਿਹਾਸ ਵਾਂਗ ਟੁੱਟੇ ਇੱਟਾਂ-ਪੱਥਰਾਂ ਦੇ ਢੇਰ ਤੇ ਪਛਾੜਿਆ ਹੋਇਆ ਡਿਗਿਆ ਪਿਆ ਹੈ। ਪੂਰਬ ਵੱਲ ਬਣੇ ਮਹਿਲਾਂ ਤੋਂ ਸਿਵਾ ਹੋਰ ਮਹਿਲ ਤੇ ਅਸਥਾਨ ਟੁੱਟ ਕੇ ਮਰੇ ਹੋਏ ਹਾਥੀ ਵਾਂਗ ਸੁੱਤੇ ਪਏ ਹਨ। ਪ੍ਰਸ਼ਾਦ ਦੇ ਵਿਚਕਾਰ ਬਣਿਆ ਸੰਗਮਰਮਰ ਦੇ ਘਾਟਾਂ ਵਾਲਾ ਤਲਾਅ ਅਤੀਤ ਦੀ ਕਿਸੇ ਸੁਹਣੀ ਯਾਦ ਵਾਂਗ ਝਿਲਮਲਾਉਂਦੀ ਧੁੱਪ ਛਾਂ ਵਿਚ ਵਿੱਛਿਆ ਪਿਆ ਹੈ। ਪਰ ਉਹ ਵੀ ਮਲਬੇ ਨਾਲ ਭਰਿਆ ਪਿਆ ਹੈ। ਇਸ ਵਿਚ ਕਿਤੇ ਕਿਤੇ ਕੰਵਲ ਖਿੜੇ ਹੋਏ ਹਨ। ਤਲਾਅ ਦੇ ਉੱਤਰ ਵਿਚ ਸ਼ਿਆਮਾ ਕਾਲੀ ਦਾ ਮੰਦਰ ਹੈ। ਇਹੀ ਮੰਦਰ ਹੁਣ ਹਨੂੰਮਾਨ ਅਖਾੜੇ ਦਾ ਸਥਾਨ ਬਣਿਆ ਹੋਇਆ ਹੈ। ਉਤਰੀ ਭਾਰਤ ਦੇ ਇਕ ਸੀਤਾਰਾਮਜੀਦਾਸ ਨਾਂ ਦੇ ਇਕ ਸਾਧੂ ਨੇ ਇਸ ਦੀ ਸਥਾਪਨਾ ਕੀਤੀ ਸੀ। ਮੱਠ ਦੀ ਕੋਈ ਸੰਪਤੀ ਨਹੀਂ ਹੈ। ਹੋਰ ਮੱਠਾਂ ਤੋਂ ਮਿਲੀ ਸਹਾਇਤਾ ਨਾਲ ਇਹ ਚਲਦਾ ਹੈ।

ਸੀਤਾਰਾਮਜੀ ਦੀ ਮੌਤ ਮਗਰੋਂ ਸ੍ਰੀ ਲਕਸ਼ਮਣਜੀ ਇਸ ਮੱਠ ਦੇ ਅਧਿਕਾਰੀ ਬਣੇ।

ਅਧਿਆਤਮਕ ਸਾਧਨ-ਭਜਨਾ ਦੀ ਤੁਲਨਾ ਨਾਲ ਇਹ ਅਖਾੜਿਆਂ ਵਿਚ ਸਰੀਰਕ ਕਸਰਤ ਦਾ ਪ੍ਰਧਾਨ ਵਿਸ਼ਾ ਹੈ। ਕਾਲਾ ਪਹਾੜ ਦੇ ਹਮਲੇ ਮਗਰੋਂ, ਪ੍ਰਸ਼ੋਤਮ ਤੀਰਥ ਤੇ ਅਫ਼ਗਾਨਾਂ ਤੇ ਮੁਗ਼ਲਾਂ ਦੇ ਵਾਰ ਵਾਰ ਹਮਲਿਆਂ ਕਰਕੇ ਸ਼ਾਇਦ ਪੁਰੀ ਵਿਚ ਇਸ ਤਰ੍ਹਾਂ ਦੇ ਅਖਾੜੇ ਬਣੇ ਹਨ। ਅਖਾੜੇ ਦੇ ਚੇਲਿਆਂ ਨੂੰ ਕੁਸ਼ਤੀ, ਤਲਵਾਰ ਚਲਾਉਣਾ, ਮੁਗਦਰ ਘੁਮਾਉਣਾ, ਭਾਲਾ ਸੁੱਟਣ ਆਦਿ ਦਾ ਅਭਿਆਸ ਕਰਵਾਇਆ ਜਾਂਦਾ ਹੈ।

ਅਤੀਤ ਵਿਚ ਸ਼੍ਰੀਮੰਦਰ ਤੇ ਛੋਟੇ ਛੋਟੇ ਕਈ ਹਮਲਿਆਂ ਦਾ ਉਨ੍ਹਾਂ ਨੇ ਮੁਕਾਬਲਾ ਕੀਤਾ ਸੀ। ਇਸ ਤਰ੍ਹਾਂ ਦੇ ਹੀ ਪ੍ਰਧਾਨ ਅਖਾੜਿਆਂ ਨੂੰ ਬਕਸੀ ਨੇ ਆਪਣਾ ਅੱਡਾ ਬਣਾਇਆ ਹੋਇਆ ਸੀ। ਇਨ੍ਹਾਂ ਅਖਾੜਿਆਂ ਦੇ ਜ਼ਰੀਏ ਉਨ੍ਹਾਂ ਨੇ ਸ਼੍ਰੀਮੰਦਰ ਨੂੰ ਵੀ ਕੁਝ ਹੱਦ ਤੱਕ ਪ੍ਰਭਾਵਿਤ ਕਰਕੇ ਆਪਣਾ ਸਥਾਨ ਬਣਾਇਆ ਸੀ। ਇਸ ਲਈ

ਉਨ੍ਹਾਂ ਨੇ ਰਾਜਕੋਸ਼ 'ਚੋਂ ਵੀ ਇਨ੍ਹਾਂ ਅਖਾੜਿਆਂ ਲਈ ਆਰਥਕ ਸਹਾਇਤਾ ਦਿਲਵਾਈ ਸੀ।

ਜਦ ਬਕਸੀ ਇਸੇ ਮੰਦਰ ਦੇ ਇਕ ਕਮਰੇ ਵਿਚ ਬੈਠੇ ਭਜਨ ਕਰ ਰਹੇ ਸਨ, ਤਾਂ ਹਨੂੰਮਾਨ ਅਖਾੜੇ ਦੇ ਜਵਾਨ ਕਸਰਤ ਕਰ ਰਹੇ ਸਨ। ਲਛਮਣ ਜੀ ਸ਼ਿਆਮਾ ਕਾਲੀ ਮੰਦਰ ਦੇ ਵਰਾਂਡੇ ਵਿਚ ਇਕ ਕੰਬਲ ਤੇ ਬੈਠ ਕੇ ਦੋ ਭਲਵਾਨਾਂ ਦੇ ਭੇੜ ਨੂੰ ਗੌਰ ਨਾਲ ਦੇਖ ਰਹੇ ਸਨ। ਭਲਵਾਨਾਂ ਦੇ ਸਰੀਰਾਂ ਤੇ ਉਨ੍ਹਾਂ ਦੀ ਨਜ਼ਰ ਇਕ ਤਰਕ-ਭਰਪੂਰ ਸਮਾਲੋਚਕ ਵਾਂਗ ਜੰਮੀ ਹੋਈ ਸੀ।

ਜਗੂ ਪੜਿਆਰੀ ਤੇ ਚੇਮਾ ਲੇਂਕਾ ਦੋਵੇਂ ਕੁਸ਼ਤੀ-ਕਸਰਤ ਵਿਚ ਇਕ ਦੂਸਰੇ ਤੋਂ ਵਧ ਕੇ ਹਨ। ਲੰਗੋਟੇ ਕਸ ਕੇ ਦੋ ਨੰਗੇ ਕਾਲੇ ਸਰੀਰ, ਦੋ ਚੌੜੇ ਕਾਲੇ ਪੱਥਰਾਂ ਵਾਂਗ ਧਰਤੀ ਤੇ ਭਿੜ ਰਹੇ ਸਨ। ਜਦੋਂ ਚੇਮਾ ਮੂੰਹ ਭਾਰ ਡਿਗ ਜਾਂਦਾ ਤਾਂ ਉਸ ਤੇ ਜਗੂ ਪੜਿਆਰੀ ਸਵਾਰ ਹੋ ਜਾਂਦਾ ਤੇ ਹੋਂਠ ਚਬਾ ਕੇ ਕੂਹਣੀਆ ਨੂੰ ਜ਼ਮੀਨ 'ਚ ਗੱਡ ਕੇ, ਉਸ ਦੀ ਕੁੱਖ ਵਿਚ ਬਾਹਾਂ ਫਸਾ ਕੇ ਪਲਟਾਉਣ ਦੀ ਕੋਸ਼ਿਸ਼ ਕਰਦਾ ਸੀ। ਪਰ ਅਜਗਰ ਵਾਂਗ ਪਿਆ ਚੇਮਾ ਆਪਣੇ ਸਰੀਰ ਨੂੰ ਇਸ ਤਰ੍ਹਾਂ ਉਛਾਲਦਾ ਕਿ ਪਲ ਭਰ ਵਿਚ ਜਗੂ ਫਾਕੜ ਵਾਂਗ ਡਿਗ ਕੇ ਮਿੱਟੀ ਚੁੰਮਦਾ। ਉਸ ਵੇਲੇ ਉਨ੍ਹਾਂ ਨੂੰ ਚੁਫੇਰਿਓਂ ਘੇਰ ਕੇ ਕੁਸ਼ਤੀ ਦੇਖਣ ਵਾਲੇ ਤਾੜੀਆਂ ਵਜਾਉਂਦੇ ਹੋਏ ਦਿਲਲਗੀ ਕਰ ਰਹੇ ਸਨ। ਜਗੂ ਪੜਿਆਰੀ ਸੰਭਲ ਕੇ ਪੈਂਤੜਾ ਬਦਲਦਾ ਤੇ ਆਪਣਾ ਕੁਝ ਖ਼ਾਸ ਦਾਅ ਦਿਖਾਉਂਦਾ ਉੱਠ ਖੜ੍ਹਾ ਹੁੰਦਾ। ਦੋ ਹਨੂੰਮਾਨਾਂ ਜਿਹੀ ਫੁੰਕਾਰ ਨਾਲ ਫਿਰ ਅਖਾੜਾ ਭਰ ਜਾਂਦਾ।

ਮੰਦਰ ਦੀ ਮੁੱਖ ਡਿਉੜੀ ਦੇ ਸਾਹਮਣੇ ਲੰਗੋਟ ਕਸ ਕੇ ਨਰਸਿੰਘਾਰੀ ਇਕ ਉੱਚੇ ਪੱਥਰ ਤੇ ਢੰਡ-ਬੈਠਕਾਂ ਜਿਹੀਆਂ ਮਾਰਦਾ ਹੋਇਆ ਭੰਗ ਘੋਟ ਰਿਹਾ ਸੀ। ਉਸ ਮਗਰੋਂ 'ਨਰੇਂਦਰ' ਵਿਚ ਨਹਾਉਣ ਦਾ ਸਵਾਦ ਆਏਗਾ। ਨਰਸਿੰਘਾਰੀ ਬੈਠਕਾਂ ਮਾਰਨ ਦੀ ਹਾਲਤ ਵਿਚ ਬੈਠੇ ਪੈਰਾਂ ਦੀਆਂ ਪੱਸਲੀਆਂ ਤੋਂ ਛਾਤੀ ਤੱਕ ਦੀਆਂ ਪੱਸਲੀਆਂ ਨੂੰ ਹਿਲਾ ਕੇ ਭੰਗ ਘੋਟਦੇ ਸਮੇਂ ਕਦੇ ਕਦੇ ਉਪੇਂਦਰਭੰਜ ਦੇ ਗੀਤ ਗੁਣਗੁਣਾ ਰਿਹਾ ਸੀ।

ਭੰਗ ਘੋਟਣ ਲਈ ਰੱਖੇ ਗਏ ਪੱਥਰ ਉਪਰ ਇਕ ਪਿੰਜਰਾ ਟੰਗਿਆ ਹੋਇਆ ਸੀ ਜਿਸ ਵਿਚ ਮੈਨਾ ਕਿਚਰ ਮਿਚਰ ਕਰ ਰਹੀ ਸੀ। ਨਰਸਿੰਘਾਹੀ ਦਾ ਗਾਣਾ ਸੁਣ ਕੇ ਇਕ ਭੰਗਚੀ ਨੇ ਕਿਹਾ—''ਸ਼ਾਬਾਸ਼, ਮਿੱਤਰਾ...!''

ਜਗੂ ਪੜਿਆਰੀ ਨੇ ਓਦੋਂ ਕੁਸ਼ਤੀ ਦੇ ਅਖਾੜੇ ਵਿਚ ਚੇਮਾ ਨੂੰ ਚਿੱਤ ਕਰ ਦਿੱਤਾ ਸੀ। ਇਸ ਲਈ ਉੱਥੇ ਦੰਗਲ ਦੇਖਣ ਵਾਲਿਆਂ ਦੀਆਂ ਤਾੜੀਆਂ ਗੂੰਜ ਰਹੀਆਂ ਸਨ।

ਕਾਲ੍ਹ ਦੇ ਹੱਥ ਕਠਪੁਤਲੀਆਂ ਵਾਂਗ ਉਨ੍ਹਾਂ ਕਸਰਤ ਕਰਨ ਵਾਲਿਆਂ ਨੂੰ ਆਪਣੇ ਸਤਿਕਾਰਤ ਵੇਣੂ ਭ੍ਰਮਰਵਰ ਦੇ ਮੁਗਲਾਂ ਨੂੰ ਸ੍ਰੀਮੰਦਰ ਵਿਚ ਸੱਦਾ ਦੇਣ ਦੀਆਂ ਯੋਜਨਾਵਾਂ ਬਾਰੇ ਪਤਾ ਨਹੀਂ ਸੀ। ਉਨ੍ਹਾਂ ਨੂੰ ਕਾਲਾ ਪਹਾੜ ਤੇ ਉੜੀਸਾ ਦੇ ਕੋਨੇ ਕੋਨੇ ਵਿਚ ਹੋ ਰਹੇ ਮੰਦਰਾਂ ਤੇ ਦੇਵਤਿਆਂ ਦੀ ਢਾਹਢੁਹਾਈ ਬਾਰੇ ਵੀ ਪਤਾ ਨਹੀਂ ਸੀ।

ਅਕਸਰ ਉਸ ਦੇ ਲਈ ਨਿਰਯਾਤਨ ਤੇ ਨਪੀੜਨ ਦੀ ਗਿਲਾਨੀ ਵੀ ਨਹੀਂ ਸੀ। ਅਖਾੜੇ ਵਿਚ ਭੰਗ ਦੀ ਮੌਜ ਅਤੇ ਕੁਸ਼ਤੀ-ਕਸ਼ਰਤ ਵਿਚ ਉਹ ਲੀਨ ਹੋ ਗਏ ਸਨ।

ਇਤਿਹਾਸ ਵਿਚ ਜਦ ਸੰਕਟ ਕਾਲ ਆਉਂਦਾ ਹੈ ਤਦ ਇਤਿਹਾਸ ਦੇ ਅਨੁਸਠਾਨਾਂ ਵਿਚਲੀ ਗਤੀ, ਗੁਣ ਆਦਿ ਵਿਚ ਤਬਦੀਲੀ ਆ ਜਾਂਦੀ ਹੈ। ਇਸ ਲਈ ਹਨੂੰਮਾਨ ਮੱਠ ਦੇ ਅਧਿਕਾਰੀ ਜਾਂ ਸ਼ਗਿਰਦਾਂ ਨੇ ਵੀ ਸਿਰ ਤੇ ਘੁੰਮਦੇ ਸਰਵਨਾਸ਼ ਨੂੰ ਨਹੀਂ ਭਾਂਪਿਆ ਅਤੇ ਜਾਣਨ ਦੀ ਕੋਸ਼ਿਸ਼ ਵੀ ਨਹੀਂ ਕੀਤੀ।

ਉਸੇ ਵੀਰਾਨ ਖੁਲ੍ਹੇ ਮੱਠ ਵਿਚ ਤਿੰਨ ਹਨੇਰੀਆਂ ਦੀ ਤਰ੍ਹਾਂ ਦੇ ਕਮਰੇ ਪਾਰ ਕਰਕੇ ਇਕ ਵਿਹੜਾ ਹੈ। ਵਿਹੜੇ ਦੇ ਚਾਰੋਂ ਪਾਸੇ ਕਾਈ ਜੰਮੀਆਂ ਦੀਵਾਰਾ ਤੇ ਚੂਨੇ ਦਾ ਪਲੱਸਤਰ ਟੁੱਟ ਜਾਣ ਕਾਰਨ ਦਿਖਾਈ ਦੇਣ ਵਾਲੀਆਂ ਛੋਟੀਆਂ ਇੱਟਾਂ ਦੇ ਰਦੇ ਸਪਸ਼ਟ ਦਿਖਾਈ ਦੇਣ ਵਾਲੇ ਦੰਦਾਂ ਵਾਂਗ ਲੱਗ ਰਹੇ ਹਨ।

ਵਿਹੜੇ ਦੇ ਪੱਛਮ ਵਿਚ ਇਕ ਖੂਹ ਹੈ। ਉਸ ਵਿਚ ਉਤਰਨ ਲਈ ਪੌੜੀਆਂ ਬਣੀਆਂ ਹੋਈਆਂ ਹਨ। ਕਦੇ ਉਸ ਵਿਚ ਅੰਤਪੁਰ ਦੀਆਂ ਔਰਤਾਂ ਨਹਾਉਂਦੀਆ ਸਨ। ਹੁਣ ਜੇ ਉਸ ਵਿਚ ਲੱਭਿਆ ਜਾਏ ਤਾਂ ਕੁਝ ਖੋਪੜੀਆਂ ਹੀ ਮਿਲਣਗੀਆਂ। ਇਸ ਵਿਚ ਬਹੁਤ ਖੁਦਕਸ਼ੀਆਂ ਹੋਈਆਂ ਹਨ, ਕਈ ਦੁਸ਼ਮਣਾਂ ਦੇ ਮੁਰਦਾ ਜਿਸਮ ਵੀ ਇਸ ਵਿਚ ਹੀ ਸੁੱਟੇ ਗਏ ਹਨ। ਫਿਰ ਵੀ ਇਸ ਦਾ ਪੁਰਾਣਾ ਪਾਣੀ ਸਾਫ਼ ਤੇ ਨਿਰਮਲ ਲਗਦਾ ਹੈ। ਉਸ ਖੂਹ ਦੇ ਪੱਛਮ ਵਿਚ ਇਕ ਬਰਾਂਡਾ ਹੈ। ਉਸ ਤੋਂ ਜ਼ਰਾ ਹਟ ਕੇ ਕੁਝ ਕੋਠੜੀਆਂ ਹਨ। ਇਨ੍ਹਾਂ ਵਿਚ ਹਰ ਇਕ ਵਿਚ ਇਕ ਇਕ ਪਲੰਘ ਤੇ ਮਖਮਲੀ ਵਿਛੌਣਾ ਵਿਛਾਇਆ ਹੋਇਆ ਹੈ। ਅਤੇ ਇਕ ਪਲੰਘ ਤੇ ਤਕੀਏ ਦੇ ਸਹਾਰੇ ਬਕਸੀ ਵੇਣੂ ਭ੍ਰਮਰਵਰ ਬੈਠੇ ਮਾਲਾ ਫੇਰ ਰਹੇ ਹਨ। ਪਰਲੌਕਿਕ ਧਿਆਨ ਮੁਗਧ ਹੋਣ ਲਈ ਜਿਵੇਂ ਮਾਲਾ ਜ਼ਰੂਰੀ ਹੈ ਉਸੇ ਤਰ੍ਹਾਂ ਸੰਸਾਰ ਦੀਆਂ ਚਿੰਤਾਵਾਂ ਤੋਂ ਮੁਕਤੀ ਲਈ ਵੀ ਇਸ ਦੀ ਜ਼ਰੂਰਤ ਹੈ। ਸ਼ਾਇਦ ਬਕਸੀ ਜੋ ਕੁਝ ਸੋਚ ਰਹੇ ਸਨ—ਉਹ ਖੋਰਧਾ ਰਾਜਗੱਦੀ ਸੀ।

ਉਨ੍ਹਾਂ ਦਾ ਖੁਸ਼ਕ ਚਿਹਰਾ, ਮੁੰਨਿਆ ਹੋਇਆ ਸਿਰ ਤੇ ਪਤਲਾ ਸਰੀਰ ਉਸ ਕੋਠੜੀ ਦੇ ਹਨੇਰੇ ਵਿਚ ਪੈਸ਼ਾਚਿਕ ਲੱਗ ਰਿਹਾ ਸੀ।

ਬਕਸੀ ਨੇ ਅੱਖਾਂ ਮੀਟੀਆਂ ਤਾਂ ਸਾਹਮਣੇ ਉਸ ਦਿਨ ਰਥੀਪੁਰਗੜ੍ਹ ਵਾਲੀ ਆਖ਼ਰੀ ਹਾਰ ਉਸ ਦੀਆਂ ਅੱਖਾਂ 'ਚ ਘੁੰਮ ਗਈ। ਅੱਜ ਤੱਕ ਉਸ ਤੇ ਅਨੇਕਾਂ ਵਾਰ ਸੋਚਣ ਦੇ ਬਾਅਦ ਵੀ ਉਨ੍ਹਾਂ ਲਈ ਉਸ ਸੁਪਨੇ ਦਾ ਭੇਦ ਨਾ ਖੁਲ੍ਹਿਆ। ਇਕ ਵਾਰ ਉਨ੍ਹਾਂ ਨੇ ਮਣਿਵਕੇਸ਼ਵਰ ਮੰਦਰ ਦੇ ਸਿੱਧ ਬਾਬਾ ਹਰੀਦਾਸ ਤੋਂ ਇਸ ਸੁਪਨੇ ਦੇ ਭੇਦ ਦੇ ਸੰਬੰਧ ਵਿਚ ਪੁੱਛਿਆ ਸੀ। ਉਸ ਤੇ ਸਿੱਧ ਹਰੀਦਾਸ ਕੋਈ ਉੱਤਰ ਨਾ ਦੇ ਕੇ ਬਸ ਮੁਸਕਰਾ ਕੇ ਹੀ ਰਹਿ ਗਏ।

"ਇਸ ਸੁਪਨੇ ਦਾ ਕੋਈ ਅਰਥ ਵੀ ਹੈ ਸਵਾਮੀ ?" ਵੇਣੂ ਭ੍ਰਮਰਵਰ ਨੇ ਪੁੱਛਿਆ—ਇਕ ਵਾਰ ਨਹੀਂ ਕਈ ਵਾਰ! ਪਰ ਸਿੱਧ ਹਰੀਦਾਸ ਦੇ ਹੋਠਾਂ ਤੇ ਉਸ ਭੇਦ ਭਰੀ ਮੁਸਕਾਨ ਤੋਂ ਸਿਵਾ ਕੋਈ ਉੱਤਰ ਨਹੀਂ ਸੀ। ਅੰਤ ਅਨੇਕਾਂ ਕੋਸ਼ਿਸ਼ਾਂ

ਮਗਰੋਂ ਸਿੱਧ ਬਾਬਾ ਨੇ ਦੱਸਿਆ ਸੀ—''ਰਾਜ ਲਾਭ ਜਾਂ ਜਾਨੀ ਨੁਕਸਾਨ ਹੀ ਇਸ ਸੁਪਨੇ ਦਾ ਅਰਥ ਹੈ।''

''ਇਹ ਕੀ ਗੱਲ ਹੋਈ ? ਖੜਗ ਤੇ ਮੁਕਟ, ਸ਼ਮਸ਼ਾਨ ਤੇ ਸਿੰਘਾਸਨ, ਇਨ੍ਹਾਂ ਦੋ ਪ੍ਰਸਥਿਤੀਆਂ ਵਿਚਕਾਰ ਹੀ ਤਾਂ ਰਾਜਪੁਰਸ਼ਾਂ ਦਾ ਜੀਵਨ ਘੁੰਮਦਾ ਹੈ।''

''ਬਕਸੀ ਨੇ ਅਚਾਨਕ ਅੱਖਾਂ ਖੋਲ੍ਹ ਕੇ ਦੇਖਿਆ ਜਿਵੇਂ ਅਲਹਾਮ ਹੋਇਆ ਹੋਵੇ।

ਉਨ੍ਹਾਂ ਨੂੰ ਉਸ ਕਮਰੇ ਦਾ ਹਨੇਰਾ ਉਸ ਸੁਪਨੇ ਦੀ ਭੂਮਿਕਾ ਵਾਂਗ ਤੈਰਦਾ ਜਾਪ ਰਿਹਾ ਸੀ।

ਭਾਲੇ ਆਪਸ ਵਿਚ ਭਿੜ ਕੇ ਚਮਕ ਰਹੇ ਸਨ। ਤਲਵਾਰ ਨਾਲ ਤਲਵਾਰ ਟਕਰਾ ਕੇ ਅੱਗ ਵਾਂਗ ਸ਼ੋਅਲੇ ਨਿਕਲ ਰਹੇ ਸਨ। ਹੌਲੀ ਹੌਲੀ ਉਹ ਫੁਲਝੜੀਆਂ ਬੂੰਦ ਬੂੰਦ ਖ਼ੂਨ ਬਣਦੀਆਂ ਜਾ ਰਹੀਆ ਸਨ ਤੇ ਉਹ ਖ਼ੂਨ ਜ਼ਮੀਨ ਤੇ ਸਪੱਸ਼ਟ ਹੁੰਦਾ ਜਾ ਰਿਹਾ ਸੀ—ਅਸਥੀਆਂ ਨਾਲ ਬਣਿਆ ਇਕ ਸਿੰਘਾਸਣ। ਉਸ ਸਿੰਘਾਸਣ ਦੇ ਚਾਰੇ ਪੈਰ ਚਾਰ ਖੋਪੜੀਆਂ ਤੇ ਟਿਕੇ ਹੋਏ ਸਨ। ਪਰ ਉਨ੍ਹਾਂ ਖੋਪੜੀਆਂ ਦੇ ਅੱਖਾਂ ਦੇ ਟੋਇਆਂ ਵਿਚ ਪੁਤਲੀਆਂ ਜਿੰਦਾ ਸਨ। ਉਹ ਅੱਖਾਂ ਜਿਵੇਂ ਸ਼ਾਂਤ ਭਾਵ ਨਾਲ ਉਸ ਖੜਗ-ਯੁੱਧ ਨੂੰ ਦੇਖ ਰਹੀਆਂ ਸਨ। ਸਿੰਘਾਸਣ ਤੇ ਵਿਸਤ੍ਰਿਤ, ਰਤਨ ਜੜਿਤ ਮਖਮਲੀ ਗੱਦੀ ਤੇ ਇਕ ਰਾਜ ਮੁਕਟ ਰੱਖਿਆ ਗਿਆ ਸੀ। ਸਿੰਘਾਸਣ ਦੇ ਦੋਵੇਂ ਪਾਸੇ ਦੋ ਵਿਸ਼ਾਲ ਹਾਥੀ ਖੜ੍ਹੇ ਸਨ ਜਿਨ੍ਹਾਂ ਦੀਆਂ ਸੁੰਡਾਂ 'ਚੋਂ ਪਾਣੀ ਦੀ ਬਰਖਾ ਹੋ ਰਹੀ ਸੀ। ਅਚਾਨਕ ਇਕ ਜਣਾ ਹੱਥ 'ਚ ਬਰਛਾ ਲੈ ਕੇ ਆਉਂਦਾ ਹੈ। ਤਲਵਾਰਾਂ ਦੀ ਉਸ ਭੀੜ ਨੂੰ ਕੁਚਲਦਾ ਹੋਇਆ ਆ ਕੇ ਉਸ ਸਿੰਘਾਸਣ ਤੱਕ ਪਹੁੰਚ ਜਾਂਦਾ ਹੈ। ਉਸ ਦੇ ਪੈਰਾਂ ਦੀ ਆਹਟ ਨਾਲ ਮੁਕਟ ਤੇ ਸਿੰਘਾਸਣ ਕੰਬ ਜਾਂਦੇ ਹਨ। ਉਸ ਮਗਰੋਂ ਉਹ ਚੁਫੇਰੇ ਬਰਛਾ ਘੁਮਾਉਂਦਾ ਹੋਇਆ ਸ਼ਮਸ਼ਾਨ ਵਿਚ ਨੱਚਣ ਲੱਗਦਾ ਹੈ।

ਰਥੀਪੁਰ ਗੜ੍ਹ ਦੀ ਉਸ ਭਿਆਨਕ ਰਾਤ ਵਿਚ ਇਸ ਸੁਪਨੇ ਮਗਰੋਂ ਬਕਸੀ ਵੇਣੂ ਭ੍ਰਮਰਵਰ ਅੰਤਰਨਾਦ ਕਰਦੇ ਹੋਏ ਪਲੰਘ ਤੋਂ ਕੁੱਦ ਪਏ। ਸਾਰਾ ਸਰੀਰ ਤੇ ਮੱਥਾ ਪਸੀਨੇ ਨਾਲ ਲੱਥਪੱਥ ਸੀ।

ਕਮਰੇ ਵਿਚ ਜਲਦਾ ਚਿਰਾਗ ਮੱਧਮ ਪੈਣ ਲੱਗਿਆ ਸੀ। ਬਾਹਰ ਹਵਾ ਰਹਿਤ ਰਾਤ ਪਸਰੀ ਹੋਈ ਸੀ। ਵੇਣੂ ਭ੍ਰਮਰਵਰ 'ਦੁਰਗਾ ਦੁਰਗਾ' ਪੁਕਾਰਦੇ ਹੋਏ ਬਾਹਰ ਆ ਗਏ। ਕਿਲ੍ਹੇ ਦੀ ਦੀਵਾਰ ਤੇ ਮੰਤਰੀ ਫਿਰ ਰਹੇ ਸਨ—ਉਨ੍ਹਾਂ ਦੀਆਂ ਜੁੱਤੀਆਂ ਦੀ ਆਵਾਜ਼ ਹੀ ਸੁਣਾਈ ਦੇ ਰਹੀ ਸੀ। ਨਜ਼ਦੀਕ ਹੀ ਗੰਗਵਤੀ ਨਦੀ ਦੇ ਤੱਟ ਤੇ ਮਣਿਕੇਸ਼ਵਰ ਦੇ ਮੰਦਰ ਦਾ ਗੁੰਬਦ ਇਕ ਉਜਾਲੇ ਭਰੀ ਰਾਤ ਵਿਚ ਪਰਛਾਵੇਂ ਵਾਂਗ ਨਜ਼ਰ ਆ ਰਿਹਾ ਸੀ। ਵੇਣੂ ਭ੍ਰਮਰਵਰ ਨੇ ਹੱਥ ਜੋੜ ਕੇ ਮਣਿਕੇਸ਼ਵਰ ਨੂੰ ਪ੍ਰਣਾਮ ਕਰਦੇ ਹੋਏ ਦੇਖਿਆ ਕਿ ਪੂਰਬ ਵੱਲ ਨੇਜ਼ੇ ਦੀ ਨੋਕ ਵਾਲਾ ਧੂਮਕੇਤੂ ਉਦੇ ਹੋਇਆ ਹੈ। ਕਈ ਦਿਨਾਂ ਤੋਂ ਹਰ ਰਾਤ ਧੂਮਕੇਤੂ ਦੇ ਚੜ੍ਹਨ ਦਾ ਸਮਾਚਾਰ ਉਨ੍ਹਾਂ ਨੂੰ ਮੰਤਰੀਆਂ ਤੋਂ ਮਿਲਦਾ ਰਿਹਾ ਹੈ। ਪਰ ਉਨ੍ਹਾਂ ਨੇ ਖ਼ੁਦ ਨਹੀਂ ਸੀ ਦੇਖਿਆ। ਬਕਸੀ ਉਸ ਭਿਆਨਕ ਸੁਪਨੇ ਮਗਰੋਂ ਮੌਨ ਆਕਾਸ਼ ਤੇ ਇਸ ਧੂਮਕੇਤੂ ਨੂੰ ਦੇਖ ਕੇ ਅਦਿੱਖ ਭੈਅ ਦੇ ਡਰ ਨਾਲ ਕੰਬ ਉੱਠੇ।

ਹੌਲੀ ਹੌਲੀ ਸਵੇਰ ਦੇ ਪੰਛੀਆਂ ਦੀ ਮਿੱਠੀ ਆਵਾਜ਼ ਨਾਲ ਚੁਫੇਰੇ ਦੀ ਭੂਮੀ ਜੀਵਿਤ ਹੋ ਉਠੀ। ਰਥੀਪੁਰ ਕਿਲ੍ਹੇ ਦੇ ਚੁਫੇਰੇ ਖਾਈ ਵਾਂਗ ਵਗਦੀ ਗੰਗਵਤੀ ਦੇ ਪਾਣੀ ਤੇ ਸਵੇਰ ਦੀਆਂ ਕਿਰਨਾਂ ਚਮਕ ਰਹੀਆਂ ਸਨ। ਧੂਮਕੇਤੂ ਹੌਲੀ ਹੌਲੀ ਮੱਧਮ ਪੈ ਕੇ ਅਲੋਪ ਹੋ ਗਿਆ ਸੀ। ਪਰ ਵੇਣੂ ਭ੍ਰਮਰਵਰ ਦੀ ਨਜ਼ਰ ਹਾਲੇ ਵੀ ਉਸ ਕਬੰਧ ਦੇ ਨਾਚ ਨੂੰ ਦੇਖ ਰਹੀ ਸੀ, ਜਿਵੇਂ ਨੱਚਦਾ ਹੋਇਆ ਉਹ ਉਨ੍ਹਾਂ ਵੱਲ ਵਧ ਰਿਹਾ ਸੀ।

ਹਨੂੰਮਾਨ ਅਖਾੜੇ ਦੇ ਉਸ ਸੱਖਣੇ ਕਮਰੇ ਵਿਚ ਮਾਲਾ ਫੇਰਦੀਆਂ ਵੇਣੂ ਭ੍ਰਮਰਵਰ ਦੀਆਂ ਉਂਗਲੀਆਂ ਜਿਵੇਂ ਜੜ੍ਹ ਬਣ ਗਈਆਂ ਅਤੇ ਉਹ ਭੀਮ ਜਿਹਾ ਕਬੰਧ ਜਿਵੇਂ ਵੇਣੂ ਨੂੰ ਲੱਭਦਾ ਹੋਇਆ ਉਸ ਕਮਰੇ ਵਿਚ ਪ੍ਰਗਟ ਹੋਇਆ ਸੀ। ਬਕਸੀ ਨੇ ਡਰੀਆਂ ਨਜ਼ਰਾਂ ਨਾਲ ਚੁਫੇਰੇ ਦੇਖਿਆ।

ਬਕਸੀ ਨੇ ਫਿਰ ਇਕ ਵਾਰ, ਸ਼ਾਇਦ ਇਕੋਤਰ ਸੌ ਵਾਰ ਆਪਣੇ ਮਨ ਨੂੰ ਹੌਸਲਾ ਦਿੱਤਾ—"ਇਹ ਸਭ ਮਨ ਦਾ ਹੀ ਭੈਅ ਹੈ...।"

ਬਾਹਰ ਅਖਾੜੇ ਵਿਚ ਫੁੰਕਾਰ ਦੀ ਆਵਾਜ਼ ਨਾਲ ਗਾਉਣ ਦੀ ਲੈਅ-ਬੱਧ ਆਵਾਜ਼ ਸੁਣਾਈ ਦੇ ਰਹੀ ਸੀ। ਉਸ ਨਿਰਭਰ ਜੋਗ ਅਭਿਆਸ ਨਾਲ, ਬਕਸੀ, ਮਨ ਹੀ ਮਨ ਤਕੜੇ ਹੋ, ਮਾਲਾ ਫੇਰਨ ਲੱਗੇ। ਪਰ ਜਿਵੇਂ ਅਵੇਗ ਦੀਆਂ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਇਕਾਗਰਤਾ ਆ ਹੀ ਨਹੀਂ ਰਹੀ ਸੀ। ਅਤੇ ਅਲੌਕਿਕ ਭਾਵਨਾਵਾਂ ਉਨ੍ਹਾਂ ਨੂੰ ਦੁਚਿੱਤੀ ਵਿਚ ਪਾ ਰਹੀਆਂ ਸਨ।

ਸਾਰੀਆਂ ਚਿੰਤਾਵਾਂ ਖੋਰਧਾ ਸਿੰਘਾਸਣ ਕਾਰਨ ਹੀ ਸਨ।

ਉਸ ਦਿਨ ਮੁਗ਼ਲ ਸਮਰਾਟ ਅਕਬਰ ਦੇ ਵਾਅਦਿਆਂ ਕਾਰਨ ਗੰਗਾ ਤੋਂ ਗੋਦਾਵਰੀ ਤੱਕ ਸਾਰੇ ਉੜੀਸਾ ਦੇ ਆਖਰੀ ਸਵਾਧੀਨ ਗਜਪਤੀ ਮੁਕੰਦਦੇਵ ਦੇ ਪ੍ਰਕਿਰਤਿਕ ਉਤਰਾਧਿਕਾਰੀ ਗਣ, ਖੋਰਧਾ, ਆਲੀ ਤੇ ਸਾਰੰਗਗੜ੍ਹ ਤੋਂ ਚੁਣੇ ਗਏ। ਅਣਹੋਣੀ ਵਾਂਗ ਕਿਧਰਿਓਂ ਦਨੇਈ ਵਿਦਿਆਧਰ ਦੇ ਪੁੱਤਰ ਰਮੇਈ ਰਾਉਤਰਾ ਆ ਕੇ ਰਾਮਚੰਦਰ ਦੇਵ ਬਣ ਗਏ ਅਤੇ ਖੋਰਧਾ ਸਿੰਘਾਸਣ ਤੇ ਅਧਿਕਾਰ ਜਮਾ ਲਿਆ। ਕਿਹਾ ਜਾਂਦਾ ਹੈ ਕਿ ਇਹ ਰਾਮਚੰਦਰ ਦੇਵ ਹੀ ਖੋਰਧਾ ਰਾਜਸਿੰਘਾਸਣ ਦੇ ਸਹੀ ਉਤਰਾਧਿਕਾਰੀ ਹਨ, ਅਜਿਹਾ ਸੁਪਨਾ ਜਗਨਨਾਥ ਨੇ ਮਾਨਸਿੰਘ ਨੂੰ ਦਿਖਾਇਆ ਸੀ। ਉਹ ਤਾਂ ਸਭ ਇਤਿਹਾਸਕਾਰਾਂ ਦੀਆਂ ਮਨਘੜਤ ਕਹਾਣੀਆਂ ਹਨ, ਪਰ ਮਾਨਸਿੰਘ ਰਾਮਚੰਦਰ ਦੇਵ ਨੂੰ ਖੋਰਧਾ ਸਿੰਘਾਸਣ ਤੇ ਸਥਾਪਤ ਕਰਕੇ ਇਕ ਹੀ ਤੀਰ ਨਾਲ ਤਿੰਨ ਸ਼ਿਕਾਰ ਕਰਨਾ ਚਾਹੁੰਦੇ ਸਨ। ਉੜੀਸਾ ਵਿਚ ਮੁਗ਼ਲ ਰਾਜਸ਼ਕਤੀ ਅਤੇ ਪ੍ਰਬਲ ਪ੍ਰਾਕਰਮੀ ਵਿਦਰੋਹੀ ਅਫ਼ਗ਼ਾਨਾਂ ਵਿਚਕਾਰ ਸਵਾਧੀਨ ਖੋਰਧਾ ਦੇ ਬਹਾਨੇ ਪ੍ਰਸ਼ੋਤਮ ਤੀਰਥ ਦੀ ਸੁਤੰਤਰਤਾ ਅਤੇ ਮਰਯਾਦਾ ਨੂੰ ਸਵੀਕਾਰ ਕਰਕੇ ਮਾਨਸਿੰਘ ਨੇ ਇਕ ਤੀਸਰੀ ਸ਼ਕਤੀ ਦੀ ਸਥਾਪਨਾ ਕੀਤੀ। ਇਸ ਨਾਲ ਉੜੀਸਾ ਵਿਚ ਉਨ੍ਹਾਂ ਨੂੰ ਹਿੰਦੂ ਜਨਮੱਤ ਦਾ ਸਮਰਥਨ ਮਿਲਿਆ ਅਤੇ ਨਾਲ ਹੀ ਗਜਪਤੀ ਮੁਕੁੰਦਦੇਵ ਦੇ ਉਤਰਾਧਿਕਾਰੀਆਂ ਨੂੰ ਖੋਰਧਾ ਸਿੰਘਾਸਣ ਤੋਂ ਦੂਰ ਕਰਕੇ ਸਫ਼ਲ ਹੋ ਗਏ। ਇਸ ਨਾਲ ਗਜਪਤੀ

ਪ੍ਰੰਪਰਾ ਦੇ ਪ੍ਰਤੀ ਉੜੀਸਾ ਦੇ ਦੁਰਗਪਤੀਆਂ ਅਤੇ ਸਾਮੰਤਾਂ ਦੀ ਵਿਵਸਥਾ ਹੀ ਨਾ ਰਹੀ।

ਆਲੀ ਜੇਠ ਹਨ—ਤੇ ਜੇਠਾਂ ਦੇ ਅਧਿਕਾਰੀ ਵੀ ਹਨ। ਪਰ ਉਹ ਜ਼ਿਮੀਂਦਾਰ ਬਣੇ ਹੋਏ ਹਨ। ਛਕੜੀ ਭ੍ਰਮਰਵਰ ਦੇ ਵੰਸ਼ ਸਾਰੰਗਗੜ੍ਹ ਦੇ ਸਹਾਰੇ ਪਏ ਹਨ। ਅੰਧਾਰੂਆ, ਦਾਰੂਠੇਂਗਾ, ਹਰਿਡਾਮੜਾ, ਬਾਰੰਗ, ਪਰਿਆ, ਕਾਲਾਰਾਹਾਂਗ ਅਤੇ ਦਾੜਾ ਆਦਿ ਅਨੇਕਾਂ ਗੜ੍ਹਾਂ ਵਿਚ ਵੰਡ ਕੇ ਹੌਲੀ ਹੌਲੀ ਇਤਿਹਾਸਹੀਣ ਹੋ ਗਏ ਹਨ। ਫਿਰ ਵੀ ਸਾਰੰਗਗੜ੍ਹ, ਖੋਰਧਾ ਤੇ ਕਟਕ ਵਿਚੋਂ ਵਿਚੀਂ ਅਵਸਥਿਤ ਹਨ। ਇਸ ਲਈ ਅਨੇਕਾਂ ਦੁਰਗਪਤੀਆਂ ਤੇ ਸਾਮੰਤਾਂ ਨੂੰ ਕੂਟਨੀਤਕ ਪ੍ਰਧਾਨਤਾ ਮਿਲੀ ਸੀ। ਉਹ ਕਦੇ ਕਟਕ ਦੇ ਮੁਗ਼ਲ ਨਵਾਬ ਦੇ ਪੱਖ ਵਿਚ ਰਹਿ ਕੇ ਖੋਰਧਾ ਦੇ ਵਿਰੁੱਧ ਸਹਾਇਤਾ ਦੇਂਦੇ ਤਾਂ ਕਦੇ ਖੋਰਧਾ ਵਲੋਂ ਨਵਾਬ ਨਾਲ ਲੜ ਪੈਂਦੇ। ਚਾਹੇ ਕੁਝ ਵੀ ਹੋਵੇ ਉਨ੍ਹਾਂ ਦੇ ਅਚੇਤ ਮਨ ਵਿਚ ਖੋਰਧਾ ਦੇ ਰਾਜਵੰਸ਼ ਲਈ ਈਰਖਾ ਦੀ ਅੱਗ ਬਲ ਰਹੀ ਸੀ। ਉਨ੍ਹਾਂ ਵਿਚ ਸਾਰੰਗਗੜ੍ਹ ਦੇ ਨਾਲ ਖੋਰਧਾ ਨੂੰ ਮਿਲਾ ਕੇ ਫਿਰ ਤੋਂ ਗੰਗਾ ਤੋਂ ਗੋਦਾਵਰੀ ਤੱਕ ਉੱਤਰੀ ਸਾਮਰਾਜ ਦੀ ਸਥਾਪਨਾ ਦਾ ਸੁਪਨਾ ਅਤੇ ਸ਼ੱਕ ਫਿਰ ਵੀ ਪਲ ਰਹੇ ਸਨ। ਪਰ ਮੁਗ਼ਲ ਸ਼ਕਤੀ ਜਿਵੇਂ ਮਹਾਂਕਾਲ ਵਾਂਗ ਇਸ ਸੁਪਨੇ ਦਾ ਵਿਨਾਸ਼ ਕਰਦੀ ਸੀ।

ਅਤੀਤ ਵਿਚ ਖ਼ਾਨ-ਇ-ਦੌਰਾਂ ਦੇ ਖੋਰਧਾ ਤੇ ਹਮਲੇ ਸਮੇਂ, ਸਾਰੰਗਗੜ੍ਹ ਦੇ ਦੁਰਗਪਤੀ ਨੀਲ ਭ੍ਰਮਰਵਰ ਦੇ ਵੱਡੇ ਪੁੱਤਰ ਕਪਾਲੀ ਭ੍ਰਮਰਵਰ ਨੇ ਖੋਰਧਾ ਦੇ ਮਹਾਰਾਜਾ ਮੁਕੁੰਦਦੇਵ ਦੀ ਪਿੱਠ ਪਿੱਛੇ ਛੁਰਾ ਖੋਭਣ ਵਿਚ ਸਹਾਇਤਾ ਕੀਤੀ ਸੀ। ਉਸ ਤੇ ਖ਼ੁਸ਼ ਹੋ ਕੇ ਖ਼ਾਨ-ਇ-ਦੌਰਾਂ ਨੇ ਉਨ੍ਹਾਂ ਨੂੰ ਖੋਰਧਾ ਦੇ ਸਿੰਘਾਸਣ ਤੇ ਬਿਠਾਇਆ ਸੀ। ਤਦ ਉਨ੍ਹਾਂ ਨੂੰ ਲੱਗਿਆ ਜਿਵੇਂ ਹੁਣ ਉਨ੍ਹਾਂ ਦਾ ਚਿਰਕਾਲ ਪੁਰਾਣਾ ਸੁਪਨਾ ਪੂਰਾ ਹੋ ਗਿਆ ਹੈ। ਪਰ ਪਲ ਭਰ ਵਿਚ ਹੀ ਉਹ ਸੁਪਨਾ ਪਾਣੀ ਦੇ ਬੁਲਬੁਲੇ ਵਾਂਗ ਅਲੋਪ ਹੋ ਗਿਆ। ਖਾਨ-ਇ-ਦੌਰਾਂ ਦੇ ਉੜੀਸਾ ਛਡਦਿਆਂ ਹੀ, ਮਹਾਰਾਜ ਮੁਕੁੰਦਦੇਵ ਵਾਪਸ ਆਏ। ਆਤਮਰੱਖਿਆ ਕਰਨ ਲਈ ਵਿਆਕੁਲ ਵਿਸ਼ਵਾਸਘਾਤੀ ਕਪਾਲੀ ਭ੍ਰਮਰਵਰ ਭੱਜ ਗਏ। ਕਪਾਲੀ ਦੇ ਛੋਟੇ ਭਰਾ ਸ੍ਰੀਨਾਥ ਹਰਿਚੰਦਨ ਨੇ ਮੁਕੁੰਦ ਦੇਵ ਨੂੰ ਭਰਾ ਦੇ ਖ਼ਿਲਾਫ਼ ਸਹਾਇਤਾ ਦਿੱਤੀ ਸੀ। ਇਸ ਲਈ ਉਸ ਨੂੰ ਸ਼ਿਸ਼ੂਪਾਲ, ਧਉਲੀ ਅਤੇ ਰਥੀਗੜ੍ਹ ਦੇ ਦੁਰਗਪਤੀ ਦੇ ਰੂਪ ਵਿਚ ਨਿਯੁਕਤ ਕੀਤਾ ਗਿਆ ਸੀ। ਸ੍ਰੀਨਾਥ ਹਰਿਚੰਦਨ ਦੇ ਜੇਠੇ ਪੁੱਤਰ ਭਗੀ ਭ੍ਰਮਰਵਰ ਮਹਾਰਾਜ ਹਰਿਕ੍ਰਿਸ਼ਨ ਦੇਵ ਦੇ ਸਮੇਂ ਖੋਰਧਾ ਦੇ ਦੀਵਾਨ ਸਨ। ਉਨ੍ਹਾਂ ਦਾ ਬੇਟਾ ਵੇਣੂ ਰਾਉਤ ਜਿਹੜਾ ਇਕ ਵਾਰ ਜਗਨਨਾਥ ਮੰਦਰ ਵਿਚ ਘੁੰਮਦੇ ਹੋਏ ਮਹਾਪਾਤਰ ਕਣਾ ਨੂੰ ਇਕੱਠਾ ਕਰ ਰਿਹਾ ਸੀ ਉਸੇ ਦੇ ਸਿਰ ਤੇ ਖ਼ਿਆਲੀ ਮਹਾਰਾਜ ਗੋਪੀਨਾਥ ਨੇ ਬਕਸੀ ਦੀ ਪਗੜੀ ਬੰਨ੍ਹੀ ਸੀ। ਇਕ ਅਤਿ ਮਸਤ ਹਾਥੀ ਤੇ ਕਾਬੂ ਪਾਉਣ ਤੇ ਪੁਰਸਕਾਰ ਵਜੋਂ ਵੇਣੂ ਭ੍ਰਮਰਵਰ ਰਾਉਤ ਪ੍ਰਤੀ ਰਾਜਾ ਇਹੀ ਕੁਝ ਕਰਦਾ ਸੀ।

ਇਸ ਮਗਰੋਂ ਖੋਰਧਾ ਦਾ ਰਾਜਸਿੰਘਾਸਣ ਜਿਵੇਂ ਹੱਥ ਦੀ ਪਹੁੰਚ ਵਿਚ ਆਇਆ ਸੀ। ਖੋਰਧਾ ਦੇ ਰਾਜਸਿੰਘਾਸਣ ਦੇ ਉਤਰਾਧਿਕਾਰੀ ਤੋਂ ਅਤੀਤ ਦੇ ਸਭ ਭ੍ਰਮਰਵਰ

ਜਿਵੇਂ ਅੱਧੇ ਸਵਰਗ ਵਿਚ ਉਸ ਮੰਗਲ ਮਹੂਰਤ ਦੀ ਇੰਤਜ਼ਾਰ ਕਰਦੇ ਹੋਏ ਬਕਸੀ ਵੇਣੂ ਭ੍ਰਮਰਵਰ ਤੇ ਅੱਖਾਂ ਗੱਡੀ ਬੈਠੇ ਸਨ।

ਅਚਾਨਕ ਬਕਸੀ ਦਾ ਧਿਆਨ ਟੁੱਟਿਆ। ਉਸ ਕਬੰਧ ਦੀ ਮੂਰਤੀ, ਉਨ੍ਹਾਂ ਤੇ ਹਮਲਾ ਕਰਦੀ ਹੋਈ ਕੁੱਦ ਪਈ। ਉਸ ਵੇਲੇ ਬਕਸੀ ਦਾ ਸਾਰਾ ਸਰੀਰ ਡਰ ਨਾਲ ਕੰਬ ਰਿਹਾ ਸੀ।

ਪਰ ਇਹ ਪ੍ਰਮਹਿਤੈਸ਼ੀ ਗੋਪੀਨਾਥ ਦੀ ਮੂਰਤੀ ਤਾਂ ਨਹੀਂ ਸੀ? ਮੂਰਤੀ ਤੇ ਸਿਰਫ ਇਕ ਸਿਰ ਜੋੜਨ ਨਾਲ ਹੀ ਉਹ ਪੂਰੀ ਤਰ੍ਹਾਂ ਵਿਚ ਸਪੱਸ਼ਟ ਹੋ ਜਾਵੇਗੀ।... ਇਹੀ ਗੋਰ, ਸੌਮਿਆ, ਸੁੰਦਰ...ਜਿਸ ਤੋਂ ਚੰਦਨ ਦੀ ਨਿਮ੍ਹੀ ਨਿਮ੍ਹੀ ਖ਼ੁਸ਼ਬੂ ਆ ਰਹੀ ਸੀ...ਇਹੀ ਪੁਸਟ ਆਜਾਨੁਲੰਬਿਤ ਭੁਜਾਵਾਂ...ਗਲੇ ਦਾ ਮਣਕੇ ਵਾਲਾ ਸੋਨੇ ਦਾ ਹਾਰ...ਉਹੀ ਰੇਸ਼ਮੀ ਵਸਤਰ...।

ਸੰਨ 1939 ਵਿਚ ਮਹਾਰਾਜ ਹਰਿਕ੍ਰਿਸ਼ਨ ਦੇਵ ਦੇ ਮਗਰੋਂ ਗੋਪੀਨਾਥ ਦੇਵ ਖੋਰਧਾ ਸਿੰਘਾਸਣ ਤੇ ਬੈਠੇ। ਪਰ ਰਾਜ ਢੰਨ ਨਾਲੋਂ ਉਨ੍ਹਾਂ ਨੂੰ ਫੁੱਲ ਢੰਨ ਜ਼ਿਆਦਾ ਪਸੰਦ ਸੀ। ਹਰ ਰੋਜ਼ ਕਵੀਆਂ ਤੇ ਪੰਡਤਾਂ ਨੂੰ ਲੈ ਕੇ ਕਾਵਿ ਤੇ ਕਾਮ ਸ਼ਾਸਤਰ ਤੇ ਚਰਚਾ, ਜਾਂ ਸ਼ਿਕਾਰ ਖੇਡਣਾ, ਰਾਤ ਸਮੇਂ ਮੋਹਨੀ ਤੰਤਰ ਨਾਲ ਦੇਵੀ ਸਾਧਨਾ ਅਤੇ ਧਰਮ ਦੇ ਨਾਂ ਤੇ ਸੌਰਾਚਾਰ ਵਿਚ ਹੀ ਉਨ੍ਹਾਂ ਦਾ ਵਕਤ ਗੁਜ਼ਰਦਾ ਸੀ। ਖ਼ੈਰ ਇਹ ਧਾਰਨਾ ਬਣੀ ਹੋਈ ਸੀ ਕਿ ਮੋਹਨੀ ਤੰਤਰ ਵਿਚ ਸਿੱਧੀ ਮਿਲਣ ਤੇ ਪਲ ਭਰ ਵਿਚ ਮੁਗਲ ਖ਼ਤਮ ਹੋ ਜਾਣਗੇ। ਪਰ ਇਕ ਸੌ ਅੱਠ ਕੁਆਰੀਆਂ ਨਾਲ ਸੰਭੋਗ ਤੋਂ ਮਗਰੋਂ ਹੀ ਇਹ ਸਿੱਧੀ ਮਿਲਦੀ ਹੈ। ਦੇਵੀ ਨੇ ਜਿਹੜਾ ਮੋਹਣੀ ਰੂਪ ਧਾਰਨ ਕਰਕੇ ਮੈਖ਼ਾਸੁਰ ਦਾ ਨਾਸ ਕੀਤਾ ਸੀ, ਉਸੇ ਰੂਪ ਵਿਚ ਸਾਧਕ ਦੇ ਸਾਹਮਣੇ ਪ੍ਰਗਟ ਹੋ ਕੇ ਵਰਦਾਨ ਦੇਵੇਗੀ। ਅੰਤ ਵਿਚ ਗੋਪੀਨਾਥ ਨੇ ਮੁਗਲਾਂ ਦਾ ਵਿਨਾਸ਼ ਕਰਨ ਲਈ ਇਸੇ ਤੰਤਰ ਦਾ ਸਹਾਰਾ ਲਿਆ ਸੀ।

ਉਸ ਸਮੇਂ ਕੌਣ ਉਸ ਅਗਿਆਤ ਕੁਲਸ਼ੀਲ ਵੇਣੂ ਰਾਉਤ ਨੂੰ ਜਾਣਦਾ ਸੀ। ਪੂਰਬਲੇ ਮਹਾਰਾਜ ਦੇ ਵਕਤ ਦੀਵਾਨ ਭਗੀ ਭ੍ਰਮਰਵਰ ਨੇ ਆਪਣੇ ਬੇਟੇ ਨੂੰ ਮੰਦਰ ਵਿਚ ਮੰਦਰ ਰਾਖੇ ਦੇ ਰੂਪ ਵਿਚ ਨਿਯੁਕਤ ਕੀਤਾ ਸੀ। ਪਰ ਵੇਣੂ ਭ੍ਰਮਰਵਰ ਦੀ ਅਕਾਸ਼ ਉਡਾਰੀ ਤੇ ਹੰਕਾਰ ਤੋਂ ਉਸ ਨੂੰ ਕਿਵੇਂ ਸ਼ਾਂਤੀ ਮਿਲਦੀ। ਉਸੇ ਵਕਤ ਬਾਣਪੁਰ ਦੇ ਰਾਜਾ ਨੇ ਜੰਗਲ 'ਚੋਂ ਫੜੇ ਗਏ ਮਸਤ ਹਾਥੀ ਨੂੰ ਇਨਾਮ ਦੇ ਰੂਪ ਵਿਚ ਗੋਪੀਨਾਥ ਲਈ ਭੇਜਿਆ ਸੀ। ਉਹ ਹਾਥੀ ਅੱਤ ਅਣ-ਸਿਖਿਆ ਸੀ ਜਿਸ ਨੂੰ ਵੱਸ ਵਿਚ ਕਰਦੇ ਹੋਏ ਦੋ ਆਦਮੀ ਮਾਰੇ ਗਏ ਸਨ। ਇਸ ਅਣ-ਸਿੱਖੇ ਹਾਥੀ ਦੇ ਡਰ ਨਾਲ ਸੜਕ ਤੇ ਲੋਕਾਂ ਦਾ ਆਉਣਾ ਜਾਣਾ ਬੰਦ ਹੋ ਗਿਆ ਸੀ।

ਉਸ ਸਮੇਂ ਵੇਣੂ ਰਾਉਤ ਉਸ ਤੇ ਕਾਬੂ ਪਾਉਣ ਲਈ ਅੱਗੇ ਵਧਿਆ। ਪ੍ਰਾਣ ਜਾਂਦੇ ਹਨ ਤਾਂ ਜਾਣ ਜੇ ਬਚ ਗਏ ਤਾਂ ਜ਼ਰੂਰ ਹੀ ਰਾਜੇ ਦੀ ਦ੍ਰਿਸ਼ਟੀ ਵਿਚ ਮਹੱਤਵਪੂਰਨ ਹੋ ਜਾਵਾਂਗਾ—ਅਜਿਹਾ ਉਦੇਸ਼ ਸੀ ਉਸ ਦਾ।

ਵੇਣੂ ਰਾਉਤ ਜਦ ਹਾਥੀ ਵੱਲ ਵਧ ਰਿਹਾ ਸੀ ਤਦ ਉਸ ਨੇ ਦੇਖਣ ਵਾਲਿਆਂ ਦੇ ਅਹਿਸਾਸ ਤੋਂ ਲੈ ਕੇ ਸ਼ੁਭ-ਕਾਮਨਾਵਾਂ ਤੱਕ ਸਭ ਕੁਝ ਸੁਣਿਆ ਸੀ—"ਸਾਲੇ ਨੂੰ

ਜਿਉਣਾ ਕੌੜਾ ਲਗਦਾ ਹੈ ?...ਓ ਵੇਣੂ ਆ ਜਾ...ਕੀ ਮਰਨਾ ਚਾਹੁੰਦਾ ਏਂ ?... ਕਿੰਨੇ ਵੱਡੇ ਵੱਡੇ ਮਹਾਵਤ ਇਸ ਅੱਗੇ ਟਿਕ ਨਹੀਂ ਸਕੇ, ਤੂੰ ਉਸ ਦਾ ਕੀ ਕਰ ਲਏਂਗਾ ? ਇਸ ਦੇ ਪੈਰਾਂ ਵਿਚ ਕੁਚਲਿਆ ਜਾਏਂਗਾ...ਓ ਮਰ ਜਾਣਿਆ !''

ਪਰ ਵੇਣੂ ਰਾਉਤ ਨੇ ਕੁਝ ਨਾ ਸੁਣਿਆ ਅਤੇ ਹੱਥ ਵਿਚ ਅੰਕੁਸ਼ ਤੇ ਕਮਰ ਵਿਚ ਕਟਾਰੀ ਲੈ ਕੇ ਹਾਥੀ ਦੇ ਸਾਹਮਣੇ ਜੈ-ਜਗਨਨਾਥ ਦਾ ਨਾਅਰਾ ਲਾਇਆ । ਰਾਜਾ ਮਹੱਲ ਦੇ ਸਿਖਰ ਤੋਂ ਬੈਠੇ ਇਹ ਦ੍ਰਿਸ਼ ਦੇਖ ਰਹੇ ਸਨ ।

ਹਾਥੀ ਵੇਣੂ ਨੂੰ ਦੇਖਦੇ ਹੀ ਪਲਕ ਝਮਕ ਕੇ ਘੁੰਮ ਗਿਆ ਤਾਂ ਵੇਣੂ ਵੀ ਘੁੰਮ ਗਏ । ਹਾਥੀ ਫਿਰ ਚੱਕਰ ਕਟਦਾ ਹੋਇਆ ਮੁੜਿਆ ਤਾਂ ਵੇਣੂ ਲਪਕ ਕੇ ਪਿੱਛੇ ਚਲੇ ਗਏ ਤੇ ਹੌਲੀ ਹੌਲੀ ਹਾਥੀ ਦੀ ਪੂਛ ਵੱਲ ਵਧਣ ਲਗਿਆ—ਹਾਥੀ ਵੇਣੂ ਨੂੰ ਦੇਖ ਕੇ ਘੁੰਮ ਜਾਂਦਾ—ਤਾਂ ਵੇਣੂ ਵੀ ਘੁੰਮ ਜਾਂਦੇ, ਹਾਥੀ ਮੁੜਦਾ ਤਾਂ ਉਹ ਵੀ ਲਪਕ ਕੇ ਪਿੱਛੇ ਚਲੇ ਜਾਂਦੇ । ਇਸੇ ਤਰ੍ਹਾਂ ਕਾਫ਼ੀ ਦੇਰ ਤੱਕ ਅੱਖ ਮਿਚੋਲੀ ਚਲਦੀ ਰਹੀ । ਥੋੜ੍ਹੀ ਦੇਰ ਬਾਅਦ ਹਾਥੀ ਥੱਕ ਕੇ ਖੜ੍ਹਾ ਹੋ ਗਿਆ—ਸ਼ਾਇਦ ਉਹ ਹਮਲਾ ਕਰਨ ਦਾ ਕੋਈ ਨਵਾਂ ਤਰੀਕਾ ਸੋਚ ਰਿਹਾ ਸੀ ਕਿ ਵੇਣੂ ਨੇ ਪੂਛ ਫੜ ਲਈ ਅਤੇ ਲਪਕ ਕੇ ਹਾਥੀ ਦੀ ਪਿੱਠ ਤੇ ਚੜ੍ਹ ਗਏ ।

ਦੇਖਣ ਵਾਲੇ ਉਸ ਵਕਤ ਹੈਰਾਨ ਪ੍ਰੇਸ਼ਾਨ ਹੋ ਗਏ ਸਨ । ਉਨ੍ਹਾਂ ਨੇ ਸੋਚਿਆ ਤੱਕ ਨਹੀਂ ਸੀ ਕਿ ਮੰਦਰ ਵਿਚ ਇਧਰ ਉਧਰ ਭਟਕ ਕੇ ਮਹਾਂਪ੍ਰਸ਼ਾਦ ਸਮੇਟਣ ਵਾਲਾ ਉਹ ਵੇਣੂ ਰਾਉਤ ਇਸ ਜਾਨਵਰ ਤੇ ਕਾਬੂ ਪਾ ਲਵੇਗਾ । ਇਸ ਵਿਚਕਾਰ ਉਨ੍ਹਾਂ ਨੇ ਗਰਜਦੇ ਹੋਏ ਤੇ ਸੁੰਡ ਹਿਲਾ ਕੇ ਪਿੱਠ ਤੋਂ ਵੇਣੂ ਨੂੰ ਖਿਚ ਲੈਣ ਦੀ ਕੋਸ਼ਿਸ਼ ਕਰਦੇ ਹੋਏ ਹਾਥੀ ਦੀ ਸੁੰਡ ਤੇ ਕਟਾਰੀ ਨਾਲ ਵਾਰ ਕਰਕੇ ਲਹੂਲੁਹਾਣ ਕਰ ਦਿੱਤਾ ਸੀ । ਜਦ ਉਹ ਪਾਗਲਾਂ ਵਾਂਗ ਦੌੜਨ ਲੱਗਿਆ ਤਾਂ ਵੇਣੂ ਨੇ ਉਸ ਦੇ ਕੰਨਾਂ ਦੇ ਹੇਠ ਅੰਕੁਸ਼ ਨਾਲ ਵਾਰ ਕਰਨੇ ਸ਼ੁਰੂ ਕਰ ਦਿੱਤੇ । ਅਤੇ ਉਸ ਧੁੱਤ-ਪਸ਼ੂ ਨੂੰ ਬਿਠਾਣ ਵਿਚ ਸਫ਼ਲ ਹੋ ਗਏ । ਉਸੇ ਦਿਨ ਤੋਂ ਅਗਿਆਤ ਕੁਲਸ਼ੀਲ ਵੇਣੂ ਰਾਉਤ ਮਹਾਰਾਜ ਗੋਪੀਨਾਥ ਦੇਵ ਦੇ ਨਿੱਜੀ ਵਿਅਕਤੀਆਂ ਵਿਚੋਂ ਇਕ ਹੋ ਗਏ । ਫਿਰ ਉਹ ਵਕਤ ਆਇਆ ਜਦ ਮਹਾਰਾਜੇ ਨੇ ਉਨ੍ਹਾਂ ਦੇ ਸਿਰ ਤੇ ਬਕਸੀ ਦੀ ਪਗੜੀ ਬੰਨ੍ਹੀ । ਇਸ ਤਰ੍ਹਾਂ ਵੇਣੂ ਰਾਉਤ ਰੂਪਾਂਤਰਿਤ ਹੋ ਕੇ ਬਕਸੀ ਵੇਣੂ ਭ੍ਰਮਰਵਰ ਰਾਏ ਬਣੇ ਅਤੇ ਹੌਲੀ ਹੌਲੀ ਮਹਾਰਾਜ ਗੋਪੀਨਾਥ ਦੇਵ ਦੇ ਅਤਿਅੰਤ ਵਿਸ਼ਵਾਸ਼ ਪਾਤਰ ਤੇ ਮੰਤਰੀ ਬਣ ਗਏ । ਬਕਸੀ ਬਿਨਾਂ ਰਾਜਾ ਲਈ ਇਕ ਪਲ ਵੀ ਰਹਿਣਾ ਮੁਸ਼ਕਲ ਹੋ ਗਿਆ । ਕਵੀਆਂ ਵਿਚ ਕਾਵਿ ਚਰਚਾ ਤੋਂ ਲੈ ਕੇ ਪੰਚਮਕਾਰ ਸਾਧਨਾ ਦੇ ਭੈਰਵੀ ਚੱਕਰ ਵਿਚ ਬੈਠਣ ਤੱਕ ਬਕਸੀ ਵੇਣੂ ਭ੍ਰਮਰਵਰ ਹੀ ਉਸ ਸਮੇਂ ਮਹਾਰਾਜ ਗੋਪੀਨਾਥ ਦੇਵ ਦੇ ਸਹਿਚਰ ਸਨ ।

ਇਧਰ ਸਾਰੇ ਰਾਜ ਵਿਚ ਮੁਗ਼ਲ ਕਰਮਚਾਰੀਆਂ ਦੇ ਅਕਹਿ ਅਤਿਆਚਾਰ— ਤਲਵਾਰ ਦੀ ਨੋਕ ਨਾਲ ਮਾਲਗੁਜ਼ਾਰੀ ਵਸੂਲਣ ਤੋਂ ਲੈ ਕੇ ਲੁੱਟ ਤੱਕ ਚੱਲ ਰਹੀ ਸੀ । ਅਜੇਹਾ ਕਰਕੇ ਮਹਾਰਾਜ ਗੋਪੀਨਾਥ ਦੇਵ ਤੋਂ ਨਜ਼ਰਾਨਾ ਵਸੂਲਣ ਦਾ ਹੋਰ ਕੋਈ ਤਰੀਕਾ ਨਹੀਂ ਸੀ । ਜ਼ਖ਼ਮ ਤੇ ਨਮਕ ਛਿੜਕਣ ਵਾਂਗ ਇਸ ਤੇ ਵੀ ਘਰਾਂ 'ਚੋਂ

ਬਹੂ ਬੇਟੀਆਂ ਦੀ ਇੱਜ਼ਤ ਨਹੀਂ ਸੀ ਬਚਦੀ । ਮੋਹਣੀ ਤੰਤਰ ਸਾਧਨਾ ਲਈ ਗੋਪੀਨਾਥ ਦੇਵ ਦੇ ਭੈਰਵੀ ਚੱਕਰ ਵਿਚ ਉਨ੍ਹਾਂ ਨੂੰ ਫੜ ਕੇ ਲਿਆਂਦਾ ਜਾਂਦਾ ਸੀ । ਚੁਫੇਰੇ ਤਰਾਹ ਤਰਾਹ ਮਚੀ ਹੋਈ ਸੀ ।

ਉਸ ਦਿਨ—

ਗੋਪੀਨਾਥ ਦੇਵ ਦੇ ਦਰਬਾਰ ਵਿਚ ਕਵੀਆਂ ਦੀ ਸਭਾ ਬੁਲਾਈ ਗਈ ਸੀ । ਧੁਮੁਸਰ ਦੇ ਸਾਹਿਬਜ਼ਾਦੇ ਕਵੀ ਉਪੇਂਦਰ ਭੰਜ, ਗੋਪੀਨਾਥ ਦੇਵ ਦੇ ਮਹਿਮਾਨ ਬਣ ਕੇ ਆਏ ਸਨ :

ਪਰ ਇਨ੍ਹਾਂ ਕਵੀਆਂ ਦਾ ਆਨੰਦ ਲੈਣ ਲਈ ਬਕਸੀ ਨੇ ਜ਼ੋਰ ਨਹੀਂ ਸੀ ਦਿੱਤਾ । ਉਨ੍ਹਾਂ ਦੇ ਨਜ਼ਦੀਕ ਬੈਠੇ ਉਹ ਸੋਚ ਰਹੇ ਸਨ—ਕਿਵੇਂ ਮੱਖਣ ਤੋਂ ਕੋਮਲ ਅਤੇ ਪੂਰੀ ਤਰ੍ਹਾਂ ਅਣਜਾਣ ਇਸ ਗੋਪੀਨਾਥ ਦੇਵ ਨੂੰ ਖਿਚਿਆ ਜਾਏ । ਉਨ੍ਹਾਂ ਵਿਚ ਕਾਵਿ ਰੁਚੀ ਦੀ ਦ੍ਰਿਸ਼ਟੀ ਤੋਂ ਇਕ ਅਜਿਹੀ ਧਾਰਨਾ ਸੀ ਕਿ ਸੂਰਜਵੰਸ਼ੀ ਸਮਰਾਟਾਂ ਦੇ ਸਮੇਂ ਉੜੀਸਾ ਕਵੀਆਂ ਵਿਚ ਜੋ ਜਾਨ ਸੀ ਉਸ ਦੀ ਕਮੀ ਇਨ੍ਹਾਂ ਕਵੀਆਂ ਵਿਚ ਨਹੀਂ ਮਿਲਦੀ । ਇਕ ਉੱਚ ਜ਼ਾਤੀ ਦਾ ਜਵਾਨ ਅੱਜ ਕਾਮਯੁੱਧ ਵਿਚ ਕਾਮੀ ਤੀਰਾਂ ਨਾਲ ਘਾਇਲ ਹੋ ਕੇ ਆਪਣੀ ਲੀਲਾ ਸਾਥਣ ਨੂੰ ਭਾਵਕ ਕਰਕੇ ਆਤਮ ਤ੍ਰਿਪਤੀ ਲੈ ਰਿਹਾ ਸੀ, ਉਸੇ ਤਰ੍ਹਾਂ ਕਵੀਆਂ ਦੇ ਗਾਇਨ ਤੋਂ ਇਕ ਗਾਉਣ ਮਨੋਬਿਰਤੀ ਪੂਰਨ ਸਮਾਜ ਦੀ ਰਸ ਤ੍ਰਿਸ਼ਨਾ ਹੀ ਪੇਸ਼ ਹੋ ਰਹੀ ਹੈ । ਦੁਖੀ ਮਨੁੱਖ ਅੱਜ ਮਨੁੱਖੀ ਮਾਸ ਦਾ ਆਹਾਰ ਕਰ ਰਿਹਾ ਹੈ । ਬਾਲਵਰੇਸ ਵਿਚ ਹੀ ਜਵਾਨੀ ਦੀ ਕਲੀ ਖਿੜਣ ਤੋਂ ਪਹਿਲਾਂ ਟਾਹਣੀ ਤੋਂ ਟੁੱਟੇ ਫਲ ਵਾਂਗ ਮੁਰਝਾ ਜਾਂਦੀ ਹੈ, ਉਸ ਸਮੇਂ ਇਨ੍ਹਾਂ ਕਵੀਆਂ ਦੀ ਕਵਿਤਾ ਵਿਚ ਮੁਟਿਆਰ ਦੀਆਂ ਛਾਤੀਆਂ ਦੀ ਛੂਹ ਦਾ ਬਿੰਬ ਵਰਨਣ ਸ਼ੋਭਾ ਨਹੀਂ ਦਿੰਦਾ ।

ਬਕਸੀ ਜਦੋਂ ਚੁਪਚਾਪ ਮਨ ਹੀ ਮਨ ਇਹ ਸੋਚ ਰਹੇ ਸਨ ਕਿ ਦੀਵਾਨ ਕ੍ਰਿਸ਼ਣ ਨਰੇਂਦਰ ਨੇ ਆ ਕੇ ਰਾਜੇ ਦੇ ਕੰਨਾਂ ਵਿਚ ਕੁਝ ਹੌਲੀ ਜਿਹੀ ਕਹਿ ਕੇ ਰਸ ਭੰਗ ਕਰ ਦਿੱਤਾ—"ਦਰਵਾਜ਼ੇ ਤੇ ਸੁਜਾਖਾਂ ਦਾ ਵਕੀਲ ਸੱਯਦ ਬੇਗ ਲਾਠੀ ਲਈ ਬੈਠਾ ਹੈ । ਕਹਿੰਦਾ ਹੈ ਤਿੰਨ ਸਾਲ ਤੋਂ ਇਕ ਕਾਣੀ ਕੌਡੀ ਤੱਕ ਉਸ ਨੂੰ ਖੋਰਧਾ ਦੇ ਕਿਲ੍ਹੇ ਤੋਂ ਨਹੀਂ ਮਿਲੀ ।

ਗੋਪੀਨਾਥ ਨੇ ਸ਼ਾਇਦ ਉਸ ਨੂੰ ਸੁਣ ਕੇ ਵੀ ਅਣਸੁਣੀ ਕਰ ਦਿੱਤੀ । ਉਹ ਕਵੀ ਤੇ ਪੰਡਤਾਂ ਨੂੰ ਰੇਸ਼ਮੀ ਜੋੜੇ, ਮਕਰ-ਕੁੰਡਲ ਅਤੇ ਯੋਗ ਵਿਦਾਇਗੀ ਦਾ ਪ੍ਰਬੰਧ ਕਰ ਰਹੇ ਸਨ । ਦੀਵਾਨ ਨੇ ਫਿਰ ਪੁੱਛਿਆ—"ਸੱਯਦ ਬੇਗ ਦਾ ਕੀ ਕਰੀਏ ?"

ਗੋਪੀਨਾਥ ਦੇਵ ਨੇ ਜਵਾਬ ਦਿੱਤਾ—"ਖੋਰਧਾ ਦੇ ਮਹਾਰਾਜ ਕਿਸੇ ਨੂੰ ਨਜ਼ਰਾਨਾ ਨਹੀਂ ਦਿੰਦੇ । ਇਹ ਮੁਗਲ ਬੰਦੀ ਨਹੀਂ ਹੈ ਜਾਂ ਆਲੀ ਸਾਰੰਗਗੜ੍ਹ ਵਾਂਗ ਅਸੀਂ ਹਰ ਸਾਲ ਨਜ਼ਰਾਨਾ ਦੇ ਕੇ ਸਿੰਘਾਸਣ ਦਾ ਪੱਟਾ ਨਹੀਂ ਲੈ ਰਹੇ ।"

ਅਨੇਕਾਂ ਦੀ ਹਾਜ਼ਰੀ ਵਿਚ ਸਾਰੰਗਗੜ੍ਹ ਪ੍ਰਤੀ ਕੀਤੇ ਗਏ ਨਿਰਾਦਰ ਨੇ ਤੇ ਵਿਅੰਗ ਨੇ ਬਕਸੀ ਵੇਣੂ ਭ੍ਰਮਰਵਰ ਦੇ ਅੰਦਰ ਦਬੀ ਹੋਈ ਅੱਗ ਨੂੰ ਜੰਗਲ ਦੀ ਅੱਗ ਵਾਂਗ ਭੜਕਾ ਦਿੱਤਾ । ਇਸ ਪਰਮ ਹਿਤੈਸ਼ੀ ਗੋਪੀਨਾਥ ਦੇਵ ਦੀ ਮਿਹਰ ਅਤੇ ਗੁੱਸੇ

ਤੋਂ ਅਨਜਾਣ ਕੁਲਸ਼ੀਲ ਵੇਣੂ ਰਾਉਤ ਖੋਰਧਾ ਦੇ ਬਕਸੀ ਵੇਣੂ ਭ੍ਰਮਰਵਰ ਬਣੇ ਹਨ। ਇਹ ਵਿਚਾਰ ਉਨ੍ਹਾਂ ਦੇ ਮਨ ਵਿਚ ਆਉਂਦੇ ਹੀ ਉਨ੍ਹਾਂ ਦਾ ਮਨ ਗੋਪੀਨਾਥ ਪ੍ਰਤੀ ਅਹਿਸਾਨ ਨਹੀਂ ਸਗੋਂ ਨਫ਼ਰਤ ਤੇ ਈਰਖਾ ਨਾਲ ਭਰ ਗਿਆ।

ਗੋਪੀਨਾਥ ਦੇਵ ਇਕ ਵਿਚਾਰਹੀਣ ਅਤੇ ਬੇਮਕਸਦ ਵਿਚਾਰ ਪ੍ਰਗਟ ਕਰ ਰਹੇ ਸਨ—''ਸੁਜਾਖਾਂ ਲਈ ਆਪਣੀ ਹਿਫ਼ਾਜ਼ਤ ਕਰਨਾ ਕਠਨ ਹੋ ਗਿਆ ਹੈ। ਮੁਰਸ਼ਿਦਾਬਾਦ ਵਿਚ ਨਵਾਬ ਜ਼ਾਫ਼ਰਖਾਂ ਨਾਸਿਰ ਮੌਤ ਕਿਨਾਰੇ ਬੈਠੇ ਹਨ। ਪੋਤੇ ਸਰਫ਼ਰਾਜ਼ਖਾਂ ਦੇ ਨਾਂ ਤੋਂ ਬੰਗਾਲ, ਬਿਹਾਰ ਅਤੇ ਉੜੀਸਾ ਸੂਬੇ ਦੀ ਸਨਦ ਦਿਲਵਾਣ ਲਈ ਦਿੱਲੀ ਸ਼ਾਹਜਹਾਂਬਾਦ ਵਿਚ ਬੈਠੇ ਉਸ ਦੇ ਆਪਣੇ ਲੋਕ, ਚਾਲ ਚੱਲ ਰਹੇ ਹਨ। ਮੁਰਸ਼ਿਦਾਬਾਦ ਦੀ ਮਨਸਬਦਾਰੀ ਤੇ ਵੀ ਸੁਜਾਖਾਂ ਦੀਆਂ ਅੱਖਾਂ ਲੱਗੀਆਂ ਹੋਈਆਂ ਹਨ। ਜਿਸ ਨਾਲ ਸਹੁਰਾ, ਦਾਮਾਦ, ਬਾਪ ਤੇ ਬੇਟੇ ਵਿਚ ਸੰਘਰਸ਼ ਹੋਣ ਲੱਗਿਆ ਹੈ। ਇਸ ਲਈ ਮੈਂ ਕਹਿੰਦਾ ਹਾਂ; ਦੀਵਾਨ, ਇਸ ਨੂੰ ਟਾਲ ਦੇਉ। ਸੱਯਦ ਬੇਗ ਨੂੰ ਕਹਿ ਦਿਉ ਕਿ ਖੋਰਧਾ ਮਹਾਰਾਜ ਕਿਸੇ ਨੂੰ ਨਜ਼ਰਾਨਾ ਨਹੀਂ ਦਿੰਦੇ।''

ਦੀਵਾਨ ਕ੍ਰਿਸ਼ਣ ਨਰੇਂਦਰ ਦਾ ਚਿਹਰਾ ਗੰਭੀਰ ਹੋ ਗਿਆ। ਇਸ ਅਹਿਸਾਨ ਫ਼ਰਾਮੋਸ਼ੀ ਦਾ ਨਤੀਜਾ ਕੀ ਹੋ ਸਕਦਾ ਹੈ ਉਨ੍ਹਾਂ ਨੂੰ ਪਤਾ ਸੀ। ਸੱਯਦਬੇਗ ਤੋਂ ਸੁਣ ਕੇ ਜੇ ਸੁਜਾਖਾਂ ਖੋਰਧਾ ਤੇ ਹਮਲਾ ਕਰ ਦੇਵੇ ਤਾਂ ਸਾਰੀ ਗੱਲ ਹੀ ਖ਼ਤਮ ਹੋ ਜਾਵੇਗੀ।

ਦੀਵਾਨ ਕ੍ਰਿਸ਼ਨ ਨਰੇਂਦਰ ਫ਼ਿਕਰਮੰਦ ਹੋਏ ਸਭਾ ਵਿਚੋਂ ਚਲੇ ਗਏ। ਉਨ੍ਹਾਂ ਦੇ ਮੱਥੇ ਦੀਆਂ ਰੇਖਾਵਾਂ ਹੋਰ ਜ਼ਿਆਦਾ ਉੱਭਰ ਆਈਆਂ ਸਨ।

ਬਕਸੀ ਵੇਣੂ ਭ੍ਰਮਰਵਰ ਅਲਿੰਦ ਕੋਲ ਇਕ ਦੀਵਾਰ ਦੇ ਸਹਾਰੇ ਖੜ੍ਹੇ ਹੋ ਕੇ ਸੱਖਣੀਆਂ ਨਜ਼ਰਾਂ ਨਾਲ ਬਰੁਣੇਈ ਪਰਬਤ ਤੇ ਸਥਿਤ ਦਿਸ਼ਾ ਸੂਚਕ ਸਤੰਭ ਵੱਲ ਟਿਕਟਿਕੀ ਲਾ ਕੇ ਦੇਖ ਰਹੇ ਸਨ। ਦੀਵਾਨ ਕ੍ਰਿਸ਼ਣ ਨਰੇਂਦਰ ਕਦੋਂ ਉਨ੍ਹਾਂ ਕੋਲ ਆ ਖੜ੍ਹੇ ਹੋਏ ਉਨ੍ਹਾਂ ਨੂੰ ਪਤਾ ਤੱਕ ਨਾ ਲੱਗਿਆ। ਕ੍ਰਿਸ਼ਣ ਨਰੇਂਦਰ ਨੇ ਗਹਿਰਾ ਸਾਹ ਲਿਆ, ਤਾਂ ਵੇਣੂ ਭ੍ਰਮਰਵਰ ਦਾ ਧਿਆਨ ਟੁੱਟਿਆ। ਉਨ੍ਹਾਂ ਨੇ ਕ੍ਰਿਸ਼ਣ ਨਰੇਂਦਰ ਨੂੰ ਤਪਦੀਆਂ ਨਜ਼ਰਾਂ ਨਾਲ ਦੇਖਿਆ ਤੇ ਪੁੱਛਿਆ—''ਕੀ ਗੱਲ ਹੈ ਦੀਵਾਨ !''

ਕ੍ਰਿਸ਼ਣ ਨਰੇਂਦਰ ਨੇ ਉਸੇ ਪਹਾੜੀ ਵੱਲ ਸੱਖਣੀਆਂ ਨਜ਼ਰਾਂ ਨਾਲ ਦੇਖਦੇ ਹੋਏ ਜਵਾਬ ਦਿੱਤਾ—''ਆਸਾਰ ਠੀਕ ਨਹੀਂ ਨਜ਼ਰੀਂ ਪੈਂਦੇ।''

ਭਾਰੀਆਂ ਭਵਾਂ ਹੇਠ ਵੇਣੂ ਭ੍ਰਮਰਵਰ ਦੀਆਂ ਅੱਖਾਂ ਵਿਚ ਕਿਸੇ ਭੇਦਭਰੀ ਸ਼ਰਾਰਤੀ ਭਾਵਨਾ ਹੌਲੀ ਹੌਲੀ ਪ੍ਰਗਟ ਹੋ ਰਹੀ ਸੀ। ਵੇਣੂ ਭ੍ਰਮਰਵਰ ਬੋਲੇ—''ਤਾਂ ਫਿਰ ਦੀਵਾਨ ! ਕੋਈ ਉਪਾਅ ਤਾਂ ਦੱਸੋ।''

ਕ੍ਰਿਸ਼ਣ ਨਰੇਂਦਰ ਬੋਲੇ—''ਜਗਨਨਾਥ ਜੀ ਹੀ ਜਾਣਦੇ ਹਨ।''

ਵੇਣੂ ਭ੍ਰਮਰਵਰ ਨੇ ਦੱਸਿਆ—''ਜਗਨਨਾਥ ਵੀ ਤਾਂ ਉਸੇ ਹੀ ਕਿਸ਼ਤੀ ਤੇ ਬੈਠੇ ਹਨ।''

''ਇਹ ਤਾਂ ਸਪੱਸ਼ਟ ਹੈ ਹੀ...ਪਰ ਉਪਾਅ ਕੀ ਹੈ ?'' ਕ੍ਰਿਸ਼ਣ ਨਰੇਂਦਰ ਬੋਲੇ—

''ਹੁਣ ਤੱਕ ਜਿਹੜੀ ਵਿਵਸਥਾ ਰਹੀ ਹੈ ਜੇ ਉਹ ਹੀ ਅਪਣਾਈ ਜਾਏ ਤਾਂ ਕੀ ਹਰਜ ਹੈ ? ਇਹ ਉਪਾਅ ਤਾਂ ਵਿਅਰਥ ਹੈ ।''

''ਵੇਣੂ ਭ੍ਰਮਰਵਰ ਦੀਆਂ ਅੱਖਾਂ ਤੇਜ਼ ਛੁਰੀ ਵਾਂਗ ਚਮਕ ਉੱਠੀਆਂ ।

ਉੜੀਸਾ ਦੇ ਸਮੁੱਚੇ ਇਤਿਹਾਸ ਵਿਚ ਅਨੇਕਾਂ ਲਹੂ-ਭਿੱਜੇ ਦ੍ਰਿਸ਼ ਕ੍ਰਿਸ਼ਣ ਨਰੇਂਦਰ ਦੀ ਸੁੰਨ ਦ੍ਰਿਸ਼ਟੀ ਅੱਗੇ ਤੈਰ ਆਏ । ਵਿਸ਼ਵਾਸਘਾਤ ਤੇ ਪਿੱਠ ਵਿਚ ਛੁਰੀ ਖੋਭਣ ਦੀਆਂ ਅਨੇਕਾਂ ਕਹਾਣੀਆਂ ਉਨ੍ਹਾਂ ਨੂੰ ਯਾਦ ਆਈਆਂ । ਉਨ੍ਹਾਂ ਨੇ ਗਹਿਰਾ ਸਾਹ ਲਿਆ ।

ਜਿਵੇਂ ਵੇਣੂ ਭ੍ਰਮਰਵਰ ਦੇ ਸਿਰ ਤੇ ਖ਼ੂਨ ਸਵਾਰ ਹੋ ਗਿਆ । ਉਨ੍ਹਾਂ ਨੇ ਪੁੱਛਿਆ—''ਕਿਉਂ ਚੁੱਪ ਹੋ ਗਏ ! ਕੀ ਮੇਰੀ ਗੱਲ ਪਸੰਦ ਨਹੀਂ ਆਈ ?''

ਕ੍ਰਿਸ਼ਣ ਨਰੇਂਦਰ ਨੇ ਉੱਤਰ ਦਿੱਤਾ—''ਸੂਰਜਵੰਸ਼ ਦੇ ਪਤਨ ਤੋਂ ਬਾਅਦ ਉੜੀਸਾ ਦੇ ਇਤਿਹਾਸ ਵਿਚ ਇਹੀ ਪ੍ਰੰਪਰਾ ਵਾਰ ਵਾਰ ਅਪਣਾਈ ਗਈ ਹੈ । ਪਰ ਇਸ ਨਾਲ ਨਵੀਆਂ ਵਿਧੀਆਂ ਦੀ ਰਚਨਾ ਨਹੀਂ ਹੋਈ...ਕੀ ਕਦੇ ਆਰਾਮ ਪਹੁੰਚਿਆ ਹੈ ?''

''ਛੱਡੋ ਉਨ੍ਹਾਂ ਪੁਰਾਣੀਆਂ ਗੱਲਾਂ ਨੂੰ । ਹੁਣ ਦੀ ਸੋਚੋ । ਇਸ ਨਾਲ ਤੁਹਾਨੂੰ ਹਾਨੀ ਨਹੀਂ ਲਾਭ ਹੀ ਹੋਵੇਗਾ । ਜੇ ਇਹ ਨਾ ਹੋਇਆ ਤਾਂ ਕੀ ਸੁਜਾਖਾਂ ਦੇ ਰਾਜਾ ਨੂੰ ਘਸੀਟਦੇ ਵਕਤ ਦੀਵਾਨ ਵੀ ਨਾਲ ਨਾਲ ਘਸੀਟੇ ਨਹੀਂ ਜਾਣਗੇ ?''

ਕ੍ਰਿਸ਼ਣ ਨਰੇਂਦਰ ਨੇ ਫ਼ਿਕਰਮੰਦ ਹੋ ਕੇ ਉੱਤਰ ਦਿੱਤਾ—''ਨਹੀਂ, ਪਰ ਨਵਾਬ ਸੁਜਾਖਾਂ ਦਾ ਵਕੀਲ ਸੱਯਦ ਬੇਗ ਆਪਣੇ ਨਾਲ ਸਿਪਾਹੀ ਲਈ ਆਕੜੀ ਬੈਠਾ ਹੈ । ਉਹ ਜੇ ਮਗਰੋਂ ਗੋਪੀਨਾਥ ਦੇ ਹੱਕ ਵਿਚ ਬੋਲਿਆ ਤਾਂ ?''

ਵੇਣੂ ਭ੍ਰਮਰਵਰ ਕ੍ਰਿਸ਼ਣ ਨਰੇਂਦਰ ਦੇ ਨਜ਼ਦੀਕ ਆਏ ਤੇ ਬੋਲੇ—''ਮੈਨੂੰ ਪਤਾ ਹੈ ਕਿ ਸੱਯਦ ਬੇਗ ਨੂੰ ਕੋਈ ਤਕਲੀਫ਼ ਨਹੀਂ । ਉਸ ਨੂੰ ਪਤਾ ਲੱਗ ਗਿਆ ਹੈ ਕਿ ਮਹਾਰਾਜ ਹੌਲੀ ਹੌਲੀ ਵੱਸ ਤੋਂ ਬਾਹਰ ਹੁੰਦੇ ਜਾ ਰਹੇ ਹਨ ।''

ਕ੍ਰਿਸ਼ਣ ਨਰੇਂਦਰ ਨੇ ਗਹਿਰਾ ਸਾਹ ਲਿਆ—ਤੇ ਖ਼ੁਸ਼ੀ ਨਾਲ ਬੋਲੇ—''ਤਦ ਮੈਨੂੰ ਕੀ ਤਕਲੀਫ਼ ਹੋ ਸਕਦੀ ਹੈ ? ਜਲਦੀ ਕਰੋ !''

ਉਹ ਦਿਨ ਬੀਤਿਆ ।

ਖੋਰਧਾ ਤੇ ਬਰੁਣੇਈਗੜ੍ਹ ਵਿਚ ਇਕ ਦਿਨ ਬੀਤਦਾ ਸੀ ਜਿਵੇਂ ਯੁਗ ਹੀ ਬੀਤਦਾ ਹੋਵੇ ।

ਸਭ ਨੀਂਦ 'ਚ ਸੁੱਤੇ ਹੋਏ ਅਚੇਤ ਪਏ ਸਨ । ਰਾਣੀ ਹੰਸਪੁਰ ਦੇ ਸਭ ਚਿਰਾਗ਼ ਗੁੱਲ ਕਰ ਦਿੱਤੇ ਗਏ ਸਨ ।

ਰਾਜਪ੍ਰਸ਼ਾਦ ਬਰਹਮ ਭਾਗ ਵਿਚ ਬਣੇ ਗੋਪੀਨਾਥ ਦੇਵ ਦੇ ਭਗਤੀ-ਘਰ ਵਿਚ ਜੋ ਚਿਰਾਗ਼ ਜਲਦਾ ਸੀ ਉਸ ਦੀਆਂ ਕਿਰਨਾਂ ਦਰਵਾਜ਼ੇ ਦੀਆਂ ਝੀਥਾਂ 'ਚੋਂ ਬਾਹਰ ਆ ਕੇ ਘੋਰ ਅੰਧਕਾਰ ਨੂੰ ਚੀਰਦੀਆਂ ਲੱਗ ਰਹੀਆਂ ਸਨ । ਕਮਰੇ 'ਚੋਂ ਧੂੱਪ ਤੇ ਗੁੱਗਲ ਦੀ ਸੁਗੰਧ ਆ ਰਹੀ ਸੀ ਜਿਸ ਨਾਲ ਰਾਤ ਦਾ ਮਿਰਤਕ ਵਾਤਾਵਰਣ ਮਹਿਕ ਉੱਠਿਆ ਸੀ ।

ਕਮਰੇ ਵਿਚ ਚੌਰ ਤੇ ਮੋਹਣੀ ਮੰਤਰ ਅੰਕਤ ਕਰਕੇ ਗੋਪੀਨਾਥ ਦੇਵ ਮੁਗਧ ਹੋਏ

ਬੈਠੇ ਸਨ । ਯੰਤਰ ਤੇ ਚੰਦਨ, ਖ਼ੁਸ਼ਬੂਦਾਰ ਫੁੱਲ ਪੂਜਾ ਲਈ ਭੇਟ ਕੀਤੇ ਹੋਏ ਸਨ । ਗੋਪੀਨਾਥ ਦੇਵ ਦੇ ਸਾਹਮਣੇ ਇਕ ਭਰ ਜੁਆਨ ਕੁੜੀ ਚਿਰਾਗ਼ ਦੇ ਮਿੰਨ੍ਹੇ ਮਿੰਨ੍ਹੇ ਚਾਨਣ ਵਿਚ ਛਾਤੀਆਂ ਤੇ ਨਜ਼ਰਾਂ ਸਥਿਰ ਕਰੀ ਬੈਠੀ ਸੀ । ਗੋਪੀਨਾਥ ਦੇਵ ਨੇ ਰੇਸ਼ਮੀ ਵਸਤਰ ਪਹਿਨੇ ਹੋਏ ਸਨ । ਗਲੇ 'ਚੋਂ ਛਾਤੀ ਤੱਕ ਪਈ ਹੋਈ ਰੁਦਰਾਖਸ਼ ਮਾਲ., ਬਾਹਾਂ ਤੇ ਕਵਚ, ਮੱਥੇ ਤੇ ਸੁਰਖ ਟਿੱਕਾ ਬਹੁਤ ਸੁਹਣਾ ਲੱਗ ਰਿਹਾ ਸੀ । ਪਤਾ ਨਹੀਂ ਸੂਹੀਏ ਅੱਜ ਕਿੱਥੋਂ ਇਸ ਅਭਾਗਣ ਨੂੰ ਹਰਨ ਕਰ ਕੇ ਲੈ ਆਏ ਸਨ । ਇਸ ਤਰ੍ਹਾਂ ਦੀ ਗੁਪਤ ਸਾਧਨਾਂ ਸਮੇਂ ਵੇਣੂ ਭ੍ਰਮਰਵਰ ਵੀ ਚੱਕਰ ਵਿਚ ਹਿੱਸਾ ਲੈਂਦੇ ਹਨ ਪਰ ਅੱਜ ਉਹ ਹਾਜ਼ਰ ਨਹੀਂ ਸਨ । ਕੁਝ ਸੁਰਾਪਾਤਰ ਗੋਪੀਨਾਥ ਦੇਵ ਦੇ ਸਾਹਮਣੇ ਸੁੰਨ ਪਏ ਸਨ । ਉਹ ਮੋਹਣੀ ਸਾਧਨਾ ਦੀ ਪੰਚਮਕਾਰ ਸਾਧਨਾ ਸੀ । ਪੰਚਮਕਾਰਾਂ ਵਿਚ ਰਹਿ ਕੇ ਪਰਵਿਰਤੀਆਂ ਤੋਂ ਨਜ਼ਾਤ ਪਾਉਣਾ ਹੀ ਇਸ ਸਾਧਨਾ ਦਾ ਭੇਦ ਹੈ । ਪਰਵਿਰਤੀਆਂ ਨੂੰ ਜਿੱਤ ਕੇ ਵੀਰਭੱਦ੍ਰ ਬਣ ਕੇ ਸਾਧਕ ਇਸ ਸਾਧਨਾਂ ਤੋਂ ਸਿੱਧੀ ਪ੍ਰਾਪਤ ਕਰਦਾ ਹੈ ।

ਗੋਪੀਨਾਥ ਦੇਵ ਅੰਗਨਿਯਾਸ ਅਤੇ ਕਰਨਿਯਾਸ ਕਰਕੇ ਜਵਾਨ ਕੁੜੀ ਦੇ ਨੰਗੇ ਸਰੀਰ ਤੇ ਫੁੱਲ ਛਹਾਉਂਦੇ ਹੋਏ ਮੰਤਰਪਾਠ ਕਰ ਰਹੇ ਸਨ—

> "ਪਦਮਾਨਨਾਂ ਸ਼ਯਾਮਵਰਣਾਂ ਪੀਨੋਤੁੰਗਪਯੋਧਰਾਮ੍
> ਕੋਮਲਾਂਗੀ ਸਮੇਰਮੁਖੀ ਰਕਤੋਪਲਦਲੇਕਸ਼ਣਮ੍
> ਓਮ ਹੀਂ ਆਗੱਛ ਪਦਿਮਨੀ ਸਵਾਹਾ..."

ਫੁੱਲਾਂ ਦੀ ਕੋਮਲ ਛੂਹ ਨਾਲ ਰੇਸ਼ਮੀ ਮੂਰਤੀ ਜਿਹੀ ਬਣੀ ਬੈਠੀ ਕੁੜੀ ਦਾ ਅਹਿਲ ਸਰੀਰ ਹਵਾ ਨਾਲ ਕੰਬਦੇ ਪੱਤੇ ਵਾਂਗ ਕੰਬ ਉੱਠਦਾ ਸੀ । ਪਰ ਗੋਪੀਨਾਥ ਦੇਵ ਦੇ ਮਨ ਵਿਕਾਰ ਤੇ ਛਿਣ ਭਰ ਵੀ ਅਹਿਸਾਸ ਦਾ ਪ੍ਰਭਾਵ ਨਹੀਂ ਸੀ ਪੈ ਰਿਹਾ । ਉਹ ਖ਼ੁਦ ਉਸ ਸਮੇਂ ਮੁਗਧ ਹੋਏ ਬੈਠੇ ਸਨ ।

ਉਸ ਵੇਲੇ ਕਮਰੇ ਦਾ ਦਰਵਾਜ਼ਾ ਪਤਾ ਨਹੀਂ ਕਿਸ ਦੇ ਧੱਕੇ ਨਾਲ ਅਚਾਨਕ ਖੁਲ੍ਹ ਗਿਆ । ਗੋਪੀਨਾਥ ਨੇ ਮੁਗਧ ਅੱਖਾਂ ਨਾਲ ਵੇਣੂ ਭ੍ਰਮਰਵਰ ਨੂੰ ਦੇਖਿਆ, ਬਕਸੀ ਇਕ ਨੰਗੀ ਕਰਪਾਨ ਪਕੜੀ ਖੜ੍ਹੇ ਸਨ । ਵੇਣੂ ਭ੍ਰਮਰਵਰ ਨੂੰ ਇਸ ਭਿਆਨਕ ਰੂਪ ਵਿਚ ਦੇਖ ਕੁੜੀ ਨੇ ਖ਼ੁਦ ਨੂੰ ਕਮਰੇ ਦੇ ਇਕ ਹਨੇਰੇ ਕੋਨੇ ਵਿਚ ਛੁਪਾ ਲਿਆ ਸੀ । ਗੋਪੀਨਾਥ ਦੇਵ ਬਕਸੀ ਦੇ ਇਸ ਤਰ੍ਹਾਂ ਦੇ ਪ੍ਰਵੇਸ਼ ਕਰਨ ਦੇ ਉਦੇਸ਼ ਨੂੰ ਹੀ ਨਾ ਸਮਝ ਸਕੇ ਅਤੇ ਉਨ੍ਹਾਂ ਨੇ ਕ੍ਰੋਧ ਭਰੀਆਂ ਨਜ਼ਰਾਂ ਨਾਲ ਦੇਖਿਆ ।

ਕੁਝ ਦੇਰ ਮਗਰੋਂ ਤਲਖ਼ ਆਵਾਜ਼ ਵਿਚ ਬੋਲੇ—"ਬਕਸੀ ! ਭੈਰਵੀ ਚੱਕਰ ਵਿਚ ਸਾਧਨਾ ਕਰਦੇ ਵਕਤ ਤਲਵਾਰ ਦੀ ਜ਼ਰੂਰਤ ਨਹੀਂ । ਚਿੱਤ ਸ਼ਾਂਤ ਰਖ ਕੇ ਮਾਇਆ ਦਾ ਰਾਜ ਅਤੇ ਪ੍ਰਵਿਰਤੀਆਂ ਨੂੰ ਕਾਬੂ ਕਰਨਾ ਪੈਂਦਾ ਹੈ ।"

ਉਸ ਵੇਲੇ ਬਕਸੀ ਦੀਆਂ ਦੋਵੇਂ ਅੱਖਾਂ ਹਿੰਸਕ ਹੋ ਕੇ ਅੱਗ ਵਾਂਗ ਜਲ ਉੱਠੀਆਂ । ਗੋਪੀਨਾਥ ਦੇਵ ਦੇ ਪ੍ਰਸਥਿਤੀ ਦਾ ਗਿਆਨ ਕਰਕੇ ਬਕਸੀ ਤੇ ਕੁੱਦਣ ਤੋਂ ਪਹਿਲਾਂ ਹੀ

ਬਕਸੀ ਨੇ ਉਸ ਦਾ ਸਿਰ ਜੁਦਾ ਕਰ ਦਿੱਤਾ ਸੀ। ਗੋਪੀਨਾਥ ਦਾ ਸਿਰ ਮੋਹਣੀ ਮੰਤਰ ਤੇ ਬਲੀਦਾਨ ਵਾਂਗ ਜਾ ਟਿਕਿਆ।

ਪਰ ਗੋਪੀਨਾਥ ਦੇਵ ਦੀ ਹੱਤਿਆ ਕਰਨ ਤੋਂ ਬਾਅਦ ਵੀ ਕੀ ਬਕਸੀ ਖੋਰਧਾ ਸਿੰਘਾਸਣ ਤੇ ਖ਼ੁਦ ਨੂੰ ਸਥਾਪਤ ਕਰਨ ਵਿਚ ਸਫਲ ਹੋ ਗਏ ? ਅਗਲੇ ਦਿਨ ਸਵੇਰੇ ਹੀ ਬਕਸੀ ਜਦ ਕੁਝ ਵਿਸ਼ਵਾਸ ਪਾਤਰਾਂ ਤੇ ਸਾਮੰਤਾਂ ਨਾਲ ਚੌਰੀਨਵਰ ਬਾਂਕਿਆ ਨੂੰ ਜਾ ਰਹੇ ਸਨ ਤਾਂ ਰਾਹ ਵਿਚ ਹੀ ਹੱਥ ਤਲਵਾਰ ਲੈ ਕੇ ਸੱਯਦ ਬੇਗ ਨੇ ਉਨ੍ਹਾਂ ਨੂੰ ਰੋਕਿਆ। ਬਕਸੀ ਸੱਯਦ ਬੇਗ ਨੂੰ ਦੇਖ ਕੇ ਰੁਕ ਗਏ।

ਸੱਯਦ ਬੇਗ ਦੀ ਸਹਾਇਤਾ ਨਾਲ ਹੀ ਪਿਛਲੀ ਰਾਤ ਗੋਪੀਨਾਥ ਦੇਵ ਦਾ ਖ਼ੂਨ ਕੀਤਾ ਗਿਆ ਸੀ। ਪਰ ਸਵੇਰੇ ਹੀ ਉਹ ਸੱਯਦ ਬੇਗ ਕੁਝ ਹੋਰ ਦਿਖਾਈ ਦਵੇਗਾ ਇਹ ਸੁਪਨੇ ਵਿਚ ਵੀ ਬਕਸੀ ਨੇ ਨਹੀਂ ਸੀ ਸੋਚਿਆ। ਪਰ ਸੱਯਦ ਬੇਗ ਜਾਣਦਾ ਸੀ ਕਿ ਬਕਸੀ ਜਿਹਾ ਵਿਸ਼ਵਾਸਘਾਤੀ ਇਕ ਦਿਨ ਮੁਗਲ ਰਾਜਸ਼ਕਤੀ ਦੇ ਵਿਰੁੱਧ ਵੀ ਵਿਸ਼ਵਾਸਘਾਤ ਕਰੇਗਾ। ਗੋਪੀਨਾਥ ਦੇਵ ਨੂੰ ਖੋਰਧਾ ਰਾਜ ਸਿੰਘਾਸਣ ਤੋਂ ਹਟਾਣ ਲਈ ਬਕਸੀ ਵਾਂਗ ਇਕ ਵਾਰ ਦੀ ਜ਼ਰੂਰਤ ਸੀ। ਪਰ ਆਪਣੇ ਸਵਾਰਥ ਦੀ ਰੱਖਿਆ ਲਈ ਉਸ ਤੇ ਵਿਸ਼ਵਾਸ ਜਾਂ ਭਰੋਸਾ ਕਰਨਾ ਅਕਲਮੰਦੀ ਨਹੀਂ ਹੋਵੇਗੀ। ਹੋਰ ਵੀ ਹੋ ਸਕਦਾ ਹੈ। ਇਹ ਸਾਧਨਾ ਅਸਾਧਨਾ ਬਣ ਜਾਵੇ। ਇਸ ਲਈ ਬਾਕੀ ਦੇ ਨਜ਼ਰਾਨੇ ਦੀ ਵਸੂਲੀ ਤੇ ਗੱਲ ਕਰ ਕੇ ਗੋਪੀਨਾਥ ਦੇਵ ਦੇ ਛੋਟੇ ਭਰਾ ਰਾਮਚੰਦਰ ਦੇਵ ਨੂੰ ਇਸ ਦੌਰਾਨ ਰਾਜਗੱਦੀ ਤੇ ਬਿਠਾ ਆਇਆ ਸੀ। ਇਸ ਦੇ ਇਲਾਵਾ, ਭਗੀ ਭ੍ਰਮਰਵਰ ਦੇ ਬੇਟੇ ਵੇਣੂ ਭ੍ਰਮਰਵਰ ਨੂੰ ਖੋਰਧਾ ਰਾਜਾ ਦੇ ਰੂਪ ਵਿਚ ਅਪਣਾਉਣ ਲਈ ਬਾਕੀ ਦੁਰਗਪਤੀ ਅਤੇ ਸਾਮੰਤ ਵੀ ਸਹਿਮਤ ਨਹੀਂ ਸਨ।

ਸਿੰਘਾਸਣ ਤੇ ਰਾਮਚੰਦਰ ਦੇਵ ਨਫ਼ਰਤ ਨਾਲ ਬਕਸੀ ਨੂੰ ਦੇਖ ਕੇ ਬੋਲੇ—"ਆਓ ਬਕਸੀ, ਤੁਹਾਥੋਂ ਬਦਲਾ ਨਹੀਂ ਲਿਆ ਜਾਏਗਾ। ਮੈਂ ਮਾਫ਼ ਕਰ ਦਿੱਤਾ ਹੈ।"

ਬਕਸੀ ਨੇ ਇਕ ਕੈਦੀ ਵਾਂਗ ਰਾਮਚੰਦਰ ਦੇਵ ਦੇ ਪੈਰਾਂ ਵਿਚ ਤਲਵਾਰ ਰੱਖ ਦਿੱਤੀ ਅਤੇ ਪ੍ਰਣਾਮ ਕਰਕੇ ਨੀਵੀਂ ਪਾਈ ਖੜ੍ਹੇ ਰਹੇ। ਦੀਵਾਨ ਕ੍ਰਿਸ਼ਣ ਨਰੇਂਦਰ ਸ਼ਾਇਦ ਅੱਖਾਂ ਦੀ ਮੌਨ ਭਾਸ਼ਾ ਨਾਲ ਕਹਿਣਾ ਚਾਹੁੰਦੇ ਸਨ—"ਠੀਕ ਹੈ ਇਸ ਚਾਲ ਨਾਲ ਤਾਂ ਸਫਲ ਨਹੀਂ ਹੋਏ...ਹੋਰ ਕੋਈ ਮੌਕਾ ਹੱਥ ਲੱਗੇਗਾ ਹੀ।" ਪਰ ਉਸ ਵੇਲੇ ਉਨ੍ਹਾਂ ਵੱਲ ਦੇਖਣ ਦਾ ਸਾਹਸ ਬਕਸੀ ਵਿਚ ਨਹੀਂ ਸੀ।

ਅਨੇਕਾਂ ਇਮਤਿਹਾਨਾਂ ਮਗਰੋਂ ਫਿਰ ਸੰਜੋਗ ਮਿਲਿਆ ਸੀ। ਰਾਮਚੰਦਰ ਦੇਵ ਨੇ ਟਿਕਾਲੀ ਯੁੱਧ ਲਈ ਕੂਚ ਕੀਤਾ ਤਦ ਬਕਸੀ ਤੇ ਛਤ੍ਰਦਵਾਰ ਘਾਟੀ ਦੀ ਰੱਖਿਆ ਦਾ ਭਾਰ ਸੌਂਪ ਗਏ ਸਨ। ਰਾਮਚੰਦਰ ਦੇਵ ਦੇ ਹੁਕਮਾਂ ਅਨੁਸਾਰ ਛਤ੍ਰਦਵਾਰ ਘਾਟੀ ਤੇ ਜੇ ਵੇਣੂ ਭ੍ਰਮਰਵਰ ਤਿਆਰ ਰਹੇ ਹੁੰਦੇ ਤਾਂ ਚਿਕਾਕੋਲ ਦੀਆਂ ਫ਼ੌਜਾਂ ਦਾ ਬਚਣਾ ਅਸੰਭਵ ਹੋ ਗਿਆ ਹੁੰਦਾ। ਮਾਲੁਦ ਦੇ ਫ਼ੌਜਦਾਰ ਨੇ ਜੇ ਪਿੱਛੇ ਤੋਂ ਹਮਲਾ ਕੀਤਾ ਹੁੰਦਾ ਤਾਂ ਉਸ ਦੀ ਹੋਂਦ ਤੱਕ ਮਿਟ ਗਈ ਹੁੰਦੀ। ਪਰ ਉਸ ਦਿਨ ਜਾਣ ਬੁੱਝ ਕੇ ਬਕਸੀ ਨੇ ਛਤ੍ਰਦਵਾਰ ਘਾਟੀ ਤੋਂ ਫ਼ੌਜ ਹਟਾ ਲਈ ਸੀ। ਇਕ ਮੁਕਤ ਰਾਜ ਨੂੰ ਮੌਤ ਦੇ ਮੂੰਹ ਵਿਚ ਧੁਕੇਲ ਕੇ ਬਕਸੀ ਨੇ ਸੋਚਿਆ ਸੀ ਕਿ ਹੁਣ ਖੋਰਧਾ ਦਾ ਸਿੰਘਾਸਣ

ਉਨ੍ਹਾਂ ਦੀ ਮੁੱਠੀ ਵਿਚ ਹੈ। ਪਰ ਉਨ੍ਹਾਂ ਨੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਰਾਮਚੰਦਰ ਦੇਵ ਸੂਲੀ ਤੇ ਨਾ ਚੜ੍ਹ ਕੇ ਕਟਕ ਦੇ ਨਵਾਬ ਤਕੀਖਾਂ ਦੇ ਭਣੋਈਏ ਬਣ ਕੇ ਪਰਤ ਆਉਣਗੇ।

ਹੁਣ ਬਕਸੀ ਦੀਆਂ ਸਾਰੀਆਂ ਆਸਾਂ ਤੇ ਪਾਣੀ ਫਿਰ ਗਿਆ ਸੀ। ਪਾਇਕ, ਦੁਰਗਪਤੀ ਅਤੇ ਸਾਮੰਤਾਂ ਵਿਚ ਅਨੇਕ ਜ਼ਰੂਰੀ, ਅਜ਼ਾਤ, ਅਧਰਮੀ ਰਾਮਚੰਦਰ ਦੇਵ ਜਾਂ ਹਾਫ਼ਿਜ਼ ਕਾਦਰ ਨੂੰ ਰਾਜੇ ਦੇ ਰੂਪ ਵਿਚ ਸਵੀਕਾਰ ਕਰਨ ਲਈ ਤਿਆਰ ਨਹੀਂ ਸਨ। ਇਸ਼ਾਰੇ ਨਾਲ ਰਾਮਚੰਦਰ ਦੇਵ ਦਾ ਸਾਰਾ ਕੰਮ ਹੋ ਜਾਵੇਗਾ। ਪਰ ਪ੍ਰਬਲ ਪ੍ਰਾਕਰਮੀ ਨਵਾਬ ਤਕੀਖਾਂ ਦੇ ਭਣੋਈਏ ਸਾਮੰਤ ਹਾਫ਼ਿਜ਼ ਕਾਦਰ ਯਾਰ ਜੰਗ ਨੂੰ ਹੱਥ ਲਾਉਣ ਦਾ ਜੇਰਾ ਕੌਣ ਕਰ ਸਕਦਾ ਸੀ ? ਇਸ ਲਈ ਸਾਲੇ ਭਣੋਈਏ ਵਿਚਕਾਰ ਸ਼ੱਕ ਤੇ ਅਵਿਸ਼ਵਾਸ ਦੀ ਸ੍ਰਿਸਟੀ ਪੈਦਾ ਕਰਕੇ ਇਕ ਦੂਸਰੇ ਨੂੰ ਜਦ ਤੱਕ ਦੁਸ਼ਮਣ ਨਹੀਂ ਬਣਾ ਲੈਂਦੇ ਤਦ ਤੱਕ ਖੋਰਧਾ ਸਿੰਘਾਸਣ ਤੋਂ ਰਾਮਚੰਦਰ ਦੇਵ ਨੂੰ ਹਟਾਉਣ ਦੀ ਸੰਭਾਵਨਾ ਹੀ ਨਹੀਂ ਸੀ। ਬਕਸੀ ਵੇਣੂ ਭ੍ਰਮਰਵਰ ਉਸੇ ਮੌਕੇ ਦੀ ਤਲਾਸ਼ ਵਿਚ ਸਨ।

ਬਾਲਸ਼ਾਹੀ ਰਾਜ ਮਹੱਲ ਦੇ ਕਮਰੇ ਵਿਚ ਬੈਠੇ ਬੈਠੇ ਮਾਲਾ ਫੇਰਦੇ ਹੋਏ ਬਕਸੀ ਉਸੇ ਕੂਟ ਨੀਤੀ ਤੇ ਸੋਚ ਰਹੇ ਸਨ। ਹੋ ਸਕਦਾ ਹੈ ਜਗਨਨਾਥ ਵੀ ਇਸ ਖਿੱਚਾ-ਤਾਣੀ ਤੋਂ ਮੁਕਤ ਨਹੀਂ ਰਹਿਣਗੇ। ਪਰ ਇਕ ਪਾਸੇ ਖੋਰਧਾ ਸਿੰਘਾਸਣ ਦੀ ਰੌਸ਼ਨ ਅਭਿਲਾਸ਼ਾ ਤੇ ਦੂਜੇ ਪਾਸੇ ਹੋਰ ਸਭ ਕੁਝ ਸੀ।

ਬਕਸੀ ਅਚਾਨਕ ਚੌਂਕ ਪਏ।

ਜਿਵੇਂ ਕਿਸੇ ਪਰਛਾਵੇਂ ਤੇ ਕਮਰੇ ਅੰਦਰਲੇ ਹਨੇਰੇ ਦੇ ਘੋਰ ਅੰਧਕਾਰ ਨੂੰ ਚੰਚਲ ਕਰ ਦਿੱਤਾ ਹੋਵੇ ਅਤੇ ਬਕਸੀ ਦੇ ਮੱਥੇ ਤੇ ਪਸੀਨਾ ਫੁੱਟ ਪਿਆ।

ਕਮਰੇ ਤੋਂ ਬਾਹਰ ਵਕੀਲ ਪਟਨਾਇਕ ਕਮਰੇ ਅੰਦਰ ਆਉਣ ਲਈ ਬਕਸੀ ਦਾ ਬੁਲਾਵਾ ਉਡੀਕਦੇ ਹੋਏ ਚਾਦਰ ਨਾਲ ਪਸੀਨਾ ਪੂੰਝ ਰਹੇ ਸਨ। ਕਟਕ ਦੇ ਨਵਾਬ ਤਕੀਖਾਂ ਦੇ ਦਰਬਾਰ ਵਿਚ ਇਹ ਪਟਨਾਇਕ ਖੋਰਧਾ ਵਲੋਂ ਵਕੀਲ ਸਨ। ਜਈ ਪਟਨਾਇਕ ਦੇ ਪ੍ਰੌੜ੍ਹ ਹੁੰਦੇ ਹੋਏ ਵੀ ਉਨ੍ਹਾਂ ਦੇ ਚਿਹਰੇ ਤੇ ਮਾਸੂਮੀਅਤ ਝਲਕ ਰਹੀ ਸੀ। ਗੰਜਾ ਸਿਰ, ਗਲ ਵਿਚ ਤੁਲਸੀ ਦੀ ਮਾਲਾ, ਚੌੜੇ ਮੱਥੇ ਤੇ ਤਿਲਕ ਨਾਲ ਸ਼ੋਭਦਾ ਚਿਹਰਾ, ਸਭ ਤੋਂ ਪਹਿਲਾਂ ਭਵਾਂ ਹੇਠਲੀਆਂ, ਉਨ੍ਹਾਂ ਦੀਆਂ ਦੋ ਗਹਿਰੀਆਂ ਅੱਖਾਂ ਹੀ ਦਿਖਾਈ ਪੈ ਰਹੀਆਂ ਸਨ। ਅਸਲ ਵਿਚ ਉਨ੍ਹਾਂ ਅੱਖਾਂ ਵਿਚ, ਕਠੋਰਤਾ, ਚਲਾਕੀ ਹੀ ਨਜ਼ਰੀਂ ਪੈਂਦੇ ਸਨ।

ਜਈ ਪਟਨਾਇਕ ਕੁਝ ਵਕਤ ਪਹਿਲਾਂ ਹੀ ਕਟਕ ਤੋਂ ਇੱਥੇ ਪਹੁੰਚੇ ਸਨ। ਸਰੀਰ ਤੇ ਸ਼ੀਟ ਦਾ ਬਣਿਆ ਚੋਗਾਂ ਥਾਂ ਥਾਂ ਤੋਂ ਪਸੀਨੇ ਨਾਲ ਭਿਜ ਕੇ ਕਾਲਾ ਪਿਆ ਦਿਖਾਈ ਦਿੰਦਾ ਸੀ।

ਬਕਸੀ ਜਈ ਪਟਨਾਇਕ ਨੂੰ ਦੇਖ ਕੇ ਹੈਰਾਨ ਹੋਏ ਤੇ ਉਨ੍ਹਾਂ ਨੂੰ ਅੰਦਰ ਬੁਲਾ ਲਿਆ......ਜਈ ਪਟਨਾਇਕ ਕਮਰੇ ਅੰਦਰ ਆਏ। ਵੇਣੂ ਭ੍ਰਮਰਵਰ ਦੇ ਆਸਣ ਦੇ

ਨੇੜੇ ਪਈ ਕੁਰਸੀ ਤੇ ਬੈਠ ਗਏ। ਉਨ੍ਹਾਂ ਦੇ ਬੈਠ ਜਾਣ ਤੋਂ ਬਾਅਦ ਭ੍ਰਮਰਵਰ ਨੇ ਪੁੱਛਿਆ—''ਕੀ ਖਬਰ ਹੈ ਕਟਕ ਦੀ !''

ਜਈ ਪਟਨਾਇਕ ਨੇ ਹੌਲੀ ਆਵਾਜ਼ ਵਿਚ ਦੱਸਿਆ—''ਇਕ ਜ਼ਰੂਰੀ ਖਬਰ ਲੈ ਕੇ ਆਇਆ ਹਾਂ। ਚਿਕਾਕੋਲ ਤੋਂ ਦੋ ਸਾਲ ਦਾ ਬਕਾਇਆ ਨਜ਼ਰਾਨੇ ਦੀ ਰਕਮ ਕਰੀਬ ਤਿੰਨ ਲੱਖ ਲੈ ਕੇ ਫ਼ੌਜਦਾਰ ਦਾ ਦੀਵਾਨ ਨਰਸਾ ਰਾਜੂ ਕਟਕ ਆ ਰਿਹਾ ਹੈ।''

''ਪਰ ਇਹ ਕਿਹੜੀ ਖਬਰ ਹੋਈ ? ਚਿਕਾਕੋਲ ਤੋਂ ਤਾਂ ਇਸੇ ਤਰ੍ਹਾਂ ਲੱਖਾਂ ਰੁਪਿਆ ਕਟਕ ਦੇ ਜ਼ਰੀਏ ਜਗਤ ਸੇਠ ਸ਼ਾਹਜਹਾਂਬਾਦ ਦਿੱਲੀ ਤੱਕ ਲੈ ਜਾਂਦਾ ਹੈ ਅਤੇ ਨਿਜ਼ਾਮ-ਉਲ-ਮੁਲਕ ਨੂੰ ਪਹੁੰਚਾਉਂਦਾ ਹੈ। ਇਸ ਖਬਰ ਨੂੰ ਪਹੁੰਚਾਣ ਲਈ ਜਈ ਪਟਨਾਇਕ ਨੇ ਇੰਨਾ ਕਸ਼ਟ ਕੀਤਾ ? ਅਤੇ ਚਿਕਾਕੋਲ ਦੇ ਨਜ਼ਰਾਨੇ ਨਾਲ ਵੇਣੂ ਭ੍ਰਮਰਵਰ ਦਾ ਕੀ ਸੰਬੰਧ ਹੈ ? ਕਟਕ ਲਾਲ ਬਾਗ ਕਿਲ੍ਹੇ ਦੇ ਹਾਲ ਚਾਲੇ ਰਾਜਨੀਤਕ ਮੌਸਮ, ਸਰਫਰਾਜ਼ਖਾਂ ਦੇ ਨਾਲ ਸੁਜਾਖਾਂ ਦਾ ਝਗੜਾ ਕਿਥੋਂ ਤੱਕ ਵਧਿਆ, ਮੁਰਸ਼ਦਾਬਾਦ ਮਨਸਬ ਲਈ, ਬਾਪ-ਬੇਟੇ ਵਿਚ ਲੜਾਈ ਹੋਵੇਗੀ ਕਿ ਨਹੀਂ, ਉੜੀਸਾ ਦੀ ਸਰਹੱਦ ਤੋਂ ਕਿੰਨੀ ਦੂਰ ਮਰਾਠਾ ਬਾਗ਼ੀਆਂ ਦਾ ਡੇਰਾ ਹੈ ਅਤੇ ਸਭ ਤੋਂ ਵਧ ਕੇ ਮਹਾਰਾਜ ਰਾਮਚੰਦਰ ਦੇਵ ਪ੍ਰਤੀ ਹੁਣ ਤਕੀਖਾਂ ਦਾ ਕੀ ਮਿਜਾਜ ਹੈ—ਆਦਿ ਕੂਟ ਨੀਤੀ ਦੀਆਂ ਖਬਰਾਂ ਜਾਣਨ ਲਈ ਬਕਸੀ ਉਤਾਵਲੇ ਹੋ ਰਹੇ ਸਨ। ਮਹਾਰਾਜਾ ਰਾਮਚੰਦਰ ਦੇਵ ਪ੍ਰਤੀ ਗ਼ਲਤ ਫ਼ਹਿਮੀ ਪੈਦਾ ਕਰਨ ਲਈ, ਖੋਰਧਾ ਤੇ ਹਮਲਾ ਕਰਨ ਲਈ ਤਕੀਖਾਂ ਨੂੰ ਉਕਸਾਣਾ ਕ੍ਰਿਸ਼ਣ ਨਰੇਂਦਰ ਤੇ ਬਕਸੀ ਵੇਣੂ ਭ੍ਰਮਰਵਰ ਨੇ ਜਈ ਪਟਨਾਇਕ ਨੂੰ ਕਟਕ ਵਿਚ ਵਕੀਲ ਦੇ ਤੌਰ ਤੇ ਰੱਖਿਆ ਹੋਇਆ ਸੀ। ਖੋਰਧਾ ਵਿਚ ਜੀਰਾ ਭੁੰਨਿਆ ਜਾਵੇ ਤਾਂ ਕਟਕ ਤੱਕ ਸੁਗੰਧ ਪਹੁੰਚਦੀ ਹੈ। ਅਨੇਕਾਂ ਦਿਨਾਂ ਤੋਂ ਖੋਰਧਾ ਤੇ ਹਮਲਾ ਤੇ ਜਗਨਨਾਥ ਮੰਦਰ ਦੀ ਲੁੱਟ ਨਾ ਕਰਕੇ ਤਕੀਖਾਂ ਦੇ ਲਸ਼ਕਰ ਵੀ ਬੇਚੈਨ ਸਨ। ਪਰ ਸੁਜਾਖਾਂ ਦੇ ਸਮੇਂ ਤੋਂ ਨਵਾਬ ਦੇ ਦਰਬਾਰ ਵਿਚ ਜੰਮ ਕੇ ਬੈਠੇ ਹੋਏ ਗਏ ਆਲਮ ਚੰਦ ਆਦਿ ਹਿੰਦੂਆਂ ਦੇ ਪ੍ਰਭਾਵ ਤੋਂ ਤਕੀਖਾਂ ਵੀ ਜਗਨਨਾਥ ਤੇ ਹੱਥ ਨਹੀਂ ਸੀ ਉਠਾਉਣਾ ਚਾਹੁੰਦਾ।

ਬਕਸੀ ਨੇ ਨਿਰਾਸ਼ ਆਵਾਜ਼ ਵਿਚ ਪੁੱਛਿਆ—

''ਚਿਕਾਕੋਲ ਨਜ਼ਰਾਨੇ ਨਾਲ ਸਾਡਾ ਕੀ ਸੰਬੰਧ ਹੈ ?''

ਜਈ ਪਟਨਾਇਕ ਦੀਆਂ ਅੱਖਾਂ ਵਿਚ ਮੀਸਣੀ ਹਾਸੀ ਨੱਚ ਉੱਠੀ। ਉਸ ਨੇ ਕਿਹਾ—''ਕੀ ਸੰਭਵ ਹੈ ? ਤੁਸੀਂ ਸਮਝ ਨਹੀਂ ਰਹੇ। ਖੋਰਧਾ ਰਾਜ 'ਚੋਂ ਹੋ ਕੇ ਜਾਂਦੇ ਸਮੇਂ ਨਰਸਾ ਰਾਜੂ ਜਿਵੇਂ ਕਟਕ ਪਹੁੰਚੇ ਅਤੇ ਵਿਚੋਂ ਕਿਧਰੇ ਹਰਜਾਨਾ ਨਾ ਹੋਵੇ ਉਸ ਦਾ ਪ੍ਰਬੰਧ ਕਰਨ ਲਈ ਖੁਦ ਤਕੀਖਾਂ ਨੇ ਮਹਾਰਾਜ ਨੂੰ ਕਰੜੀ ਤਾਕੀਦ ਕਰਕੇ ਚਿੱਠੀ ਲਿਖ ਕੇ ਮੈਨੂੰ ਭੇਜਿਆ ਹੈ।''

ਬਕਸੀ ਦਾ ਧੀਰਜ ਟੁੱਟਣ ਲੱਗਿਆ ਸੀ। ਉਨ੍ਹਾਂ ਨੇ ਅਸਹਿ ਆਵਾਜ਼ ਵਿਚ ਕਿਹਾ—''ਅਸੀਂ ਇਸ ਤੋਂ ਕੀ ਲੈਣਾ ਦੇਣਾ ਹੈ। ਜੋ ਕਰਨਾ ਹੈ ਰਾਜਾ ਹੀ ਕਰੇ !''

ਜਈ ਪਟਨਾਇਕ ਨੇ ਸ਼ਾਂਤ ਆਵਾਜ਼ ਵਿਚ ਕਿਹਾ—''ਤੁਸੀਂ ਸਮਝੇ ਨਹੀਂ।

ਖੋਰਧਾ ਦੀ ਸਰਹੱਦ ਅੰਦਰ ਜੇ ਚਿਕਾਕੋਲ ਦੇ ਦੀਵਾਨ ਨੂੰ ਕੁਝ ਹੋਇਆ ਤੇ ਇਹ ਨਜ਼ਰਾਨੇ ਦੀ ਰਕਮ ਹੀ ਕਿਧਰੇ ਚਲੀ ਗਈ ਤਾਂ...!

ਹੁਣ ਉਹ ਗੱਲ ਬਕਸੀ ਦੀ ਸਮਝ ਵਿਚ ਆਈ।

ਬਕਸੀ ਦੀਆਂ ਦੋਵੇਂ ਅੱਖਾਂ ਭੁੱਖੇ ਸੱਪ ਦੀਆਂ ਅੱਖਾਂ ਵਾਂਗ ਚਮਕ ਉੱਠੀਆਂ। ਸ਼ਾਇਦ ਜਈ ਪਟਨਾਇਕ ਉਨ੍ਹਾਂ ਨੂੰ ਹੋਰ ਸਪੱਸ਼ਟ ਕਰਨ ਲਈ ਬੋਲੇ—"ਤਿੰਨ ਲੱਖ ਰੁਪੈ ਕੋਈ ਥੋੜੀ ਰਕਮ ਨਹੀਂ ਹੈ। ਮੁਰਸ਼ਦਾਬਾਦ ਤੋਂ ਕਟਕ ਨੂੰ ਰੁਪੈ ਲਈ ਹਰਦਮ ਤਾਕੀਦ ਕੀਤੀ ਜਾ ਰਹੀ ਹੈ। ਫਿਰ ਜੇ ਤਿੰਨ ਲੱਖ ਰੁਪੈ ਹੱਥ ਆ ਜਾਣ ਤਾਂ ਤਕੀਖਾਂ ਕੀ ਹੱਥ ਤੇ ਹੱਥ ਰੱਖੀ ਬੈਠਾ ਰਹੇਗਾ ?"

ਬਕਸੀ ਨੇ ਪੁੱਛਿਆ—"ਚਿਕਾਕੋਲ ਤੋਂ ਰੁਪੈ ਲੈ ਕੇ ਨਰਸਾ ਰਾਜੂ ਕਦ ਆਏਗਾ ? ਉਸ ਨਾਲ ਕਿੰਨੇ ਸੈਨਿਕ ਹੋਣਗੇ ?"

ਜਈ ਪਟਨਾਇਕ ਨੇ ਹੌਲੀ ਜਿਹੇ ਦੱਸਿਆ—

"ਸੂਹੀਆਂ ਤੋਂ ਇਹ ਵੀ ਪਤਾ ਲੱਗਿਆ ਹੈ। ਮਾਘ ਦੇ ਮਹੀਨੇ ਵਿਚ ਨਰਸਾ ਰਾਜੂ ਚਿਕਾਕੋਲ ਤੋਂ ਤੁਰਨਗੇ। ਉਸ ਨਾਲ ਲੱਗਭੱਗ ਪੰਜਾਹ ਘੋੜ ਸਵਾਰ ਹੋਣਗੇ। ਸੋਮਪੇਂਠ ਤੱਕ ਤਾਂ ਚਿਕਾਕੋਲ ਸੂਬੇ ਦੀ ਸੀਮਾਂ ਹੈ, ਉਥੋਂ ਹੀ ਖੋਰਧਾ ਦਾ ਇਲਾਕਾ ਸ਼ੁਰੂ ਹੁੰਦਾ ਹੈ। ਫੇਰ ਡਰ ਕੀ ਹੈ ? ਅਜਿਹਾ ਸੋਚ ਕੇ ਨਰਸਾ ਰਾਜੂ ਬੇਫ਼ਿਕਰ ਹਨ।"

ਬਕਸੀ ਪਲੰਘ ਤੋਂ ਉਤਰ ਆਏ ਤੇ ਜਈ ਪਟਨਾਇਕ ਨੂੰ ਬਾਹਾਂ 'ਚ ਭਰ ਲਿਆ। ਸਤਿਕਾਰ ਨਾਲ ਕਹਿਣ ਲੱਗੇ—"ਤੁਸੀਂ ਸਿੱਧੇ ਕਟਕ ਵਾਪਸ ਜਾਉ। ਮਹਾਰਾਜ ਤਕ ਇਹ ਖਬਰ ਪਹੁੰਚਾਣ ਦੀ ਕੋਈ ਜ਼ਰੂਰਤ ਨਹੀਂ। ਪਰ ਤਕੀਖਾਂ ਨੂੰ ਦੱਸ ਦਿਉ ਕਿ ਖਬਰ ਪਹੁੰਚ ਗਈ ਹੈ। ਇਸ ਉਪਕਾਰ ਨੂੰ ਮੈਂ ਕਦੇ ਵੀ ਨਹੀਂ ਭੁਲਾਵਾਂਗਾ।"

ਜਈ ਪਟਨਾਇਕ ਦੇ ਚਲੇ ਜਾਣ ਮਗਰੋਂ ਬਾਣ ਪੁਰ ਕਿਲ੍ਹੇ ਦੀ ਮਹਾਰਾਣੀ ਲਲਿਤਾ ਦੇ ਨਾਂ ਉਨ੍ਹਾਂ ਚਿੱਠੀ ਲਿਖੀ—

"ਮਹਾਰਾਜ ਰਾਮ ਚੰਦਰ ਦੇਵ ਉਰਫ ਮਲੇਛ ਹਾਫਿਜ਼ ਕਾਦਰ ਦੇ ਅੱਠਵੇਂ ਅੰਕ, ਤੁਲਾ ਦਿਨਾਂਕ ਪੰਜ, ਪ੍ਰਸ਼ੋਤਮ ਖੇਤ੍ਰ ਸਥਿਤ ਬਾਲਸ਼ਾਹੀ ਰਾਜਪ੍ਰਸ਼ਾਦ ਤੋਂ ਬਕਸੀ ਵੇਣੂ ਭ੍ਰਮਰਵਰ ਦੇਵ ਰਾਏ ਦਾ ਖੋਰਧਾ ਮਹਾਰਾਣੀ ਲਲਿਤਾ ਮਹਾਦੇਈ ਨੂੰ ਪੱਤਰ ਲਿਖਣ ਦਾ ਮਕਸਦ ਇਹ ਹੈ ਕਿ ਅਗਾਮੀ ਮਾਘ ਦੇ ਮਹੀਨੇ ਵਿਚ ਚਿਕਾਕੋਲ ਦੇ ਦੀਵਾਨ ਨਰਸਾ ਰਾਜੂ ਦੋ ਸਾਲ ਦਾ ਬਕਾਇਆ ਨਜ਼ਰਾਨਾ ਪੂਰੇ ਤਿੰਨ ਲੱਖ ਰੁਪੈ ਲੈ ਕੇ ਕਟਕ ਲਈ ਰਵਾਨਾ ਹੋ ਰਹੇ ਹਨ। ਉਨ੍ਹਾਂ ਦੇ ਨਾਲ ਪੰਜਾਹ ਤੋਂ ਅਧਿਕ ਸੈਨਕ ਨਹੀਂ ਹੋਣਗੇ। ਖੋਰਧਾ ਦੀ ਸੀਮਾ ਅੰਦਰ ਇਨ੍ਹਾਂ ਰੁਪਿਆ ਦੀ ਲੁੱਟ ਹੋ ਜਾਣੀ ਚਾਹੀਦੀ ਹੈ। ਇਸ ਨਾਲ ਤਕੀਖਾਂ ਸੋਚੇਗਾ ਕਿ ਮਹਾਰਾਜ ਨੇ ਹੀ ਰੁਪਿਆ ਲੁਟਿਆ ਹੈ। ਉਸ ਨਾਲ ਸਾਨੂੰ ਇਹ ਲਾਭ ਹੋਵੇਗਾ ਕਿ ਜਦ ਤਕੀਖਾਂ ਖਰੋਧਾ ਤੇ ਹਮਲਾ ਕਰੇ ਤਾਂ ਇਕ ਵੀ ਦਰਬਾਰੀ ਵਿਰੋਧ ਕਰਨ ਲਈ ਅੱਗੇ ਨਹੀਂ ਆਏਗਾ। ਉਸ ਸਮੇਂ ਤਕੀਖਾਂ ਨਾਲ ਸੰਧੀ ਕਰਕੇ ਭਗੀਰਥੀ ਕੁਮਾਰ ਨੂੰ ਰਾਜਸਿੰਘਾਸਣ ਤੇ ਬਿਠਾਇਆ ਜਾਏਗਾ। ਜੇ ਇਹ ਨਹੀਂ ਹੁੰਦਾ ਤਾਂ ਖਰੋਧਾ ਤੋਂ ਮਲੇਛ ਰਾਜ ਹਟਾਣਾ ਸੰਭਵ ਨਹੀਂ ਹੈ। ਮਣਿਮਾ ਜਦ ਤੋਂ ਵਰੂਣੇਈ ਛੱਡ ਕੇ ਚਲੇ ਗਈ ਉਦੋਂ ਤੋਂ ਖੋਰਧਾ ਸ੍ਰੀਹੀਣ ਹੋ ਗਿਆ ਹੈ।

ਪੱਥਰ ਗੜ ਗੰਜਪ੍ਰਸ਼ਾਦ ਤੇ ਹੁਣ ਰਜੀਆ ਬੀਬੀ ਦਾ ਹੁਕਮ ਚੱਲ ਰਿਹਾ ਹੈ। ਦਿਨ ਨੂੰ ਜੇ ਉਹ ਰਾਤ ਕਹਿੰਦੀ ਹੈ ਤਾਂ ਮਹਾਰਾਜ ਰਾਤ ਹੀ ਸਮਝਦੇ ਹਨ। ਤੁਸੀਂ ਇਹ ਚਿੱਠੀ ਮਿਲਦੇ ਹੀ ਬਾਣਪੁਰ ਤੇ ਸਾਲੇਰੀ ਦੀਆਂ ਘਾਟੀਆਂ ਦੇ ਪਾਇਕਾਂ ਨੂੰ ਤਿਆਰ ਰਖੋ, ਮੈਂ ਇਥੋਂ ਸੌ ਦੇ ਕਰੀਬ ਬਹੁਤ ਹੀ ਵਿਸ਼ਵਾਸ ਪਾਤਰ ਸੈਨਕ ਹੀ ਭੇਜਾਂਗਾ। ਉਹ ਦੀਵਾਨ ਨਰਸਾ ਰਾਜੂ ਨੂੰ ਉਸੇ ਹੀ ਘਾਟੀ ਵਿਚ ਖਤਮ ਕਰਕੇ ਰੁਪੈ ਲੁੱਟ ਲੈਣਗੇ। ਮਕਰ ਪੰਦਰਾਂ ਤੱਕ ਨਰਸਾ ਰਾਜੂ ਬਾਣਪੁਰ ਪਹੁੰਚ ਜਾਏਗਾ। ਇਸ ਪੱਤਰ ਵਾਹਕ ਨੂੰ ਕਟਾਰ ਤੇ ਪਹਾੜੀ ਦੀ ਨਿਸ਼ਾਨੀ ਦਿੱਤੀ ਗਈ ਹੈ।"

ਇਹ ਚਿੱਠੀ ਲਿਖ ਕੇ ਮੁਹਰਬੰਦ ਕਰਕੇ ਵੇਣੂ ਭ੍ਰਮਰਵਰ ਨੇ ਇਕ ਅਤਿਅੰਤ ਵਿਸ਼ਵਾਸ ਪਾਤਰ ਨੇ ਹੱਥ ਬਾਣਪੁਰ ਭੇਜ ਦਿੱਤਾ।

ਚਿੱਠੀ ਭੇਜਣ ਮਗਰੋਂ ਜਗਨਨਾਥ ਦੇ ਉਦੇਸ਼ ਦੇ ਨਾਲ ਹੱਥ ਜੋੜ ਕੇ ਪ੍ਰਣਾਮ ਕੀਤਾ ਅਤੇ ਭਰੇ ਹੋਏ ਗਲੇ ਨਾਲ ਪ੍ਰਾਰਥਨਾ ਕਰਨ ਲੱਗੇ—"ਇਹ ਸ਼ਾਇਦ ਆਖਰੀ ਮੌਕਾ ਹੈ ਪ੍ਰਭੂ। ਇਹ ਜੇ ਹੱਥੋਂ ਨਿਕਲ ਗਿਆ ਤਾਂ ਹੋਰ ਸ਼ਾਇਦ ਅਸੰਭਵ ਹੈ। ਤੁਹਾਡੀ ਇੱਛਾ ਸੰਪੂਰਨ ਹੋਵੇ ਪ੍ਰਭੂ!"

## 3

ਸ਼ਾਮ ਦੀ ਸੰਘਣੀ ਛਾਂ ਬਰੁਣੇਈ ਪਹਾੜ ਤੋਂ ਹੇਠਲੇ ਇਲਾਕੇ 'ਚ ਚੁਪਚਾਪ ਉਤਰ ਰਹੀ ਸੀ। ਹੌਲੀ ਹੌਲੀ ਇਕ ਨਿਰਵੇਦਰਗ੍ਰਸਤ ਸ਼ੀਤਲ ਨਿਰਾਸਾ ਚੰਮਗਿੱਦੜਾਂ ਦੇ ਝੁੰਡ ਵਾਂਗ ਧਰਤੀ ਤੇ ਛਾ ਰਹੀ ਸੀ। ਕਿਲ੍ਹੇ ਦੀ ਦੀਵਾਰ ਦੇ ਨਾਲ ਲਗਕੇ ਬਾਂਸ ਦੇ ਜੰਗਲ ਵਿਚ ਇਕ ਪੰਛੀ ਚੀਕਦਾ ਹੋਇਆ ਚੁੱਪ ਕਰ ਗਿਆ ਸੀ। ਬਰੁਣੇਈ ਗੜ੍ਹ ਦੇ ਮਠਾ ਤੋਂ ਘੰਟਿਆਂ ਦੀ ਆਵਾਜ਼ ਸੁਣਾਈ ਦੇ ਰਹੀ ਸੀ।

ਰਾਮਚੰਦਰ ਦੇਵ ਅਰਧ ਨੀਂਦ ਦੀ ਅਵਸਥਾ ਵਿਚ ਰਜ਼ੀਆ ਬੇਗ਼ਮ ਦਾ ਸੁਪਨਾ ਦੇਖ ਰਹੇ ਸਨ। ਉਸ ਹੀਣ ਪੰਛੀ ਵਾਂਗ ਰਜੀਆ ਬੇਗ਼ਮ ਦੀ ਯਾਦ ਰਾਮਚੰਦਰ ਦੇਵ ਨੂੰ ਅਨੇਕ ਵਖੋ ਵੱਖ ਮਹੂਰਤਾਂ ਵਿਚ ਭਾਵਕ ਕਰਦੀ ਹੈ। ਰਜ਼ੀਆ ਜਿਵੇਂ ਇਕ ਵਿਸਤਰਿਤ ਸੰਗੀਤ ਦੀ ਲੈਅ ਸੀ, ਜਿਸ ਦੀ ਗੂੰਜ ਅਚੇਤ ਮਨ ਵਿਚ ਵੀ ਹੈ।

ਕੀ ਵੇਣੂ ਭ੍ਰਮਰਵਰ ਨੇ ਵਿਸ਼ਵਾਸਘਾਤ ਕੀਤਾ! ਇਹ ਖਿਆਲ ਰਜ਼ੀਆ ਦੀ ਯਾਦ ਨਾਲ ਮਿਲ ਕੇ ਉਨ੍ਹਾਂ ਨੂੰ ਬੇਚੈਨ ਕਰ ਰਿਹਾ ਸੀ। ਆਪਣੇ ਹੀ ਅੰਨਦਾਤਾ, ਪ੍ਰਮਹਿਤੈਸ਼ੀ ਮਹਾਰਾਜ ਗੋਪੀਨਾਥ ਦੇਵ ਦਾ ਖ਼ੂਨ ਕਰਕੇ ਵੇਣੂ ਭ੍ਰਮਰਵਰ ਨੇ ਇਸ ਕੀਤੇ ਵਿਸ਼ਵਾਸਘਾਤ ਤੋਂ ਇਲਾਵਾ ਹੋਰ ਕੀਤਾ ਹੈ! ਪਰ ਖੋਰਧਾ ਰਾਜਸਿੰਘਾਸਣ ਪ੍ਰਾਪਤੀ ਦੀ ਚਾਹਤ ਰੱਖਣ ਵਾਲੇ ਰਾਮਚੰਦਰ ਦੇਵ ਵਿਚ ਇਹ ਇਕ ਸਾਧਾਰਣ ਵਿਸ਼ਵਾਸ ਵੀ ਸੀ ਕਿ ਸ਼ਾਇਦ ਖੋਰਧਾ ਦੀ ਕਲਿਆਨ ਕਾਮਨਾ ਕਰਦੇ ਹੋਏ ਗੋਪੀਨਾਥ

ਦੇਵ ਵਾਂਗ ਇਕ ਕਮਜ਼ੋਰ—ਵਿਲਾਸੀ ਆਦਮੀ ਨੂੰ ਹਟਾ ਕੇ ਉਸ ਦੀ ਥਾਂ ਤੇ ਉਨ੍ਹਾਂ ਦੇ ਯਾਨੀ ਖ਼ੁਦ ਉਨ੍ਹਾਂ ਨੂੰ ਰਾਜਗੱਦੀ ਤੇ ਬਿਠਾਣ ਲਈ ਵੇਣੂ ਭ੍ਰਮਰਵਰ ਨੇ ਰਾਜਹਤਿਆ ਕੀਤੀ ਹੈ। ਦੀਵਾਨ ਕ੍ਰਿਸ਼ਣ ਨਰੇਂਦਰ ਨੇ ਵੀ ਉਨ੍ਹਾਂ ਦੇ ਮਨ ਵਿਚ ਇਕ ਅਜਿਹੀ ਧਾਰਨਾ ਪੈਦਾ ਕੀਤੀ ਸੀ ਤੇ ਉਨ੍ਹਾਂ ਨੂੰ ਹੌਸਲਾ ਦਿੱਤਾ ਸੀ। ਇਸ ਲਈ ਉਸ ਦਿਨ ਟਿਕਾਲੀ ਦੀ ਲੜਾਈ ਦੇ ਉਸ ਸੰਕਟ ਪੂਰਨ ਮਹੂਰਤ ਵਿਚ ਬਕਸੀ ਵੇਣੂ ਭ੍ਰਮਰਵਰ ਨੂੰ ਛਤ੍ਰਦਵਾਰ ਘਾਟੀ ਛੱਡ ਕੇ ਚਲੇ ਜਾਣ ਦੀ ਗੱਲ ਨੂੰ ਰਾਮਚੰਦਰ ਦੇਵ ਵਿਸ਼ਵਾਸਘਾਤ ਜਾਂ ਯੁੱਧ-ਕੁਸ਼ਲਤਾ ਕਿਸ ਪ੍ਰਸੰਗ ਵਿਚ ਲੈਣ, ਸਮਝ ਨਹੀਂ ਸੀ ਆ ਰਹੀ। ਹੁਣ ਵੀ ਉਹ ਪ੍ਰਸ਼ਨ ਰਾਮਚੰਦਰ ਦੇਵ ਦੇ ਦਿਲ ਨੂੰ ਦੁਖੀ ਕਰ ਰਿਹਾ ਸੀ।

ਪਥਰ ਗੜ੍ਹ ਨੂੰ ਘੋਰ ਚੁੱਪ ਨੇ ਘੇਰਿਆ ਹੋਇਆ ਸੀ। ਰਾਮਚੰਦਰ ਦੇਵ ਜਦ ਧਰਮ ਤੋਂ ਬੇਮੁੱਖ ਹੋਏ ਸਨ ਉਦੋਂ ਤੋਂ ਅਨੇਕ ਸਾਮੰਤ ਇਥੋਂ ਤੱਕ ਕਿ ਰਾਜ ਪਦਵੀਆਂ ਦੇ ਅਧਿਕਾਰੀ ਅਤੇ ਆਪਣੇ ਨਜ਼ਦੀਕੀ ਮਿੱਤਰ ਵੀ ਉਨ੍ਹਾਂ ਨੂੰ ਹੀਣ ਦ੍ਰਿਸ਼ਟੀ ਨਾਲ ਦੇਖਣ ਲੱਗ ਪਏ ਸਨ। ਰਾਜਾ ਜਗਨਨਾਥ ਦਰੋਹੀ, ਮਲੇਛ ਬਣ ਗਏ ਹਨ ਕਹਿੰਦੀ ਹੋਈ ਪਰਜਾ ਵਿਚ ਉਨ੍ਹਾਂ ਪ੍ਰਤੀ ਪਹਿਲਾਂ ਜਿਹੀ ਸ਼ਰਧਾ ਨਹੀਂ ਸੀ ਰਹੀ। ਉੜੀਸਾ ਦੇ ਸਿਰਮੌਰ ਜਗਨਨਾਥ ਦੇ ਸੇਵਕ ਰਾਜਪਤੀ ਕਦੇ ਮੁਸਲਮਾਨ ਬਣ ਜਾਣਗੇ ਅਜੇਹੀ ਕਲਪਨਾ ਕਰਨੀ ਪਰਜਾ ਲਈ ਔਖੀ ਸੀ।

ਪਰ ਰਾਮਚੰਦਰ ਦੇਵ ਕਿਸ ਤਰ੍ਹਾਂ ਕਿਸ ਨੂੰ ਸਮਝਾਉਣ ਕਿ ਉਹ ਹਿੰਦੂ ਵਿਰੋਧੀ ਨਵਾਬ ਤਕੀਖਾਂ ਦੀ ਕੂਟ ਨੀਤੀ ਤੋਂ ਜਗਨਨਾਥ ਨੂੰ ਬਚਾਉਣ ਲਈ ਹੀ ਧਰਮ ਤਿਆਗੀ ਹੋਏ ਹਨ। ਟਿਕਾਲੀ ਦੀ ਲੜਾਈ ਤੋਂ ਬਾਅਦ ਰਾਮਚੰਦਰ ਦੇਵ ਸਮਝ ਗਏ ਸਨ ਦੋ ਸਦੀਆਂ ਦੀ ਪੁਰਾਣੀ ਲੜਾਈ ਅਤੇ ਆਤਮ ਰੱਖਿਆ, ਖ਼ੂਨ ਰੱਖਿਆ ਅਤੇ ਸੰਘਰਸ਼ ਤੋਂ ਬਾਅਦ ਉੜੀਸਾ ਦੇ ਲੋਕ ਸ਼ਕਤੀਹੀਨ ਹੋ ਗਏ ਹਨ। ਫਿਰ 'ਮੁਗਲ' ਰਕਤਬਾਹੂ ਤੋਂ ਲੈ ਕੇ ਅਫ਼ਗਾਨਾ ਤੱਕ ਜਿਨ੍ਹਾਂ ਨੇ ਉੜੀਸਾ ਤੇ ਹਮਲਾ ਕੀਤਾ ਹੈ, ਜਗਨਨਾਥ ਨੂੰ ਲੁੱਟੇ ਬਗ਼ੈਰ ਉਨ੍ਹਾਂ ਦੀ ਪਿਆਸ ਬੁਝੀ ਹੀ ਨਹੀਂ। ਹੁਣ ਜੇ ਤਕੀਖਾਂ ਜਗਨਨਾਥ ਤੇ ਹਮਲਾ ਕਰਨ ਆਉਣ ਤਾਂ ਉਨ੍ਹਾਂ ਦੀ ਰਾਖੀ ਕਰਨ ਦਾ ਕੋਈ ਤਰੀਕਾ ਹੀ ਨਹੀਂ ਸੀ।

ਪਰ ਆਦਮ ਜ਼ਾਤੀ ਦੀ ਆਤਮਾ ਦੇ ਰੂਪ ਵਿਚ ਜੋ ਜਗਨਨਾਥ ਹੁਣ ਤੱਕ ਅਜਿੱਤ ਰਹੇ ਹਨ ਉਹ ਤਕੀਖਾਂ ਦੇ ਹੱਥੋਂ ਪਰਾਜਿਤ ਕਰਨ ਦੀ ਕਲਪਨਾ ਤੱਕ ਰਾਮਚੰਦਰ ਦੇਵ ਲਈ ਅਸਹਿ ਸੀ।

ਹੁਣ ਧਰਮ ਤਿਆਗ ਮਗਰੋਂ ਰਾਮਚੰਦਰ ਦੇਵ ਨੂੰ ਸਭ ਰੋਕ ਰਹੇ ਸਨ। ਇਸ ਲਈ ਰਾਮਚੰਦਰ ਦੇਵ ਦੇ ਮਨ ਵਿਚ ਦੁਖ ਨਹੀਂ ਸੀ ਕਿਉਂਕਿ ਰਾਮਚੰਦਰ ਦੇਵ ਗੁਪਤ ਵਾਸੀ ਸਨ। ਰਾਮਚੰਦਰ ਦੇਵ ਉਰਫ਼ ਹਾਫ਼ਿਜ ਕਾਦਰ ਬੇਗ ਤੇ ਜਦ ਤੱਕ ਤਕੀਖਾਂ ਨੂੰ ਭਰੋਸਾ ਹੈ ਤਦ ਤੱਕ ਜਗਨਨਾਥ ਤੇ ਹਮਲੇ ਦਾ ਕੋਈ ਖ਼ਤਰਾ ਨਹੀਂ। ਰਾਮਚੰਦਰ ਦੇਵ ਨੇ ਇਕ ਮਿੱਥ-ਅੰਗੀਕਾਰ ਵੀ ਕੀਤਾ ਸੀ ਕਿ ਕਾਲਾ ਪਹਾੜ, ਜਗਨਨਾਥ ਦੇ ਜਿਸ ਬ੍ਰਹਮ-ਪਿੰਡ ਦਾ ਸਪਰਸ਼ ਤੱਕ ਨਹੀਂ ਸੀ ਕੀਤਾ ਜਗਨਨਾਥ ਦੇ ਉਸ ਬ੍ਰਹਮ-ਪਿੰਡ ਨੂੰ ਤਕੀਖਾਂ ਦੇ ਹੱਥ ਸੌਂਪਿਆ ਗਿਆ। ਇਸ ਲਈ ਤਕੀਖਾਂ ਖੋਰਧਾ

ਅਤੇ ਜਗਨਨਾਥ ਦੇ ਬਾਰੇ ਬੇਫ਼ਿਕਰ ਸੀ ਅਤੇ ਹੋਰ ਜ਼ਿਮੀਦਾਰ ਅਤੇ ਦੁਰਗਪਤੀਆਂ ਨੂੰ ਸਤਾਉਣ ਜਾਂ ਹੋਰ ਥਾਂਵਾਂ ਦੇ ਮੰਦਰ ਅਤੇ ਮੂਰਤੀਆਂ ਨੂੰ ਤੁੜਾਣ ਵਿਚ ਮਸਤ ਸੀ ।

ਅਵੱਸ਼ ਹੀ ਜਗਨਨਾਥ ਹੁਣ ਤੱਕ ਗੁਪਤ ਵਾਸੀ ਸਨ। ਦੱਖਣੀ ਸੀਮਾਂ ਤੇ ਟਿਕਾਲੀ-ਰਘੂਨਾਥ ਪੁਰ ਨੂੰ ਜਿਸ ਦਿਨ ਤੋਂ ਖੋਰਧਾ ਤੋਂ ਅਲੱਗ ਕਰਕੇ ਚਿਕਾਕੋਲ ਨਾਲ ਮਿਲਾ ਦਿੱਤਾ ਗਿਆ ਹੈ ਉਸ ਦਿਨ ਤੋਂ ਖੋਰਧਾ ਤੇ ਮੁਗ਼ਲ ਹਮਲੇ ਦੀ ਕੋਈ ਸ਼ੱਕ ਨਹੀਂ ।

ਗੰਗਾ ਤੋਂ ਗੋਦਾਵਰੀ ਤੱਕ ਉੱਤਰੀ ਸਾਮਰਾਜ ਛੋਟਾ ਹੁੰਦੇ ਹੁੰਦੇ ਹੁਣ ਖੋਰਧਾ ਤੱਕ ਹੀ ਸੀਮਤ ਹੋ ਗਿਆ ਸੀ । ਉੱਤਰ ਦੇ ਜਿਨ੍ਹਾਂ ਰਾਜਿਆਂ ਦੇ ਨਾਂ ਸੁਣ ਕੇ ਇਕ ਦਿਨ ਗੌਡ ਤੋਂ ਲੈ ਕੇ ਗੋਲਕੁੰਡਾ ਤੱਕ ਦੇ ਪ੍ਰਬਲ ਪ੍ਰਾਕਰਮੀ ਮੁਸਲਮਾਨਾਂ ਦਾ ਦਿਲ ਕੰਬ ਜਾਂਦਾ ਸੀ, ਹੁਣ ਨਾਂ ਉਹ ਉੱਤਰ ਸੀ ਨਾਂ ਉਹ ਰਾਜੇ ਹੀ ਸਨ ਅਤੇ ਨਾ ਉਹ ਅਜਿੱਤ ਦਰਬਾਰੀ ਸੈਨਾ ਸੀ । ਫਿਰ ਵੀ ਇਸ ਛੋਟੇ ਜਿਹੇ ਖੋਰਧਾ ਭੂ-ਖੰਡ ਨੂੰ ਜਿੱਤਣ ਲਈ ਅਫ਼ਗਾਨ ਸੂਬੇਦਾਰ ਦਾਉਤਖਾਂ ਤੋਂ ਲੈ ਕੇ ਮੁਗ਼ਲ ਫ਼ੌਜਦਾਰ ਖਾਨ-ਇ ਦੌਰਾਂ ਤੱਕ ਸੈਨਾਪਤੀ ਚੌਂਕ ਗਏ ਸਨ । ਪਰ ਇਸ ਲਈ ਹੀ ਉੜੀਸਾ ਨੂੰ ਭਾਰੀ ਕੀਮਤ ਅਦਾ ਕਰਨੀ ਪਈ ਸੀ । ਸੀਆਮਲ ਰਾਜ ਪ੍ਰਾਂਤਾਂ 'ਚ ਵੰਡ ਗਏ ਸਨ । ਜਨਪਦ ਉੱਜੜ ਕੇ ਸ਼ਾਂਤ ਹੋ ਗਏ ਸਨ...ਘਰ-ਘਰ ਵਿਧਵਾਵਾਂ ਦੇ ਹੌਕੇ ਸਨ । ਇਹ ਲੋਕ ਹੋਰ ਕਦੋਂ ਤੱਕ ਲੜਦੇ ।

ਰਾਮਚੰਦਰ ਦੇਵ ਪਤਿਤ ਹੋ ਜਾਣ, ਮਲੇਛ ਬਣਨ ਤੇ ਉੜੀਸਾ ਵਿਚ ਸ਼ਾਂਤੀ ਦੀ ਸਥਾਪਨਾ ਹੋਵੇ, ਜਗਨਨਾਥ ਸੁਰੱਖਿਅਤ ਹੋਣ, ਸਧਾਰਨ ਹਾਲਾਤ ਰਹਿਣ ! ਇਤਿਹਾਸ ਵਿਚ ਪਤਾ ਨਹੀਂ ਕਦ ਉਹ ਸ਼ੁਭ ਪ੍ਰਭਾਤ ਆਏ ਅਤੇ ਲੰਬੀ ਹਨੇਰੀ ਰਾਤ ਮਗਰੋਂ ਨਵੇਂ ਸੂਰਜ ਦੇ ਪ੍ਰਕਾਸ਼ ਨਾਲ ਖੋਰਧਾ ਫਿਰ ਉਜਾਲਾ ਹੋਵੇ ! ਇਹ ਮੁਗਧ ਭਾਵਨਾ ਨਾਲ ਹੀ ਸੈਂਕੜੇ ਸੰਕਟਾਂ ਨੂੰ ਨਾਲ ਲੈ ਕੇ ਰਾਮਚੰਦਰ ਦੇਵ ਆਸ਼ਾਵਾਦੀ ਬਣੇ ਹੋਏ ਸਨ ।

ਦੱਖਣ ਵਿਚ ਹਿੰਦੂਆਂ ਦੀ ਮਰਾਠਾ ਸ਼ਕਤੀ ਜਾਗਰਤ ਹੋ ਗਈ ਹੈ । ਚੌਥ ਵਸੂਲੀ ਲਈ ਉਹ ਦਿੱਲੀ ਤੱਕ ਦਾ ਦਰਵਾਜ਼ਾ ਖੜਕਾਉਣ ਲੱਗੇ ਹਨ । ਦਿੱਲੀ ਸ਼ਾਹਜਹਾਂਬਾਦ ਵਿਚ ਵੀ ਮੁਗਲਾਂ ਦੇ ਦਿਨ ਪੂਹੇ ਹੋਣ ਤੇ ਆਏ ਹੋਏ ਹਨ । ਅੰਤਰ-ਧਰੋਹ ਤੇ ਵਿਸ਼ਵਾਸ-ਘਾਤ ਵਿਚ ਮੁਗ਼ਲ ਸ਼ਕਤੀ ਵੀ ਕਦੋਂ ਤੱਕ ਕਾਇਮ ਰਹਿ ਸਕੇਗੀ ?

ਪਰ ਉੜੀਸਾ ਲਈ ਮੁਸੀਬਤ ਦਿੱਲੀ ਤੋਂ ਨਹੀਂ ਮੁਰਸ਼ਿਦਾਬਾਦ-ਬੰਗਾਲ-ਬਿਹਾਰ ਅਤੇ ਉੜੀਸਾ ਦੀ ਰਾਜਧਾਨੀ ਤੋਂ ਹੀ ਆਏਗੀ । ਪਰ ਮੁਰਸ਼ਦਾਬਾਦ ਦੀ ਮਨਸਬਕਾਰੀ ਲਈ ਵੀ ਖ਼ਾਨਾ-ਜੰਗੀ ਛਿੜ ਗਈ ਹੈ । ਸੁਜਾਖਾਂ ਨੇ ਕਟਕ ਦੇ ਨਵਾਬ ਨਾਜ਼ਮ, ਗੱਦੀ ਤੇ ਆਪਣੀ ਜਾਰਜ ਸੰਤਾਨ ਤਕੀਖਾਂ ਨੂੰ ਬਿਠਾ ਕੇ ਖ਼ੁਦ ਮੁਰਸ਼ਦਾਬਾਦ ਤੇ ਅਧਿਕਾਰ ਕਰ ਲਿਆ । ਇਸ ਮਗਰੋਂ ਉਸ ਨੇ ਆਪਣੇ ਲੜਕੇ ਸਰਫ਼ਰਾਜ਼ਖਾਂ ਨੂੰ ਬਿਹਾਰ ਅਜਮਾਬਾਦ ਦਾ ਨਾਇਬ ਬਣਾ ਦਿੱਤਾ ਹੁੰਦਾ ਤਾਂ ਝਗੜਾ ਖ਼ਤਮ ਹੋ ਗਿਆ ਹੁੰਦਾ । ਪਰ ਪਿਓ-ਪੁੱਤ ਵਿਚਕਾਰ ਝਗੜੇ ਕਾਰਨ ਉਸ ਨੇ ਅਜਿਮਾਬਾਦ ਨੂੰ ਆਪਣੇ ਵਿਸ਼ਵਾਸੀ ਅਲਵਿਦਾਖਾਂ ਦੇ ਸਪੁਰਦ ਕਰ ਦਿੱਤਾ । ਇਸ ਲਈ ਪਿਓ-ਪੁੱਤ ਵਿਚਕਾਰ ਮੁਰਸ਼ਿਦਾਬਾਦ ਨੂੰ ਲੈ ਕੇ ਝਗੜਾ ਹੌਲੀ ਹੌਲੀ ਅੱਗ ਵਾਂਗ ਸੁਲਗਣ ਲੱਗਿਆ

ਮੁਰਸ਼ਿਦਾਬਾਦ ਦਾ ਪਤਨ ਨਜ਼ਦੀਕ ਆ ਪਹੁੰਚਿਆ ਹੈ। ਰਾਮਚੰਦਰ ਦੇਵ ਨੇ ਇਸ ਪ੍ਰਸਥਿਤੀ ਤੋਂ ਲਾਭ ਉਠਾਉਂਦੇ ਹੋਏ ਖੋਰਧਾ ਦਾ ਪੁਨਰ ਨਿਰਮਾਣ ਕਰਨ ਦਾ ਇਰਾਦਾ ਬਣਾਇਆ ਸੀ। ਇਸ ਲਈ ਉੜੀਸਾ ਵਿਚ ਸੰਪੂਰਨ ਸ਼ਾਂਤੀ ਦੀ ਲੋੜ ਸੀ।

"ਰਾਮਚੰਦਰ ਦੇਵ ਵੀ ਸਰੀਰ ਵਿਚ ਹਿੰਦੂ ਖ਼ੂਨ ਦੇ ਆਖ਼ਰੀ ਤੁਪਕੇ ਤੱਕ ਲੜਨ ਲਈ ਤਿਆਰ ਹਨ। ਪਰ ਉੜੀਸਾ ਲਈ ਪ੍ਰਧਾਨ ਦੁਸ਼ਮਣ ਤਾਂ ਮੁਗ਼ਲ ਨਵਾਬ ਨਹੀਂ, ਆਪਣੇ ਹੀ ਘਰ ਦੇ ਦੁਸ਼ਮਣ ਅਤੇ ਵਿਸ਼ਵਾਸਘਾਤੀ ਹਨ। ਇਸ ਲਈ ਅੱਜ ਬਕਸੀ ਵੇਣੂ ਭ੍ਰਮਰਵਰ, ਦੀਵਾਨ ਕ੍ਰਿਸ਼ਣ ਨਰੇਂਦਰ, ਹੋਰ ਮੁਖੀ, ਆਦਿ ਕਿਸੇ ਤੇ ਵੀ ਭਰੋਸਾ ਕਰਨਾ ਸੰਭਵ ਨਹੀਂ ਹੋ ਰਿਹਾ। ਆਪਣੇ ਪਰਛਾਵੇਂ ਤੱਕ ਤੇ ਵਿਸ਼ਵਾਸ ਕਰਨਾ ਰਾਮਚੰਦਰ ਦੇਵ ਲਈ ਅਸੰਭਵ ਹੋ ਗਿਆ ਹੈ। ਕਿਸੇ ਵੀ ਨਾਜ਼ਕ ਮੌਕੇ ਤੇ ਉਹ ਪਿੱਠ 'ਚ ਛੁਰੀ ਖੋਭ ਸਕਦੇ ਹਨ।

ਉੜੀਸਾ ਦੇ ਇਤਿਹਾਸ ਵਿਚ ਵਿਸ਼ਵਾਸਘਾਤੀਆਂ ਦੀ ਜੈ ਵੀ ਨਹੀਂ ਹੁੰਦੀ! ਇਹੀ ਵਿਸ਼ਵਾਸਘਾਤ ਇਕ ਮਗਰੋਂ ਇਕ ਵਚਿਤਰ ਉਲਝਣਾ ਪੈਦਾ ਕਰਦਾ ਹੈ ਅਤੇ ਇਹੀ ਚੱਕਰਵਿਊ ਵਿਸ਼ਵਾਸਘਾਤੀਆਂ ਨੂੰ ਵੀ ਗਰੱਸ ਲੈਂਦਾ ਹੈ।

ਇਸ ਹਾਲਤ ਵਿਚ ਨਵਾਬ ਤਕੀਖਾਂ ਦੀ ਮਿੱਤਰਤਾ ਰਾਮਚੰਦਰ ਲਈ ਸਹਾਰਾ ਬਣੀ ਸੀ। ਪਰ ਰਾਮਚੰਦਰ ਦੇਵ ਨੂੰ ਵੀ ਪਤਾ ਸੀ ਕਿ ਤਕੀਖਾਂ ਮੌਕੇ ਦੀ ਤਾਕ ਵਿਚ ਬੈਠਾ ਹੈ। ਰਾਮਚੰਦਰ ਦੇਵ ਯਵਨੀ ਨਾਲ ਵਿਆਹ ਕਰਕੇ ਦਰਬਾਰ ਵਿਚ ਗਏ ਆਲਮਚੰਦ ਜਾਂ ਫਤੇਹਚੰਦ ਵਾਂਗ ਇਕ ਦਰਬਾਰੀ ਦੇ ਰੂਪ ਵਿਚ ਰਹਿਣਗੇ, ਅਜੇਹਾ ਤਕੀਖਾਂ ਨੇ ਸੋਚਿਆ ਸੀ। ਖੋਰਧਾ ਸਿੰਘਾਸਣ ਦੇ ਬਾਗੀ ਹੋਣ ਤੋਂ ਬਾਅਦ ਖੋਰਧਾ ਨੂੰ ਕਟਕ ਨਾਲ ਮਿਲਾ ਕੇ ਉੜੀਸਾ ਸੂਬੇ ਦੀ ਸਰਹੱਦੀ ਰੇਖਾ ਚਿਕਾਕੋਲ ਤੱਕ ਵਧਾ ਦੇਣ ਦੀ ਇੱਛਾ ਸੀ ਤਕੀਖਾਂ ਦੀ। ਇਸ ਲਈ ਰਾਮਚੰਦਰ ਦੇਵ ਨੂੰ ਕਲਮਾ ਪੜ੍ਹਾ ਕੇ ਆਪਣੀ ਭੈਣ ਰਜ਼ੀਆ ਨਾਲ ਵਿਆਹ ਕਰਵਾ ਕੇ ਮੁਸਲਮਾਨ ਬਣਨ ਤੋਂ ਤਕੀਖਾ ਦਾ ਇਕ ਧਾਰਮਿਕ ਮਸਲਾ ਹੀ ਹੱਲ ਨਹੀਂ ਸੀ ਹੋਇਆ, ਉਸ ਦੇ ਪਿਛੋਕੜ ਵਿਚ ਇਕ ਚਾਲ ਭਰੀ ਯੋਜਨਾ ਵੀ ਕੰਮ ਕਰ ਰਹੀ ਸੀ। ਇਸ ਲਈ ਰਜ਼ੀਆ ਜਿਹੀ ਇਕ ਕੋਮਲ ਕਲੀ ਕੂਟਨੀਤੀ ਦੇ ਰੂਪ ਵਿਚ ਪਸ਼ੂ-ਬਲੀ ਵਾਂਗ ਬੰਨ੍ਹਣ ਵਿਚ ਉਸ ਸੰਕੋਚ ਨਹੀਂ ਸੀ ਕੀਤੀ।

ਪਰ ਰਾਮਚੰਦਰ ਦੇਵ ਰਾਏ ਆਲਮਚੰਦ ਜਾ ਜਗਤ ਸੇਠ ਵਾਂਗ ਲੋਭ ਵੱਸ ਲਾਲ ਬਾਗ ਕਿਲ੍ਹੇ ਦੇ ਸੋਨੇ ਦੇ ਪਿੰਜਰੇ ਵਿਚ ਹੱਥ ਪੈਰ ਬੰਨ੍ਹ ਕੇ ਬੈਠਣ ਵਾਲੇ ਵਿਅਕਤੀ ਨਹੀਂ ਸਨ। ਰਾਮਚੰਦਰ ਦੇਵ ਖੋਰਧਾ ਵਾਪਸ ਆ ਗਏ। ਉਨ੍ਹਾਂ ਦੇ ਇਸ ਤਰ੍ਹਾਂ ਵਾਪਸ ਆ ਜਾਣ ਨੂੰ ਤਕੀਖਾਂ ਨੇ ਠੀਕ ਸਮਝ ਲਿਆ ਸੀ ਅਤੇ ਉਸੇ ਦਿਨ ਤੋਂ ਤਕੀਖਾਂ ਦੀ ਕੂਟ ਨਜ਼ਰ ਉਸ ਦੇ ਪਿੱਛੇ ਪਿੱਛੇ ਮਾਰ ਮਾਰਨ ਦੀ ਤਾਕ ਵਿਚ ਘੂਰ ਰਹੀ ਸੀ। ਇਧਰ ਵਿਸ਼ਵਾਸਘਾਤੀਆਂ ਦੇ ਚਕਰਵਿਊ ਦੇ ਕਾਰਨ ਖੋਰਧਾ ਦਾ ਰਾਜਸਿੰਘਾਸਣ ਵੀ ਰਾਮਚੰਦਰ ਦੇਵ ਲਈ ਖਾਲੀ ਹੋ ਗਿਆ ਸੀ।

ਆਖਰ ਮਹਾਰਾਣੀ ਲਲਿਤਾ ਮਹਾਂਦੇਈ ਵੀ ਵਿਸ਼ਵਾਸਘਾਤੀਆਂ ਨਾਲ ਜਾ ਮਿਲੀ ਹੈ। ਮਲੇਛ ਰਜ਼ੀਆ ਬੀਬੀ ਖੋਰਧਾ ਦੀ ਮਹਾਰਾਣੀ ਬਣੇਗੀ ਅਤੇ ਉਸ ਦਾ ਲੜਕਾ

ਖੋਰਧਾ ਦੇ ਰਾਜ ਸਿੰਘਾਸਣ ਦੇ ਉਤਰਾਧਿਕਾਰੀ ਦਾ ਦਾਅਵਾ ਕਰੇਗਾ ਇਸ ਦੀ ਕਲਪਨਾ ਉਸ ਨੂੰ ਜ਼ਖ਼ਮੀ ਸੱਪਣੀ ਵਾਂਗ ਭਿਆਨਕ ਬਣਾ ਰਹੀ ਸੀ । ਰਾਮਚੰਦਰ ਦੇਵ ਦੇ ਖੋਰਧਾ ਪਰਤ ਆਉਣ ਤੋਂ ਪਹਿਲਾਂ ਹੀ ਉਹ ਆਪਣੀਆਂ ਚੂੜੀਆਂ ਤੋੜ ਖ਼ੁਦ ਨੂੰ ਵਿਧਵਾ ਐਲਾਨ ਕਰਕੇ ਪੇਕੇ ਚਲੀ ਗਈ ਸੀ । ਉਸ ਨੇ ਪ੍ਰਣ ਕੀਤਾ ਸੀ ਕਿ ਭਗੀਰਥੀ ਕੁਮਾਰ ਨੂੰ ਜਦ ਤੱਕ ਖੋਰਧਾ ਦਾ ਰਾਜਾ ਨਾ ਬਣਾ ਲਵੇ ਤਦ ਤੱਕ ਖੋਰਧਾ ਦੀ ਧਰਤੀ ਤੇ ਪੈਰ ਨਹੀਂ ਪਾਏਗੀ ।

ਇਕ ਇਕੱਲੇ ਗ੍ਰਹਿ ਵਾਂਗ ਰਾਮਚੰਦਰ ਦੇਵ ਅੱਜ ਪੂਰੀ ਤਰ੍ਹਾਂ ਇਕੱਲੇ ਸਨ । ਖੋਰਧਾ ਦੀ ਸ਼ਾਂਤੀ ਤੇ ਸੁਰੱਖਿਆ ਲਈ ਅਤੇ ਜਗਨਨਾਥ ਦੇ ਮਾਣ ਦੀ ਰਾਖੀ ਲਈ ਉਨ੍ਹਾਂ ਨੇ ਧਰਮ ਤੱਕ ਦਾ ਤਿਆਗ ਕਰ ਦਿੱਤਾ ਸੀ । ਅੱਜ ਸੰਸਕਾਰ, ਸਮਾਜ ਸਭ ਨੂੰ ਤਿਲਾਂਜਲੀ ਦੇ ਦਿੱਤੀ ਸੀ । ਉਸੇ ਖੋਰਧਾ ਦੀ ਪ੍ਰਾਣ ਭੂਮੀ ਤੋਂ ਉਹ ਵੀ ਵਾਂਝੇ ਗਏ ਅਤੇ ਜਗਨਨਾਥ ਦਵਾਰ ਵੀ ਉਨ੍ਹਾਂ ਲਈ ਬੰਦ ਹੋਏ ।

ਕੂੜ ਚੱਕਰਵਿਊ ਵਿਚ ਹੋ ਸਕਦਾ ਹੈ ਕਿ ਸਭ ਕੁਝ ਖੋ ਗਿਆ ਹੋਵੇ—ਫਿਰ ਵੀ—! ਤਾਂ ਨਵੇਂ ਸਿਰੇ ਤੋਂ ਕੁਝ ਕਰਨ ਦੇ ਅਧਿਕਾਰ ਤੋਂ ਤਾਂ ਵੰਚਿਤ ਨਹੀਂ ਹੋਏ । ਖ਼ੁਦ ਜਗਨਨਾਥ ਵੀ ਉਨ੍ਹਾਂ ਨੂੰ ਇਸ ਅਧਿਕਾਰ ਤੋਂ ਵੰਚਿਤ ਨਹੀਂ ਕਰ ਸਕਦੇ । ਕਿਉਂਕਿ ਮਨੁੱਖ ਦੀ ਮੁਕਤੀ ਲਈ ਇਹੀ ਇਕ ਮਾਤਰ ਸਾਧਨ ਹੈ ਅਤੇ ਇਹ ਮਨੁੱਖ ਦਾ ਜਮਾਂਦਰੂ ਅਧਿਕਾਰ ਵੀ ਹੈ । ਇਸ ਲਈ ਹੀ ਰਾਮਚੰਦਰ ਦੇਵ ਦੇ ਮਨ ਵਿਚ ਹੌਸਲਾ ਸੀ ।

ਰਾਮਚੰਦਰ ਦੇਵ ਮਨ ਹੀ ਮਨ ਕਲਪਨਾ ਕਰ ਰਹੇ ਸਨ—ਘੋਰ ਹਨੇਰਾ ਰਾਹ—ਅਤੇ ਉਸ ਅੰਧਕਾਰ ਪੱਥ ਤੇ ਇਕ ਛੋਟਾ ਚਿਰਾਗ਼ ਲੈ ਕੇ ਉਹ ਇਕੱਲੇ ਹੀ ਤੁਰ ਪਏ ਸਨ । ਅਚਾਨਕ ਤੂਫ਼ਾਨ ਉੱਠਿਆ ਅਤੇ ਉਹ ਚਿਰਾਗ਼ ਵੀ ਬੁਝ ਗਿਆ । ਪਿੱਛੇ ਆਸਰਾ ਨਹੀਂ ਸਾਹਮਣੇ ਸਹਾਰਾ ਵੀ ਨਹੀਂ ਹੈ ਕੇਵਲ ਅੰਧਕਾਰ ਮਾਰਗ ਹੀ ਹੈ । ਕੀ ਚੱਲਣਾ ਇੱਥੇ ਹੀ ਖ਼ਤਮ ਹੋ ਜਾਏਗਾ ? ਕੀ ਇਥੋਂ ਹੀ ਪਰਤਣਾ ਪਵੇਗਾ ? ਇਸ ਔਖੇ ਰਾਹ ਤੇ ਉਹ ਹੋਰ ਨਹੀਂ ਤੁਰਨਗੇ ?

ਰਾਮਚੰਦਰ ਦੇਵ ਦੀਆਂ ਸੱਖਣੀਆਂ ਅੱਖਾਂ ਮੁੰਦੀਆਂ ਜਾ ਰਹੀਆਂ ਸਨ ਅਤੇ ਉਨ੍ਹਾਂ ਦੀਆਂ ਅੱਖਾਂ ਅੱਗੇ ਟਿਕਾਲੀ ਯੁੱਧ ਵਿਚ ਕੈਦੀ ਬਣਨ ਤੋਂ ਬਾਅਦ ਦੇ ਉਨ੍ਹਾਂ ਦਿਨਾਂ ਦੀਆਂ ਯਾਦਾਂ ਆ ਗਈਆਂ ਸਨ ।

ਬਾਰਵਾਟੀ ਕਿਲ੍ਹੇ ਦੇ ਨਵੇਂ ਭਵਨ ਦੇ ਅੱਠਵੇਂ ਕਮਰੇ ਵਿਚ ਰਾਮਚੰਦਰ ਦੇਵ ਕੈਦ ਸੀ । ਉਹ ਗੰਜਾਗੜ੍ਹ ਕੋਲ ਚਿਲਿਕਾ ਤਟ ਤੇ ਬੰਦੀ ਬਣਾਏ ਗਏ ਸਨ ਅਤੇ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਕੇ ਇਥੇ ਲਿਆਂਦੇ ਗਏ ਸਨ ।

ਟਿਕਾਲੀ ਯੁੱਧ ਵਿਚ ਕਟਕ ਦੇ ਨਾਇਬ-ਨਾਜਮ ਜਦ ਬਾਰਵਾਟੀ ਕਿਲੇ ਵਿਚ ਰਹਿੰਦੇ ਸਨ ਤਾਂ ਇਹ ਅੱਠਵਾਂ ਕਮਰਾ ਉਨ੍ਹਾਂ ਦਾ ਅੰਤਰ-ਮਹੱਲ ਸੀ । ਨੌਵੇਂ ਕਮਰੇ ਦੇ ਆਰੰਭਕ ਪਥ ਤੇ ਦੁਸ਼ਮਣਾਂ ਦੀਆਂ ਚਾਲਾਂ ਦਾ ਪਤਾ ਲਾਇਆ ਜਾ ਸਕਦਾ ਸੀ । ਮਹਾਂ ਨਦੀ ਦੀ ਉੱਤਰੀ ਦਿਸ਼ਾ ਤੇ ਦੁਸ਼ਮਣ ਪਹੁੰਚ ਜਾਣ ਤਾਂ ਇਸ ਦੇ ਵਿਸ਼ਾਲ ਸਤੰਭ ਤੋਂ ਸਪੱਸ਼ਟ ਦਿਖਾਈ ਦਵੇਗਾ । ਹੋਰ ਮਹਿਲਾਂ ਵਿਚ ਮਹਿਮਾਨ ਘਰ, ਦਰਬਾਰ, ਰੰਗ-ਸ਼ਾਲਾ ਕਿਲ੍ਹੇ ਦੇ ਰਾਖਿਆਂ ਤੇ ਸੈਨਕਾਂ ਦਾ ਸਥਾਨ, ਕੋਤ, ਹਾਥੀ, ਊਠ ਅਤੇ

ਹੋਰ ਸ਼ਾਲਾਵਾਂ ਬਣਾਈਆ ਗਈਆਂ ਸਨ। ਪਰ ਨਵਾਬ ਆਗਾਖਾਂ ਕਾਫ਼ਰਾਂ ਦੀ ਬਣਾਈ ਛੱਤ ਹੇਠ ਨਹੀਂ ਰਹਿਣਗੇ। ਇਸ ਲਈ ਉਨ੍ਹਾਂ ਨੇ ਆਪਣੇ ਲਈ ਲਾਲ ਬਾਗ਼ ਵਿਚ ਇਕ ਨਵਾਂ ਕਿਲ੍ਹਾ ਬਣਵਾਇਆ ਸੀ। ਉਸੇ ਦਿਨ ਤੋਂ ਲਾਲ ਬਾਗ਼ ਕਿਲ੍ਹਾ ਨਵਾਬ ਨਾਜ਼ਿਮਾ ਦੀ ਰਿਹਾਇਸ਼ ਬਣ ਗਿਆ ਅਤੇ ਬਾਰਵਾਟੀ ਮੁੱਖ ਜ਼ੇਲ੍ਹ ਤੇ ਸ਼ੈਨਾ ਲਈ ਮੁਕਰਰ ਕਰ ਦਿੱਤਾ ਗਿਆ। ਇਸ ਤੋਂ ਇਲਾਵਾ ਜਿਹੜੇ ਅੰਤਪੁਰ ਵਾਸੀਆਂ ਪ੍ਰਤੀ ਨਵਾਬ ਦੀ ਸ਼ਰਧਾ ਨਹੀਂ ਸੀ ਰਹਿੰਦੀ ਉਹ ਵੀ ਇਸ ਕਿਲ੍ਹੇ ਵਿਚ ਅਤੀਤ ਦੀਆਂ ਸੁਭਾਗੀਆਂ ਘੜੀਆਂ ਨੂੰ ਯਾਦ ਕਰਦੇ ਪਏ ਰਹਿੰਦੇ ਸਨ। ਹੁਣ ਸੁਜਾਖਾਂ ਦੇ ਸਮੇਂ ਵੀ ਕਈ ਬੇਗ਼ਮਾਂ ਆਪਣੀਆਂ ਖ਼ਾਸ ਦਾਸੀਆਂ ਨੂੰ ਲੈ ਕੇ ਉੱਥੇ ਰਹਿੰਦੀਆਂ ਸਨ।

ਰਾਮਚੰਦਰ ਦੇਵ ਜਿਸ ਬੁਰਜ ਵਿਚ ਸਨ ਉਹ ਕੈਦ ਸੀ। ਉੱਥੇ ਅਧਿਕ ਤਰ ਜ਼ਿਮੀਂਦਾਰ, ਇਜਾਰੇਦਾਰ ਅਤੇ ਦੁਰਗਪਤੀਆਂ ਨੂੰ ਨਿਸ਼ਚਿਤ ਮਾਲ-ਗੁਜ਼ਾਰੀ ਨਾ ਦੇਣ ਦੇ ਜੁਰਮ ਹੇਠ ਕੈਦੀ ਬਣਾ ਕੇ ਰੱਖਿਆ ਗਿਆ ਸੀ। ਉਸ ਸਮੇਂ ਉਨ੍ਹਾਂ ਦੇ ਅੰਤਰ ਮਨ ਵਿਚ ਬਾਰਵਾਟੀ ਦਾ ਮਰੀਅਲ ਵਾਤਾਵਰਨ ਘੁੰਮ ਰਿਹਾ ਸੀ। ਕਿਹਾ ਜਾਂਦਾ ਹੈ ਕਿ ਨਵਾਬ ਖਾਨਿ-ਇ-ਦੌਰਾਂ ਦੇ ਸਮੇਂ ਇਸੇ ਕੈਦਖ਼ਾਨੇ ਵਿਚ ਸੱਤ ਸੌ ਉੜੀਆ ਜ਼ਿਮੀਂਦਾਰਾਂ ਦਾ ਕਤਲ ਕੀਤਾ ਗਿਆ ਸੀ।

ਉਸ ਸਮੇਂ ਜੋ ਕੈਦੀ ਸਨ ਉਹ ਕਦੇ ਬਾਹਰ ਦਾ ਚਾਨਣ ਦੇਖ ਸਕਣਗੇ—ਇਹ ਕਲਪਨਾ ਹੀ ਨਹੀਂ ਸਨ ਕਰਦੇ। ਰਾਮਚੰਦਰ ਦੇਵ ਵੀ ਉਸ ਘੜੀ ਦੀ ਉਡੀਕ ਕਰ ਰਹੇ ਸਨ।

ਜਾਨ ਜਾਂਦੀ ਦੇਖ ਆਤਮ-ਸਮਰਪਣ ਦੀ ਜੋ ਭਾਵਨਾ ਮਨ ਨੂੰ ਛੂੰਹਦੀ ਹੈ ਉਹ ਰਾਮਚੰਦਰ ਦੇਵ ਨੂੰ ਆਖ਼ਰੀ ਪਲ ਤੱਕ ਦੁਖੀ ਕਰ ਰਹੀ ਸੀ।

ਰਾਮਚੰਦਰ ਦੇਵ ਇਸ ਕਾਰਾਗਾਰ ਦੀਆਂ ਸੀਖਾਂ ਪਿੱਛੇ ਖੜੇ ਬਾਹਰ ਆਕਾਸ਼ ਵੱਲ ਤੱਕ ਰਹੇ ਸਨ। ਗੁਲਾਮ ਗ਼ਰਦਿਸ਼ਾਂ 'ਚੋਂ ਪੈਦਾ ਹੋਇਆ ਤੇ ਕੈਦੀਆਂ ਦਾ ਅਸ਼ਲੀਲ ਕੁਹਰਾਮ ਉਸ ਨਾਲ ਸੈਨਕਾਂ ਦਾ ਸ਼ਰਾਬੀ ਸ਼ੋਰੋ ਗੁਲ ਬਾਰਵਾਟੀ ਦੀ ਚੁੱਪ ਨੂੰ ਤੋੜ ਜਾਂਦਾ ਸੀ।

ਜੇਲ੍ਹ ਵਿਚ ਘੋਰ ਹਨੇਰੇ ਦਾ ਪਸਾਰਾ ਸੀ। ਉੱਤਰੀ ਦੀਵਾਰ ਤੇ ਬਣੇ ਝਰੋਖੇ 'ਚੋਂ ਸ਼ਾਮ ਦਾ ਮੱਧਮ ਚਾਨਣ ਅੰਦਰਲੀ ਕਾਲਖ਼ ਨੂੰ ਚੀਰਨ ਦਾ ਅਸਫ਼ਲ ਯਤਨ ਕਰ ਰਿਹਾ ਸੀ। ਪਲੱਸਤਰ ਕੀਤੀ ਕੰਧ ਤੇ ਸਤੰਭ ਤੇ ਉੜੀਸਾ ਲਿੱਪੀਆਂ ਦੀ ਕਲਾ ਕੁਸ਼ਲਤਾ ਉਸ ਚਾਨਣ ਵਿਚ ਅਸਪਸ਼ਟ ਰੂਪ ਵਿਚ ਦਿਖਾਈ ਦੇ ਰਹੀ ਸੀ। ਸਤੰਭ ਤੇ ਬਣੀਆਂ ਲਾਸਾਨੀ ਔਰਤਾਂ ਦੀਆਂ ਤਸਵੀਰਾਂ ਉਸ ਪ੍ਰਕਾਸ਼ ਵਿਚ ਉਸ ਸਮੇਂ ਅਪ੍ਰਸੰਸਿਕ ਲੱਗ ਰਹੀਆਂ ਸਨ। ਇਕ ਚਾਰਪਾਈ ਤੇ ਸ਼ਾਇਦ ਰਾਮਚੰਦਰ ਦੇਵ ਲਈ ਇਕ ਜਰੀਦਾਰ ਚਾਦਰ ਵਿਛਾਈ ਗਈ ਸੀ। ਚਾਰਪਾਈ ਕੋਲ ਬਣੀ ਪੱਥਰ ਦੀ ਮੇਜ਼ ਤੇ ਪਾਣੀ ਦੀ ਸੁਰਾਹੀ ਰੱਖੀ ਹੋਈ ਸੀ ਅਤੇ ਥਾਲੀ ਵਿਚ ਖਾਧੀਆਂ ਰੋਟੀਆਂ ਦੇ ਟੁਕੜੇ ਪਏ ਸਨ।

ਝਰੋਖਿਆਂ ਵਿਚ ਸਾਹਮਣੇ ਜ਼ਨਾਨਾ-ਮਹਿਲ ਦੀ ਗੁਲਾਬ ਦੀ ਬਗ਼ੀਚੀ ਦਿਖਾਈ ਦੇ ਰਹੀ ਸੀ। ਪਰ ਹੁਣ ਜ਼ਨਾਨਾ-ਮਹਿਲ ਉੱਥੇ ਨਹੀਂ ਸੀ ਇਸ ਲਈ ਦੇਖ ਭਾਲ ਖੁਣੋ

ਉਸ ਸੁਹਣੇ ਬਗ਼ੀਚੇ ਵਿਚ ਘਾਹ ਤੇ ਕੰਡੀਲੇ ਪੌਦੇ ਉੱਗ ਆਏ ਸਨ। ਸੁਹਣੇ ਫ਼ੁਹਾਰੇ ਸੁੱਕੇ ਪਏ ਸਨ। ਕਾਰਾਗਾਰ ਦੇ ਬਾਹਰ ਟਹਿਲਣ ਵਾਲੇ ਅਫ਼ਗਾਨੀ ਸੰਤਰੀਆਂ ਦੇ ਬੂਟਾਂ ਦੀ ਆਵਾਜ਼ ਸੁਣਾਈ ਦੇ ਰਹੀ ਸੀ।

ਬਾਹਰ ਆਕਾਸ਼ ਹੌਲੀ ਹੌਲੀ ਮਲੀਨ ਹੁੰਦਾ ਜਾ ਰਿਹਾ ਸੀ। ਬਗ਼ੀਚੇ ਵਿਚ ਫੁੱਲਾਂ ਤੇ ਸੰਧਿਆ ਦੀ ਛਾਂ ਸਹਿਮੀ ਜਿਹੀ ਪਸਰੀ ਹੋਈ ਸੀ। ਰਾਮਚੰਦਰ ਉਦੋਂ ਵੀ ਉੱਥੇ ਇਕ ਪੱਥਰ ਦੇ ਬੁੱਤ ਵਾਂਗ ਖੜ੍ਹਾ ਸੀ। ਅਤੀਤ ਦੀਆਂ ਅਨੇਕਾਂ ਇਤਿਹਾਸਕ ਯਾਦਾਂ ਉਨ੍ਹਾਂ ਦੀਆਂ ਨਜ਼ਰਾਂ ਸਾਹਮਣੇ ਪਾਣੀ ਰਹਿਤ ਬੱਦਲਾਂ ਵਾਂਗ ਮੰਡਰਾ ਰਹੀਆਂ ਸਨ ਅਤੇ ਲੀਨ ਹੁੰਦੀਆਂ ਜਾ ਰਹੀਆਂ ਸਨ।

ਉਸ ਯਾਦਾਂ ਭਰੇ ਅਤੀਤ ਵਿਚ—ਉਨ੍ਹਾਂ ਦਿਨਾਂ ਵਿਚ ਮਹਾਂਨਦੀ ਦੇ ਦੱਖਣੀ ਤੱਟ ਤੇ ਬਾਰਵਾਟੀ ਪਿੰਡ ਦਾ ਨਾਂ ਕੋਂਦੜਾ ਦੰਡਪਾਟ ਸੀ। ਉੱਥੇ ਇਕ ਬਾਜ਼ ਤੇ ਬਕਪੰਛੀ ਸਵਾਰ ਹੋ ਗਿਆ ਸੀ। ਇਸ ਅਸੁਭਾਵਿਕ ਦ੍ਰਿਸ਼ ਨੂੰ ਦੇਖ ਕੇ ਅਨੰਗਭੀਮ ਦੇਵ ਨੂੰ ਪਤਾ ਨਹੀਂ ਕਿਸ ਸ਼ਗਨ ਦਾ ਅਹਿਸਾਸ ਹੋਇਆ ਕਿ ਉਨ੍ਹਾਂ ਨੇ ਉਸੇ ਥਾਂ ਤੇ ਬਾਰਵਾਟੀ ਕਿਲ੍ਹੇ ਦੇ ਨਿਰਮਾਣ ਲਈ ਹੁਕਮ ਜਾਰੀ ਕਰ ਦਿੱਤਾ।

ਇਹ ਇਤਿਹਾਸ ਦਾ ਕੋਈ ਸੂਚਨਾ ਭਰਿਆ ਸ਼ਗਨ ਸੀ?

ਉਸੇ ਦਿਨ ਤੋਂ ਉੱਥੇ ਕਈ ਬਗਲਿਆਂ ਨੇ ਬਾਜਾਂ ਦਾ ਮੁਕਾਬਲਾ ਕੀਤਾ ਸੀ। ਅਜੇਹਾ ਜੇ ਹੁੰਦਾ ਤਾਂ ਕੀ ਖੋਰਧਾ ਦੇ ਮਹਾਰਾਜ ਰਾਮਚੰਦਰ ਦੇਵ ਇੱਥੇ ਬੰਦੀ ਬਣ ਕੇ ਸੁੱਕੀਆਂ ਰੋਟੀਆਂ ਚਬਾਂਦੇ?

ਪਰ ਜਿਸ ਦੇ ਇੰਤਜ਼ਾਰ ਵਿਚ ਰਾਮਚੰਦਰ ਦੇਵ ਇੱਥੇ ਉਤਸੁਕਤਾ ਨਾਲ ਖੜ੍ਹੇ ਸਨ ਉਹ ਆਈ ਨਹੀਂ ਸੀ।

ਕੀ ਉਹ ਅੱਜ ਸ਼ਾਮੀਂ ਇਸ ਬਗ਼ੀਚੇ ਵਿਚ ਆਉਣਾ ਹੀ ਭੁੱਲ ਗਈ ਹੈ। ਉਸ ਨੂੰ ਕੀ ਪਤਾ ਕਿ ਇਸ ਜ਼ੇਲ੍ਹ ਦੇ ਕਿਸੇ ਝਰੋਖੇ ਤੋਂ ਉਸ ਨੂੰ ਹਰ ਰੋਜ਼ ਰਾਮਚੰਦਰ ਦੇਵ ਪਿਆਸੀਆਂ ਨਜ਼ਰਾਂ ਨਾਲ ਦੇਖਦੇ ਹੁੰਦੇ ਹਨ। ਕੀ ਇਸੇ ਕਾਰਨ ਉਨ੍ਹਾਂ ਨੇ ਇਸ ਬਗ਼ੀਚੇ ਵਿਚ ਆਉਣਾ ਬੰਦ ਕਰ ਦਿੱਤਾ ਹੈ?

ਸੁੰਨ ਦ੍ਰਿਸ਼ਟੀ ਨਾਲ ਬਾਹਰ ਦੇਖਦੇ ਹੋਏ ਰਾਮਚੰਦਰ ਦੇਵ ਇਸੇ ਤਰ੍ਹਾਂ ਸੋਚ ਰਹੇ ਸਨ। ਇਸ ਪਲ ਭਰ ਦੀ ਉਤੇਜਨਾ ਅਤੇ ਉਤਸੁਕਤਾ ਨੇ ਉਨ੍ਹਾਂ ਦਾ ਘਟਨਾ ਵਹੀਣ ਨਿਸੰਗ ਤੇ ਅਨਿਸਚਿਤ ਕੈਦੀ ਜੀਵਨ ਅਸਹਿ ਬਣਾ ਦਿੱਤਾ।

ਕਿਸੇ ਅਦਿੱਖ ਸ਼ਕਤੀ ਵਾਂਗ ਉਸ ਮੁਟਿਆਰ ਨੇ ਰਾਮਚੰਦਰ ਦੇਵ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕੀਤਾ ਸੀ। ਉਸ ਦਿਨ ਉਸ ਦੇ ਕਾਲੇ ਮਖ਼ਮਲੀ ਬੁਰਕੇ ਨੇ ਹੀ ਰਾਮਚੰਦਰ ਦੇਵ ਨੂੰ ਉਤਸੁਕ ਕਰ ਦਿੱਤਾ ਸੀ। ਪਰ ਉਸ ਦੁਖੀ, ਪੀੜਤ ਵੇਸ਼ ਵਿਚ ਰਾਮਚੰਦਰ ਦੇਵ ਉਸ ਨੂੰ ਸਾਕਾਰ ਰੂਪ ਵਿਚ ਦੇਖਣਗੇ ਇਸ ਦੀ ਕਲਪਨਾ ਵੀ ਉਨ੍ਹਾਂ ਨੇ ਨਹੀਂ ਸੀ ਕੀਤੀ।

ਉਹ ਔਰਤ ਇਕ ਸਰੀਰਹੀਣ ਪ੍ਰਛਾਵਾਂ ਹੈ ਜਾਂ ਅਤਿ ਪੀੜਤ ਮਨ ਦਾ ਵਿਕਾਰ ਮਾਤਰ, ਭਾਵ ਜਾਗਰਤ ਸੁਪਨੇ ਦਾ ਇੰਦਰਜਾਲ ਇਹ ਨਿਸਚਿਤ ਕਰ ਸਕਣਾ ਰਾਮਚੰਦਰ

ਦੇਵ ਲਈ ਅਸੰਭਵ ਹੋ ਗਿਆ ਸੀ। ਉਨ੍ਹਾਂ ਦੇ ਇਸ ਕੈਦਖ਼ਾਨੇ ਵਿਚ ਆਉਣ ਤੋਂ ਕੁਝ ਦਿਨ ਬਾਅਦ ਇਹ ਘਟਨਾ ਘਟੀ ਸੀ।

ਗੰਜਾਗੜ੍ਹ ਦੇ ਕੋਲ ਚਿਲਿਕਾ ਤਟ ਤੇ ਉਸ ਉਜੜੀ ਹੋਈ ਬਸਤੀ ਵਿਚ ਉਸ ਦਿਨ ਯੁਧ ਦੇ ਬਗ਼ੈਰ ਆਤਮ-ਸਮਰਪਣ ਕਰਕੇ ਕੈਦੀ ਬਣ ਜਾਣ ਦੀ ਗਿਲਾਨੀ ਉਨ੍ਹਾਂ ਨੂੰ ਸਤਾ ਰਹੀ ਸੀ। ਘਾਇਲ ਸ਼ੇਰ ਵਾਂਗ ਰਾਮਚੰਦਰ ਦੇਵ ਉਸ ਜੇਲ੍ਹ ਵਿਚ ਟਹਿਲ ਰਹੇ ਸਨ। ਵਰਤਮਾਨ ਜਵਾਲਾ ਦੇ ਸੇਕ ਵਿਚ ਉਹ ਭਵਿਖ ਦੀਆਂ ਸਾਰੀਆਂ ਚਿੰਤਾਵਾਂ ਭੁੱਲ ਗਏ ਸਨ।

ਉਸ ਦਿਨ ਉਸ ਉੱਜ਼ਲ ਮਹੂਰਤ ਵਿਚ ਉਸ ਬਗ਼ੀਚੇ ਵਿਚ ਬੁਰਕੇ ਨਾਲ ਢਕੀ ਉਸ ਮੁਟਿਆਰ ਦੀ ਮੂਰਤੀ ਦਾ ਅਹਿਸਾਸ ਹੋਇਆ ਸੀ। ਬਗ਼ੀਚੇ ਵਿਚ ਨਾ ਚਾਹੁੰਦੀ ਹੋਈ ਵੀ ਇਕ ਗੁਲਾਬ ਦੇ ਬੂਟੇ ਕੋਲ ਆਉਂਦੇ ਮੂੰਹ ਤੋਂ ਬੁਰਕਾ ਹਟ ਗਿਆ ਸੀ। ਜਿਸ ਨਾਲ ਉਸ ਦੇ ਗੁਲਾਬੀ ਚਿਹਰੇ ਤੇ ਕੰਨਾਂ 'ਚ ਝੂਲਦੇ ਨਗਾਂ ਵਾਲੇ ਕਾਂਟੇ, ਸ਼ਾਮ ਦੀਆਂ ਕਿਰਨਾਂ ਵਿਚ ਚਮਕ ਉੱਠੇ ਸਨ। ਉਹ ਤਿਤਲੀ ਵਾਂਗ ਇਸ ਪੌਦੇ ਤੋਂ ਉਸ ਪੌਦੇ ਤੱਕ ਤੁਰ ਫਿਰ ਰਹੀ ਸੀ। ਤੇ ਕਦੇ ਕਦੇ ਟਾਹਣੀਆਂ ਨਿਵਾਂ ਕੇ ਸੁੰਘ ਲੈਂਦੀ ਤੇ ਕਦੇ ਫੁੱਲਾਂ ਨੂੰ ਗਲ੍ਹਾਂ ਨਾਲ ਛੁਹਾਉਂਦੀ।

ਹੌਲੀ ਹੌਲੀ ਇਹ ਰੋਜ਼ਾਨਾ ਦਾ ਦ੍ਰਿਸ਼ ਬਣ ਗਿਆ। ਕੈਦਖ਼ਾਨੇ ਵਿਚ ਰਾਮਚੰਦਰ ਦੇਵ ਸਾਰਾ ਦਿਨ ਉਸ ਨੂੰ ਹੀ ਦੇਖਣ ਲਈ ਇੰਤਜ਼ਾਰ ਕਰਨ ਲੱਗੇ, ਤੇ ਉਤਸੁਕਤਾ ਨਾਲ ਇਕ ਥਮ੍ਹਲੇ ਦੇ ਸਹਾਰੇ ਖੜ੍ਹੇ ਹੋਣ ਲੱਗੇ। ਇਹ ਉਤਸੁਕਤਾ ਹੌਲੀ ਹੌਲੀ ਇੰਤਜ਼ਾਰ ਤੇ ਬੇਚੈਨੀ ਦਾ ਰੂਪ ਧਾਰਨ ਲੱਗੀ।

ਹਰ ਰੋਜ਼ ਉਸੇ ਨਿਸ਼ਚਿਤ ਸਮੇਂ ਤੇ ਉਹ ਇਹੋ ਲੁਭਾਉਣਾ ਦ੍ਰਿਸ਼ ਦੇਖਦੇ—ਕੌਣ ਹੈ ਇਹ ਅਤ੍ਰਿਪਤ ਆਤਮਾ ਦੀ ਛਾਇਆ-ਪ੍ਰਤਿਮਾ? ਕੀ ਜ਼ਨਾਨਾ ਮਹਿਲ ਦੀ ਰਹਿਣ ਵਾਲੀ ਹੈ? ਜਾਂ ਕਿਸੇ ਦੁਖੀ ਤੇ ਅਤ੍ਰਿਪਤ ਆਤਮਾ ਦਾ ਪਰਛਾਵਾਂ?...ਕਿਸੇ ਅਸੰਤੁਲਤ ਮਾਨਸ ਦਾ ਸੁਪਨਾ ਹੈ!...ਰਾਮਚੰਦਰ ਦੇਵ ਕੁਝ ਨਿਸ਼ਚਿਤ ਨਾ ਕਰ ਪਾਉਂਦੇ।

ਪਰ ਰਾਮਚੰਦਰ ਦੇਵ ਨੇ ਗੌਰ ਕੀਤਾ ਹੁੰਦਾ ਤਾਂ ਸ਼ਾਇਦ ਦੇਖਿਆ ਵੀ ਹੁੰਦਾ ਕਿ ਇਕ ਸੁੱਕੇ ਫੁਹਾਰੇ ਦੀ ਓਟ ਤੋਂ ਇਕ ਹੋਰ ਆਦਮੀ ਵੀ ਉਸ ਮੁਟਿਆਰ ਨੂੰ ਦੇਖਦੇ ਸਮੇਂ ਉਨ੍ਹਾਂ ਦੇ ਪ੍ਰਤੀਕਰਮਾਂ ਨੂੰ ਦੇਖਦਾ ਹੁੰਦਾ ਹੈ। ਉਸ ਦੀ ਉਪਸਥਿਤੀ ਦੀ ਸੂਚਨਾ ਰਾਮਚੰਦਰ ਦੇਵ ਨੂੰ ਨਹੀਂ ਸੀ। ਹੌਲੀ ਹੌਲੀ ਸ਼ਾਮ ਢਲ ਜਾਂਦੀ, ਚਿਰਾਗ ਜਲਾਉਣ ਵਾਲੇ ਇਕ ਇਕ ਕਰਕੇ ਆਉਂਦੇ। ਉਨ੍ਹਾਂ ਦੇ ਬੂਟਾਂ ਦੀ ਆਹਟ ਸੁਣਾਈ ਦਿੰਦੀ ਕੈਦਖ਼ਾਨੇ ਦੇ ਭਾਰੀ ਦਰਵਾਜ਼ਿਆਂ ਦੇ ਖੁਲ੍ਹਣ ਤੇ ਬੰਦ ਹੋਣ ਦੀ ਆਵਾਜ਼ ਆਉਂਦੀ। ਕਿਲ੍ਹੇ ਦੇ ਦੂਸਰੇ ਭਾਗ ਵਿਚ ਬਣੀ ਫ਼ਤੇਖਾਂ ਮਸਜਿਦ ਵਿਚੋਂ ਆਉਂਦੀਆਂ ਆਵਾਜ਼ਾਂ ਨਾਲ ਜਦ ਧੁੰਦਲੀ ਸ਼ਾਮ ਕੰਬ ਜਾਂਦੀ ਤਾਂ ਉਹ ਨਾਰੀ ਮੂਰਤੀ ਵੀ ਅਦਿੱਖ ਹੋ ਜਾਂਦੀ—ਸੰਗੀਤ ਦੀਆਂ ਤਰੰਗਾਂ ਵਾਂਗ ਕਿਧਰੇ ਲੀਨ ਹੋ ਜਾਂਦੀ।

ਅਤੇ ਫਿਰ ਰਾਮਚੰਦਰ ਦੇਵ ਸੋਚਣ ਲਗਦੇ—ਕੌਣ ਸੀ ਉਹ...ਕਿਉਂ ਆਈ ਸੀ?

ਉਸ ਦਿਨ ਉਹ ਨਹੀਂ ਆਈ।...ਕਿਉਂ? ਹਰ ਰੋਜ਼ ਵਾਂਗ ਚਿਰਾਗ਼ ਜਲਾਣ ਵਾਲਾ ਆਇਆ ਅਤੇ ਮੋਮਬੱਤੀ ਬਾਲ ਗਿਆ। ਅਚਾਨਕ ਹੋਏ ਚਾਨਣ ਕਾਰਨ ਉਸ

ਛੱਤ ਹੇਠ ਚੰਮਗਿੱਦੜ ਉੱਡਣ ਲੱਗੇ। ਪਰ ਉਸ ਦਿਨ ਹਰ ਰੋਜ਼ ਵਾਂਗ ਦਰਵਾਜ਼ਾ ਬੰਦ ਨਹੀਂ ਕੀਤਾ ਗਿਆ। ਚਿਰਾਗ਼ ਜਲਾਉਣ ਵਾਲਾ ਇਕ ਯੰਤਰ-ਚਲਿਤ ਪੁਤਲੀ ਵਾਂਗ ਆਇਆ, ਚਿਰਾਗ ਜਲਾਇਆ ਅਤੇ ਉਸ ਦੇ ਚਲੇ ਜਾਣ ਤੋਂ ਬਾਅਦ 'ਸਲਾਮ-ਅ-ਲੇਕਮ' ! ਕਹਿੰਦਾ ਹੋਇਆ ਕੋਈ ਅੰਦਰ ਦਾਖ਼ਲ ਹੋਇਆਂ।

ਉਹ ਜਬਰਦਸਤਖਾਂ ਸੀ, ਨਵਾਬ ਤਕੀਖਾਂ ਦੇ ਵਿਸ਼ਵਾਸ ਪਾਤਰ ਮੰਤਰੀਆਂ ਵਿਚੋਂ ਇਕ ਸੁਜਾਂਖਾਂ ਦੇ ਸਮੇਂ ਤੋਂ ਉਹ ਨਵਾਬਾਂ ਦੇ ਮਹਿਲਾਂ ਦੀ ਦੇਖ-ਰੇਖ ਕਰਦਾ ਆਇਆ ਸੀ। ਜ਼ਨਾਨਾ-ਮਹੱਲ ਦੀਆਂ ਬੇਗ਼ਮਾਂ ਦੀ ਸ਼ਰਧਾ ਅਤੇ ਵਿਸ਼ਵਾਸ ਵੀ ਉਸ ਤੇ ਬਣਿਆ ਰਿਹਾ ਹੈ। ਜ਼ਬਰਦਸਤਖਾਂ ਨੌ-ਮੁਸਲਮਾਨ ਸੀ ਫਿਰ ਵੀ ਉਸ ਨੇ ਮੁਸਲਮਾਨਾਂ ਵਾਂਗ ਸਿਰ ਦੇ ਵਾਲ ਛੋਟੇ ਕਰਵਾਏ ਹੋਏ ਸਨ। ਮੂੰਹ ਤੇ ਸ਼ੇਵਾਲ ਵਾਂਗ ਦਾੜ੍ਹੀ ਅਤੇ ਮੁੱਛਾਂ ਦੀਆਂ ਜੋ ਜੜ੍ਹਾਂ ਸਨ ਉਹ ਪੱਕ ਕੇ ਸਫ਼ੈਦ ਹੋ ਗਈਆਂ ਦਿਖਾਈ ਦਿੰਦੀਆਂ ਸਨ। ਉਸ ਦਾ ਚਿਹਰਾ ਮੋਮਬੱਤੀ ਦੇ ਉਜਾਲੇ ਵਿਚ ਕੋਮਲ ਲੱਗ ਰਿਹਾ ਸੀ। ਜ਼ਬਰਦਸਤਖਾਂ ਨੇ ਲਾਲ ਮਖ਼ਮਲ ਦੀ ਕਮੀਜ਼ ਪਹਿਨੀ ਹੋਈ ਸੀ ਜਿਸ ਦੇ ਸੱਜੇ ਪਾਸੇ ਦੀ ਚਾਂਦੀ ਦੀਆ ਬਣੀਆਂ ਰੱਸੀਆਂ ਲਮਕ ਰਹੀਆਂ ਸਨ। ਕਮਰ-ਬੰਦ ਵਿਚ ਹਾਥੀ ਦੰਦ ਦੀ ਮੁੱਠ ਵਾਲੀ ਇਕ ਛੁਰੀ ਸੀ। ਸਿਰ ਤੇ ਟੋਪੀ ਸੀ।

ਰਾਮਚੰਦਰ ਦੇਵ ਬੇ-ਵਕਤੇ ਆਏ ਜ਼ਬਰਦਸਤਖਾਂ ਨੂੰ ਦੇਖ ਕੇ ਕੁਝ ਹੈਰਾਨ ਹੋਏ। ਪਰ ਜ਼ਬਰਦਸਤਖਾਂ ਨੇ ਆਪਣੇ ਦੰਦ-ਰਹਿਤ ਮੂੰਹ ਤੇ ਆਪਣੇ-ਪਨ ਦੀਆਂ ਰੇਖਾਵਾਂ ਖਿੱਚਦੇ ਹੋਏ ਪੁੱਛਿਆ—

"ਕਿਵੇਂ ਹਨ ਮਿਜਾਜ਼ ਗਰੀਬ ਨਿਵਾਜ਼ ਦੇ ?"

ਗੁਫ਼ਤਗੂ ਦੇ ਇਨ੍ਹਾਂ ਮੁਗਲੀਆ ਰਿਵਾਜਾਂ ਨੂੰ ਉਹ ਚੰਗੀ ਤਰ੍ਹਾਂ ਜਾਣ ਗਏ ਸਨ। ਨਿਰਾਸ਼ ਆਵਾਜ਼ ਵਿਚ ਰਾਮਚੰਦਰ ਦੇਵ ਨੇ ਉਸ ਨੂੰ ਸਤਿਕਾਰ ਵਜੋਂ ਕਿਹਾ— "ਸ਼ੁਕਰੀਆ, ਤਸ਼ਰੀਫ਼ ਫ਼ਰਮਾਈਏ !" ਜ਼ਬਰਦਸਤਖਾਂ ਨੇ ਟਹਿਲਦੇ ਹੋਏ ਕਿਹਾ— "ਹਜ਼ੂਰ ਨਾਲ ਮੁਲਾਕਾਤ ਹੋਵੇ ਇਹ ਰੋਜ਼ ਸੋਚਦਾ ਸੀ। ਪਰ ਫ਼ੁਰਸਤ ਹੀ ਨਹੀਂ ਮਿਲਦੀ—ਅੱਜ ਹਜ਼ੂਰ ਵਲੋਂ ਹੀ ਫ਼ਰਮਾਇਸ਼ ਹੋਈ—"ਮੀਆਂ ਜਾਉ ਸਾਡੇ ਬਿਰਾਦਰ ਖੋਰਧਾ ਦੇ ਬਾਦਸ਼ਾਹ ਨੂੰ ਮਿਲ ਆਉ !"...ਤਾਂ ਮੈਂ ਕਿਹਾ—"ਜੋ ਹੁਕਮ ਖ਼ੁਦਾਬੰਦ !"

ਜ਼ਬਰਦਸਤਖਾਂ ਬਹੁਤ ਗੱਪੀ ਆਦਮੀ ਸੀ। ਉਹ ਲਾਲ ਬਾਗ ਵਿਚ ਕਿਵੇਂ ਆਇਆ, ਕਿੱਦਾਂ ਨਿਕਲ ਆਇਆ, ਘੋੜੇ ਤੇ ਆਉਂਦੇ ਸਮੇਂ ਕਿੱਥੇ ਘੋੜਾ ਕਿਵੇਂ ਚੌਂਕਿਆ ਸੀ, ਇਥੋਂ ਤੱਕ ਕਿ ਅੱਜ ਹਜ਼ੂਰ ਦੇ ਬਾਵਰਚੀ ਖ਼ਾਨੇ ਚੋਂ ਪੁਲਾਉ ਦੀ ਖ਼ੁਸ਼ਬੂ ਕਿਵੇਂ ਆ ਰਹੀ ਸੀ ਵਗ਼ੈਰਾ ਵਗ਼ੈਰਾ ਸੁਣਦੇ ਹੋਏ ਸੁਣਨ ਵਾਲਾ ਅਸਲ ਮਾਮਲਾ ਜਾਣਨ ਲਈ ਉਤਾਵਲਾ ਹੋ ਜਾਂਦਾ ਸੀ। ਪਰ ਉਸ ਦਿਨ ਜ਼ਬਰਦਸਤ ਖਾਂ ਤੋਂ ਇਹ ਸਭ ਸੁਣਨ ਦਾ ਉਨ੍ਹਾਂ ਵਿਚ ਧੀਰਜ ਨਹੀਂ ਸੀ, ਨਾ ਉਹ ਉਸ ਨੂੰ ਅਚਾਨਕ ਤੇ ਬੇਮੌਕਾ ਆਏ ਦੇਖ ਇੰਨੇ ਹੈਰਾਨ ਹੋਏ ਸਨ।

ਰਾਮਚੰਦਰ ਦੇਵ ਮਿਲੇ-ਜੁਲੇ ਨਿਹੋਰੇ ਨਾਲ ਬੋਲੇ—"ਦੇਖੋ ਮੈਂ ਇਕ ਮਾਮੂਲੀ ਕੈਦੀ ਹਾਂ ਨਵਾਬ ਨਾਜ਼ਿਮਾਂ ਦੀ ਬਿਰਾਦਰੀ ਮੈਨੂੰ ਕਿਵੇਂ ਨਸੀਬ ਹੋਵੇਗੀ ?"

ਜ਼ਬਰਦਸਤਖਾਂ ਧੀਮੀ ਆਵਾਜ਼ ਵਿਚ ਬੋਲਿਆ—"ਤੋਬਾ...ਤੋਬਾ ਕਿਹੋ ਜਿਹੀ

ਗੱਲ ਕਰਦੇ ਹੋ ! ਕਿਸ ਦੀ ਹਿੰਮਤ ਹੈ ਕਿ ਖੋਰਧਾ ਬਾਦਸ਼ਾਹ ਨੂੰ ਕੈਦੀ ਕਹੇ ! ਖ਼ੁਦਾ ਤਾਲਾ ਦੀ ਦੁਨੀਆਂ ਵਿਚ ਗ਼ਰਦਿਸ਼ ਦੇ ਦਿਨ ਵੀ ਹਨ—ਖ਼ੁਸ਼ਹਾਲੀ ਅਤੇ ਖ਼ੁਸ਼ਨਸੀਬੀ ਨਾਲ ਭਰਪੂਰ ਦਿਨ ਵੀ । ਅੱਜ ਤਖ਼ਤ ਤਾਂ ਕਲ੍ਹ ਤਖ਼ਤਾ ! ਉਸ ਮਗਰੋਂ ਜ਼ਬਰਦਸਤਖਾਂ ਅਚਾਨਕ ਹੌਲੀ ਆਵਾਜ਼ ਵਿਚ ਬੋਲਿਆ—"ਉੜੀਸਾ ਸੂਬੇ ਦੇ ਨਵਾਬ ਤਕੀਖਾਂ ਅਤੇ ਫਿਰ ਮੁਰਸ਼ਿਦਾਬਾਦ ਦੇ ਸ਼ਾਹਜਹਾਂ ਦੀਨ ਦੁਨੀਆਂ ਦੇ ਮਾਲਿਕ ਸੁਜਾਖਾਂ ਦੇ ਬਿਰਾਦਰ ਬਣਨਾ ਮਾਮੂਲੀ ਨਸੀਬ ਦੀ ਗੱਲ ਨਹੀਂ ਹੋ ਸਕਦੀ ਹਜ਼ੂਰ !"

ਰਾਮਚੰਦਰ ਦੇਵ ਜਬਰਦਸਤਖਾਂ ਦੀ ਇਹ ਬੁਝਾਰਤ ਵਰਗੀਆਂ ਗੱਲਾਂ ਸਮਝ ਨਹੀਂ ਸੀ ਰਹੇ ।

ਜ਼ਬਰਦਸਤਖਾਂ ਸਭ ਕੁਝ ਖੋਲ੍ਹ ਕੇ ਕਹਿਣ ਦੀ ਕੋਸ਼ਿਸ਼ ਦੇ ਬਾਵਜੂਦ ਕਹਿ ਨਹੀਂ ਸੀ ਪਾ ਰਿਹਾ । ਰਾਮਚੰਦਰ ਦੇਵ ਵੀ ਕੀ ਕਹਿਣ ਇਹ ਨਿਸਚਿਤ ਨਾ ਕਰ ਸਕੇ ਇਸ ਲਈ ਮੂਰਤੀ ਵਾਂਗ ਚੁੱਪ ਚਾਪ ਖੜ੍ਹੇ ਰਹੇ ।

ਜ਼ਬਰਦਸਤ ਖਾਂ ਅਚਾਨਕ ਬਾਹਰ ਚਲਾ ਗਿਆ ਅਤੇ ਬੁਰਕੇ ਨਾਲ ਢਕੀ, ਇਕ ਕੁੜੀ ਦਾ ਹੱਥ ਪਕੜ ਕੇ ਅੰਦਰ ਆ ਗਿਆ । ਆਉਂਦਾ ਹੋਇਆ ਉਹ ਹਮਦਰਦੀ ਭਰੀ ਆਵਾਜ਼ ਵਿਚ ਕਹਿ ਰਿਹਾ ਸੀ—"ਆਉ, ਆਉ, ਅੰਦਰ ਆਉ ਬੇਟੀ !"

ਬੁਰਕੇ ਵਿਚੋਂ ਉਸ ਦੇ ਸੱਜੇ ਹੱਥ ਦੀਆਂ ਉਂਗਲਾਂ ਤੋਂ ਸਿਵਾ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ । ਗੋਰੀਆਂ ਤੇ ਲੰਬੀਆਂ ਉਂਗਲੀਆਂ ਤੋਂ ਇਹੀ ਅਨੁਮਾਨ ਲਾਇਆ ਜਾ ਸਕਦਾ ਸੀ ਕਿ ਬੁਰਕੇ ਵਿਚ ਕੋਈ ਖ਼ੂਬਸੂਰਤ ਔਰਤ ਹੀ ਸੀ ।

ਉਹ ਸੁੱਤੇ ਹੋਏ ਹਨ ਜਾਂ ਜਾਗਦੇ, ਇਹ ਵੀ ਰਾਮਚੰਦਰ ਦੇਵ ਨਾ ਸਮਝ ਸਕੇ !

ਕੌਣ ਹੈ ਇਹ ਰਹੱਸਮਈ ਔਰਤ ? ਰਾਮਚੰਦਰ ਦੇਵ ਇਸੇ ਵਿਚਾਰ ਨਾਲ ਵਿਸਮਾਦ ਮਗਨ ਹੋ ਗਏ ਸਨ ।

ਜਬਰਦਸਤਖਾਂ ਨੇ ਬੁਰਕਾ ਚੁੱਕਿਆ—"ਬੱਲਦਾਂ 'ਚ ਛੁਪੇ ਚੰਨ ਵਾਂਗ ਗੋਰੇ ਚਿਹਰੇ ਦੀ ਸ਼ੋਭਾ ਸਪੱਸ਼ਟ ਹੋ ਗਈ । ਕਮਾਨ ਜਿਹੀਆਂ ਪਲਕਾਂ ਹੇਠ ਸੁਰਮੇ ਦੀਆਂ ਪਤਲੀਆਂ ਧਾਰਾਂ, ਮਦਹੋਸ਼ ਅੱਖਾਂ......ਸੁਪਨਾ ਤਾਂ ਨਹੀਂ ਹੈ ? ਇਹ ਤਾਂ ਉਹ ਹੀ ਭੇਦਭਰੀ ਹੈ, ਜੋ ਗੁਲਾਬ ਦੇ ਬਗ਼ੀਚੇ ਵਿਚ ਹਰ ਰੋਜ਼ ਸ਼ਾਮ ਵਕਤ ਆ ਕੇ ਰਾਮਚੰਦਰ ਦੇਵ ਦੇ ਨੈਣਾ ਵਿਚ ਸੁਪਨਿਆਂ ਦਾ ਇੰਦਰਜਾਲ ਵਿਛਾ ਜਾਂਦੀ ਹੈ । ਪਰ ਇਹ ਇਸ ਕਾਰਾਗਾਰ ਵਿਚ ਕਿਉਂ ਆਈ ?

ਜਬਰਦਸਤਖਾਂ ਨੇ ਬੁਰਕਾ ਗਿਰਾ ਦਿੱਤਾ ਇਤਰ-ਇ-ਜਹਾਂਗੀਰੀ ਦੀ ਖ਼ੁਸ਼ਬੂ ਨਾਲ ਕੈਦਖ਼ਾਨੇ ਦਾ ਘੁਟਨ ਵਾਤਾਵਰਨ ਪਲ ਭਰ ਵਿਚ ਰੋਮਾਂਚਿਤ ਹੋ ਉੱਠਿਆ ।

ਜਬਰਦਸਤਖਾਂ ਨੇ ਕਿਹਾ—"ਹਜ਼ੂਰ ਇਹ ਤੁਹਾਡੀ ਮਨਸਾ ਹੈ । ਇਸ ਨਾਲ ਹਜ਼ੂਰ ਦਾ ਨਿਕਾਹ ਹੋ ਜਾਵੇ ਤਾਂ ਖੋਰਧਾ ਅਤੇ ਕਟਕ—ਦੋਵੇਂ ਇਕ ਹੋ ਜਾਣਗੇ, ਇਹ ਮੁਰਸਦਾਬਾਦ ਦੇ ਨਵਾਬ ਸੁਜਾਖਾਂ ਦੀ ਨਵਾਬਜਾਦੀ ਹੈ ਤੇ ਤਕੀਖਾਂ ਦੀ ਭੈਣ ।

ਇਹ ਵਚਿੱਤਰ ਪ੍ਰਸਤਾਵ ਸੁਣ ਕੇ ਰਾਮਚੰਦਰ ਦੇਵ ਹੈਰਾਨ ਹੋ ਗਏ । ਨਿਕਾਹ ਦੇ ਤੈਅ ਹੋ ਜਾਣ ਤੇ ਧੀ ਦੇ ਘਰ ਵਾਲੇ ਪਾਨ ਵੰਡਦੇ ਹਨ । ਇਥੇ ਲੜਕੀ ਵਲੋਂ

ਜਬਰਦਸਤਖਾਂ ਹੀ ਸੀ ਹੋਰ ਕੋਈ ਨਹੀਂ ਸੀ। ਉਸ ਨੇ ਜੇਬ 'ਚੋਂ ਪਾਨ ਦਾ ਇਕ ਹਰਾ ਪੱਤਾ ਚੁੱਕਿਆ ਤੇ ਰਾਮਚੰਦਰ ਦੇਵ ਦੇ ਹੱਥ ਵਿਚ ਪਕੜਾਉਂਦਾ ਹੋਇਆ ਬੋਲਿਆ—"ਜਨਾਬ ਗੌਰ ਕਰਨ, ਨਵਾਬ ਸੁਜਾਖਾਂ ਅੱਜ ਬੰਗਾਲ, ਬਿਹਾਰ ਤੇ ਉੜੀਸਾ ਸੂਬੇ ਦੇ ਮਾਲਕ ਹਨ। ਖੋਰਧਾ ਤੇ ਕਟਕ ਵਿਚਕਾਰ ਜੰਗ ਤਾਂ ਇਕ ਮਾਮੂਲੀ ਜਿਹੀ ਗੱਲ ਹੋ ਗਈ ਹੈ। ਦੋਵੇਂ ਪਾਸੇ ਖ਼ੂਨ-ਖ਼ਰਾਬੀ ਹੁੰਦੀ ਰਹੀ ਹੈ ਜਿਸ ਨਾਲ ਖੋਰਧਾ ਮੁਲਕ ਨੂੰ ਨੁਕਸਾਨ ਜ਼ਿਆਦਾ ਪਹੁੰਚਿਆ ਹੈ। ਪਰ ਅੱਜ ਨਵਾਬ ਨਾਜ਼ਮ ਦੀ ਇਹੀ ਖਾਹਿਸ਼ ਹੈ ਕਿ ਇਹ ਸਾਰੀਆਂ ਨਜਾਇਜ਼ ਗੱਲਾਂ ਇਥੇ ਹੀ ਖਤਮ ਹੋ ਜਾਣ ਅਤੇ ਉੜੀਸਾ ਸੂਬੇ ਵਿਚ ਅਮਨ ਅਮਾਨ ਕਾਇਮ ਹੋ ਜਾਵੇ, ਇਸ ਲਈ ਨਵਾਬ ਮਾਲਿਕ ਤਕੀਖਾਂ ਹਜ਼ੂਰ ਨੂੰ ਭਣੇਈਆ ਬਣਾਨਾ ਚਾਹੁੰਦੇ ਹਨ।"

ਰਾਮਚੰਦਰ ਦੇਵ ਦੇ ਹੱਥੋਂ ਪਾਨ ਦਾ ਪੱਤਾ ਡਿਗ ਪਿਆ। ਇਸ ਤਰ੍ਹਾਂ ਦੇ ਅਸੰਭਵ ਵਿਹਾਰ ਦੀ ਧਮਕੀ ਸੁਣ ਕੇ ਉਹ ਕੁਝ ਸਹਿਮ ਗਏ। ਜਬਰਦਸਤਖਾਂ ਜਿਵੇਂ ਅਚਾਨਕ ਆਇਆ ਸੀ ਉਸੇ ਤਰ੍ਹਾਂ ਵਾਪਸ ਚਲਾ ਗਿਆ। ਜਾਂਦਿਆਂ ਕਹਿੰਦਾ ਗਿਆ—"ਹਜ਼ੂਰ ਇਸ ਤੇ ਗੌਰ ਕਰਨ। ਸ਼ਾਹਜਹਾਂਬਾਦ ਦੀ ਦੋਸਤੀ ਲਈ ਵਧਾਏ ਹੱਥ ਨੂੰ ਇਸ ਤਰ੍ਹਾਂ ਸਰਕਾ ਦੇਣ......"

ਜਬਰਦਸਤਖਾਂ ਦੇ ਚਲੇ ਜਾਣ ਮਗਰੋਂ ਉਹ ਮੁਟਿਆਰ ਬੁਰਕੇ ਵਿਚ ਹੀ ਇਕ ਵੇਰ ਹੱਲ ਚੱਲ ਜਿਹੀ ਮਹਿਸੂਸ ਕਰਕੇ ਫਿਰ ਨਿਸ਼ਚਲ ਹੋ ਗਈ। ਜਬਰਦਸਤਖਾਂ ਦੀ ਪੇਸ਼ਕਸ਼ ਨਾਲ ਜੋ ਧਮਕੀ ਸੀ ਉਸ ਦੇ ਨਤੀਜੇ ਤੇ ਵਿਚਾਰ ਕਰਕੇ ਉਹ ਹਿੱਲ ਗਏ ਸਨ।

ਖੋਰਧਾ ਜਿਵੇਂ ਹੁਣ ਤਕੀਖਾਂ ਦੀ ਮਿਹਰ ਤੇ ਹੀ ਆਧਾਰਤ ਸੀ। ਇਹ ਹੋਰ ਕੋਈ ਸਮਝੇ ਨਾ ਸਮਝੇ ਰਾਮਚੰਦਰ ਦੇਵ ਜ਼ਰੂਰ ਸਮਝ ਰਹੇ ਸਨ। ਤਕੀਖਾਂ ਦਾ ਮੁਕਾਬਲਾ ਕਰਨ ਲਈ ਉੜੀਸਾ ਦੇ ਦਰਬਾਰੀਆਂ ਵਿਚ ਤਾਕਤ ਨਾ ਹੋਵੇ ਅਜਿਹੀ ਗੱਲ ਨਹੀਂ ਸੀ। ਪਰ ਉਸ ਸਮੇਂ ਬਾਹਰਲਾ ਦੁਸ਼ਮਣ ਜਿੰਨਾ ਤਾਕਤਵਰ ਸੀ ਉਸ ਤੋਂ ਵਧ ਕੇ ਘਰ ਵਿਚ ਦੁਸ਼ਮਣ ਸਨ। ਖੋਰਧਾ ਦੀ ਸਵਾਧੀਨਤਾ ਨਾਲ ਜਗਨਨਾਥ ਵੀ ਪੂਰੀ ਤਰ੍ਹਾਂ ਜੁੜੇ ਹੋਏ ਸਨ। ਖੋਰਧਾ ਦੇ ਦੰਭੀ ਫਿਰ ਵੀ ਬਾਕੀ ਸਨ ਇਸ ਲਈ ਨਵਾਬ ਨਾਜ਼ਿਮ ਨੇ ਸ੍ਰੀ ਜਗਨਨਾਥ ਮੰਦਰ ਨੂੰ ਹੱਥ ਨਹੀਂ ਸੀ ਲਾਇਆ। ਪਰ ਜੇ ਖੋਰਧਾ ਹੀ ਨਾ ਰਿਹਾ ਤਾਂ ਸ੍ਰੀ ਜਗਨਨਾਥ ਮੰਦਰ ਨੂੰ ਤੋੜ ਕੇ ਇਸ ਦੇ ਪੱਥਰਾਂ ਨਾਲ ਹੀ ਸ੍ਰੀ ਪ੍ਰਸ਼ੋਤਮ ਤੀਰਥ ਤੇ ਇਕ ਮਸਜਿਦ ਖੜ੍ਹੀ ਕਰ ਦੇਣ ਵਿਚ ਤਕੀਖਾਂ ਨੂੰ ਕੀ ਦੇਰ ਲੱਗੇਗੀ? ਇਸ ਆਜ਼ਾਦੀ ਨੂੰ ਕਾਇਮ ਰੱਖਣ ਲਈ ਭੂਈ ਵੰਸ਼ ਦੇ ਮਹਾਰਾਜਿਆਂ ਨੂੰ ਜਿਸ ਤਰ੍ਹਾਂ ਇਧਰ ਉਧਰ ਭਟਕਣਾ ਪਿਆ ਹੈ, ਅੱਜ ਇਹੀ ਜੇ ਤਕੀਖਾਂ ਦੇ ਹੱਥੋਂ ਖਤਮ ਹੋ ਜਾਵੇ ਤਾਂ?

ਬੁਰਕੇ ਵਿਚ ਲੁਕੀ ਉਸ ਮੁਟਿਆਰ ਨੇ ਹੌਲੀ ਹੌਲੀ ਆਪਣੇ ਮੂੰਹ ਤੋਂ ਬੁਰਕਾ ਚੁੱਕਿਆ। ਮੁਰਝਾਏ ਹੋਏ ਕਮਲ ਦੀਆਂ ਪੰਖੜੀਆਂ ਵਾਂਗ ਉਸ ਦੀਆਂ ਪੀੜਤ ਨਜ਼ਰਾਂ ਜਿਵੇਂ ਰਾਮਚੰਦਰ ਦੇਵ ਨੂੰ ਚੁੱਪ ਆਵਾਜ਼ ਵਿਚ ਕਹਿ ਰਹੀਆਂ ਸਨ—"ਮੇਰੇ ਤੇ ਵਿਸ਼ਵਾਸ ਕਰੋ। ਮੈਂ ਇਸ ਸਾਜਿਸ਼ ਵਿਚ ਨਹੀਂ। ਮੈਂ ਬੇਕਸੂਰ ਹਾਂ।"

ਮੱਥੇ ਦੇ ਤਿਲਕ ਵਾਂਗ ਉਹ ਨਿਰਪਾਪ ਤੇ ਚਮਕੀਲੀਆਂ ਅੱਖਾਂ ਨੇ ਪਤਾ ਨਹੀਂ ਕਿਸ ਤਰ੍ਹਾਂ ਪਲ ਭਰ ਵਿਚ ਹੀ ਰਾਮਚੰਦਰ ਦੇਵ ਨੂੰ ਮੋਹਿਤ ਜਿਹਾ ਕਰ ਦਿੱਤਾ। ਉਸ ਦੀ ਯਾਦ ਵਿਚ ਉਸ ਦਿਨ ਚਿਲਿਕਾ ਤਟ ਤੇ ਉਸ ਉਜੜੀ ਬਸਤੀ ਵਿਚ ਪਾਣੀ ਪਿਲਾਉਣ ਵਾਲੀ ਅਰਧੰਗਣੀ, ਅਭਾਗਣ ਸਰਦੇਈ ਦੀਆਂ ਅੱਖਾਂ ਦੀ ਪੀੜਤ ਦ੍ਰਿਸ਼ਟੀ ਪ੍ਰਤੀਬਿੰਬਤ ਹੋਣ ਲੱਗੀ।

ਰਾਮਚੰਦਰ ਦੇਵ ਨੇ ਅਸਪੱਸ਼ਟ ਆਵਾਜ਼ ਵਿਚ ਕਿਹਾ—

"ਤੂੰ ਕੌਣ ਏਂ ?"

ਉਸ ਨੇ ਕੰਬਦੀ ਹੋਈ ਆਵਾਜ਼ ਵਿਚ ਉੱਤਰ ਦਿੱਤਾ—

"ਮੈਂ ਜਵਾ ਹਾਂ। ਮਾਂ ਮੈਨੂੰ ਇਸੇ ਨਾਂ ਨਾਲ ਬੁਲਾਉਂਦੀ ਸੀ। ਪਰ ਉਨ੍ਹਾਂ ਨੇ ਮੇਰਾ ਨਾਂ ਰਜ਼ੀਆ ਰਖਿਆ ਹੈ।"

ਰਾਮਚੰਦਰ ਦੇਵ ਉਤਸੁਕ ਆਵਾਜ਼ ਵਿਚ ਬੋਲੇ—

"ਪਰ ਤੂੰ ਤਾਂ ਨਵਾਬ ਸੁਜਾਖਾਂ ਦੀ ਬੇਟੀ ਅਤੇ ਨਵਾਬ ਤਕੀਖਾਂ ਦੀ ਭੈਣ ਏਂ ਨਾ ?"

ਜਵਾ ਮੁਸਕਰਾਉਂਦੀ ਆਵਾਜ਼ ਵਿਚ ਬੋਲੀ—"ਮੇਰੀ ਮਾਂ ਮੁਰਸ਼ਦਾਬਾਦ ਦੀ ਖੇਮਟਾਵਾਲੀ ਕੰਚਨ ਮੁਰਸ਼ਬਾਬਾਦੀ ਕਹਿਲਾਉਂਦੀ ਸੀ। ਨਵਾਬ ਸੁਜਾਖਾਂ ਦੇ ਹਰਮ ਵਿਚ ਉਹ ਕਿਵੇਂ ਆਈ ਮੈਨੂੰ ਪਤਾ ਨਹੀਂ। ਪਰ ਮੇਰੀ ਮਾਂ ਮੈਨੂੰ ਜਵਾ ਕਹਿ ਕੇ ਬੁਲਾਂਦੀ ਸੀ। ਮਾਂ ਮੈਨੂੰ ਕਹਿੰਦੀ ਸੀ ਕਿ ਮੈਂ ਹਿੰਦੂ ਦੀ ਲੜਕੀ ਹਾਂ...ਜਵਾ ਹਾਂ।"

ਸ਼ਾਇਦ ਸਾਲਾਂ ਬਾਅਦ ਜਵਾ ਜਾਂ ਰਜ਼ੀਆ ਨੂੰ ਆਪਣੇ ਮਨ ਦੀਆਂ ਗੱਲਾਂ ਕਹਿਣ ਲਈ ਆਪਣਿਆਂ ਵਰਗਾ ਆਦਮੀ ਮਿਲਿਆ ਸੀ। ਜਵਾ ਵਿਚ ਸੰਕੋਚ ਨਹੀਂ ਸੀ, ਜਰੂਰਤ ਨਹੀਂ ਸੀ। ਉਸ ਦੀਆਂ ਪਵਿੱਤਰ ਅੱਖਾਂ ਰਾਮਚੰਦਰ ਦੇਵ ਤੇ ਗਡੀਆਂ ਹੋਈਆਂ ਸਨ। ਉਹ ਕਹਿੰਦੀ ਜਾ ਰਹੀ ਸੀ—"ਮੇਰੀ ਮਾਂ ਇਥੇ ਹੀ ਮਰੀ। ਉਸ ਦੀ ਕਬਰ ਇਥੇ ਕਟਕ ਦੇ ਕਦਮ-ਰਸੂਲ ਵਿਚ ਹੈ। ਆਖਰੀ ਸਮੇਂ ਮੈਂ ਉਸ ਨਾਲ ਸਾਂ। ਮਰਨ ਤਕ ਉਹ ਚਾਹੁੰਦੀ ਰਹੀ ਕਿ ਪ੍ਰਸ਼ੋਤਮ ਜਗਨਨਾਥ ਨੂੰ ਉਹ ਦੇਖ ਸਕੇ ! ਜਗਨਨਾਥ ਜਗਨਨਾਥ ਕਰਦੀ ਉਹ ਮਰ ਗਈ......"

ਜਵਾ ਨੇ ਗਹਿਰਾ ਸਾਹ ਭਰਿਆ ਤੇ ਅੱਖਾਂ ਝੁਕਾ ਲਈਆਂ। ਫਿਰ ਰਾਮਚੰਦਰ ਦੇਵ ਵੱਲ ਦੇਖ ਕੇ ਪੁਛਿਆ—"ਤੁਸੀਂ ਜਗਨਨਾਥ ਦੇਸ ਦੇ ਬਾਦਸ਼ਾਹ ਹੋ ਨਾ ? ਮੈਂ ਤਾਂ ਅਜਿਹਾ ਹੀ ਸੁਣਿਆ ਹੈ !"

ਬਾਹਰ ਜਬਰਦਸਤਖਾਂ ਦੇ ਬੂਟਾਂ ਦੀ ਆਵਾਜ਼ ਸੁਣਾਈ ਦਿੱਤੀ। ਜਵਾ ਨੇ ਬੁਰਕੇ ਵਿਚ ਮੂੰਹ ਛੁਪਾ ਲਿਆ। ਪਰ ਰਾਮਚੰਦਰ ਦੇਵ ਦਾ ਸਰੀਰ ਤੀਰ ਵਾਂਗ ਤਣ ਗਿਆ ਸੀ।

ਇਸ ਤੋਂ ਬਾਅਦ ਇਕ ਦਿਨ ਜਵਾ ਜਾਂ ਰਜ਼ੀਆ ਦੇ ਨਾਲ ਰਾਮਚੰਦਰ ਦੇਵ ਦਾ ਹਸਮ-ਇਨਾਮ ਹੋ ਗਿਆ। ਰਾਮਚੰਦਰ ਦੇਵ ਤੇ ਰਜ਼ੀਆ ਬੀਬੀ ਨੂੰ ਕਲਮਾ ਪੜ੍ਹਾ ਕੇ ਕਾਜ਼ੀ ਨੇ ਖਾਤੇ ਵਿਚ ਦੋਵਾਂ ਦੇ ਨਾਂ ਦਰਜ ਕੀਤੇ। ਉਸ ਤੋਂ ਮਗਰੋਂ ਰਾਮਚੰਦਰ ਦੇਵ ਹਾਫ਼ਿਜ਼ ਕਾਦਰ ਬੇਗ ਬਣੇ ਤੇ ਰਜ਼ੀਆ ਖੋਰਧਾ ਦੀ ਬੇਗਮ ਬਣ ਗਈ।

ਪਰ ਮਹਾਰਾਜ ਰਾਮਚੰਦਰ ਦੇਵ ਜਾਤ-ਭ੍ਰਿਸ਼ਟ ਹੋ ਇਕ ਯੁਵਤੀ ਨਾਲ ਵਿਆਹ ਕਰਨਗੇ ਅਤੇ ਜਗਨਨਾਥ ਧਰੋਹੀ ਬਣ ਜਾਣਗੇ ਇਸ ਦੀ ਕਲਪਨਾ ਤੱਕ ਕਿਸੇ ਨੇ ਨਹੀਂ ਸੀ ਕੀਤੀ । ਇਸ ਨਾਲ ਉੜੀਸਾ ਭਰ ਵਿਚ ਤਹਿਲਕਾ ਮਚ ਗਿਆ ।

ਇਸ ਤੋਂ ਬਾਅਦ ਖੋਰਧਾ ਪਰਤਣ ਵਿਚ ਹੋਰ ਕਿਸੇ ਤਰ੍ਹਾਂ ਦਾ ਪ੍ਰਤੀਬਿੰਬ ਨਹੀਂ ਸੀ । ਪਰ ਹਾਫਿਜ਼ ਕਾਦਰ ਬੇਗ ਰਜ਼ੀਆ ਬੇਗਮ ਨੂੰ ਲੈ ਕੇ ਕਿਸ ਮੂੰਹ ਨਾਲ ਖੋਰਧਾ ਪਰਤਣਗੇ ਇਹ ਰਾਮਚੰਦਰ ਦੇਵ ਲਈ ਇਕ ਸਮੱਸਿਆ ਬਣ ਗਈ ਸੀ । ਰਾਮਚੰਦਰ ਦੇਵ ਬਾਰਵਾਟੀ ਕਿਲ੍ਹੇ ਵਿਚ ਤਕੀਖਾਂ ਦੇ ਭਣੋਈਏ ਬਣ ਕੇ ਇਕ ਹੋਰ ਬੰਧਨ ਵਿਚ ਬੰਨੇ ਗਏ ਸਨ ਤੇ ਕੈਦੀ ਵਾਂਗ ਬੈਠੇ ਸਨ ।

ਉਸ ਦਿਨ ਮੁਸਲਮਾਨਾਂ ਦਾ ਸ਼ਬ-ਇ-ਰਾਤ ਪੁਰਵ ਸੀ । ਉਸ ਦਿਨ ਰਾਮਚੰਦਰ ਦੇਵ ਤੇ ਰਜ਼ੀਆ ਬੇਗਮ ਦੀ ਮਧੁਰ ਮਿਲਣੀ ਵੀ ਸੀ ।

ਓਦੋਂ ਤੱਕ ਇਸਲਾਮੀ ਸਮਾਜ ਨੇ ਭਾਰਤ ਵਿਚ ਹਿੰਦੂ ਸੰਸਕ੍ਰਿਤੀ ਦੇ ਗੂੜ੍ਹ ਸੰਪਰਕ ਵਿਚ ਆ ਕੇ ਕਈ ਹਿੰਦੂ ਪੁਰਵ ਤੇ ਤਿਉਹਾਰ ਅਪਣਾ ਲਏ ਸਨ । ਸ਼ਬ-ਇ-ਰਾਤ ਪੁਰਵ ਉਨ੍ਹਾਂ ਵਿਚੋਂ ਇਕ ਸੀ । ਸਾਵਣ ਮਹੀਨੇ ਵਿਚ ਚੌਥ ਦੀ ਰਾਤ ਇਹ ਉਤਸਵ ਮਨਾਇਆ ਜਾਂਦਾ ਸੀ । ਇਹ ਹਿੰਦੂਆਂ ਦੀ ਦੀਵਾਲੀ ਮੱਸਿਆ ਵਾਂਗ ਇਸਲਾਮੀ ਮਹਾਨਿਸ਼ਾ ਹੈ । ਇਸ ਦੇ ਘੋਰ ਹਨੇਰੇ ਵਿਚ ਜੀਵ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ । ਨਿਯਮ ਅਨੁਸਾਰ ਸਾਰੀ ਰਾਤ ਜਗਰਾਤਾ ਕਰਕੇ ਕੁਰਾਨ ਦਾ ਪਾਠ ਕੀਤਾ ਜਾਂਦਾ ਹੈ । ਮੁਸਲਮਾਨਾਂ ਵਿਚ ਇਹ ਵਿਸ਼ਵਾਸ ਹੈ ਕਿ ਇਸ ਰਾਤ ਨੂੰ ਜੰਨਤ ਵਿਚ ਆਦਮੀ ਦੇ ਭਾਗ ਅਤੇ ਭਵਿਖ ਦੇ ਬਾਰੇ ਫ਼ੈਸਲਾ ਕੀਤਾ ਜਾਂਦਾ ਹੈ । ਪਰ ਹੌਲੀ ਹੌਲੀ ਇਹ ਪੁਰਵ ਦੀਵਾਲੀ ਅਤੇ ਅਮਾਵਸ ਵਾਂਗ ਦੀਪਮਾਲਾ, ਅੱਗ ਤੇ ਪਟਾਖਿਆਂ ਦੀਆਂ ਆਵਾਜ਼ਾ ਦੇ ਰੌਲੇ ਨਾਲ ਭਰਿਆ ਉਤਸਵ ਬਣ ਗਿਆ ।

ਸ਼ਬ-ਇ-ਰਾਤ ਦੇ ਨਾਲ ਹੀ ਤਕੀਖਾਂ ਦੀ ਭੈਣ ਤੇ ਸੁਜਾਖਾਂ ਦੀ ਬੇਟੀ ਰਜ਼ੀਆ ਦੇ ਵਿਆਹ ਕਾਰਨ ਬਾਰਵਾਟੀ ਕਿਲ੍ਹੇ ਤੇ ਦੀਪਮਾਲਾ ਕੀਤੀ ਗਈ ਸੀ । ਕਿਲ੍ਹੇ ਦੀ ਮੁੱਖ ਮਸਜਿਦ ਫਤੇਖਾਨ ਮਸਜਿਦ ਵੀ ਰੌਸ਼ਨੀ ਨਾਲ ਸਜਾਈ ਗਈ ਸੀ । ਦੂਰ ਤੋਂ ਉਸ ਦਾ ਗੁੰਬਦ ਰੌਸ਼ਨੀ ਦਾ ਛਤਰ ਦਿਖਾਈ ਦੇ ਰਿਹਾ ਸੀ । ਕਿਲ੍ਹੇ ਦੇ ਚਾਰੇ ਪਾਸੀਂ ਦੀਪ ਜਲ ਰਹੇ ਸਨ । ਅਤੇ ਆਕਾਸ਼ ਤੱਕ ਚਾਨਣ ਦੀਆਂ ਪੌੜੀਆਂ ਵਾਂਗ ਲਗ ਰਹੇ ਸਨ । ਕਿਲ੍ਹੇ ਦੀਆਂ ਦੀਵਾਰਾਂ ਤੇ ਜਲ ਰਹੇ ਦੀਵੇ ਕਿਸੇ ਮਿਥਿਹਾਸ ਦੇ ਸੁੱਪਨ-ਲੋਕ ਦਾ ਭਰਮ ਪੈਦਾ ਕਰ ਰਹੇ ਸਨ । ਕਿਲ੍ਹੇ ਵਿਚ ਆਤਸ਼ਬਾਜੀ ਦੇਖਣ ਲਈ ਬਾਹਰ ਸ਼ਹਿਰ ਦੇ ਲੋਕਾਂ ਦੀ ਭੀੜ ਜੁੜੀ ਹੋਈ ਸੀ । ਪਰ ਇਕ ਤਰ੍ਹਾਂ ਚਰਚਾ ਫੈਲੀ ਹੋਈ ਸੀ ਕਿ ਸੁਜਾਖਾਂ ਦੀ ਬੇਟੀ ਨਾਲ ਵਿਆਹ ਕਰਕੇ ਜਗਨਨਾਥ ਦੇ ਸਿਰਮੌਰ-ਸੇਵਕ ਖੋਰਧਾ ਦੇ ਮਹਾਰਾਜ ਅੰਤ ਵਿਚ ਧਰਮ ਭ੍ਰਿਸ਼ਟ ਹੋ ਗਏ ਹਨ ।

ਰਾਤ ਦਾ ਦੂਸਰਾ ਪਹਿਰ ਬੀਤ ਚੁੱਕਿਆ ਸੀ—ਦੀਵੇ ਬੁਝਣ ਲੱਗੇ ਸਨ । ਫਿਰ ਵੀ ਕਿਧਰੇ ਕਿਧਰੇ ਕੁਝ ਚਿਰਾਗ਼ ਉਤਸਵ ਦੀਆਂ ਅੰਤਮ ਨਿਸ਼ਾਨੀਆਂ ਵਜੋਂ ਜਲ ਰਹੇ ਸਨ ।

ਰਜ਼ੀਆ ਨਾਲ ਵਿਆਹ ਕਰ ਲੈਣ ਮਗਰੋਂ ਰਾਮਚੰਦਰ ਦੇਵ ਉਰਫ਼ ਹਾਫ਼ਿਜ਼ ਕਾਦਰ ਬੇਗ ਅੱਠਵੇਂ ਕਮਰੇ ਤੋਂ ਨੌਵੇਂ ਕਮਰੇ ਤਕ ਤਬਦੀਲ ਹੋਏ ਸਨ।

ਮਧੂਯਾਮਨੀ ਵਿਚ ਉਨ੍ਹਾਂ ਦੇ ਰੰਗ ਮਹੱਲ ਨੂੰ ਈਰਾਨੀ ਗਲੀਚੇ, ਸਮਰਕੰਦ ਤੋਂ ਮੰਗਵਾਏ ਗਏ ਰੇਸ਼ਮੀ ਤਕੀਏ, ਮੁਰਸ਼ਿਦਾਬਾਦ ਤੋਂ ਆਏ ਪਰਦੇ ਅਤੇ ਫੂਲਦਾਨ, ਧੂਪ ਅਤੇ ਚਿਰਾਗ਼ਦਾਨ ਨਾਲ ਸਜਾਇਆ ਗਿਆ ਸੀ। ਰਜ਼ੀਆ ਉਸ ਮਹਿਲ ਦੇ ਇਕ ਕੋਨੇ ਵਿਚ ਨੀਵੀਂ ਪਾਈ ਬੈਠੀ ਕੁਰਾਨ ਸ਼ਰੀਫ਼ ਪੜ੍ਹ ਰਹੀ ਸੀ। ਰਾਤ ਦੇ ਆਖ਼ਰੀ ਪਹਿਰ ਦੀ ਠੰਢੀ ਹਵਾ ਸੰਗਮਰਮਰ ਦੇ ਰੋਸ਼ਨਦਾਨਾਂ 'ਚੋਂ ਆ ਕੇ ਪਰਦਿਆਂ ਨੂੰ ਨਚਾ ਰਹੀ ਸੀ। ਰਜ਼ੀਆ ਨੇ ਕਾਲੇ ਰੰਗ ਦਾ ਕਸ਼ਮੀਰੀ ਸ਼ਾਲ ਲਿਆ ਹੋਇਆ ਸੀ।

ਸੈਨਕਾਂ ਦੇ ਮਹਿਲ ਵਿਚ ਉਸ ਸਮੇਂ ਵੀ ਸ਼ਬ-ਇ-ਰਾਤ ਦੀ ਮਹਿਫ਼ਲ ਜੰਮੀ ਹੋਈ ਸੀ। ਰਾਤ ਦੀ ਇਕਾਂਤ ਵਿਚ ਸ਼ਰਾਬੀ ਗ਼ਜ਼ਲਾਂ ਦੀਆਂ ਆਵਾਜ਼ਾਂ ਸੁਣ ਰਹੀਆਂ ਸਨ। ਨਾਚੀਆਂ ਦੇ ਪੈਰਾਂ ਦੇ ਘੁੰਗਰੂ ਤਕ ਵੀ ਵੱਜ ਰਹੇ ਸਨ। ਰਾਮਚੰਦਰ ਦੇਵ ਉਸ ਸਮੇਂ ਉੱਤਰੀ ਭਾਗ ਦੇ ਫ਼ਾਨੂਸ ਹੇਠ ਖੜ੍ਹੇ ਹੋ ਕੇ ਝਰੋਖੇ ਦੀਆਂ ਜਾਲੀਆਂ ਵਿਚੋਂ ਮਹਾਂਨਦੀ ਵੱਲ ਇਕ ਟੱਕ ਦੇਖ ਰਹੇ ਸਨ। ਮਹਾਂਨਦੀ ਦੇ ਤਲ ਤੇ ਕ੍ਰਿਸ਼ਨ ਪਥ ਦਾ ਚੰਦ ਡੁੱਬ ਰਿਹਾ ਸੀ। ਉਹ ਚੰਦ ਆਕਾਸ਼ ਵਿਚ ਬੱਦਲਾਂ ਅੰਦਰ ਕਿਧਰੇ ਖੋ ਰਿਹਾ ਜਾਪਦਾ ਸੀ ਜਾਂ ਮਹਾਂਨਦੀ ਦੇ ਅਥਾਹ ਪਾਣੀਆਂ ਵਿਚ ਖ਼ੁਦਕਸ਼ੀ ਕਰ ਰਿਹਾ ਸੀ। ਹੱਥ ਵਿਚ ਪਿਆਲਾ ਲੈ ਕੇ ਉਸ ਵੱਲ ਇਕ ਟੱਕ ਦੇਖਦੇ ਰਾਮਚੰਦਰ ਸ਼ਾਇਦ ਇਸੇ ਤੇ ਵਿਚਾਰ ਕਰ ਰਹੇ ਸਨ।

ਰਾਮਚੰਦਰ ਦੇਵ ਨੇ ਇਕ ਹੀ ਸਾਹ ਵਿਚ ਪਿਆਲਾ ਖ਼ਾਲੀ ਕਰ ਦਿੱਤਾ। ਉਨ੍ਹਾਂ ਦੇ ਕੰਬਦੇ ਹੱਥਾਂ 'ਚੋਂ ਛੁੱਟ ਕੇ ਪਿਆਲੇ ਨੇ ਜਿਵੇਂ ਉਸ ਚੁਪ ਵਾਤਾਵਰਨ ਦੀ ਚੁੱਪ ਭੰਗ ਕਰ ਦਿੱਤੀ।

ਰਜ਼ੀਆ ਹੌਲੀ ਹੌਲੀ ਆਸਣ ਤੋਂ ਉੱਠ ਆਈ ਤੇ ਰਾਮਚੰਦਰ ਦੇਵ ਕੋਲ ਆ ਖੜੀ ਹੋਈ। ਕੂਟ ਨੀਤੀ ਦੇ ਚੱਕਰਵਿਊ ਵਿਚ ਫਸੀ ਉਸ ਮਾਸੂਮ ਕੁੜੀ ਨੂੰ ਦੇਖ ਕੇ ਰਾਮਚੰਦਰ ਦੇਵ ਦਾ ਦਿਲ ਗਹਿਰੀ ਹਮਦਰਦੀ ਨਾਲ ਭਰ ਗਿਆ। ਉਨ੍ਹਾਂ ਨੇ ਰਜ਼ੀਆ ਦੇ ਮਹਿੰਦੀ ਰੰਗੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਲਿਆ। ਉਸ ਸਮੇਂ ਜਿਵੇਂ ਮਹਾਂਨਦੀ ਦੇ ਅਥਾਹ ਪਾਣੀਆਂ ਵਿਚ ਡੁੱਬ ਗਿਆ ਚੰਦ ਰਜ਼ੀਆ ਦੀਆਂ ਮਧੁਰ ਅੱਖਾਂ 'ਚ ਚਮਕ ਰਿਹਾ ਸੀ।

ਰਜ਼ੀਆ ਰਾਮਚੰਦਰ ਦੇਵ ਦੇ ਕੰਨਾਂ ਵਿਚ ਹੌਲੀ ਹੌਲੀ ਕਹਿਣ ਵਾਂਗ ਬੋਲੀ—
"ਅੱਜ ਲੜਕੀ ਨੂੰ ਕੋਈ ਤੋਹਫ਼ਾ ਦੇਣ ਦੀ ਰੀਤ ਹੈ—ਬੋਲੋ—ਤੁਸੀਂ ਕੀ ਦੇਉਗੇ ਮੈਨੂੰ...?"

ਰਾਮਚੰਦਰ ਦੇਵ ਰਜ਼ੀਆ ਦੀਆਂ ਅੱਖਾਂ ਦੀ ਗਹਿਰਾਈ ਨੂੰ ਦੇਖਦੇ ਹੋਏ ਬੋਲੇ—
"ਇਸ ਦੁਨੀਆਂ ਵਿਚ ਜੋ ਮੇਰਾ ਹੈ ਉਹ ਸਭ ਕੁਝ ਤੇਰਾ ਹੀ ਹੈ ਜਵਾ!"

ਰਜ਼ੀਆ ਨੇ ਉਨ੍ਹਾਂ ਨੂੰ ਸ਼ਰਾਰਤ ਭਰੀਆਂ ਨਜ਼ਰਾਂ ਨਾਲ ਦੇਖ ਕੇ ਕਿਹਾ ਸੀ—
"ਕਸਮ ਖਾਓ..."

ਰਾਮਚੰਦਰ ਦੇਵ ਨੇ ਹੌਲੀ ਜਿਹੀ ਰਜ਼ੀਆ ਨੂੰ ਬਾਹਾਂ 'ਚ ਭਰ ਕੇ ਕਿਹਾ ਸੀ—"ਸੱਚ, ਸੱਚ, ਸੱਚ—ਤਿੰਨ ਵਾਰ । ਹੁਣ ਕਹੋ ।"

ਰਜ਼ੀਆ ਤਣ ਗਈ । ਕਮਰ ਤੋਂ ਬਾਹਾਂ ਤੱਕ ਰਾਮਚੰਦਰ ਦੇਵ ਤੋਂ ਮੁਕਤ ਹੋ ਕੇ ਬੋਲੀ—

"ਮੈਨੂੰ ਜਗਨਨਾਥ ਦੇ ਦਰਸ਼ਨ ਕਰਵਾ ਸਕਣਗੇ ਮਹਾਰਾਜ ? ਮਾਂ ਕਿਹਾ ਕਰਦੀ ਸੀ ਕਿ ਇਕ ਵਾਰ ਜੋ ਜਗਨਨਾਥ ਨੂੰ ਪਾ ਲੈਂਦਾ ਹੈ ਉਸ ਦੀ ਸਭ ਕੁਝ ਪਾਉਣ ਦੀ ਪਿਆਸ ਬੁਝ ਜਾਂਦੀ ਹੈ । ਜਗਨਨਾਥ ਰਾਤ ਦੇ ਅੰਧਕਾਰ ਵਾਂਗ ਆਪਣੇ ਵਿਚ ਸਭ, ਪ੍ਰਾਪਤੀ, ਅਪ੍ਰਾਪਤੀ ਨੂੰ, ਸਾਰੇ ਦੁੱਖ, ਅਨੰਦ ਨੂੰ, ਖ਼ੁਸ਼ੀ ਤੇ ਹੰਝੂਆਂ ਨੂੰ ਇਕ ਕਰਕੇ ਆਪਣੇ ਵਿਚ ਲੀਨ ਕਰ ਲੈਂਦੇ ਹਨ । ਹਾਏ ! ਵਿਚਾਰੀ 'ਜਗਨਨਾਥ—ਜਗਨਨਾਥ' ਕਰਦੀ ਹੋਈ ਕਬਰ ਤੱਕ ਚਲੀ ਗਈ ਪਰ ਜਗਨਨਾਥ ਦੇ ਦਰਸ਼ਨ ਨਾ ਕਰ ਸਕੀ ।"

ਰਾਮਚੰਦਰ ਦੀਆਂ ਬਾਹਾਂ ਦੀ ਘੁੱਟ ਅਚਾਨਕ ਢਿੱਲੀ ਪੈ ਗਈ ।

ਮਹਾਂਨਦੀ ਦੇ ਹਨੇਰੇ ਪਾਣੀਆਂ ਵਿਚ ਓਦੋਂ ਤੱਕ ਚੰਦ ਡੁੱਬ ਚੁੱਕਿਆ ਸੀ । ਸ਼ਬ-ਇ-ਰਾਤ ਦੀ ਆਖਰੀ ਘੜੀ ਵਾਂਗ ਕੁਹਰੇ ਦਾ ਪਰਦਾ ਚਾਰੋਂ ਪਾਸੇ ਪਸਰਨ ਲੱਗਿਆ ਸੀ ।

ਦਥਗੜ੍ਹ ਰਾਜਮਹੱਲ ਦੀ ਤਨਹਾਈਆਂ ਭਰੀ ਹਲਕੀ ਨੀਂਦ ਵਿਚ ਰਾਮਚੰਦਰ ਦੇਵ ਦੇ ਦਿਲ ਨੂੰ ਕਿਸੇ ਪਰੀ ਕਥਾ ਵਾਂਗ ਉਸ ਸ਼ਬ-ਇ-ਰਾਤ ਦੀ ਯਾਦ ਨੇ ਮਦਹੋਸ਼ ਕੀਤਾ ਸੀ । ਕਿਸੇ ਦੀਆਂ ਖੜਾਵਾਂ ਦੀ ਖੜ ਖੜ ਸੁਣ ਕੇ ਉਨ੍ਹਾਂ ਦੀ ਨੀਂਦ ਟੁੱਟ ਗਈ ਅਤੇ ਉਹ ਉੱਠ ਕੇ ਪਲੰਘ ਤੇ ਬੈਠ ਗਏ ।

ਖੋਰਧਾ ਰਾਜਵੰਸ਼ ਦੇ ਕੁਲ-ਪਰੋਹਤ ਗੋਦਾਵਰੀ ਵਰਧਨ ਲਕਸ਼ਮੀ ਪਰਮਗੁਰੂ ਮਹਾਂਪਾਤਰ ਤੋਂ ਇਲਾਵਾ ਇਸ ਘੋਰ ਰਾਤ ਵਿਚ ਇਸ ਤਰ੍ਹਾਂ ਆਪਣੇ ਕਦਮਾਂ ਦੀ ਆਹਟ ਨਾਲ ਮਹਿਲ ਦੀ ਗੰਭੀਰ ਚੁੱਪ ਨੂੰ ਤੋੜਨ ਦਾ ਕੌਣ ਜੇਰਾ ਕਰ ਸਕਦਾ ਹੈ ? ਇਥੋਂ ਤੱਕ ਕਿ ਤਕੀਖਾਂ ਦੇ ਵਕੀਲ ਸੱਯਦ ਬੇਗ ਵੀ ਆਉਂਦੇ ਤਾਂ ਇਕ ਨਿਸ਼ਚਿਤ ਦੂਰੀ ਤੇ ਜੁੱਤੀ ਉਤਾਰ ਕੇ ਆਉਂਦੇ ।

ਲਕਸ਼ਮੀ ਪਰਮਗੁਰੂ ਦੇ ਪੈਰਾਂ ਦੀ ਆਹਟ ਤੋਂ ਰਾਮਚੰਦਰ ਦੇਵ ਦੀ ਅਚੇਤਨਾ ਖ਼ਤਮ ਹੋ ਗਈ ਸੀ । ਇਕੱਲੇ, ਬੇ-ਸਹਾਰਾ, ਵਰਜਿਤ ਸੰਸਾਰ ਭਰ ਵਿਚ ਇਹੀ ਉਨ੍ਹਾਂ ਲਈ ਸ਼ਾਂਤੀ ਸਰੂਪ ਸਨ । ਇਹੀ ਇਕ ਮਾਤਰ ਵਿਅਕਤੀ ਹਨ ਜਿੰਨੇ ਗੰਭੀਰ ਹਮਦਰਦੀ ਨਾਲ ਰਾਮਚੰਦਰ ਦੇਵ ਦਾ ਧਰਮ-ਤਿਆਗ ਸਹਿਨ ਕੀਤਾ ਹੈ । ਇਹ ਹੀ ਇਕੱਲੇ ਸਮਝ ਰਹੇ ਹਨ ਕਿ ਖੋਰਧਾ ਦੀ ਸ਼ਾਂਤੀ ਤੇ ਮਾਣ ਦੀ ਰੱਖਿਆ ਲਈ ਹੀ ਰਾਮਚੰਦਰ ਦੇਵ ਨੇ ਖ਼ੁਦ ਨੂੰ ਪਤਿਤ ਕੀਤਾ ਹੈ । ਉਸ ਤੇ ਲਕਸ਼ਮੀ ਪਰਮਗੁਰੂ ਜੇ ਉਨ੍ਹਾਂ ਨੂੰ ਉਸ ਦਿਨ ਤਕੀਖਾਂ ਦੇ ਬੰਧਨ ਤੋਂ ਮੁਕਤ ਕਰ ਕੇ ਨਾ ਲਿਆਏ ਹੁੰਦੇ ਤਾਂ ਸ਼ਾਇਦ ਉਹ ਅਜੇ ਵੀ ਕਟਕ ਬਾਰਵਾਟੀ ਦੁਰਗ ਵਿਚ ਉਸੇ ਤਰ੍ਹਾਂ ਪਏ ਰਹਿੰਦੇ ।

ਰਾਮਚੰਦਰ ਦੇਵ ਰਜ਼ੀਆ ਨਾਲ ਵਿਆਹ ਕਰ ਕੇ ਸ਼ਾਹੀ ਮਹਿਮਾਨ ਬਣ ਕੇ ਜਦ ਬਾਰਵਾਟੀ ਵਿਚ ਰਾਜਨੀਤਕ ਕੈਦੀ ਦੀ ਤਰ੍ਹਾਂ ਸਨ ਤਦ ਖੋਰਧਾ ਰਾਜ ਦੇ ਕਿਸੇ ਇਕ ਨੇ ਵੀ ਉਨ੍ਹਾਂ ਬਾਰੇ ਨਹੀਂ ਸੀ ਸੋਚਿਆ । ਜਦ ਖੋਰਧਾ ਖਾਸ ਬਣਨ ਜਾ ਰਿਹਾ ਸੀ ਉਸ

ਵਕਤ ਵੀ ਸਿੰਘਾਸਣ ਲਈ ਅਨੇਕਾਂ ਪ੍ਰਸਥਿਤੀਆਂ ਅਤੇ ਪਰਿਜਨਾਂ ਵਿਚ ਸਾਜ਼ਸ਼ ਚਲਦੀ ਰਹੀ। ਉਸ ਸਮੇਂ ਰਾਮਚੰਦਰ ਦੇਵ ਨੂੰ ਮੁਕਤ ਕਰਾ ਲੈਣਾ ਤਾਂ ਦੂਰ ਦੀ ਗੱਲ ਰਹੀ ਉਹ ਮਰ ਗਏ ਜਾਂ ਜ਼ਿੰਦਾ ਹਨ ਇਹ ਜਾਣਨ ਲਈ ਵੀ ਕਟਕ ਵਿਚ ਕਿਸੇ ਦਾ ਪੈਰ ਨਹੀਂ ਪਿਆ ਸੀ।

ਉੱਧਰ ਹਾਫ਼ਿਜ਼ ਕਾਦਰ ਬੇਗ ਬਣ ਕੇ ਬਾਰਵਾਟੀ ਕਿਲ੍ਹੇ ਵਿਚ ਰਾਮਚੰਦਰ ਦੇਵ ਪਿੰਜਰੇ ਵਿਚ ਬੰਦ ਪੰਛੀ ਵਾਂਗ ਸਨ। ਉਨ੍ਹਾਂ ਨੇ ਸਮਝ ਲਿਆ ਸੀ ਕਿ ਹੁਣ ਹਮੇਸ਼ਾਂ ਲਈ ਖੋਰਧਾ ਦਾ ਰਸਤਾ ਉਨ੍ਹਾਂ ਲਈ ਬੰਦ ਹੋ ਗਿਆ ਹੈ।

ਉਸ ਦਿਨ ਦੀਵਾਨ-ਇ-ਖ਼ਾਸ ਵਿਚ ਤਕੀਖਾਂ ਦਾ ਦਰਬਾਰ ਸਜਿਆ ਸੀ। ਸਾਰੇ ਵਜ਼ੀਰ, ਉਮਰਾਵ, ਕਾਜ਼ੀ, ਸਿਵਾਨ ਨਵੀਸ, ਵਾਕਿਆ ਨਵੀਸ ਅਤੇ ਫ਼ੌਜਦਾਰ ਆਦਿ ਰਾਜ ਕਰਮਚਾਰੀ ਤਕੀਖਾਂ ਦੇ ਸੋਨੇ ਦੀ ਚਾਦਰ ਨਾਲ ਢਕੇ ਮਰਮਰੀ ਚਬੂਤਰੇ ਦੇ ਹੇਠ ਆਪਣੀ ਆਪਣੀ ਥਾਂ ਬੈਠੇ ਸਨ। ਮੋਰ-ਪੰਖ ਤੇ ਖਸ ਦੇ ਬਣੇ ਪੱਖੇ ਲੈ ਕੇ ਖ਼ਾਦਿਮ ਪੱਖਾ ਝੁਲਾ ਰਹੇ ਸਨ। ਸ਼ਰਾਬ ਦੇ ਨਸ਼ੇ ਵਿਚ ਚੂਰ ਤਕੀਖਾਂ ਇਕ ਤਕੀਏ ਦੇ ਸਹਾਰੇ ਬੈਠੇ ਸਨ। ਰਾਮਚੰਦਰ ਦੇਵ ਉੱਥੇ ਇਕ ਕੋਨੇ ਵਿਚ ਇਕੱਲੇ ਇਕ ਵੇਸ਼ੀ ਦਰਬਾਰੀ ਵਾਂਗ ਬੈਠੇ ਸਨ।

ਪਹਿਲਾਂ ਪਹਿਲ ਇਸ ਤਰ੍ਹਾਂ ਬੈਠਣਾ ਰਾਮਚੰਦਰ ਦੇਵ ਨੂੰ ਚੁਭ ਰਿਹਾ ਸੀ। ਨਰ-ਪਸ਼ੂ ਤਕੀਖਾਂ ਲਈ ਨਿਰਬੋਧ ਖ਼ੁਸ਼ਾਮਦ ਅਤੇ ਚਾਪਲੂਸੀ ਵਿਚ ਸ਼ਾਮਿਲ ਹੋਣਾ ਗਜਪਤੀ ਰਾਮਚੰਦਰ ਦੇਵ ਲਈ ਅਸਹਿ ਸੀ। ਪਰ ਕੋਈ ਚਾਰਾ ਵੀ ਨਹੀਂ ਸੀ। ਇਸ ਤਰ੍ਹਾਂ ਕਰ ਕੇ ਹੀ ਉਸ ਵਕਤ ਤੱਕ ਖੋਰਧਾ ਸਲਾਮਤ ਸੀ।

ਤਕੀਖਾਂ ਤੁਰਕ ਨਹੀਂ ਸੀ। ਉਹ ਨੌ-ਮੁਸਲਮਾਨ ਸੀ। ਫਿਰ ਸੁਜਾਖਾਂ ਦੇ ਜਾਰਜ ਪੁੱਤਰ ਦੇ ਰੂਪ ਵਿਚ ਉਸ ਨੂੰ ਸਭ ਜਾਣਦੇ ਸਨ। ਇਸ ਲਈ ਤਕੀਖਾ ਕੋਲ ਹੋਰ ਮੁਗ਼ਲਾਂ ਵਾਂਗ ਕੱਟੜਤਾ ਨਹੀਂ ਸੀ। ਉਹ ਧੁਰਦਿਲੋਂ ਧਾਰਮਿਕ ਸੀ।

ਫਿਰ ਵੀ ਮਾਣ ਜਿਤਾਉਂਦੇ ਹੋਏ ਉਸ ਵਕਤ ਤਕੀਖਾਂ ਨੇ ਕਿਸੇ ਤੇ ਵਿਅੰਗ ਕਸਿਆ। ਤਕੀਖਾ ਦੇ ਮੂੰਹ ਤੋਂ ਕਿਸੇ ਵਿਅੰਗ ਭਰੀਆਂ ਗੱਲਾਂ ਨਹੀਂ ਸਨ ਸੁਣੀਆਂ। ਇਹ ਸੁਣ ਕੇ ਦਰਬਾਰ ਵਿਚ ਜਿੰਨੇ ਲੋਕ ਬੈਠੇ ਸਨ ਸਭ ਨੇ ਠਹਾਕਾ ਲਾਇਆ ਜਿਵੇਂ ਕਿਸੇ ਨੇ ਜ਼ਿੰਦਗੀ ਭਰ ਕਦੇ ਵੀ ਇੰਨਾ ਰਹੱਸਪੂਰਨ ਵਿਅੰਗ ਨਾ ਸੁਣਿਆ ਹੋਵੇ।

ਹਾਏ ਮੁਆਫ਼ੀ ਦੇ ਦਰਬਾਰ ਵਿਚ ਦੀਨਤਾ ਵੀ ਅਨੰਦਮਈ ਬਣ ਜਾਂਦੀ ਹੈ। ਆਤਮ-ਗਿਲਾਨੀ, ਆਤਮ-ਸ਼ਲਾਘਾ ਵਿਚ ਬਦਲ ਜਾਂਦੀ ਹੈ। ਦਰਬਾਰੀਆਂ ਦੀ ਹਰ ਗੱਲ ਵਿਚ ਚਾਪਲੂਸੀ ਅਤੇ ਹਰ ਪਲ ਸਲਾਮ ਦੇ ਕਾਇਦੇ ਜਿਸ ਨੇ ਨਾ ਦੇਖੇ ਹੋਣ ਉਸ ਲਈ ਇਹ ਸਮਝਣਾ ਅਸੰਭਵ ਹੈ। ਰਾਮਚੰਦਰ ਦੇਵ ਨੂੰ ਸਮਝ ਨਹੀਂ ਸੀ ਲੱਗ ਰਹੀ। ਇਹੀ ਨਹੀਂ ਆਪਣੇ ਦਿਲ ਦੀ ਧੜਕਣ ਤੇ ਵੀ ਕਾਬੂ ਪਾਉਣਾ ਉਨ੍ਹਾਂ ਲਈ ਅਸੰਭਵ ਹੋ ਰਿਹਾ ਸੀ।

ਦਰਬਾਰੀਆਂ ਦੇ ਨਿਰਬੋਧ ਠੰਡੇ ਮਖ਼ੌਲ ਵਿਚ ਖ਼ੁਦ ਨੂੰ ਸ਼ਾਮਲ ਨਾ ਕਰਕੇ ਚੁੱਪ ਬੁੱਤ ਵਾਂਗ ਰਾਮਚੰਦਰ ਦੇਵ ਨਿਸਚਲ ਬੈਠੇ ਰਹੇ। ਉਨ੍ਹਾਂ ਦਾ ਇਹ ਬੇ ਅਦਬ-ਕਾਇਦਾ

ਦੇਖ ਕੋਲ ਬੈਠੇ ਜਗਤ ਸੇਠ ਫਤੇਹ ਚੰਦ ਨੇ ਹੌਲੀ ਆਵਾਜ਼ ਵਿਚ ਟੋਕਿਆ—"ਹੱਸੋ—ਹੱਸੋ ਨਾ ਰਾਜਾ ਬਹਾਦਰ !"

ਉਸ ਮਗਰੋਂ ਦਰਬਾਰੀ ਰਿਵਾਜ਼ ਸਿਖਾਉਣ ਲਈ ਇਕ ਫ਼ਾਰਸੀ ਸ਼ਿਅਰ ਸੁਣਾਇਆ—

"ਅਗਰ ਸ਼ਾ ਰੋਜ਼ ਰਾ ਗੋਯੇਦ ਸ਼ਾਬ ਆਸਤੀਨ
ਬੇ ਵਾਯਦ ਗੁਫ਼ਤਗੂ ਇਨਕ ਮਾ ਵਾ ਪਰਵੀਨ

"ਰਾਜਾ ਜੇ ਦਿਨ ਨੂੰ ਰਾਤ ਕਹਿਣ ਤਾਂ ਕੀ ਜਵਾਬ ਹੋਵੇਗਾ ਜਾਣਦੇ ਹੋ ? ਕਹਿਣਾ ਪਵੇਗਾ—ਜੀ ਚੰਦ ਤਾਰੇ ਵੀ ਨਜ਼ਰ ਆ ਰਹੇ ਹਨ ।"

ਤਦ ਤੱਕ ਦਰਬਾਰੀਆਂ ਦਾ ਠਹਾਕਾ ਬੰਦ ਨਹੀਂ ਸੀ ਹੋਇਆ । ਤਕੀਖਾਂ ਨੂੰ ਸੁਣਨ ਲਈ 'ਕਰਾਮਾਤ-ਕਰਾਮਾਤ' ਚਿੱਲਾਣ ਵਾਲੇ ਦਰਬਾਰੀਆਂ ਵਿਚ ਜਿਵੇਂ ਦੌੜ ਲੱਗੀ ਹੋਈ ਸੀ ।

ਉਸ ਦਿਨ ਇਸ ਗਿਲਾਨੀ ਭਰੀ ਪ੍ਰਸਥਿਤੀ ਵਿਚ ਲਾਲ ਬਾਗ਼ ਵਿਚ ਲਕਸ਼ਮੀ ਪਰਮਗੁਰੂ ਦੀਆਂ ਖੜਾਵਾਂ ਦੀ ਆਵਾਜ਼ ਸੁਣਾਈ ਦਿੱਤੀ ਸੀ । ਇਕ ਕਾਸਦ ਨੇ ਆ ਕੇ ਸਲਾਮ ਕੀਤਾ ਤੇ ਕਿਹਾ ਕਿ ਕੋਈ ਕਾਫ਼ਰ ਦਰਵੇਸ਼ ਸ਼ਹਿਨਸ਼ਾਹ ਮੇਹਰਬਾਨ ਨੂੰ ਮਿਲਣ ਲਈ ਆਇਆ ਹੈ । ਦਰਬਾਰੀਆਂ ਨੇ ਇਕੱਠੇ ਹੀ ਪੁੱਛਿਆ—

"ਕੌਣ ਹੈ ਉਹ ਕਾਫ਼ਰ ਦਰਵੇਸ਼ !"

ਕਾਸਦ ਨੇ ਦੱਸਿਆ—"ਕਹਿੰਦੇ ਹਨ ਖੋਰਧਾ ਰਾਜ ਦੇ ਮੁੱਲਾਂ ਹਨ ।"

ਤਕੀਖਾਂ ਤੋਂ ਆਗਿਆ ਲੈ ਕੇ ਲਕਸ਼ਮੀ ਪਰਮਗੁਰੂ ਉਸ ਦਿਨ ਭਾਰੇ ਕਦਮੀ ਦੀਵਾਨਿ ਖ਼ਾਸ ਵਿਚ ਦਾਖ਼ਲ ਹੋਏ ਸਨ । ਪਰ ਲਕਸ਼ਮੀ ਪਰਮਗੁਰੂ ਨੇ ਤਕੀਖਾਂ ਨੂੰ ਸਲਾਮ ਨਾ ਕੀਤਾ, ਉਨ੍ਹਾਂ ਦਾ ਬਲਵਾਨ, ਤੇ ਗੇਠਿਆ ਸਰੀਰ ਝੁਕਿਆ ਨਹੀਂ ਜਾਂ ਉਨ੍ਹਾਂ ਨੇ ਸੀਸ ਝੁਕਾਇਆ ਨਹੀਂ । ਇਸ ਤਰ੍ਹਾਂ ਬੇਅਦਬੀ ਨਾਲ ਪੇਸ਼ ਆਉਣ ਦੀ ਹਿੰਮਤ ਕੋਈ ਕਰ ਸਕਦਾ ਹੈ । ਉਸ ਦੀ ਕਲਪਨਾ ਤੱਕ ਦਰਬਾਰੀਆਂ ਵਿਚੋਂ ਕਿਸੇ ਨੂੰ ਨਹੀਂ ਸੀ । ਗਜਪਤੀ ਪ੍ਰਸ਼ੋਤਮ ਦੇ ਕਾਂਚੀ ਵਿਜੇ ਕਰ ਕੇ ਆਉਂਦਿਆਂ ਜਿਨ੍ਹਾਂ ਨੇ ਤੰਤਰ ਬਲ ਨਾਲ ਗੋਦਾਵਰੀ ਨਦੀ ਵਿਚ ਹੜ੍ਹ ਲਿਆ ਕੇ ਕਾਂਚੀ ਸੈਨਾ ਨੂੰ ਗੁਦਾਵਰੀ ਤੇ ਹਮਲਾ ਕਰਨ ਤੋਂ ਰੋਕ ਲਿਆ ਸੀ ਤੇ ਜਿਨ੍ਹਾਂ ਨੂੰ ਇਸੇ ਕਾਰਨ ਗੁਦਾਵਰੀ ਵਰਧਨ ਮਹਾਂਪਾਤਰ ਦੀ ਉਪਾਧੀ ਮਿਲੀ ਸੀ ਉਸ ਦਾ ਸਿਰ ਤਾਂ ਮਹਾਂ ਗੌਰਵਸ਼ਾਲੀ ਜਗਨਨਾਥ ਤੋਂ ਇਲਾਵਾ ਕਿਸੇ ਅੱਗੇ ਝੁਕ ਨਹੀਂ ਸਕਦਾ ।

ਕਾਫ਼ਰ ਦਰਵੇਸ਼ ਨੂੰ ਇਸ ਬੇ-ਅਦਬ ਅੰਦਾਜ਼ ਲਈ ਕਿਹੜੀ ਸਜ਼ਾ ਬਖ਼ਸ਼ੀ ਜਾਏਗੀ, ਇਹ ਜਾਣਨ ਲਈ ਸਾਰੇ ਦਰਬਾਰੀ ਉਤਾਵਲੇ ਹੋ ਰਹੇ ਸਨ । ਪਰ ਲਕਸ਼ਮੀ ਪਰਮਗੁਰੂ ਦੇ ਚੌੜੇ ਮੱਥੇ ਤੇ ਸਿੰਧੂਰ ਦਾ ਤਿਲਕ ਤੇ ਉਜਾਲੀਆਂ ਅੱਖਾਂ, ਛਾਤੀ ਤੇ ਸ਼ੋਭਦੀ ਰੁਦਰਾਖਸ਼ ਦੀ ਮਾਲਾ ਤੇ ਸੱਜੇ ਹੱਥ 'ਚ ਪਕੜੇ ਲੰਬੇ ਤ੍ਰਿਸ਼ੂਲ ਨੇ ਜਿਵੇਂ ਤਕੀਖਾਂ ਵਿਚ ਸਹਿਮ ਪੈਦਾ ਕਰ ਦਿੱਤਾ ਸੀ ।

ਤਕੀਖਾਂ ਨੇ ਨਿਮਰਤਾ ਨਾਲ ਕਿਹਾ—"ਤਸ਼ਰੀਫ਼ ਰੱਖੀਏ ?"

ਲਕਸ਼ਮੀ ਪਰਮਗੁਰੂ ਮਾਣ ਨਾਲ ਬੋਲੇ—''ਮਲੇਛ ਦੇ ਸੰਘਾਸਣ ਦੇ ਹੇਠਾਂ ਕਿਸੇ ਸਾਧਕ ਦਾ ਆਸਣ ਗ੍ਰਹਿਣ ਕਰਨਾ ਸ਼ਾਸਤਰਾਂ ਵਿਚ ਮਨ੍ਹਾ ਹੈ।''

ਤਦ ਤਕੀਖਾਂ ਨੇ ਉਨ੍ਹਾਂ ਦੇ ਆਉਣ ਦਾ ਕਾਰਨ ਜਾਣਨਾ ਚਾਹਿਆ ਅਤੇ ਇਹ ਵੀ ਦੱਸਿਆ ਕਿ ਜੋ ਉਹ ਚਾਹੁੰਣ ਉਨ੍ਹਾਂ ਨੂੰ ਮਨਜ਼ੂਰ ਹੈ।

ਲਕਮਮੀ ਪਰਮਗੁਰੂ ਤਕੀਖਾਂ ਦੀਆਂ ਅੱਧ ਖੁਲ੍ਹੀਆਂ ਅੱਖਾਂ ਤੇ ਆਪਣੀਆਂ ਅੱਗ ਵਾਂਗ ਬਲਦੀਆਂ ਨਜ਼ਰਾਂ ਸਥਿਰ ਕਰਦੇ ਹੋਏ ਕਠੋਰ ਆਵਾਜ਼ ਵਿਚ ਬੋਲੇ—ਖੋਰਧਾ ਸਿੰਘਾਸਣ ਖ਼ਾਲੀ ਪਿਆ ਹੈ, ਮੈਂ ਰਾਮਚੰਦਰ ਦੇਵ ਨੂੰ ਲੈਣ ਆਇਆ ਹਾਂ।''

ਤਕੀਖਾਂ ਨੇ ਸਹਿਮਿਆ ਜਿਹਾ ਉੱਤਰ ਦਿੱਤਾ—''ਮੈਨੂੰ ਮਨਜ਼ੂਰ ਹੈ!''

ਇਸ ਤੋਂ ਮਗਰੋਂ ਇਕ ਘਰੋਂ ਭੱਜੇ ਅਬੋਧ ਬੱਚੇ ਦੀ ਬਾਂਹ ਪਕੜ ਕੇ ਨਾਵਾਕਫ਼ ਰਸਤੇ ਤੋਂ ਪਰਤਣ ਵਾਂਗ ਲਕਸ਼ਮੀ ਪਰਮਗੁਰੂ ਉਸ ਦਿਨ ਰਾਮਚੰਦਰ ਦੇਵ ਨੂੰ ਤਕੀਖਾਂ ਦੇ ਘੇਰੇ 'ਚੋਂ ਮੁਕਤ ਕਰ ਕੇ ਲੈ ਆਏ। ਤਕੀਖਾਂ, ਨਿਰਸ਼ਬਦ, ਅਵਾਕ, ਨਿਸੰਗ ਦੇਖਦਾ ਰਹਿ ਗਿਆ ਸੀ। ਦਰਬਾਰੀਆਂ ਨੇ ਇਕ ਦੂਸਰੇ ਨੂੰ ਉਤਸੁਕਤਾ ਨਾਲ ਦੇਖਿਆ।

ਹੁਣ ਉਹੀ ਲਕਸ਼ਮੀ ਪਰਮਗੁਰੂ ਰਾਮਚੰਦਰ ਦੇਵ ਦੇ ਇਕੋ ਇਕ ਸ਼ੁਭਚਿੰਤਕ ਅਤੇ ਮੰਤਰਦਾਤਾ ਹਨ।

ਲਕਸ਼ਮੀ ਪਰਮ ਗੁਰੂ ਜਦ ਕਮਰੇ ਵਿਚ ਦਾਖ਼ਲ ਹੋਏ ਤਦ ਰਾਮਚੰਦਰ ਦੇਵ ਨੇ ਆਸਣ ਤੋਂ ਉੱਠ ਕੇ ਉਨ੍ਹਾਂ ਦੇ ਚਰਨ ਛੂਹ ਕੇ ਪ੍ਰਣਾਮ ਕੀਤੀ। ਲਕਸ਼ਮੀ ਪਰਮਗੁਰੂ ਨੇ ਹੱਥ ਉਠਾ ਕੇ ਉਨ੍ਹਾਂ ਨੂੰ ਅਸ਼ੀਰਵਾਦ ਦਿੱਤੀ।

ਰਾਮਚੰਦਰ ਦੇਵ ਮੱਧਮ ਆਵਾਜ਼ ਵਿਚ ਬੋਲੇ—''ਤੁਸੀਂ ਸੁਣਿਐ, ਕੀ? ਮੁਕਤ ਮੰਡਪ ਨੇ ਫ਼ੈਸਲਾ ਕੀਤਾ ਹੈ ਕਿ ਮੈਂ ਰਤਨ ਵੇਦੀ ਦੇ ਕੋਲ ਤੋਂ ਸ੍ਰੀ ਜਗਨਨਾਥ ਦੇ ਦਰਸ਼ਨ ਨਹੀਂ ਕਰ ਸਕਾਂਗਾ।''

ਲਕਸ਼ਮੀ ਪਰਮਗੁਰੂ ਹੱਸਦੇ ਹੋਏ ਬੋਲੇ—''ਹਾਂ ਮੈਂ ਉਸ ਦੀ ਵਿਵਸਥਾ ਵੀ ਕੀਤੀ ਹੈ। ਤੁਹਾਨੂੰ ਤਾਂ ਜਗਨਨਾਥ ਵੰਚਿਤ ਨਹੀਂ ਕਰ ਰਹੇ। ਦਿਲ ਨੂੰ ਜਦ ਤੱਕ ਸ਼ਮਸ਼ਾਨ ਨਹੀਂ ਬਣਾ ਲਉਗੇ ਉੱਥੇ ਮਹਾਂਭੈਰਵ ਜਾਗਣਗੇ ਕਿਵੇਂ? ਉਨ੍ਹਾਂ ਨੂੰ ਜੋ ਵੀ ਪਕੜਦਾ ਹੈ ਉਹੀ ਡੁਬਦਾ ਹੈ।''

ਰਾਮਚੰਦਰ ਦੇਵ ਨੇ ਅਸਹਿ ਆਵਾਜ਼ ਵਿਚ ਕਿਹਾ—

''ਤਾਂ ਕੀ ਮੈਂ ਵੀ ਡੁੱਬ ਜਾਵਾਂਗਾ!''

ਪਰਮਗੁਰੂ ਦੇ ਹੋਠਾਂ ਤੇ ਭੇਦਭਰੀ ਹਾਸੀ ਫੁੱਟ ਪਈ, ਤੇ ਬੋਲੇ—''ਕੀ ਡੁਬਣਾ ਅਜੇ ਵੀ ਬਾਕੀ ਹੈ!''

# ਚੌਥਾ ਅੰਕ

## 1

ਸਿਹੰਲ-ਬ੍ਰਹਮਪੁਰ ਦਧਿਵਾਮਨ ਮੰਦਰ ਦੇ ਮੇਘਨਾਦ-ਭਵਨ ਦਾ ਪੱਛਮੀ ਭਾਗ ਪੂਰੀ ਤਰ੍ਹਾਂ ਤੋੜਿਆ ਜਾ ਚੁੱਕਿਆ ਸੀ।

ਇਧਰ ਉਧਰ ਸਤੂਪਾਂ ਵਾਂਗ ਪਏ ਪੱਥਰ ਤੋਂ ਇਕ ਪ੍ਰਾਚੀਨ ਖੰਡਰ ਦਾ ਭਰਮ ਪੈਦਾ ਹੋ ਰਿਹਾ ਸੀ। ਬਾਹਰ ਦੀ ਇਕ ਦੀਵਾਰ ਦੇ ਟੁੱਟਣ ਮਗਰੋਂ ਅੰਦਰਲੇ ਭਾਗ ਤੇ ਹਮਲੇ ਦਾ ਆਰੰਭ ਹੋਇਆ ਸੀ।

ਗ਼ਾਜ਼ੀ ਸੁਲਤਾਨ ਬੇਗ ਇਕ ਟੱਟੂ-ਘੋੜੇ ਤੇ ਸਵਾਰ ਹੋ ਕੇ ਇਸ ਹਮਲੇ ਦਾ ਸੰਚਾਲਨ ਕਰ ਰਹੇ ਸਨ। ਸੌ ਦੇ ਲੱਗਭੱਗ ਮਜ਼ਦੂਰ ਮੰਦਰ ਤੇ ਚੋਟਾਂ ਕਰਦੇ ਕਰਦੇ ਥੱਕ ਗਏ ਸਨ। "ਇਹ ਮੰਦਰ ਇੰਨਾ ਮਜ਼ਬੂਤ ਹੈ, ਇਹ ਜੇ ਗਾਜ਼ੀ ਮੀਆਂ ਨੂੰ ਪਹਿਲਾਂ ਪਤਾ ਹੁੰਦਾ ਤਾਂ ਪਿਪਲੀ ਦੇ ਫ਼ੌਜਦਾਰ ਤੋਂ ਤੋਪ ਹੀ ਲੈ ਆਉਂਦਾ। ਪਰ ਉਸ ਨੇ ਸੋਚਿਆ ਸੀ ਕਿ ਇਕੱਠੀ ਸੌ ਹੱਥਾਂ ਦੀ ਸੱਟ ਪਵੇ ਤਾਂ ਕਿੰਨੀ ਦੇਰ ਤੱਕ ਮੰਦਰ ਟਿਕਿਆ ਰਹਿ ਸਕਦਾ ਹੈ! ਮੰਦਰ ਤੋੜਨ ਵਾਲੇ ਵਾਰ ਕਰਦੇ ਕਰਦੇ ਥੱਕ ਗਏ ਸਨ......ਅਤੇ ਜਦ ਮੱਠੇ ਪੈ ਜਾਂਦੇ ਤਾਂ ਗ਼ਾਜ਼ੀ ਮੀਆਂ ਪਾਗਲ ਜਿਹੇ ਹੋ ਕੇ ਚੀਖਦੇ—"ਅੱਲਾ-ਹੂ-ਅਕਬਰ ?"

ਗ਼ਾਜ਼ੀ ਮੀਆਂ ਦੇ ਚੀਖਣ ਨਾਲ ਮੰਦਰ ਤੋੜਨ ਵਾਲੇ ਹੋਰ ਵੀ ਤੇਜ਼ੀ ਨਾਲ ਵਾਰ ਕਰਨ ਲਗਦੇ। ਉਨ੍ਹਾਂ ਦੀਆਂ ਭਿਆਨਕ ਸੱਟਾਂ ਨਾਲ ਸਿਹੰਲ-ਬ੍ਰਹਮਪੁਰ ਪਿੰਡ ਦਾ ਬਾਂਸ ਦੇ ਜੰਗਲ ਨਾਲ ਘਿਰਿਆ ਮੁਖ ਦਵਾਰ ਜਿਵੇਂ ਕੰਬ ਉੱਠਦਾ ਸੀ। ਮੰਦਰ ਤੋਂ ਕੁਝ ਦੂਰੀ ਤੇ ਖੜ੍ਹੇ ਦਰਸ਼ਕ, ਡਰੀਆਂ ਤੇ ਭੈਭੀਤ ਨਜ਼ਰਾਂ ਨਾਲ ਮੰਦਰ ਤੋੜਨ ਵਾਲਿਆਂ ਨੂੰ ਦੇਖ ਰਹੇ ਸਨ ਜਾਂ ਮੰਦਰ ਦੇ ਕਿਸੇ ਨਾਵਾਕਫ਼ ਅੰਸ਼ ਜਾਂ ਬਾਹਰੀ ਦੀਵਾਰ ਤੇ ਬਣੀ ਕਿਸੇ ਮੂਰਤੀ ਦੇ ਟੁੱਟਦਿਆਂ ਆਪਸ ਵਿਚ ਇਕ ਦੂਜੇ ਨੂੰ ਦਿਖਾ ਰਹੇ ਸਨ। ਮੰਦਰ ਤੇ ਪੈਣ ਵਾਲੀ ਹਰ ਸੱਟ ਜਿਵੇਂ ਉਨ੍ਹਾਂ ਦੇ ਦਿਲਾਂ ਤੇ ਹਥੌੜੇ ਦੇ ਵਾਰ ਵਾਂਗ ਲੱਗ ਰਹੀ ਸੀ। ਉਸ ਸਮੇਂ ਅਨੇਕਾਂ ਚਿਹਰਿਆਂ ਦੀਆਂ ਰੇਖਾਵਾਂ ਦੁਖ ਤੇ ਤਰਸ-ਭਾਵ ਨਾਲ ਕੰਬ

ਜਾਂਦੀਆਂ ਸਨ । ਅੱਖਾਂ ਮੀਟੀਆਂ ਜਾਂਦੀਆਂ ਸਨ । ਪਰ ਉਨ੍ਹਾਂ ਵਿਚੋਂ ਕੋਈ ਵੀ ਇਸ ਦਾ ਵਿਰੋਧ ਕਰਨ ਦਾ ਸਾਹਸ ਨਹੀਂ ਕਰ ਰਿਹਾ ਸੀ । ਉੱਥੇ ਜਿੰਨੇ ਲੋਕ ਜਮ੍ਹਾਂ ਸਨ ਉਨ੍ਹਾਂ 'ਚੋਂ ਕਿਸੇ ਨੇ ਜੇ ਵਿਰੋਧ ਕੀਤਾ ਜਾਂ ਉਂਗਲੀ ਉਠਾਈ ਹੁੰਦੀ ਤਾਂ ਗਾਜ਼ੀ ਮੀਆਂ ਸਹਿਤ ਉਸ ਦੇ ਸਾਥੀ ਉਥੋਂ ਭਜ ਨਿਕਲੇ ਹੁੰਦੇ, ਪਰ ਇਕ ਅਕਾਰਨ ਭੈਅ ਨੇ ਉਨ੍ਹਾਂ ਨੂੰ ਰੋਕੀ ਰੱਖਿਆ ਸੀ ।

ਦਲਤਲਾ ਪਹਾੜ ਦੇ ਹੇਠ ਵਸੇ ਸਿਹੋਲ-ਬ੍ਰਹਮਪੁਰ ਪਿੰਡ ਵਿਚ ਗੜ੍ਹਨਾਇਕ ਦਾ ਚਬੂਤਰਾ ਅਤੇ ਦਧਿਵਾਮਨ ਮੰਦਰ ਸਾਰੇ ਖੋਰਧਾ ਰਾਜ ਵਿਚ ਪ੍ਰਸਿੱਧ ਸਨ । ਭੂਈ ਵੰਸ਼ ਦੇ ਪਹਿਲੇ ਰਾਜਾ ਮੁਕੰਦ ਦੇਵ ਦੇ ਨਾਲ ਪ੍ਰਸਿੱਧ ਰਾਮਚੰਦਰ ਦੇਵ ਦੇ ਸਮੇਂ ਇਥੇ ਦਧਿਵਾਮਨ ਮੰਦਰ ਤੇ ਕਬੂਤਰਾ ਬਣਾਇਆ ਗਿਆ ਸੀ । ਇਸ ਦੇ ਪਿਛੋਕੜ ਵਿਚ ਉੜੀਸਾ ਦੇ ਇਤਿਹਾਸ ਦਾ ਇਹ ਅਧਿਆਏ ਜੋ ਹੁਣ ਸਿਰਫ਼ ਯਾਦ ਬਣ ਕੇ ਰਹਿ ਗਿਆ ਹੈ ਕਿਸੇ ਪ੍ਰਾਕਰਮੀ ਮਹਾਰਾਜਾ ਜਾਂ ਪ੍ਰਤਾਪੀ ਸੈਨਾਪਤੀ ਨਹੀਂ, ਇਕ ਸਾਧਾਰਨ ਕਿਸਾਨ ਅਤੇ ਗ੍ਰਿਸਤੀ ਮਹੰਤ ਦੇ ਯਵਨ ਕਾਲਾਪਹਾੜ ਤੋਂ ਜਗਨਨਾਥ ਦਾ ਉਧਾਰ ਕਰਨ ਲਈ ਝੱਲੇ ਗਏ ਦੁੱਖ ਅਤੇ ਸਹਾਇਕ ਵੀਰਤਾ ਦੀ ਕਹਾਣੀ ਹੈ—ਇਹੀ ਮੰਦਰ, ਕਾਂਈ ਲੱਗੀਆਂ ਕੰਧਾਂ ਤੇ ਸਿਲਾਲੇਖਾਂ ਵਾਂਗ ਬਣ ਕੇ ਰਹਿ ਗਿਆ ਹੈ । ਬਿਸ਼ਰ ਮਹੰਤ ਦੇ ਗੌੜ ਦੇਸ਼ ਤੋਂ ਜਗਨਨਾਥ ਨੂੰ ਲੈ ਕੇ ਬ੍ਰਹਮਪੁਰ ਪਰਤਣ ਤੋਂ ਬਾਅਦ ਨਵਕਲੇਸ਼ਵਰ ਦੇ ਸਮੇਂ ਕਾਫ਼ੀ ਖੁਦਾਈ ਤੋਂ ਬਾਅਦ ਇਥੋਂ ਸ਼ਸ਼ਤਰ ਆਦਿ ਮਿਲੇ ਸਨ । ਉਸੇ ਘਟਨਾ ਦੀ ਯਾਦ ਵਿਚ ਇਥੇ ਉਸ ਥਾਂ ਇਹ ਦਧਿਵਾਮਨ ਮੰਦਰ ਦਾ ਨਿਰਮਾਣ ਹੋਇਆ ਸੀ । ਹੁਣ ਉਸੇ ਮੰਦਰ ਨੂੰ ਗ਼ਾਜ਼ੀ ਮੀਆਂ ਦੇ ਧਾਰਮਿਕ ਪਾਗ਼ਲਪਨ ਦੇ ਕਾਰਨ ਤੋੜਿਆ ਜਾ ਰਿਹਾ ਹੈ ।

ਗ਼ਾਜ਼ੀ ਸੁਲਤਾਨ ਬੇਗ਼ ਨੇੜੇ ਹੀ ਕਿਸੇ ਪਿੰਡ ਵਿਚ ਕੋਈ ਮਸਜਿਦ ਬਣਾ ਰਿਹਾ ਸੀ । ਇਸ ਮੰਦਰ ਦੇ ਪੱਥਰਾਂ ਨਾਲ ਮਸਜਿਦ ਦੀ ਨੀਂਹ ਰੱਖੀ ਜਾਏਗੀ । ਗ਼ਾਜ਼ੀ ਸੁਲਤਾਨ ਬੇਗ਼ ਪ੍ਰਬਲ ਪ੍ਰਾਕਰਮੀ ਸੀ । ਮੰਤਰ ਬਲ ਨਾਲ ਚੁਰਾਈਆਂ ਹੋਈਆਂ ਚੀਜ਼ਾਂ ਨੂੰ ਬਰਾਮਦ ਕਰਨਾ—ਚੋਰਾਂ ਦਾ ਸਹੀ ਪਤਾ ਲਾਉਣਾ—ਅਸਾਧ ਰੋਗਾਂ ਦੀ ਚਕਿਤਸਾ ਕਰਨਾ ਆਦਿ ਅਲੌਕਿਕ ਸਿੱਧੀਆਂ ਦਾ ਵੀ ਉਹ ਅਧਿਕਾਰੀ ਸੀ । ਉਹ ਇਸ ਇਲਾਕੇ ਵਿਚ ਨਵਾਬ ਤਕੀਖਾਂ ਦੇ ਹੁਕਮ ਨਾਲ ਅਤੇ ਅੱਲਾ ਤਾਲਾ ਦੀ ਮਰਜ਼ੀ ਨਾਲ ਮਸਜਿਦ ਬਣਾਉਣ ਆਇਆ ਸੀ । ਖੋਰਧਾ ਰਾਜਾ ਹਾਫਿਜ਼ ਕਾਦਰ ਬੇਗ਼ ਵੀ ਧਰਮ ਤਿਆਗ ਕਰ ਚੁੱਕੇ ਸਨ । ਇਸ ਲਈ ਗ਼ਾਜ਼ੀ ਮੀਆਂ ਦੇ ਖ਼ਿਲਾਫ਼ ਕੌਣ ਉੱਠ ਸਕਦਾ ਹੈ ? ਦੇਖਣ ਵਾਲੇ ਆਪਣੀ ਇੱਛਾ ਨਾਲ ਆਹ ਤੱਕ ਨਹੀਂ ਸੀ ਭਰ ਸਕਦੇ ।

ਇਹੀ ਤੇਲੰਗ ਮੁਕੁੰਦ ਹਰਿਚੰਦਨ ਦੇ ਰਾਜਤਵ ਦੇ ਦਸਵੇਂ ਅੰਕ 1488 ਸਨ ਦੀ ਘਟਨਾ ਹੈ ।

ਕਾਲਾਪਹਾੜੀ ਦੀ ਭੈਅ ਭਰੀ ਯਾਦ ਅਤੇ ਉਸੇ ਪ੍ਰਸੰਗ ਵਿਚ ਬਿਸ਼ਰ ਮਹੰਤ ਦੀ ਨਿੱਡਰਤਾ ਦੀ ਕਹਾਣੀ ਅੱਜ ਇਕ ਕਥਾ ਬਣ ਗਈ ਹੈ । ਪਰ ਉਸ ਸਮੇਂ ਉੜੀਸਾ ਦੇ ਕੋਨੇ ਕੋਨੇ ਵਿਚੋਂ ਇਸ ਕਹਾਣੀ ਨੇ ਬਹੁਤ ਜਾਗਰਤੀ ਪੈਦਾ ਕੀਤੀ ਸੀ । ਉਸ ਦਿਨ

ਵੀ ਉੜੀਸਾ ਦੇ ਇਤਿਹਾਸ ਵਿਚ ਸਵਾਰਥ ਖਾਤਰ ਵਿਸ਼ਵਾਸਘਾਤ ਕਰਕੇ ਦੇਸ਼ ਧਰੋਹ ਦੀ ਛੁਰੀ ਚੁੱਕੀ ਗਈ ਸੀ। ਉਸ ਦਿਨ ਰਾਜੂਖਾਂ ਕਾਲਾਪਹਾੜ ਦੀ ਵੀਰਤਾ ਅਤੇ ਸਾਹਸ ਕਰਕੇ ਨਹੀਂ ਸਾਰੰਗਗੜ੍ਹ ਦੇ ਦੁਰਗਪਤੀ ਰਾਮਚੰਦਰ ਭੰਜ ਦੇ ਹੀਣ ਵਿਸ਼ਵਾਸ-ਘਾਤ ਕਰਕੇ ਉੜੀਸਾ ਦੇ ਇਤਿਹਾਸ ਤੇ ਭੈੜੇ ਕਰਮਾਂ ਦੀ ਬਿਜਲੀ ਗਿਰੀ ਸੀ ? ਦੁਖ ਨਾ ਹੁੰਦਾ ਜੇ ਕਾਲਾਪਹਾੜ ਨਾਲ ਲੜਦੇ ਹੋਏ ਆਖਰੀ ਰਾਜੇ ਮੁਕੰਦ ਦੇਵ ਨੇ ਪ੍ਰਾਣ ਤਜੇ ਹੁੰਦੇ। ਪਰ ਇਤਿਹਾਸ ਦੀ ਰੌਂਅ ਨਾਲ ਰਾਮਚੰਦਰ ਦੇਵ ਵਜੋਂ ਪਿਛਿਓ ਵਾਰ ਕੀਤੇ ਜਾਣ ਕਾਰਨ ਉਹ ਮਾਰੇ ਗਏ ਸਨ।

ਕਟਕ ਤੇ ਕਬਜ਼ਾ ਕਰਨ ਮਗਰੋਂ ਕਾਲਾਪਹਾੜ ਪੁਰੀ ਤੀਰਥ ਤੇ ਕੇਂਦਰਿਤ ਹੋ ਕੇ ਰਹਿ ਗਿਆ। ਸ੍ਰੀਮੰਦਰ ਤੇ ਹਮਲਾ ਤੇ ਜਗਨਨਾਥ ਦੀ ਲੁੱਟ ਸੁਨਿਸਚਿਤ ਹੈ। ਇਹ ਸੋਚ ਕੇ ਦਿੱਵਸਿੰਘ ਦੇਵ ਨੇ ਪਹਿਲਾ ਹੀ ਦੇਵ ਮੂਰਤੀਆਂ ਨੂੰ ਕਾਂਚੀ ਨਦੀ ਦੇ ਰਸਤੇ ਤੋਂ ਚਿਲਿਕਾ ਮੁਹਾਣੇ ਤੇ ਸਥਿਤ ਛਪਾਲੀ ਹਾਥੀਪਾੜਾ ਪਿੰਡ ਵਿਚ 'ਪਾਤਾਲੀ' ਕਰਕੇ ਰੱਖ ਲਿਆ। ਪਰ ਦਾਨ ਪਹਾਂਤਾ ਸਿੰਘ ਤੋਂ ਪਤਾ ਕਰਕੇ ਕਾਲਾਪਹਾੜ ਨੇ ਉਸ ਥਾਂ ਦਾ ਪਤਾ ਲਾ ਲਿਆ ਅਤੇ ਉਥੋਂ ਮੂਰਤੀਆਂ ਨੂੰ ਹਾਥੀ ਤੇ ਲੱਦ ਕੇ ਗੌੜ ਸੜਕ ਤੇ ਲੈ ਗਿਆ ਤਾਂ ਕਿ ਹਿੰਦੂ ਜਗਤ ਦੇ ਸਿਰਮੌਰ ਨੂੰ ਕਾਠ ਦੇ ਟੁਕੜਿਆਂ ਵਾਂਗ ਜਲਾ ਕੇ ਰਾਖ ਬਣਾ ਸਕੇ।

ਉਸ ਸਮੇਂ ਉੜੀਸਾ ਵਿਚ ਸਵਾਧੀਨ ਰਾਜ ਸ਼ਕਤੀ ਨਹੀਂ ਸੀ ਅਤੇ ਜਨ ਸ਼ਕਤੀ ਫਟੀ ਪਈ ਸੀ। ਕਾਲਾਪਹਾੜ ਦਾ ਵਿਰੋਧ ਕਰਨ ਲਈ ਜਾਂ ਜਗਨਨਾਥ ਦਾ ਉਧਾਰ ਕਰਨ ਲਈ ਓਦੋਂ ਇਕ ਵੀ ਆਦਮੀ ਨਹੀਂ ਸੀ। ਉੜੀਸਾ ਦੇ ਘਰ-ਘਰ ਵਿਚ ਕੇਵਲ ਇਕ ਨਿਸਫ਼ਲ ਹਾਹਾਕਾਰ ਮਚੀ ਹੋਈ ਸੀ। ਰਾਜੂਖਾਂ ਕਾਲਾਪਹਾੜ, ਜਗਨਨਾਥ ਨੂੰ ਚਮੜੇ ਦੀ ਰਸੀ ਨਾਲ ਬੰਨ੍ਹ ਕੇ ਬੜਦਾਂਡ ਤੇ ਲੈ ਗਿਆ। ਇਸ ਰਾਜ ਦੇ ਘਰ-ਘਰ ਵਿਚ ਵਿਧਵਾਵਾਂ ਦੇ ਨਿਤਾਣੇ ਰੁਦਨ ਨਾਲ ਕੋਈ ਨਿਰਾਰਥਕ ਜਿਹੀ ਗੱਲ ਬਣੀ ਹੋਈ ਸੀ।

ਉਸ ਦਿਨ ਨਿਤਾਣੇ. ਅਗਿਆਤ, ਕੰਕਾਲਨੁਮਾ ਸ਼ਰੀਰ, ਸੁੱਕੇ ਮਲੀਨ ਚਿਹਰੇ ਦਾ ਬਿਸ਼ਰ ਮਹੰਤ ਗੌੜ ਸੜਕ ਤੇ ਇਕ ਭਿਖਾਰੀ ਵਾਂਗ ਜਗਨਨਾਥ ਪਥ ਦਾ ਅਨੁਸਰਨ ਕਰਦਾ ਹੋਇਆ ਮੁਗਲ ਫ਼ੌਜ ਦੇ ਪਿੱਛੇ ਪਿੱਛੇ ਚੱਲ ਰਿਹਾ ਸੀ। ਸਿਰ ਤੇ ਨਾਮਾਵਲੀ ਚਾਦਰ ਨੂੰ ਪਹਾੜੀ ਵਾਂਗ ਬੰਨ੍ਹ ਦਿੱਤਾ ਗਿਆ ਸੀ। ਇਹ ਪ੍ਰਸ਼ਨ ਮਨ ਤੋਂ ਭਜਨ ਗਾਉਂਦਿਆਂ ਅਤੇ ਮਿਰਦੰਗ ਵਜਾਉਂਦਿਆਂ ਚਲ ਰਿਹਾ ਸੀ—

ਦੇਖੋ ਸ਼ੂਨਯ ਦੇਹੀ ਹੂਈ ਸ਼ੂਨਯ ਰੇ<br>
ਸ਼ੂਨਯ ਮੰਦਰ ਤੋ ਨਿਦ੍ਰਿਤ ਪੜਾ ਹੈ<br>
ਸ਼ੂਨਯ ਮੇਂ ਲਗੀ ਹੈ ਲੀਲਾ ਰੇ...<br>
ਮਨ...ਦੇਖ ਰੇ !

ਬਿਸ਼ਰ ਮਹੰਤ ਵੱਲ ਪਠਾਣ ਸੈਨਕਾਂ ਨੇ ਧਿਆਨ ਨਹੀਂ ਸੀ ਦਿੱਤਾ। ਕੋਈ ਵੈਸ਼ਣਵ

ਘਰ ਪਰਤਿਆ ਹੋਵੇਗਾ, ਸੋਚ ਕੇ ਉਸ ਪ੍ਰਤੀ ਉਨ੍ਹਾਂ ਦੇ ਮਨ ਵਿਚ ਉਤਸੁਕਤਾ ਵੀ ਨਹੀਂ ਸੀ ਜਾਗੀ।

ਪਰ ਜਿਹੜੇ ਬਿਸ਼ਰ ਮਹੰਤ ਨੂੰ ਜਾਣਦੇ ਸਨ ਉਹ ਇਕ ਦੂਸਰੇ ਨੂੰ ਪੁੱਛਿਆ ਕਰਦੇ ਸਨ—"ਕੀ ਬਿਸ਼ਰ ਮਹੰਤ ਪਾਗ਼ਲ ਹੋ ਗਿਆ ਹੈ ?"

ਜਦ ਬਿਸ਼ਰ ਮਹੰਤ ਨਹੀਂ ਗਾਉਂਦਾ ਤਾਂ ਪਾਗਲਾਂ ਵਾਂਗ ਲੋਕਾਂ ਨੂੰ ਸੁਣਾ ਕੇ ਬਕਦਾ ਜਾਂਦਾ ਹੈ—ਇਹ ਵੀ ਉਸੇ ਇੱਛਾ ਵਾਲੇ ਸੁਨਯ ਪੁਰਸ਼ ਦੀ ਇੱਛਾ ਹੈ। ਆਪਣੀ ਹੀ ਇੱਛਾ ਨਾਲ ਚਮੜੇ ਦੀ ਰੱਸੀ ਆਪਣੇ ਆਪ ਨੂੰ ਬੰਨ੍ਹਵਾ ਅਤੇ ਹਾਥੀ ਦੀ ਪਿੱਠ ਪਿਛੇ ਗੌੜ ਸੜਕ ਤੇ ਆਪਣੇ ਆਪ ਨੂੰ ਘਸੀਟਿਆ। ਫਿਰ ਉਨ੍ਹਾਂ ਦੀ ਇੱਛਾ ਹੋਵੇਗੀ ਤਾਂ ਆਪਣੇ ਆਪ ਪਰਤ ਜਾਣਗੇ।"

ਅਤੇ ਫਿਰ ਪਾਗ਼ਲਾਂ ਵਾਂਗ ਮਿਰਦੰਗ ਵਜਾਉਂਦਾ ਭਜਨ ਗਾਉਣ ਲੱਗ ਪੈਂਦਾ—

ਸੁਨਯਮਥ ਕੇ ਘਰ ਮਚੀ ਹੈ ਚਹਿਲ
ਅਨਾਹਤ ਧਵਨੀ ਨਾਦ ਰੇ
ਮਨ ਸੁਨ ਰੇ !

ਬਿਸ਼ਰ ਮਹੰਤ ਦਾ ਇਸ ਤਰ੍ਹਾਂ ਮਿਰਦੰਗ ਵਜਾਉਣਾ ਅਤੇ ਭਜਨ ਗਾਉਣਾ ਦੇਖ ਕੇ ਉਸ ਦੁਖ ਭਰੇ ਸਮੇਂ ਲੋਕ ਹਾਸਾ ਨਾ ਰੋਕ ਸਕਦੇ ਅਤੇ ਕਹਿੰਦੇ—"ਨਹੀਂ ਠੀਕ ਹੈ—ਬਿਸ਼ਰ ਮਹੰਤ ਬਿਲਕੁਲ ਪਾਗ਼ਲ ਹੋ ਗਿਆ ਹੈ।"

ਪਰ ਠੀਕ ਉਸ ਦੇ ਪਿਛੋਂ ਦੇਖਣ ਵਾਲਿਆ ਦੀ ਨਜ਼ਰ ਜਗਨਨਾਥ ਤੇ ਜੰਮ ਜਾਂਦੀ। ਉਸ ਸਮੇਂ ਜਗਨਨਾਥ ਚਮੜੇ ਦੀ ਰੱਸੀ ਨਾਲ ਬੰਨ੍ਹੇ ਹੋਏ ਹਾਥੀ ਤੇ ਲੱਦੇ ਗਏ ਸਨ ਤੇ ਗੌੜ ਸੜਕ ਤੇ ਚੱਲ ਰਹੇ ਸਨ। ਉੜੀਸਾ ਦੇ ਇਸ਼ਟ ਦੇਵ ਜਗਨਨਾਥ ਦੀ ਕਿਸਮਤ ਨੂੰ ਦੇਖ ਕੇ ਲੋਕ ਮੁਗ਼ਲ ਰਾਜਸ਼ਕਤੀ ਦਾ ਅਨੁਮਾਨ ਲਾ ਸਕਣਗੇ ਇਸ ਲਈ ਅੰਤਾਂ ਦੇ ਭੈੜੇ ਢੰਗ ਨਾਲ ਮੂਰਤੀਆਂ ਨੂੰ ਹਾਥੀ ਤੇ ਝੁਲਾਇਆ ਗਿਆ ਸੀ।

ਸੜਕ ਦੇ ਦੋਵੇਂ ਪਾਸੇ ਝੁੰਡ ਬਣਾ ਕੇ ਬੱਚੇ, ਬਿਰਧ ਤੇ ਔਰਤਾਂ ਕੁਝ ਦੂਰੀ ਤੇ ਖੜ੍ਹ ਕੇ ਉਸ ਅਜੀਬ ਦ੍ਰਿਸ਼ ਨੂੰ ਦੇਖ ਰਹੇ ਸਨ। ਉਨ੍ਹਾਂ ਕੋਲ ਰੋਸ ਪ੍ਰਗਟ ਕਰਨ ਲਈ ਜ਼ੁਬਾਨ ਨਹੀਂ ਸੀ, ਨਾ ਹੀ ਬੋਲਣ ਦੀ ਸ਼ਕਤੀ ਸੀ। ਅੱਖਾਂ ਵਿਚ ਹੰਝੂ ਵੀ ਨਹੀਂ ਸਨ। ਦਿਲ ਕੰਬਾ ਦੇਣ ਵਾਲੀ ਆਹ ਹੀ ਰਹਿ ਗਈ ਸੀ। ਉਨ੍ਹਾਂ ਦੇ ਦਿਲ ਦੀਆ ਤਰੰਗਾਂ ਨੂੰ ਜਿਵੇਂ ਕੋਈ ਲੋਹੇ ਦੇ ਮੁਗਧਰ ਨਾਲ ਛਿੰਨ ਭਿੰਨ ਕਰ ਰਿਹਾ ਸੀ। ਸੜਕ ਦੇ ਮੋੜ ਤੇ ਹਾਥੀ ਦੇ ਅੱਖੋਂ ਉਹਲੇ ਹੋਣ ਸਮੇਂ ਲੋਕ ਗਰਦਨ ਚੁੱਕ ਕੇ ਦੇਖਣ ਲਗਦੇ—ਉਹ ਸ਼ਾਇਦ ਸ਼ਿਆਮ ਸ੍ਰੀਮੁੱਖ ਦਾ ਆਖ਼ਰੀ ਦਰਸ਼ਨ ਸੀ।

ਪਰ ਬਿਸ਼ਰ ਮਹੰਤ ਸਭ ਨੂੰ ਸੁਣਾ ਕੇ ਕਹਿੰਦਾ ਜਾ ਰਿਹਾ ਸੀ...

"ਕ੍ਰਿਸ਼ਨ ਵੀ ਤਾਂ ਇਸੇ ਤਰ੍ਹਾਂ ਮਥਰਾ ਦੀਆਂ ਸੜਕਾਂ ਤੇ ਘਸੀਟੇ ਗਏ ਸਨ ਕਿਆ ? ਰਾਮਚੰਦਰ ਵੀ ਤਾਂ ਬਣਵਾਸੀ ਬਣੇ ਸਨ।"

ਗੌੜ ਪਹੁੰਚ ਕੇ ਗੰਗਾ ਤੱਟ ਤੇ ਦਾਰੂ ਮੂਰਤੀਆਂ ਨੂੰ ਜਲਾਉਣ ਲਈ ਕਾਲਾ ਪਹਾੜ ਨੇ ਧੂਣੀ ਜਲਾਈ ਸੀ। ਪਰ ਇਹ ਕੈਸੀ ਵਚਿਤਰ ਮੂਰਤੀ ਸੀ ਜਿਸ ਨੂੰ ਅੱਗ ਜਲਾ

ਨਹੀਂ ਸਕੀ । ਸੱਤ ਤਾਲ ਉੱਚੀ ਚਿਖ਼ਾ ਜਲਣ ਲੱਗੀ ਫਿਰ ਵੀ ਮੂਰਤੀ ਜਲੀ ਨਹੀਂ । ਇਸ ਤੋਂ ਚਿੜ ਕੇ ਕਾਲਾਂ ਪਹਾੜ ਨੇ ਉੱਠ ਕੇ ਉਨ੍ਹਾਂ ਮੂਰਤੀਆਂ ਤੋਂ ਬੇਵਸ ਹੋ ਕੇ ਗੰਗਾ ਜਲ ਵਿਚ ਬਹਾ ਦਿੱਤਾ ।

ਬਿਸ਼ਰ ਮਹੰਤ ਉਸੇ ਅਵਸਰ ਦੀ ਉਡੀਕ ਵਿਚ ਉੱਥੇ ਬੈਠੇ ਸਨ । ਗੰਗਾ ਜੀ ਤੋਂ ਜਗਨਨਾਥ ਦੀ ਨੰਗੀ ਮੂਰਤੀ ਨੂੰ ਉਸ ਨੇ ਲਿਜਾ ਕੇ ਮਰਦੰਗ ਦੇ ਖੋਲ ਵਿਚ ਰੱਖ ਦਿੱਤਾ ।

ਪਰ ਉਸ ਤੋਂ ਮਗਰੋਂ ਉਸ ਨੇ ਥਲ ਮਾਰਗ ਤੋਂ ਪਰਤ ਕੇ ਆਉਣ ਦਾ ਸਾਹਸ ਨਾ ਕੀਤਾ । ਇੰਨੀ ਮਿਹਨਤ ਨਾਲ ਮਹਾਂਬ੍ਰਹਮ ਨੂੰ ਬਿਸ਼ਰ ਮਹੰਤ ਚੋਰੀ ਕਰਕੇ ਲਿਜਾ ਰਿਹਾ ਹੈ, ਇਹ ਜਾਣ ਕੇ ਦੁਸ਼ਮਣ ਸੈਨਕ ਜੇ ਉਸ ਤੋਂ ਖੋਹ ਲੈਣ ਤਾਂ ? ਜੁੱਗਾਂ ਤੋਂ ਪ੍ਰਾਪਤ ਦੁਰਲੱਭ ਸੰਪਤੀ ਵਾਂਗ ਉਸ ਬ੍ਰਹਮ ਨੂੰ ਮਿਰਦੰਗ ਖੋਲ ਵਿਚ ਛੁਪਾ ਕੇ ਬਿਸ਼ਰ ਮਹੰਤ ਉੜੀਸਾ ਪਰਤਣ ਵਾਲੇ ਇਕ ਬੇੜੇ ਵਿਚ ਕਈ ਦਿਨਾਂ ਮਗਰੋਂ ਕਿਤੇ ਕੁਜੰਗ ਪਹੁੰਚਿਆ । ਉਥੋਂ ਜਸੂਸ ਵਾਂਗ ਖੋਰਧਾ ਵੱਲ ਵਧਣ ਲੱਗਿਆ । ਲੰਬੇ ਸਮੇਂ ਦੀ ਅਰਾਜਕਤਾ ਮਗਰੋਂ ਪਾਤਰਾਂ ਨੇ ਭੂਈ ਰਾਮਚੰਦਰ ਦੇਵ ਨੂੰ ਉੜੀਸਾ ਦੇ ਨਾਇਕ ਦੇ ਰੂਪ ਵਿਚ ਨਿਰਵਾਚਿਤ ਕੀਤਾ ਸੀ ਅਤੇ ਉਨ੍ਹਾਂ ਨੂੰ ਸਿੰਘਾਸਣ ਤੇ ਬਿਰਾਜਮਾਨ ਕਰਵਾਇਆ ਸੀ । ਮਾਨਸਿੰਘ ਦੇ ਸਮੇਂ ਤੋਂ ਉੜੀਸਾ ਵਿਚ ਫਿਰ ਸ਼ਾਂਤੀ ਕਾਇਮ ਸੀ ।

ਰਾਮਚੰਦਰ ਦੇਵ ਰਾਜਸੇਵਕ ਜ਼ਰੂਰ ਹਨ, ਪਰ ਸਿੰਘਾਸਣ 'ਤੇ ਪ੍ਰਭੂ ਕਿੱਥੇ ਹਨ ? ਜਗਨਨਾਥ ਦਾ ਸਿੰਘਾਸਣ ਤਾਂ ਖ਼ਾਲੀ ਪਿਆ ਹੈ ! ਉੜੀਸਾ ਵਿਚ ਸ਼ਾਸਨ ਕਿਵੇਂ ਚੱਲੇ ? ਹਰ ਇਕ ਮੰਦਰ ਵਿਚ ਪ੍ਰਤੀ ਧੁਨੀ ਵਾਂਗ ਉੜੀਸਾ ਦੀ ਧਰਤੀ ਵਿਚ ਇਕ ਹੀ ਵਿਰਲਾਪ ਸੀ—ਜਗਨਨਾਥ—ਜਗਨਨਾਥ !!

ਬਿਸ਼ਰ ਮਹੰਤ ਉਸ ਵੇਲੇ ਜਗਨਨਾਥ ਦੇ ਮਹਾਂਬ੍ਰਹਮਾ ਨੂੰ ਲੈ ਕੇ ਛੁਪਾ ਕੇ ਖੋਰਧਾ ਪਹੁੰਚਿਆ ਸੀ । ਜਗਨਨਾਥ ਆਪਣੀ ਇੱਛਾ ਨਾਲ ਪਰਤ ਆਏ ਹਨ । ਘਰ ਘਰ ਵਿਚ ਖ਼ੁਸ਼ੀਆਂ ਮਨਾਈਆਂ ਜਾਣ ਲੱਗੀਆਂ । ਪਰ ਇਹ ਇਤਿਹਾਸਕ ਕ੍ਰਮ ਸੰਪਾਦਨ ਕਰਕੇ ਵੀ ਬਿਸ਼ਰ ਮਹੰਤ ਦੇ ਮਨ ਵਿਚ ਗਰਭ ਜਾਂ ਹੰਕਾਰ ਨਹੀਂ ਸੀ । ਉਹ ਆਪਣੀ ਮਰਜ਼ੀ ਨਾਲ ਭਗਤਾਂ ਦੇ ਬੇੜੇ ਵਿਚ ਆਏ । ਰਸਤੇ ਵਿਚ ਕਿੰਨੇ ਕਿਸਾਨ, ਅਤੇ ਗ੍ਰਿਸਤੀਆਂ ਦੇ ਘਰ ਕੀਲਿਆਂ ਤੇ ਟੰਗ ਕੇ ਆਏ ਹਨ, ਆਪਣੀ ਹੀ ਇੱਛਾ ਨਾਲ । ਬਿਸ਼ਰ ਮਹੰਤ ਤਾਂ ਭਗਤ ਮਾਤਰ ਹੈ । ਇਸ ਲਈ ਉਸ ਵਿਚ ਪੁਰਸਕਾਰ ਦੀ ਖ਼ਾਹਿਸ਼ ਰਹੇਗੀ ਤਾਂ ਕਾਠ ਦੇ ਮਿਰਦੰਗ ਖੋਲ, ਬੇੜੇ, ਛੱਤ ਅਤੇ ਕੀਲੇ ਨੂੰ ਵੀ ਪੁਰਸਕਾਰ ਮਿਲਣਾ ਚਾਹੀਦਾ ਹੈ। ਉਸ ਦੇ ਮਗਰੋਂ ਨਵਲੇਸ਼ਕਰ ਕਰਕੇ ਖ਼ਾਲੀ ਪਏ ਰਤਨ ਸਿੰਘਾਸਣ ਤੇ ਦੇਵਤਿਆਂ ਨੂੰ ਬਿਠਾ ਕੇ ਉੜੀਸਾ ਦੇ ਇਸ ਪ੍ਰਾਂਤ ਤੋਂ ਲੈ ਕੇ ਉਸ ਪ੍ਰਾਂਤ ਤੱਕ ਖਿਲ ਉੱਠਿਆ, ਪਰ ਕਾਫ਼ੀ ਕੋਸ਼ਿਸ਼ਾਂ ਤੋਂ ਬਾਅਦ ਵੀ "ਸਸਤਰੋਕਤ ਲਕਸ਼ਣ ਦਾਰੂ ਸੰਪੰਨ" ਨਾ ਮਿਲੇ । ਅੰਤ ਵਿਚ ਹੁਣ ਜਿੱਥੇ ਦਧਿਵਾਮਨ ਮੰਦਰ ਬਣਿਆ ਹੈ ਉੱਥੇ ਸਭ ਤੋਂ ਪਹਿਲਾਂ ਜਗਨਨਾਥ ਦੀ ਕੁਝ ਸਮੱਗਰੀ ਮਿਲੀ, ਉੱਥੇ ਗਮਨਾਗਮਨ ਪ੍ਰਾਂਤ ਤੱਕ ਪਹੁੰਚੀਆਂ ਸ਼ਾਖ਼ਾਵਾਂ ਵਾਲੀ ਇਕ ਵੱਡੀ ਨਿੰਮ ਸੀ । ਉੱਥੇ ਹੀ ਸੰਖ ਤੇ ਚੱਕਰ ਚਿੰਨ੍ਹ ਬਰਾਮਦ ਹੋਏ । ਰੁੱਖ ਦੇ ਹੇਠਾਂ ਇਕ ਪੁਰਾਣੀ ਵਰਮੀ ਸੀ ਜੋ ਵਧ ਕੇ ਵੱਡੀ

ਹੋ ਗਈ ਸੀ। ਹਰ ਰੋਜ਼ ਉਸ ਵਰਮੀ ਵਿਚੋਂ ਇਕ ਨਾਗ ਨਿਕਲਦਾ ਅਤੇ ਫਣ ਫੈਲਾਈ ਖੇਡਦਾ ਰਹਿੰਦਾ। ਇਸੇ ਥਾਂ ਜਗਨਨਾਥ ਲਈ ਦਾਰੂ ਪ੍ਰਾਪਤ ਹੋਏ ਸਨ। ਅੰਤ ਉਸ ਦੀ ਯਾਦ ਵਿਚ ਰਾਮਚੰਦਰ ਦੇਵ ਨੇ ਬ੍ਰਹਮਪੁਰ ਨਾਂ ਦੀ ਬਸਤੀ ਬਸਾਈ ਸੀ ਅਤੇ ਦਧਿਵਾਮਨ ਮੰਦਰ ਦਾ ਨਿਰਮਾਣ ਕੀਤਾ ਸੀ। ਰਾਮਚੰਦਰ ਦੇਵ ਨੇ ਬਿਸ਼ਰ ਮਹੰਤ ਨੂੰ ਗੜ੍ਹਨਾਇਕ ਦੀ ਉਪਾਧੀ ਨਾਲ ਸਨਮਾਨਿਆ ਤੇ ਉਸ ਮੰਦਰ ਦੀ ਸੰਚਾਲਨਾ ਸੌਂਪ ਦਿੱਤੀ ਸੀ। ਅਤੇ ਮੰਦਰ ਲਈ ਤਿੰਨ ਸੌ ਸੱਠ ਵਿਘੇ ਜ਼ਮੀਨ ਦਾ ਪ੍ਰਬੰਧ ਕੀਤਾ ਸੀ। ਸਿਹੰਲ-ਬ੍ਰਹਮਪੁਰ ਦੇ ਚਬੂਤਰੇ ਅਤੇ ਦਧਿਵਾਮਨ ਮੰਦਰ ਦੀ ਇਹੀ ਕਹਾਣੀ ਹੈ।

ਉਸੇ ਦਿਨ ਤੋਂ ਅੱਜ ਤੱਕ ਸਿਹੰਲ-ਬ੍ਰਹਮਪੁਰ ਚਬੂਤਰੇ ਤੇ ਪੰਜ ਪੀੜ੍ਹੀਆਂ ਨੇ ਭੋਗ ਚੜ੍ਹਾਏ ਹਨ। ਬਿਸ਼ਰ ਮਹੰਤ ਤੋਂ ਲੈ ਕੇ ਕੁੰਜ ਗੜ੍ਹਨਾਇਕ ਤੱਕ ਦੀਆਂ ਪੰਜ ਪੀੜ੍ਹੀਆਂ ਨੇ ਇਸ ਮੰਦਰ ਦਾ ਸੰਚਾਲਨ ਕੀਤਾ ਹੈ। ਅੱਜ ਉਸ ਦੇ ਅਤੀਤ ਦੇ ਦਿਨ ਅਲੋਪ ਹੋ ਗਏ ਹਨ। ਮੁਗਲ ਨਵਾਬਾਂ ਦੇ ਸਮੇਂ ਤੋਂ ਖੰਡਾਇਤ ਗੜ੍ਹਨਾਇਕਾਂ ਦੇ ਅਨੇਕਾਂ ਰੂਪਾਂ ਨਾਲ ਸਤਾਏ ਹੋਏ ਉੜੀਸਾ ਦੇ ਦਰਬਾਰੀਆਂ ਦੀ ਕਮਰ ਤੋੜਨ ਦੇ ਉਦੇਸ਼ ਨਾਲ ਲਗਾਤਾਰ ਯਤਨ ਕੀਤੇ ਜਾ ਰਹੇ ਹਨ। ਅਜਿਹੀਆਂ ਬਸਤੀਆਂ ਨੂੰ ਘੇਰ ਕੇ ਮੁਗਲ ਬਸਤੀਆਂ ਵੀ ਬਸਾਈ ਜਾ ਰਿਹਾ ਹੈ। ਪੇਸ਼ੇ ਤੋਂ ਹੀ ਫ਼ੌਜੀ ਦੀ ਪੁਰਾਣੀ ਪੀੜ੍ਹੀ ਦੇ ਪਠਾਣਾਂ ਨੂੰ ਘਰ ਜ਼ਮੀਨ ਦੇ ਕੇ ਸ਼ਾਂਤਮਈ ਜੀਵਨ ਬਤੀਤ ਕਰਨ ਲਈ ਖੇਤੀਬਾੜੀ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਲਈ ਮੰਦਰਾਂ ਦੀ ਜ਼ਮੀਨ ਖੋਹ ਕੇ ਇਨ੍ਹਾਂ ਸੈਨਕਾਂ ਵਿਚ ਵੰਡੀ ਜਾ ਰਹੀ ਹੈ। ਇਸੇ ਤਰ੍ਹਾਂ ਸ਼ਰਧਾਪੁਰ, ਮੁਕੰਦਪੁਰ, ਦਿਆਸਿੰਘਪੁਰ, ਬੋਲਗੜ੍ਹ, ਕਾਈਪਦਰ, ਰਥੀਪੁਰ, ਬਲਰਾਮਗੜ੍ਹ ਆਦਿ ਪ੍ਰਸਿੱਧ ਸ਼ਾਸਨ ਅਤੇ ਚੌਪਾਟੀਆਂ ਨੂੰ ਘੇਰ ਕੇ ਮੁਸਲਮਾਨ ਸਿਹੰਲ ਬ੍ਰਹਮਪੁਰ ਪਿੰਡ ਕੋਲ ਇਸੇ ਤਰ੍ਹਾਂ ਇਕ ਮੁਸਲਮਾਨ ਬਸਤੀ ਬਸਾਈ ਗਈ ਸੀ। ਮੰਦਰ ਦੀ ਬਹੁਤ ਸਾਰੀ ਜ਼ਮੀਨ ਇਸ ਦੇ ਗੜ੍ਹਨਾਇਕ ਦੇ ਅਧਿਕਾਰ ਤੋਂ ਚਲੀ ਗਈ ਸੀ। ਕੁੰਜ ਗੜ੍ਹਨਾਇਕ ਦੇ ਸਮੇਂ ਦੇ ਉਹ ਤਿੰਨ ਸੌ ਸੱਠ ਵਿਘੇ ਜ਼ਮੀਨ ਵਿਚੋਂ ਕੁੱਲ ਪੰਜਾਹ ਵਿਘੇ ਭੂਮੀ ਬਚੀ ਸੀ। ਮੰਦਰ ਦੇ ਦਵਾਦਸ਼ੀ ਪੁਰਵ ਤੇ ਹੋਰ ਉਤਸਵਾਂ ਨੂੰ ਚਲਾਉਣਾ ਕਠਨ ਹੋ ਗਿਆ ਸੀ। ਫਿਰ ਵੀ ਕੁੰਜ ਗੜ੍ਹਨਾਇਕ ਖ਼ੁਦ ਇਕੱਲੇ ਰਹਿ ਕੇ ਉਨ੍ਹਾਂ ਉਤਸਵਾਂ ਨੂੰ ਜਿਵੇਂ ਤਿਵੇਂ ਚਲਾ ਰਹੇ ਸਨ।

ਦਧਿਵਾਮਨ ਮੰਦਰ ਦਾ ਨਿਰਮਾਣ "ਪੀੜ ਰੀਤੀ" ਨਾਲ ਹੋਇਆ ਸੀ। ਇਸ ਰੀਤੀ ਨਾਲ ਬਣੇ ਮੰਦਰ ਦੇ ਇਕ ਅੰਸ਼ ਤੋਂ ਦੂਸਰੇ ਅੰਸ਼ ਨੂੰ ਟਿਕਾਇਆ ਗਿਆ ਲਗਦਾ ਹੈ ਅਤੇ ਇਸ ਵਿਚ ਕੋਈ ਸ਼ਿਲਪ ਕਲਾ ਨਹੀਂ ਦਿਖਾਈ ਗਈ ਹੁੰਦੀ। ਪਹਿਲੇ ਸੂਰਜਵੰਸ਼ੀ ਰਾਜਿਆਂ ਸਮੇਂ ਮੰਦਰ ਉਸਾਰੀ ਲਈ ਇੰਨਾ ਉਤਸ਼ਾਹ ਨਹੀਂ ਸੀ ਹੁੰਦਾ। ਕੋਣਾਰਕ ਮੰਦਰ ਦਾ ਨਿਰਮਾਣ ਕਰਕੇ ਉੜੀਸਾ ਦੇ ਰਾਜਾ ਅਤੇ ਸ਼ਿਲਪੀਆਂ ਦੀ ਮੰਦਰ ਉਸਾਰੀ ਦੀ ਅਤ੍ਰਿਪਤ ਤ੍ਰਿਸ਼ਨਾ ਹੀ ਜਿਵੇਂ ਵਿਗਸ ਗਈ ਸੀ। ਸੂਰਜਵੰਸ਼ੀ ਰਾਜਿਆਂ ਦੇ ਜੁੱਗ ਵਿਚ ਨਵੇਂ ਮੰਦਰ ਬਨਾਣ ਲਈ ਜਿੰਨੇ ਉਤਸਾਹ ਦੀ ਜ਼ਰੂਰਤ ਹੁਦੀ ਹੈ, ਉਸ ਵਕਤ ਪੁਰਾਣੇ ਮੰਦਰਾਂ ਨੂੰ ਵਿਧਰਮੀ ਹਮਲਿਆਂ ਤੋਂ ਬਚਾਣ ਲਈ ਉਸ ਨਾਲ ਅਧਿਕ ਚੁਸਤ ਰਹਿਣਾ ਪੈਂਦਾ ਸੀ। ਫਿਰ ਸਿਹੰਲ ਬ੍ਰਹਮਪੁਰ ਦੇ ਦਧਿਵਾਮਨ

ਮੰਦਰ ਵਾਂਗ ਜਿਨ੍ਹਾਂ ਥਾਵਾਂ ਤੇ ਰਾਜਿਆਂ ਜਾਂ ਰਾਜਪੁਰਸ਼ਾਂ ਨੇ ਮੰਦਰ ਬਣਵਾਏ ਸਨ ਉਥੇ ਕਲਾਤਮਿਕਤਾ ਤੋਂ ਅਧਿਕ ਵਿਹਾਰਕ ਰੂਪ ਦੀ ਉਸਾਰੀ ਹੋਈ ਸੀ। ਦਧਿਵਾਮਨ ਮੰਦਰ ਦੀ ਉਸਾਰੀ ਵੀ ਇਸੇ ਤਰ੍ਹਾਂ "ਪੀੜ ਰੀਤ" ਨਾਲ ਹੋਈ ਸੀ। ਇਸ ਦੀਆਂ ਦੀਵਾਰਾਂ, ਗੁੰਬਦ, ਮੰਮਟੀਆਂ, ਕਲਸ ਆਦਿ ਤੇ ਕਿਸੇ ਤਰ੍ਹਾਂ ਦੀ ਸੂਖਮ ਸ਼ਿਲਪ ਕਲਾ ਨਹੀਂ ਸੀ। ਨਿਉ ਦੇ ਜੋ ਸਤੰਭ ਬਣੇ ਉਨ੍ਹਾਂ ਦੀ ਉਚਾਈ ਲੱਗਪਗ ਤੀਹ ਹੱਥ ਹੋਵੇਗੀ। ਸਤੰਭਾਂ ਦੇ ਵਿਚਕਾਰ ਫੁੱਲ ਵੇਲਾਂ ਆਦਿ ਖੋਦਣ ਦਾ ਅਸਫ਼ਲ ਯਤਨ ਕੀਤਾ ਗਿਆ ਸੀ। ਪਰ ਹੌਲੀ ਹੌਲੀ ਉਨ੍ਹਾਂ ਤੇ ਕਾਈ ਜੰਮ ਜਾਣ ਕਾਰਨ ਉਹ ਵੀ ਅਦਿੱਖ ਹੋ ਗਏ ਸਨ। ਪੀਠਾ ਤੇ ਕੇਵਲ ਸ਼ੇਰ, ਹਾਥੀ, ਘੋੜੇ, ਮਕਰ ਆਦਿ ਤੇ ਵਿਚ ਵਿਚ ਨੰਗੀਆਂ ਕੁਮਾਰੀਆਂ ਦੀਆਂ ਮੂਰਤੀਆਂ ਸਨ। ਹੇਠੋਂ ਲੈ ਕੇ ਕਲਸ ਤੱਕ ਵਿਭਿੰਨ ਭਾਗਾਂ ਵਿਚ ਕਰਪੁਰੀ, ਡੋਰੀ, ਪਤਰ-ਲਤਾ, ਆਮਲਾ ਬੇਕੀ ਆਦਿ ਪ੍ਰੰਪਰਾਇਕ ਰੀਤ ਨਾਲ ਬਣਾਏ ਹੋਏ ਸਨ। ਮੋਟੇ ਤੌਰ ਤੇ ਕਿਹਾ ਜਾਏ ਤਾਂ ਇਹ ਮੰਦਰ ਤੇ ਇਹ ਮੰਦਰ ਸਥਾਪਤ ਕਲਾ ਕ੍ਰਿਤੀ ਦੀ ਦ੍ਰਿਸ਼ਟੀ ਨਾਲ ਮਹੱਤਵਪੂਰਨ ਨਹੀਂ ਸੀ। ਮੰਦਰ ਨਾਲ ਜੁੜਵਾਂ 'ਜਗਮੋਹਨ' ਬਣਿਆ ਸੀ। ਮੰਦਰ ਉਸਾਰੀ ਦੇ ਕਈ ਸਾਲਾਂ ਬਾਅਦ ਕੁੰਜ ਗੜ੍ਹਨਾਇਕ ਦੀ ਕੋਮਲ ਰੁਚੀ ਨੇ ਮੰਦਰ ਵਿਚ ਨਾਟ-ਮੰਦਰ ਬਣਾਉਣ ਲਈ ਨੀਂਹ ਰੱਖੀ ਸੀ। ਪਰ ਇਹ ਕੰਮ ਅਧੂਰਾ ਰਹਿ ਗਿਆ ਸੀ। ਅੱਜ ਵੀ ਜਗਮੋਹਨ ਮੰਦਰ ਤੱਕ ਜਾਂਦਿਆਂ ਉਸੇ ਨੀਂਹ ਤੋਂ ਹੋ ਕੇ ਜਾਣਾ ਪੈਂਦਾ ਹੈ। ਮੰਦਰ ਦੇ ਚੁਫੇਰੇ ਭਿੰਨ ਭਿੰਨ ਸਥਾਨਾਂ ਤੇ ਦੇਵ, ਦੇਵੀਆਂ ਨੂੰ ਸਥਾਪਿਤ ਕਰਨ ਲਈ ਆਲੇ ਬਣਾਏ ਗਏ ਸਨ। ਉਨ੍ਹਾਂ ਆਲਿਆਂ ਵਿਚ ਕਾਲੇ ਸੰਗਮਰਮਰ ਦੀ ਬਣੀ ਅੱਠ-ਭੁਜੀ ਦੁਰਗਾ, ਗਣੇਸ਼, ਕਾਰਤਿਕੇਆ, ਕੰਕਾਲੀ, ਵਰਾਹ ਆਦਿ ਦੇਵ-ਦੇਵੀਆਂ ਦੀਆਂ ਮੂਰਤੀਆਂ ਸੰਧੂਰ ਹੇਠ ਢਕੀਆਂ ਹੋਈਆਂ ਸਨ। ਇਹ ਦਧਿਵਾਮਨ ਦੇ ਦੇਵ-ਦੇਵੀਆਂ ਹਨ। ਪਰ ਅਣਜਾਣ ਅੱਖਾਂ ਨੂੰ ਵੀ ਪਤਾ ਚੱਲ ਜਾਏਗਾ ਕਿਸੇ ਹੋਰ ਥਾਂ ਤੋਂ ਇਕੱਠੇ ਕਰਕੇ ਉਨ੍ਹਾਂ ਮੂਰਤੀਆਂ ਨੂੰ ਇੱਥੇ ਸਥਾਪਿਤ ਕਰ ਦਿੱਤਾ ਗਿਆ ਹੈ। ਕਿਉਂਕਿ ਉਨ੍ਹਾਂ ਮੂਰਤੀਆਂ ਦੀ ਸੂਖਮਤਾ ਅਤੇ ਕਲਾ ਮੰਦਰ ਦੇ ਹੋਰ ਕਿਸੇ ਵੀ ਅੰਸ਼ ਵਿਚ ਨਹੀਂ ਸੀ। ਮੰਦਰ ਦੀਆਂ ਦੀਵਾਰਾਂ ਇਸ ਦਾ ਸਬੂਤ ਸਨ। ਇਸ ਦੀ ਉੱਤਰੀ ਦਿਸ਼ਾ ਵਿਚ ਇਕ ਸੁਰੱਖਿਅਤ ਪੁਸ਼ਪ-ਬਾਗ ਸੀ ਜੋ ਅੱਜ ਵੀ ਹੈ। ਸਥਾਨਕ ਆਦਿਵਾਸੀ ਉਸੇ ਥਾਂ ਨੂੰ ਜਗਨਨਾਥ ਬੱਲਭ ਕਹਿੰਦੇ ਹਨ। ਇਸੇ ਬਗੀਚੇ ਦੇ ਫੁੱਲ ਲੈ ਕੇ ਆਪਣੇ ਹੱਥੀਂ ਮਾਲਾ ਬਣਾ ਕੇ ਦਧਿਵਾਮਨ ਦੀ ਪੂਜਾ ਸਮੇਂ ਪਹੁੰਚਾਣਾ ਕੁੰਜ ਗੜ੍ਹਨਾਇਕ ਦਾ ਰੋਜ਼ਾਨਾ ਕੰਮ ਬਣ ਗਿਆ ਸੀ। ਦੱਖਣੀ ਪਾਸੇ ਇਕ ਪੁਸ਼ਕਿਰਣੀ ਸੀ। ਉਸੇ ਦੇ ਨਜ਼ਦੀਕ ਭੰਡਾਰ ਘਰ, ਰੰਗਸ਼ਾਲਾ ਆਦਿ ਖ਼ਸਤੀ ਹਾਲਤ ਵਿਚ ਖੜ੍ਹੇ ਸਨ। ਕੁੰਜ ਗੜ੍ਹਨਾਇਕ ਸਮੇਂ ਚਬੂਤਰੇ ਦੇ ਨਾਲ ਨਾਲ ਦੇਵਆਲਿਆਂ ਦੀ ਵਿਵਸਥਾ ਵੀ ਕੀਤੀ ਗਈ। ਕਾਲ ਤੇ ਧਾਤੂਆਂ ਤੋਂ ਕੁੰਜ ਗੜ੍ਹਨਾਇਕ ਦਾ ਕਮਜ਼ੋਰ ਸਰੀਰ ਕਮਾਨ ਵਾਂਗ ਝੁਕ ਗਿਆ ਸੀ, ਅਤੇ ਉਸ ਤੇ ਜਰਾਂਦੀ ਦੇ ਚਿੰਨ੍ਹ ਸਪੱਸ਼ਟ ਹੋ ਆਏ ਸਨ। ਪਰ ਵਿਸ਼ਵਾਸ ਅਤੇ ਭਗਤੀ ਦੇ ਪੁੰਜ ਵਾਂਗ ਇਹ ਮੰਦਰ ਟਿਕ ਅਚੱਲ ਜਿਸਮ ਵਾਂਗ ਖੜ੍ਹਾ ਸੀ।

ਚਬੂਤਰੇ ਦੀ ਹਾਲਤ ਵੀ ਅਜਿਹੀ ਹੀ ਸੀ। ਮਿੱਟੀ ਨਾਲ ਬਣੀ, ਹਾਥੀ ਜਿਹੀ

ਉੱਚੀ ਦੀਵਾਰ ਕਈ ਥਾਵਾਂ ਤੋਂ ਡਿੱਗ ਪਈ ਸੀ। ਸੱਤ ਚੌਕ ਦਾ ਘਰ ਅੱਧੇ ਤੋਂ ਅਧਿਕ, ਅਵੇਸਲੇਪਨ ਤੇ ਦੇਖ ਭਾਲ ਤੋਂ ਬਿਨਾਂ ਢਹਿ ਗਿਆ ਸੀ। ਨਹਾਉਣ ਦਾ ਤਾਲਾਬ ਦਲਦਲ ਨਾਲ ਭਰਿਆ ਪਿਆ ਸੀ ਅਤੇ ਸਾਲਾਂ ਪੁਰਾਣਾ ਖੂਹ ਲੱਗ ਰਿਹਾ ਸੀ। ਉਸੇ ਤਾਲਾਬ ਦੇ ਚੁਫੇਰੇ ਵਾਲੇ ਬਗੀਚੇ ਅਣਗਿਣਤ ਜੰਗਲੀ ਪੇੜ ਪੌਦਿਆਂ ਨਾਲ ਭਰੇ ਪਏ ਸਨ। ਰਥ ਖਿੱਚਣ ਲਈ ਦੋ ਹਾਥੀ ਚਬੂਤਰੇ ਨਾਲ ਬੰਨ੍ਹੇ ਰਹਿੰਦੇ ਸਨ। ਪਰ ਹੁਣ ਦੇਵਤਾ ਤੇ ਗੜ੍ਹਨਾਇਕ ਦੋਵੇਂ ਕਿਸੇ ਹੋਰ ਦੁੱਖ ਨਾਲ ਦੁੱਖੀ ਸਨ। ਦੋਵੇਂ ਹਾਥੀਆਂ ਲਈ ਖਾਣੇ ਦਾ ਪ੍ਰਬੰਧ ਕਿਵੇਂ ਹੋਵੇ? ਚਾਰੇ ਦੀ ਥੋੜ ਕਾਰਨ ਉਨ੍ਹਾਂ ਦੇ ਪਿੰਜਰ ਹੀ ਰਹਿ ਗਏ ਸੀ। ਫਿਰ ਵੀ ਰਥ ਯਾਤਰਾ ਸਮੇਂ ਉਨ੍ਹਾਂ ਹਾਥੀਆਂ ਨੂੰ ਹੀ ਜੋੜ ਕੇ ਵਸਤਰਾਂ ਤੇ ਗਹਿਣਿਆਂ ਨਾਲ ਸਜਾ ਕੇ ਕਢਿਆ ਜਾਂਦਾ ਸੀ। ਪਰ ਰਥ ਰਸਤੇ ਵਿਚ ਕਿਧਰੇ ਵੀ ਨਹੀਂ ਸੀ ਰੁਕਦਾ ਇਸ ਲਈ ਉਨ੍ਹਾਂ ਹਾਥੀਆਂ ਨੂੰ ਉਸ ਨੂੰ ਖਿਚਣਾ ਨਹੀਂ ਸੀ ਪੈਂਦਾ।

ਕੁੰਜ ਗੜ੍ਹਨਾਇਕ ਦਾ ਕੋਈ ਪੁੱਤਰ ਨਹੀਂ ਸੀ। ਇਕ ਧੀ ਸੀ ਦੁਰਗੇਸ਼ਵਰੀ, ਉਸ ਤੋਂ ਇਲਾਵਾ ਹੋਰ ਕਿਸੇ ਤਰ੍ਹਾਂ ਦਾ ਸੰਸਾਰਕ ਬੰਧਨ ਨਹੀਂ ਸੀ। ਯਮਨਾ–ਝਾੜਪੜਾ ਵੈਰੀਸ਼ਲਪ ਦੇ ਘਰ ਦੁਰਗੇਸ਼ਵਰੀ ਵਿਆਹੀ ਸੀ। ਪਰ ਵਿਆਹ ਹੋਏ ਅਜੇ ਇਕ ਸਾਲ ਨਹੀਂ ਸੀ ਬੀਤਿਆ ਅਤੇ ਦੁਰਗੇਸ਼ਵਰੀ ਚੂੜੀਆਂ ਉਤਾਰ ਪੇਕ ਘਰ ਵਾਪਸ ਆ ਗਈ ਸੀ। ਇਕ ਹੀ ਪਿਆਰੀ ਪੁੱਤਰੀ ਦੇ ਦੁਖ ਤੋਂ ਆਤਰ ਹੋ ਕੁੰਜ ਗੜ੍ਹਨਾਇਕ ਦਧਿਵਾਮਨ ਮੰਦਰ ਵਿਚ ਤਿੰਨ ਦਿਨ ਅਤੇ ਤਿੰਨ ਰਾਤਾਂ ਤਕ ਭੁੱਖੇ ਪਿਆਸੇ ਪਏ ਰਹੇ ਸਨ ਅਤੇ ਦਿਲੋਂ ਆਵਾਜ਼ ਆਉਂਦੀ ਰਹੀ—"ਅੰਤ ਵਿਚ ਆਪਣੇ ਬਿਸ਼ਰ ਮਹੰਤ ਦਾ ਹੀ ਵੰਸ਼ ਨਾਸ਼ ਕਰ ਦਿੱਤਾ, ਜਗਨਨਾਥ!" ਇਹ ਪ੍ਰਾਰਥਨਾ ਨਹੀਂ ਸੀ, ਇੱਛਾ ਨਹੀਂ ਸੀ, ਇਕ ਅਭਿਮਾਨ ਭਰਿਆ ਨਹੋਰਾ ਸੀ—"ਬਿਸ਼ਰ ਮਹੰਤ ਦਾ ਕੋਈ ਵੀ ਨਹੀਂ ਰਾਖਾ ਜੋ ਪਰਲੋਕ ਲਈ ਇਕ ਬੂੰਦ ਪਾਣੀ ਦੇ ਸਕੇ! ਬਿਸ਼ਰ ਮਹੰਤ ਨੇ ਤੁਹਾਡੀ ਮਾਨ–ਰੱਖਿਆ ਕੀਤੀ ਸੀ ਨਾ?" ਅੰਤ ਫਿਰ ਤੀਸਰੀ ਰਾਤ ਕੁੰਜ ਗੜ੍ਹਨਾਇਕ ਨੂੰ ਸੁਪਨੇ ਵਿਚ ਆਦੇਸ਼ ਮਿਲਿਆ ਸੀ। ਸੁਪਨੇ ਵਿਚ ਗੜ੍ਹਨਾਇਕ ਦੇ ਸਾਹਮਣੇ ਖੁਦ ਦਾਰੂਮੂਰਤੀ ਸਾਖਸ਼ਾਤ ਹੋਏ ਅਤੇ ਬੋਲੇ—ਮੇਰੇ ਤੇ ਜੋ ਅਧਾਰਤ ਹੋਵੇਗਾ। ਉਹ ਸਤ ਤਾਲ ਪਾਣੀ ਹੇਠ ਡੁਬਦਾ ਹੈ। ਤੁਸੀਂ ਤਾਂ ਡੁੱਬ ਚੁੱਕੇ ਹੋ ਅਤੇ ਬਾਕੀ ਕਿਸ ਲਈ ਜਾਉ ਆਪਣੇ ਚਬੂਤਰੇ ਤੇ ਪਰਤ ਜਾਉ!"

ਇਸ ਤੋਂ ਬਾਅਦ ਸਭ ਦੁੱਖ–ਗ਼ਮ ਭੁਲਾ ਕੇ ਕੁੰਜ ਗੜ੍ਹਨਾਇਕ ਪਰਤ ਆਏ। ਪਰ ਉਸ ਤੋਂ ਬਾਅਦ ਉਹ ਗੁੰਗੇ ਬਣ ਗਏ। ਕੰਨਾਂ ਕੋਲ ਧਮਾਕਾ ਹੋਣ ਤੇ ਵੀ ਉਹ ਨਾ ਸੁਣਦੇ। ਦੁਰਗੇਸ਼ਵਰੀ ਦਾ ਦਿਲ ਹਿਲਾ ਦੇਣ ਵਾਲਾ ਰੁਦਨ ਵੀ ਉਨ੍ਹਾਂ ਦੇ ਕੰਨਾਂ ਵਿਚ ਨਾ ਪੈਂਦਾ। ਬਹੁਤ ਪਹਿਲਾਂ ਉਨ੍ਹਾਂ ਦੀ ਪਤਨੀ ਪਰਲੋਕ ਸਿਧਾਰ ਗਈ ਸੀ। ਦਧਿਵਾਮਨ ਲਈ ਹਾਰ ਗੁੰਦਣ ਅਤੇ ਮੰਦਰ ਵਿਚ ਝਾੜੂ ਲਾਉਣ ਤੋਂ ਸਿਵਾ ਕੁੰਜ ਗੜ੍ਹਨਾਇਕ ਦਾ ਹੋਰ ਕੋਈ ਕੰਮ ਨਹੀਂ ਸੀ। ਉਸ ਦੇ ਨਿਰਾਸ਼ ਨੈਣ ਬੱਚੇ ਦੀਆਂ ਅੱਖਾਂ ਵਾਂਗ ਨਿਰਮਲ ਬਣ ਗਏ ਸਨ। ਸਵੇਰ ਦੇ ਚਾਨਣ ਵਾਂਗ ਉਨ੍ਹਾਂ ਵਿਚ ਅਨੰਤ ਅਨੰਦ ਦਾ ਝਾਉਲਾ ਸੀ। ਚਿਹਰੇ ਦੀਆਂ ਸੁੰਗੜੀਆਂ ਰੇਖਾਵਾਂ ਵੀ ਕੋਮਲ ਲੱਗ

ਰਹੀਆਂ ਸਨ । ਕੁੰਜ ਗੜ੍ਹਨਾਇਕ ਪੂਰੀ ਤਰ੍ਹਾਂ ਸ਼ੋਕ-ਸੰਤਾਪਹੀਣ ਬਣ ਗਏ ਸਨ ।

ਹੁਣ ਦਧਿਵਾਮਨ ਮੰਦਰ ਦੇ ਭਵਨ ਤੇ ਪੈਂਦੀ ਛੈਣੀ ਤੇ ਹਥੌੜੀ ਦੀ ਸੱਟ ਤੋਂ ਉਤਪਨ ਆਵਾਜ਼ ਸਾਰੇ ਸਿਹੰਲ-ਬ੍ਰਹਮਪੁਰ ਦੇ ਸ਼ਾਂਤ ਵਾਤਾਵਰਨ ਵਿਚ ਪਰਤ ਕੇ ਸੁਣਾਈ ਦੇਣ ਕਰਕੇ ਸ਼ਾਇਦ ਕੁੰਜ ਗੜ੍ਹਨਾਇਕ ਦੇ ਮਨ ਵਿਚ ਉਸ ਦੀ ਕੋਈ ਪ੍ਰਤੀਕ੍ਰਿਆ ਨਹੀਂ ਸੀ, ਚਿਹਰੇ ਤੇ ਗਿਲਾਨੀ ਦਾ ਭਰਮ ਤੱਕ ਨਹੀਂ ਸੀ, ਉਨ੍ਹਾਂ ਦਾ ਪਿਆਰਾ ਮੰਦਰ ਟੁਕੜੇ ਟੁਕੜੇ ਹੋ ਕੇ ਗਿਰਦਾ ਜਾ ਰਿਹਾ ਸੀ । ਅਤੇ ਉਨ੍ਹਾਂ ਨੂੰ ਪਤਾ ਨਹੀਂ ਸੀ ਲੱਗ ਰਿਹਾ । ਉਹ ਹੋਰ ਦਿਨਾਂ ਵਾਂਗ ਉਸ ਚਬੂਤਰੇ ਤੇ ਬੈਠੇ ਮਹਾਂਪ੍ਰਭੂ ਲਈ ਫੁੱਲਾਂ ਦੇ ਹਾਰ ਬਣਾ ਰਹੇ ਸਨ ।

## 2

ਪੱਛਮ ਦੇ ਆਕਾਸ਼ ਤੇ ਸੂਰਜ ਦੇਵਤਾ ਅਲੋਪ ਹੋ ਰਹੇ ਹਨ । ਬੁੱਤ-ਸ਼ਿਕਨ ਮੰਦਰ ਤੋੜਦੇ ਤੋੜਦੇ ਥੱਕ ਹਾਰ ਕੇ ਬੈਠ ਗਏ । ਮੰਦਰ ਦੇ ਦੱਖਣ ਪੱਛਮੀ ਪਾਸੇ ਜਿੱਥੇ ਕਿ ਕਰਪੂਰੀ ਦੇ ਕੋਲ ਇਕ ਵੱਡੀ ਦਰਾੜ ਸੀ, ਉਹ ਸੱਪ ਵਾਂਗ ਵਲਦਾਰ ਰੇਖਾ ਦੇ ਹੇਠਾਂ ਤੱਕ ਪਾਟੀ ਪਈ ਸੀ, ਉੱਥੇ ਵਾਰ ਵਾਰ ਚੋਟਾਂ ਮਾਰਨ ਕਾਰਨ ਦੋ ਤਿੰਨ ਪੱਥਰ ਨਿਕਲ ਆਏ ਸਨ । ਮੰਦਰ ਵਿਚਲੀਆਂ ਚੋਟਾਂ ਨਾਲ ਡਰੇ ਹੋਏ ਕਬੂਤਰ ਭੈ ਭੀਤ ਹੋ ਕੇ ਉਡਦੇ ਹੋਏ ਆਸਮਾਨ, ਗੁੰਬਦ, ਮੰਦਰ ਜਾਂ ਦੂਰ ਦੁਰਾਡੇ ਖੇਤਾਂ ਵਿਚ ਚੱਕਰ ਕੱਟਦੇ ਹੋਏ ਮੁੜ ਇਕੱਠੇ ਹੋ ਕੇ ਮੰਦਰ ਦੇ ਸ਼ਿਖਰ ਤੇ ਬੈਠ ਜਾਂਦੇ । ਉਨ੍ਹਾਂ ਵਿਚ ਸ਼ਾਇਦ ਇਹ ਵਿਸ਼ਵਾਸ ਤੇ ਦੰਭ ਪੈਦਾ ਹੋ ਰਿਹਾ ਸੀ ਕਿ ਲੱਖ ਹਥੌੜਿਆਂ ਨਾਲ ਵੀ ਜਿਨ ਭਗਤੀ ਤੇ ਵਿਸ਼ਵਾਸ ਦਾ ਇਹ ਸੰਸਕਾਰ ਟੁੱਟੇਗਾ ਨਹੀਂ । ਕਬੂਤਰਾਂ ਦੀ ਭਰੀ ਆਵਾਜ਼ ਵਿਚ ਮੰਦਰ ਤੋੜਨ ਵਾਲਿਆਂ ਦੀ ਨੀਮ-ਕੋਸ਼ਿਸ਼ ਪ੍ਰਤੀ ਜਿਵੇਂ ਰੋਸ ਭਰਿਆ ਹੋਇਆ ਸੀ । ਮੰਦਰ ਦੇ ਕੋਲ ਹੀ ਦੋ ਪੁਰਾਣੇ ਰੁੱਖਾਂ ਵਿਚਕਾਰ ਚੰਨ ਚਾਨਣੀ ਵਿਚ ਸੁੱਤੀ ਪਈ ਝੀਲ ਨੂੰ ਰੁੱਖਾਂ ਤੇ ਬੈਠੇ ਦੋ ਪੰਛੀ ਨੀਂਦ ਤੋਂ ਜਗਾਣ ਦੀ ਕੋਸ਼ਿਸ਼ ਕਰਦੇ ਹੋਏ ਉਡ ਕੇ ਚੱਕਰ ਲਾਣ ਲੱਗ ਪਏ । ਮੰਦਰ ਤੋੜਨ ਵਾਲੇ ਜਦੋਂ ਦੀਵਾਰਾਂ ਨੂੰ ਨਾ ਤੋੜ ਸਕੇ ਤਾਂ ਉਨ੍ਹਾਂ ਨੇ ਦੇਵਤਿਆਂ ਦੀਆਂ ਮੂਰਤੀਆਂ ਤੋੜਨੀਆਂ ਸ਼ੁਰੂ ਕਰ ਦਿੱਤੀਆਂ । ਅੱਠ-ਭੁਜੀ ਦੁਰਗਾ ਦੀਆਂ ਬਾਹਾਂ ਟੁੱਟ ਕੇ ਡਿਗ ਪਈਆਂ । ਗਣੇਸ਼ ਜੀ ਦਾ ਬੁੱਤ ਟੁਕੜੇ ਟੁਕੜੇ ਹੋ ਗਿਆ ਤੇ ਸੁੰਡ ਟੁੱਟ ਕੇ ਡਿਗ ਪਈ ।

ਉਸ ਸਮੇਂ ਮੰਦਰ ਵਿਚ ਸ਼ਾਮ ਦੀ ਪੂਜਾ ਹੋਣੀ ਚਾਹੀਦੀ ਸੀ । ਮੰਦਰ ਤੋੜਨ ਵਾਲਿਆਂ ਦੇ ਹਮਲੇ ਦੇ ਬਾਵਜੂਦ ਸ਼ਰ ਦਵਾਰ ਬੰਦ ਕਰਕੇ ਸਵੇਰ ਦੀ ਪੂਜਾ ਜਿਵੇਂ ਕਿਵੇਂ ਸਮਾਪਤ ਹੋਈ ਸੀ । ਪਰ ਸ਼ਾਮ ਵੇਲੇ ਮੰਦਰ ਵਿਚ ਜਾਣ ਲਈ ਸੇਵਕਾਂ ਦਾ

ਹੌਸਲਾ ਨਾ ਪਿਆ। ਉਹ ਵੀ ਦਰਸ਼ਕਾਂ ਨਾਲ ਕਰਮਹੀਣ ਹੋ ਕੇ ਖੜ੍ਹੇ ਨਿਰਾਸ਼ ਨਜ਼ਰਾਂ ਨਾਲ ਮੰਦਰ ਤੋੜੇ ਜਾਣ ਦਾ ਭਿਆਨਕ ਦ੍ਰਿਸ਼ ਦੇਖ ਰਹੇ ਸਨ।

ਗ਼ਾਜ਼ੀ ਸੁਲਤਾਨ ਬੇਗ਼ ਟੱਟੂ ਤੇ ਬੈਠਾ ਚੀਖ਼ਦਾ ਹੋਇਆ ਜਾ ਰਿਹਾ ਸੀ—"ਜ਼ੋਰ ਨਾਲ ਮਾਰੋ...ਹੋਰ ਜ਼ੋਰ ਨਾਲ...ਅੱਲ੍ਹਾ ਹੂ ਅਕਬਰ !"

ਗ਼ਾਜ਼ੀ ਮੀਆਂ ਦੀ ਭਿਆਨਕ ਸ਼ਖ਼ਸੀਅਤ ਨੂੰ ਲੋਕ ਭੈ ਭੀਤ ਨਜ਼ਰਾਂ ਨਾਲ ਦੇਖ ਰਹੇ ਸਨ। ਗ਼ਾਜ਼ੀ ਮੀਆਂ ਨੇ ਗਲੇ ਤੋਂ ਪੈਰਾਂ ਤੱਕ ਲੰਬਾ ਕਾਲਾ ਚੋਗਾ ਪਾਇਆ ਹੋਇਆ ਸੀ ਜਿਸ ਕਾਰਨ ਉਹ ਸ਼ਾਖਸ਼ਾਤ ਯਮ ਦਿਖਾਈ ਦੇ ਰਿਹਾ ਸੀ। ਗਲ ਵਿਚ ਕਾਲੇ ਨੀਲੇ ਤੇ ਲਾਲ ਪੱਥਰਾਂ ਦੀਆਂ ਮਾਲਾ ਪਾਈਆਂ ਹੋਈਆਂ ਸਨ ਜਿਹੜੀਆਂ ਕਿ ਸ਼ਾਮ ਦੀਆਂ ਕਿਰਨਾਂ ਵਿਚ ਚਮਕ ਰਹੀਆਂ ਸਨ। ਸਿਰ ਦੇ ਵਾਲ ਗੁੱਛਿਆਂ ਵਿਚ ਬੰਨ੍ਹੇ ਸੱਪਾਂ ਵਾਂਗ ਲਮਕ ਰਹੇ ਸਨ। ਉਸ ਦੀ ਕਮਰ ਨਾਲ ਇਕ ਤਲਵਾਰ ਲਟਕ ਰਹੀ ਸੀ।

ਥੱਕੇ ਹਾਰੇ ਸਿਪਾਹੀ ਗ਼ਾਜ਼ੀ ਮੀਆਂ ਦੀ ਆਵਾਜ਼ ਸੁਣ ਕੇ ਪਲ ਭਰ ਵਿਚ ਹੀ ਦੁਬਾਰਾ ਭੰਨ ਤੋੜ ਕਰਨ ਲਗਦੇ। ਸਾਰਾ ਦਿਨ ਹਥੌੜੇ ਮਾਰਨ ਮਗਰੋਂ ਮੰਦਰ ਨੂੰ ਅਝੁੱਕ-ਖੜ੍ਹਾ ਦੇਖ ਕੇ ਗ਼ਾਜ਼ੀ ਮੀਆਂ ਦੇ ਸਿਰ ਨੂੰ ਖ਼ੂਨ ਚੜ੍ਹ ਗਿਆ ਸੀ। ਮੰਦਰ ਦੇ ਉੱਪਰ ਚੜ੍ਹ ਕੇ ਗੁੰਬਦ ਦੇ ਕੋਲੋਂ ਤੋੜਨਾ ਸ਼ੁਰੂ ਕਰਨ ਦੀ ਸਲਾਹ ਦਿੰਦੇ ਹੋਏ ਉਹ ਚੀਖਣ ਲਗੇ। ਗ਼ਾਜ਼ੀ ਦੀ ਚੀਖ ਸੁਣ ਕੇ ਜਹਾਂਬਾਜਪੁਰ ਦਾ ਫ਼ਕੀਰਾ ਮੀਆਂ ਮੰਦਰ ਦੇ ਛੋਟੇ ਛੋਟੇ ਆਲਿਆਂ ਤੇ ਮੁੰਡੇਰਾਂ ਤੇ ਪੈਰ ਰੱਖ ਕੇ ਚੜ੍ਹਨ ਦੀ ਕੋਸ਼ਿਸ਼ ਕਰਨ ਲੱਗਿਆ। ਉਸ ਨੂੰ ਦੇਖ ਕੇ ਕੁਝ ਹੋਰ ਵੀ ਲੋਕ ਚੜ੍ਹਨ ਲੱਗੇ। ਪਰ ਮੰਦਰ ਦੀ ਦੀਵਾਰ ਤੇ ਜੰਮੀ ਹੋਈ ਕਾਈ ਕਾਰਨ ਪੈਰ ਫਿਸਲ ਰਹੇ ਸਨ ਜਿਸ ਕਰਕੇ ਉਨ੍ਹਾਂ ਤੋਂ ਚੜ੍ਹਿਆ ਨਹੀਂ ਸੀ ਜਾ ਰਿਹਾ।

ਉਸ ਵੇਲੇ ਜਿਵੇਂ ਤਿਵੇਂ ਫਕੀਰਾ ਮੀਆਂ ਮੁੰਡੇਰਾਂ ਤੇ ਪੈਰ ਰੱਖ ਕੇ ਚੜ੍ਹ ਗਿਆ। ਉਸ ਨੂੰ ਦੇਖ ਕੇ ਗ਼ਾਜ਼ੀ ਮੀਆਂ 'ਸ਼ਾਬਾਸ਼—ਸ਼ਾਬਾਸ਼' ਕਹਿਣ ਲੱਗਿਆ।

ਫ਼ਕੀਰਾ ਮੀਆਂ ਨੇ ਮੰਦਰ ਦੇ ਸਿਖਰ ਤੇ ਲੱਗੇ ਕਲਸ ਤੇ ਨਜ਼ਰਾਂ ਟਿਕਾਈਆਂ ਹੋਈਆਂ ਸਨ।

ਸਿਖਰ ਦੇ ਆਂਵਲਾਬੇਕੀ ਤੋਂ ਕਰਪੂਰੀ...ਤੇ ਉਸ ਤੋਂ ਮਗਰੋਂ ਕਲਸ...ਅਸੀਮ, ਅਨੰਤ, ਨਿਰਾਕਾਰ ਦੇ ਚਰਣਾਂ ਵਿਚ ਵਿਸ਼ਵਾਸ, ਮਨ ਦੀ ਪੁਰਜ਼ੋਰ ਪ੍ਰਾਰਥਨਾ ਵਾਂਗ ਇਕ ਸਰਲਤਾ ਨਾਲ ਉਭਰਿਆ ਹੋਇਆ ਸੀ। ਕਲਸ ਤੇ ਨੀਲ ਚੱਕਰ ਅਤੇ ਸੁਦਰਸ਼ਨ ਨਿਸ਼ਾਨ, ਇਤਿਹਾਸ ਦੀ ਨਿਰੰਤਰ ਦੁਰਗਤੀ ਤੇ ਸੁਮੇਲ ਵਿਚ ਜਿਵੇਂ ਅਜਿਤ ਜ਼ਾਤੀ ਦੇ ਵਿਜੈ-ਚਿੰਨ੍ਹ ਵਾਂਗ ਨਿੰਮ੍ਹੀ ਨਿੰਮ੍ਹੀ ਹਵਾ ਵਿਚ ਲਹਿਰਾ ਰਿਹਾ ਸੀ। ਪਲ ਭਰ ਵਿਚ ਉਹ ਕਲਸ ਤੇ ਨੀਲਚੱਕਰ ਟੁੱਟ ਕੇ ਡਿਗ ਪਵੇਗਾ, ਇਸ ਦੇ ਅਨੁਭਵ ਨਾਲ ਦਰਸ਼ਕਾਂ ਦੀ ਛਾਤੀ 'ਚ ਜਿਵੇਂ ਸੈਂਕੜੇ ਵਰਛੀਆਂ ਚੱਲਣ ਜਿਹੀ ਪੀੜ ਹੋ ਰਹੀ ਸੀ।

ਪਹਿਲਾਂ ਕਲਸ ਨੂੰ ਹੀ ਤੋੜਿਆ ਜਾਵੇ ਤਾਂ ਮੰਦਰ ਤੋੜਨਾ ਸੌਖਾ ਹੋ ਜਾਏਗਾ। ਬੁੱਤ-ਸ਼ਿਕਨ ਇਸੇ ਲਈ ਕਲਸ ਤੋੜਨ ਲਈ ਮੰਦਰ ਦੇ ਉਪਰ ਵੱਲ ਵਧੇ ਸਨ।

ਕਾਈ ਲੱਗੇ ਬਨੇਰਿਆਂ ਤੇ ਪੈਰਾਂ ਦੀ ਆਹਟ ਸੁਣ ਕੇ ਕਬੂਤਰ ਆਪਣੀਆਂ ਥਾਵਾਂ ਤੋਂ ਉਡ ਕੇ ਮੰਦਰ ਦੇ ਚੁਫੇਰੇ ਚੱਕਰ ਕੱਟ ਰਹੇ ਸਨ। ਪਰ ਸ਼ਾਮ ਦੇ ਧੁੰਦਲੱਕੇ ਵਿਚ ਅਨਿਸਚਿਤਤਾ ਨਾਲ ਉਡਦੇ ਹੋਏ ਚਕਾਚੌਂਧ ਹੋ ਕੇ ਮੰਦਰ ਵੱਲ ਪਰਤ ਰਹੇ ਸਨ।

ਮੰਦਰ ਤੇ ਬਣੀਆਂ ਤਿਕੋਨੀਆਂ ਵੇਲਾਂ ਤੇ ਪੈਰ ਟਿਕਾਉਂਦਾ ਹੋਇਆ ਫ਼ਕੀਰਾ ਮੀਆਂ ਜਦੋਂ ਲੰਗੂਰ ਵਾਂਗ ਗੁੰਮਟੀ ਵੱਲ ਵਧਣ ਲੱਗਿਆ ਤਾਂ ਦੇਖਣ ਵਾਲੇ ਸੋਚਣ ਲੱਗੇ ਕਿ ਉਹ ਚੜ੍ਹ ਨਹੀਂ ਸਕੇਗਾ। ਜੇ ਸੱਚਮੁੱਚ ਹੀ ਉਹ ਕੁਦਾਲ ਮਾਰ ਕੇ ਕਲਸ ਤੋੜ ਦੇਵੇ ਤਾਂ? ਤਾਂ ਪਲਾਂ ਵਿਚ ਹੀ ਮੰਦਰ ਡਿਗ ਕੇ ਥੱਲੇ ਆ ਪਵੇਗਾ ਇਸ ਵਿਚ ਕੋਈ ਸ਼ਕ ਨਹੀਂ ਸੀ।

ਫ਼ਕੀਰਾਂ ਮੀਆਂ ਦੇ ਆਖ਼ਰੀ ਹਮਲੇ ਨੂੰ ਹੇਠਾਂ ਖੜ੍ਹੇ ਦਰਸ਼ਕ ਚੁਪਚਾਪ ਸਾਹ ਰੋਕੀ ਦੇਖ ਰਹੇ ਸਨ। ਗ਼ਾਜ਼ੀ ਮੀਆਂ ਵੀ ਉਤੇਜਨਾ ਨਾਲ ਘੋੜੇ ਤੇ ਚੜ੍ਹਿਆ 'ਅੱਲਾ ਹੂ ਅਕਬਰ' ਚੀਖਣਾ ਭੁੱਲ ਗਿਆ ਸੀ। ਦਰਸ਼ਕਾਂ ਦੀਆਂ ਸੱਖਣੀਆਂ ਨਜ਼ਰਾਂ ਵਿਚ ਡਰ ਤੇ ਉਦਵੇਗ ਦਾ ਪ੍ਰਭਾਵ ਘਣਾ ਹੁੰਦਾ ਜਾ ਰਿਹਾ ਸੀ।

ਪਰ ਉਨ੍ਹਾਂ ਬੁੱਤ-ਸ਼ਿਕਨਾ ਵੱਲ ਉਂਗਲ ਕਰਨ ਦਾ ਵੀ ਜੇਰਾ ਕਿਸੇ ਵਿਚ ਨਹੀਂ ਸੀ। ਅਤੀਤ ਦੇ ਅਨੇਕਾਂ ਜ਼ੁਲਮ ਤੇ ਅਤਿਆਚਾਰਾਂ ਨੂੰ ਸਹਿਨ ਕਰਕੇ ਜਿਵੇਂ ਉਨ੍ਹਾਂ ਦਾ ਮਨੋਬਲ ਵੀ ਅਨੇਕਾਂ ਮੰਦਰਾਂ ਤੇ ਦੇਵਤਿਆਂ ਦੀਆਂ ਮੂਰਤੀਆ ਵਾਂਗ ਢਹਿ ਢੇਰੀ ਹੋ ਗਿਆ ਸੀ।

ਨਾਲ ਹੀ ਫ਼ਕੀਰਾ ਮੀਆਂ ਜਾਂ ਉਸ ਦੇ ਸਾਥੀ ਜਿਨ੍ਹਾਂ ਨੇ ਕੁਦਾਲਾ ਤੇ ਹਥੌੜੇ ਲੈ ਕੇ ਮੰਦਰ ਘੇਰ ਰੱਖਿਆ ਸੀ; ਉਹ ਕਦੇ ਧਰਮ ਦੇ ਨਾਂ ਤੇ ਪਖੰਡੀ ਬਣ ਸਕਦੇ ਹਨ ਇਸ ਦੀ ਕਲਪਨਾ ਉੱਥੇ ਖੜ੍ਹੇ ਨੇ ਨਹੀਂ ਸੀ ਕੀਤੀ। ਪਿਛਲੀਆਂ ਦੋ ਤਿੰਨ ਪੁਸ਼ਤਾਂ ਤੋਂ ਇਹ ਬੁੱਤ-ਸ਼ਿਕਨ ਹਿੰਦੂਆਂ ਨਾਲ ਰਹਿ ਕੇ, ਇਸ ਧਰਤੀ ਤੇ ਇਸ ਦੇ ਸੰਸਕਾਰਾਂ, ਪ੍ਰੰਪਰਾ, ਵਿਸ਼ਵਾਸ ਅਤੇ ਪਰਵੇਸ਼ ਨਾਲ ਘੁਲ ਮਿਲ ਗਏ ਸਨ। ਜਗਨਨਾਥ ਦੇ ਨਾਸ਼ ਕਰਨ ਲਈ ਉਨ੍ਹਾਂ ਨੇ ਇੱਥੇ ਹਥੌੜੀਆਂ ਲੈ ਕੇ ਕੀੜੀਆਂ ਵਾਂਗ ਮੰਦਰ ਨੂੰ ਘੇਰ ਲਿਆ ਸੀ। ਪਰ ਉਨ੍ਹਾਂ ਵਿਚੋਂ ਵੀ ਪਤਾ ਨਹੀਂ ਅਣਜਾਣੇ ਹੀ ਕਿੰਨੇ ਜਗਨਨਾਥ ਦੇ ਭਗਤ ਬਣ ਚੁੱਕੇ ਸਨ। ਮੁਸਲਮਾਨ ਹੁੰਦੇ ਹੋਏ ਵੀ ਸਾਲਬੇਗ ਨਰਮ ਦਿਲ ਸਨ। ਘਰ ਘਰ ਵਿਚ ਹਰ ਕੋਈ ਅਨੰਦ ਚਿਤ "ਹੇ ਨੀਲਸੈਲ, ਪ੍ਰਬਲ ਮੱਤ ਧਾਰਣ..." ਗਾਉਂਦੇ ਸਨ ਇਹ ਸਿਹੰਲ-ਬ੍ਰਹਮਪੁਰ ਪਿੰਡ ਵਿਚ ਵੀ। ਹਰੀਦਾਸ ਮੁਸਲਮਾਨ ਉਸ ਸਮੇਂ ਕੈਦੀ ਸੀ।

ਅਚੁਤਾਨੰਦ ਗੁਸਾਈਂ ਦੀ 'ਸੁਨਯ-ਸਹਿੰਤਾ' ਦੇ ਬੋਲ "ਤੁਰਕ ਜਪਣ ਅਲਫ਼, ਹਿੰਦੂ ਜਪਣ ਅਲੱਖ" ਕੇਵਲ ਕਿਤਾਬਾਂ ਵਿਚ ਹੀ ਬੰਦ ਨਹੀਂ ਸਨ। ਉਹ ਹਰੇਕ ਉੜੀਸਾ ਨਿਵਾਸੀ ਦੇ ਦਿਲ ਵਿਚ ਵਸ ਚੁੱਕੇ ਸਨ। ਮੁਸਲਮਾਨ ਲਈ ਅੱਲਾ ਜਿਵੇਂ ਨਿਰਾਕਾਰ ਹੈ ਜਗਨਨਾਥ ਵੀ ਉਸੇ ਤਰ੍ਹਾਂ ਅਲੱਖ-ਨਿਰੰਜਣ ਹੈ। ਸਭ 'ਅਲੱਖ' ਦੀਆ ਲੀਲਾਵਾਂ ਹਨ। ਜਗਨਨਾਥ—ਅੱਲਾ ਇਕੋ ਹੀ ਹਨ। ਇਸ ਤਰ੍ਹਾਂ ਦੀ ਸਮਾਨ-ਭਾਵਨਾ ਨੇ ਧਾਰਮਿਕ ਵੈਰ-ਵਿਰੋਧ ਤੋਂ ਉਪਰ ਉੱਠ ਕੇ ਹਿੰਦੂ-ਮੁਸਲਮਾਨ

ਸਭ ਨੂੰ ਇਕ ਬਣਾ ਦਿੱਤਾ ਸੀ। ਉੜੀਸਾ ਕਿਸੇ ਸਮੇਂ ਵੀ, ਅਸਮਾਨਤਾ, ਧਰਮ ਵਿਰੋਧ ਅਤੇ ਅਨ-ਉੱਦਾਰਤਾ ਦੀ ਧਰਤੀ ਨਹੀਂ ਰਿਹਾ।

ਨਾਇਬ-ਨਾਜ਼ਿਮ ਦੀ ਰਾਜਧਾਨੀ ਕਟਕ ਜਾਂ ਹੋਰ ਥਾਵਾਂ ਤੇ ਘਟਨ ਵਾਲੀਆਂ ਧਾਰਮਿਕ ਵਿਰੋਧਾਂ ਅਤੇ ਧਰਮ ਦੇ ਨਾਂ ਤੇ ਕੀਤੇ ਜਾਣ ਵਾਲੇ ਜ਼ੁਲਮ ਦੀਆਂ ਘਟਨਾਵਾਂ ਸੁਣਨ ਵਿਚ ਆਉਂਦੀਆਂ ਸਨ। ਪਰ ਬਾਂਸ ਤੇ ਕਿਉੜੇ ਦੇ ਜੰਗਲਾਂ ਨਾਲ ਭਰੇ ਇਸ ਖੇਤਰ ਤੇ ਪ੍ਰਾਂਤ ਦੀ ਸ਼ਾਂਤੀ ਨੂੰ ਇਨ੍ਹਾਂ ਕਹਾਣੀਆਂ ਨੇ ਪ੍ਰਭਾਵਿਤ ਨਹੀਂ ਸੀ ਕੀਤਾ।

ਅੱਜ ਤੱਕ ਸਭ ਕੁਝ ਠੀਕ ਸੀ, ਪਰ ਜਦੋਂ ਗ਼ਾਜ਼ੀ ਮੀਆਂ ਪੈਗੰਬਰ ਦਾ ਪੁੱਤ ਬਣ ਟੱਟੂ ਤੇ ਸਵਾਰ ਹੋ ਇਸ ਇਲਾਕੇ ਵਿਚ ਆਇਆ, ਇਕ ਸਕੂਲ ਖੋਲ੍ਹਿਆ ਤੇ ਸਕੂਲ ਨੂੰ ਚਲਾਣ ਮਗਰੋਂ ਉਸ ਦੀ ਮਸਜਿਦ ਖੜ੍ਹੀ ਕਰਨ ਦੀ ਧਾਰਮਿਕ ਇੱਛਾ ਹੋਈ ਸੀ ਅਤੇ ਜਿਸ ਲਈ ਨਵਾਬ ਤਕੀਖਾਂ ਦਾ ਸਮਰਥਨ ਅਤੇ ਪਿਪਲੀ ਦੇ ਜਰਨੈਲ ਤੋਂ ਸਹਾਇਤਾ ਮਿਲੀ ਸੀ ਉਸ ਦਿਨ ਤੋਂ ਹੀ ਸਭ ਕੁਝ ਬਦਲਦਾ ਜਾ ਰਿਹਾ ਸੀ। ਪਾਕਿਲ ਤਲਾਬ ਤੇ ਸ਼ਿਆਮਲ ਬਾਂਸ ਦੀਆਂ ਝਾੜੀਆਂ ਵਾਂਗ ਉਨ੍ਹਾਂ ਮੁਸਲਮਾਨਾਂ ਦੀਆਂ ਮਮਤਾ ਭਰੀਆਂ ਅੱਖਾਂ ਕਠੋਰ ਤੇ ਕਪਟੀ ਬਣ ਗਈਆਂ। ਇਸੇ ਫ਼ਕੀਰਾ ਮੀਆਂ ਨੇ ਜੋ ਹੁਣ ਕਲਸ ਤੱਕ ਚੜ੍ਹ ਗਿਆ ਹੈ ਹਰ ਸਾਲ ਚੰਦਨ ਯਾਤਰਾ ਸਮੇਂ ਹਵਨ-ਯੱਗ ਵਿਚ ਸ਼ਾਮਲ ਹੋ ਕੇ ਵਾਹ ਵਾਹ ਲਈ ਸੀ। ਦਧਿਵਾਮਨ ਜੀ ਦੀ ਚੰਦਨ ਯਾਤਰਾ ਸਮੇਂ ਫਕੀਰਾ ਮੀਆਂ ਦਾ ਬਣਾਇਆ ਪਟਾਖਾ ਖਾਸ ਖਿੱਚ ਬਣ ਜਾਇਆ ਕਰਦਾ ਸੀ। ਮੰਦਰ ਦੇ ਸਿਖਰ ਤੇ ਚੜ੍ਹ ਕੇ ਉੜੀਆ ਮਿਲੇ ਉਰਦੂ ਵਿਚ ਉਹ ਚੀਖ ਰਿਹਾ ਸੀ—"ਓ ਹੇਠਾਂ ਖੜ੍ਹਾ ਹੋ ਕੇ ਕੀ ਵੇਖਦਾ ਏਂ! ਇਕ ਗੁਦਾਲਾ ਹੋਰ ਲੈ ਆ!" ਫਕੀਰਾ ਮੀਆਂ ਦੀ ਆਵਾਜ਼ ਸੁਣ ਕੇ ਫਯਾਜ ਮੀਆਂ ਵੀ ਇਕ ਗੁਦਾਲਾ ਲੈ ਕੇ ਉੱਪਰ ਚੜ੍ਹਨ ਲੱਗੇ।

ਉਸ ਸਮੇਂ ਕੌਣ ਕਿੱਥੇ ਸੀ ਕੋਈ ਨਾ ਸਮਝ ਸਕਿਆ। ਕੁਦਰਤੀ ਆਫ਼ਤ ਵਾਂਗ ਕਿਸੇ ਪਾਸਿਓਂ ਇਕ ਤੀਰ ਆਇਆ ਤੇ ਪੈਰਾਂ ਨੂੰ ਚੀਰਦਾ ਹੋਇਆ ਨਿਕਲ ਗਿਆ। ਜਿਹੜਾ ਪਲ ਭਰ ਪਹਿਲਾਂ ਮੰਦਰ ਦੇ ਸਿਖਰ ਤੋਂ ਗੁਦਾਲੇ ਲਈ ਚੀਖ ਰਿਹਾ ਸੀ ਉਹ ਇਕ ਕੱਟੇ ਹੋਏ ਰੁੱਖ ਵਾਂਗ ਹੇਠਾਂ ਡਿਗ ਪਿਆ। ਓਦੋਂ ਤੱਕ ਗ਼ਾਜ਼ੀ ਮੀਆਂ ਵੀ ਟੱਟੂ ਉਤੋਂ ਲਹੂ ਲੁਹਾਣ ਹੋ ਕੇ ਡਿੱਗ ਪਿਆ ਸੀ। ਪਤਾ ਨਹੀਂ ਕਿਵੇਂ ਕੀ ਵਾਪਰਿਆ ਕਿ ਪਲ ਭਰ ਵਿਚ ਸਭ ਕੁਝ ਬਦਲ ਗਿਆ। ਸਭ ਪਾਸਿਓਂ ਮੀਂਹ ਵਾਂਗੂ ਉਨ੍ਹਾਂ ਤੇ ਤੀਰ ਬਰਸ ਰਹੇ ਸਨ : ਤੇ ਨਾਲ ਨਾਲ 'ਜੈ ਜਗਨਨਾਥ' ਦੀ ਗੰਭੀਰ ਆਵਾਜ਼ ਆ ਰਹੀ ਸੀ। ਜਿੰਨੇ ਦਰਸ਼ਕ ਸਨ ਜਿਵੇਂ ਉਨ੍ਹਾਂ ਸਭ ਦਾ ਜੜ੍ਹ-ਪੁਣਾ ਦੂਰ ਹੋ ਗਿਆ ਉਹ ਵੀ ਆਵਾਜ਼ ਮਿਲਾ ਕੇ ਗੰਭੀਰ ਆਵਾਜ਼ ਨਾਲ 'ਜੈ ਜਗਨਨਾਥ' ਦੀ ਧੁਨ ਬੁਲੰਦ ਕਰਨ ਲੱਗੇ।

ਪਲ ਭਰ ਵਿਚ ਬੁੱਤ ਸ਼ਿਕਨਾ ਦੀਆਂ ਲਾਸ਼ਾਂ ਦੇ ਲੱਗੇ ਢੇਰ ਨਾਲ ਮੰਦਰ ਮੁਰਦ-ਘਾਟ ਵਾਂਗ ਲੱਗ ਰਿਹਾ ਸੀ। ਇਸ ਮੁਰਦਘਾਟ ਵਿਚ ਮੰਦਰ ਦੇ ਸਿਖਰ ਤੇ ਉਡਣ ਵਾਲੇ ਕਬੂਤਰ ਵੀ ਜੀਵਨ ਦੀ ਸੂਚਨਾ ਦੇ ਰਹੇ ਸਨ। ਕੁੰਜ ਗੜ੍ਹਨਾਇਕ ਆਪਣੇ ਚਬੂਤਰੇ ਦੇ ਸ਼ਬਦ-ਹੀਣ, ਤਰੰਗ-ਹੀਣ ਵੇਗ ਨੂੰ ਛੱਡ ਪਤਾ ਨਹੀਂ ਕਦ ਤੋਂ ਉੱਥੇ

ਬਿਰਾਜਮਾਨ ਹੋ ਗਏ ਸਨ। ਗਰੜ-ਸਤੰਭ ਦੇ ਕੋਲ ਉਹ ਅੱਖਾਂ ਬੰਦ ਕਰੀ ਖੜ੍ਹੇ ਸਨ। ਉਨ੍ਹਾਂ ਦੀਆਂ ਝੁਰੜੀਆਂ ਗਲ੍ਹਾਂ ਤੇ ਹੰਝੂ ਵਹਿ ਰਹੇ ਸਨ। ਦੁਰਗੇਸ਼ਵਰੀ ਨੂੰ ਵਿਧਵਾ ਹੋ ਕੇ ਘਰ ਪਰਤਣ ਮਗਰੋਂ ਕਿਸੇ ਨੇ ਰੋਂਦੀ ਨਹੀਂ ਸੀ ਦੇਖਿਆ।

ਅਣਹੋਣੀ ਵਾਂਗ ਘੋੜ ਸਵਾਰ ਆਏ ਤੇ ਅਚਾਨਕ ਹਮਲਾ ਕਰਕੇ ਉਨ੍ਹਾਂ ਨੇ ਮੰਦਰ ਨੂੰ ਬਚਾ ਲਿਆ ਸੀ। ਤੇ ਫਿਰ ਉਹ ਘੋੜੇ ਦੁੜਾਉਂਦੇ ਹੋਏ ਪੱਛਮ ਦੇ ਧੁੰਦਲੱਕੇ ਵਿਚ ਖੋ ਗਏ।

ਉਸ ਦਿਨ ਰਾਤੀਂ ਘਰ ਘਰ ਇਹੀ ਚਰਚਾ ਹੋ ਰਹੀ ਸੀ—ਮੰਦਰ ਦੀ ਰੱਖਿਆ ਲਈ ਖ਼ੁਦ ਜਗਨਨਾਥ ਤੇ ਬਲਰਾਮ ਕ੍ਰਿਸ਼ਨ ਆਏ ਸਨ! ਨਰ ਪੜਿਆਰੀ ਦੇ ਵਰਾਂਡੇ ਵਿਚ ਭੰਗ ਘੋਟਦੇ ਸਮੇਂ ਵੀ ਇਹੀ ਚਰਚਾ ਚਲ ਰਹੀ ਸੀ। ਪੜਿਆਰੀ ਭੰਗ ਘੋਟਦੇ ਹੋਏ ਦੱਸ ਰਹੇ ਸਨ ਕਿ ਉਨ੍ਹਾਂ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਸੰਖ, ਚੱਕਰ, ਗਦਾ ਸ਼ਸਤਰਧਾਰੀ ਖ਼ੁਦ ਜਗਨਨਾਥ ਸਨ। ਜਗੁ ਪਟਨਾਇਕ ਦੂਜੇ ਨੂੰ ਚਿਲਮ ਫੜਾਉਂਦੇ ਹੋਏ ਬੋਲੇ—"ਫਿਰ ਕਿੰਨੀ ਅਫ਼ੀਮ ਪੈ ਚੁੱਕੀ ਸੀ ਪੜਿਆਰੀ ਜੀ ?..." ਤਦ ਇਹ ਸੁਣਦਿਆਂ ਹੀ ਪੜਿਆਰੀ ਜੀ ਗ਼ੁੱਸੇ ਵਿਚ ਲਾਲ ਹੋਏ ਭੰਗ ਘੋਟਣਾ ਛੱਡ ਕੇ ਉੱਠ ਖੜ੍ਹੇ ਹੋਏ ਤੇ ਬੋਲੇ—"ਸੁਣੋ, ਇਹ ਗੰਜੇੜੀ ਮੈਨੂੰ ਅਫ਼ੀਮਚੀ ਕਹਿੰਦਾ ਹੈ, ਅਰੇ ਓ ਬੈਕੁੰਠ, ਤੂ ਹੀ ਦੱਸ, ਕੀ ਤੈਂ ਕਾਲੇ ਠਾਕਰ ਨੂੰ ਘੋੜੇ ਤੇ ਨਹੀਂ ਸੀ ਦੇਖਿਆ ?" ਉੱਥੇ ਬੈਕੁੰਠ ਮੋਹਾਪ ਕਦੋਂ ਤੋਂ ਇਕ ਤਰਫ਼ ਨਜ਼ਰਾਂ ਟਿਕਾਈ ਬੈਠਾ ਸੀ। ਕਦੋਂ ਭੰਗ ਘੋਟੀ ਜਾਏ ਤੇ ਪੀਤੀ ਜਾਏ। ਅੱਜ ਤਾਂ ਹੁਣ ਤੱਕ ਇਕ ਵੀ ਘੁਟ ਨਹੀਂ ਮਿਲੀ। ਪਿੰਡ ਦੀ ਘਟੀ ਘਟਨਾ ਜਿਸ ਨਾਲ ਸਿਰ ਦਰਦ ਹੋਣ ਲੱਗ ਪਈ ਸੀ, ਉਸ ਤੋਂ ਸਹਿਨ ਨਹੀਂ ਸੀ ਹੋ ਰਹੀ। ਉਸ ਨੇ ਦੱਸਿਆ—"ਓ ਗੱਲ ਤਾਂ ਓਹੀ ਹੈ। ਸੱਚ ਕਹਿਣ ਵਿਚ ਡਰ ਕਾਹਦਾ ?" ਪਰ ਕਿਸੇ ਕਿਸੇ ਨੇ ਇਹ ਵੀ ਕਿਹਾ ਕਿ ਖੋਰਧਾ ਦੇ ਰਾਜਾ ਰਾਮਚੰਦਰ ਦੇਵ, ਜੋ ਹਾਫ਼ਿਜ਼ ਕਾਦਰ ਬੇਗ ਬਣੇ ਹਨ ਉਹ ਘੋੜਸਵਾਰਾਂ ਦੇ ਪਿਛੇ ਖੜ੍ਹ ਕੇ ਮੰਦਰ ਤੋੜਣ ਵਾਲਿਆਂ ਤੇ ਤੀਰਾਂ ਦੀ ਬਰਖਾ ਕਰ ਰਹੇ ਸਨ।

ਨਰ ਪੜਿਆਰੀ ਚੀਕੇ—"ਬੰਦ ਕਰੋ ਓ...ਇਹ ਸਭ ਬੇਤੁਕੀਆਂ...ਰਾਮਚੰਦਰ ਦੇਵ, ਮਲੇਛ। ਉਸ ਦਾ ਨਾਂ ਤੱਕ ਲੈਣਾ ਮਹਾਂਪਾਪ...ਉਹ ਕਿਉਂ ਆਏਗਾ। ਖ਼ੁਦ ਜਗਨਨਾਥ ਤੇ ਬਲਭੱਦਰ ਦੋਵੇਂ ਭਰਾ ਆਬਰੂ ਰੱਖਣ ਲਈ ਪ੍ਰਗਟ ਹੋਏ ਸਨ...ਨਹੀਂ ਤਾਂ ਗੱਲ ਹੀ ਖ਼ਤਮ ਹੋ ਗਈ ਸੀ..."

## 3

ਚਿਕਾਕੋਲ ਤੋਂ ਕਟਕ ਤੱਕ ਦੀ ਸੜਕ ਦੇ ਦੋਵਾਂ ਪਾਸਿਆਂ ਦੀਆਂ ਸਰਾਵਾਂ ਵਿਚੋਂ ਬਾਲੂ ਪਿੰਡ ਦੀ ਸਰਾਂ ਬਹੁਤ ਮਸ਼ਹੂਰ ਸੀ। ਹੌਲੀ ਹੌਲੀ ਆਪਣੇ ਚਾਰੀਆਕਾਰਨੀ

ਸਰਦੇਈ ਦੇ ਨਾਂ ਨਾਲ ਮਸ਼ਹੂਰ ਹੋਣ ਕਰਕੇ ਇਹ ਲੋਕਾਂ ਵਿਚ ਸਰਦੇਈ ਸਰਾਂ ਕਹਿਲਾਣ ਲੱਗੀ ਸੀ। ਉਸ ਰਾਹ ਤੋਂ ਜਾਣ ਵਾਲੇ ਵਪਾਰੀ, ਲਸ਼ਕਰ, ਫ਼ੌਜੀ, ਸਿਪਾਹੀ, ਰਾਹੀ ਤੇ ਤੀਰਥ ਯਾਤਰੀ ਸਭ ਇੱਥੇ ਹੀ ਠਹਿਰਨਾ ਪਸੰਦ ਕਰਦੇ ਸਨ।

ਸੜਕ ਦੇ ਬਿਲਕੁਲ ਨਾਲ ਹੀ ਸਰਦੇਈ ਸਰਾਂ ਸੀ, ਦੱਖਣ ਵੱਲ ਮੂੰਹ ਵਾਲੇ ਤਿੰਨ ਚਾਰ ਕਮਰਿਆਂ ਦਾ ਕੱਚਾ ਮਕਾਨ। ਸਰਾਂ ਦੇ ਪਿਛਲੇ ਪਾਸੇ ਚਿਲਕਾ ਦਾ ਰੇਗਿਸਤਾਨ ਸੀ, ਝਾਉਂ ਤੇ ਕਿਉੜੇ ਦਾ ਜੰਗਲ ਸੀ। ਸਾਹਮਣੇ ਚਿਕਾਕੋਲ-ਕਟਕ ਸੜਕ ਅਜਗਰ ਵਾਂਗ ਵਲ ਖਾਂਦੀ ਹੋਈ ਇਕ ਮੋੜ ਤੋਂ ਅਗਾਹਾਂ ਕਿਧਰੇ ਗੁੰਮ ਗਈ ਲਗਦੀ ਸੀ। ਉਸ ਤੋਂ ਜ਼ਰਾ ਹਟ ਕੇ ਇਕ ਬੜਾ ਬਰੋਟਾ ਸੀ, ਇਸ ਬੋੜ੍ਹ ਦਾ ਨਾਂ ਸੀ—'ਹਾਂਡਿ ਭੰਗਾਵਟ।'

ਸਰਦੇਈ ਸਰਾਂ ਨੂੰ ਨਾ ਜਾਣਨ ਵਾਲਾ ਜੇ ਕਿਸੇ ਤੋਂ ਸਰਾਂ ਦਾ ਪਤਾ ਪੁੱਛਦਾ ਤਾਂ ਲੱਗਪਗ ਇਹੀ ਸੁਣਦਾ ਸੀ..."ਇਹ ਜੋ ਹਾਂਡਿ ਭੰਗਾਵਟ ਹੈ ਨਾ—ਉਸੇ ਦੇ ਖੱਬੇ ਪਾਸੇ ਜੋ ਇਕ ਸਰਾਂ ਹੈ—ਓਹੀ ਹੈ ਸਰਦੇਈ ਸਰਾਂ!"

ਚਿਲਕਾ ਦੀ ਦੇਵੀ ਕਾਲੀ ਮਾਈ ਦੇ ਦਰਸ਼ਨ ਕਰਨ ਜਿਹੜੇ ਯਾਤਰੀ ਦਿਨ ਵੇਲੇ ਆਉਂਦੇ ਹਨ ਉਹ ਵਾਪਸ ਜਾਂਦੇ ਸਮੇਂ ਇਸੇ ਬਰੋਟੇ ਹੇਠ ਆਰਾਮ ਕਰਦੇ ਹਨ। ਇਸ ਲਈ ਬਰੋਟੇ ਦੇ ਇਧਰ ਉਧਰ ਚੁਲ੍ਹੇ ਬਣਾਏ ਗਏ ਹਨ, ਸੁਆਹ ਪਈ ਹੈ, ਅੱਧ ਜਲੀਆਂ ਲੱਕੜੀਆਂ, ਕੋਇਲੇ ਤੇ ਟੁੱਟੀਆ ਹਾਂਡੀਆ ਪਈਆਂ ਹਨ। ਚਿਲਕਾ ਜਦੋਂ ਭਰ ਕੇ ਚਲਦੀ ਹੈ ਤਾਂ ਵਾਪਸ ਆਉਂਦੇ ਸਮੇਂ ਦੇਰ ਲਗਦੀ ਹੈ ਤੇ ਯਾਤਰੀ ਆ ਕੇ ਸਰਦੇਈ ਸਰਾਂ ਵਿਚ ਠਹਿਰਦੇ ਹਨ। ਸਰਦੇਈ ਦੇ ਵਧੀਆ ਵਿਵਹਾਰ ਕਾਰਨ ਬਾਕੀ ਸਰਾਵਾਂ ਦੀ ਨਿਸਬਤ ਲੋਕ ਇਸ ਸਰਾਂ ਨੂੰ ਜ਼ਿਆਦਾ ਪਸੰਦ ਕਰਦੇ ਹਨ। ਚਾਹੇ ਕੋਈ ਇਕ ਰਾਤ ਲਈ ਹੀ ਨਾ ਠਹਿਰਿਆ ਹੋਵੇ, ਬਜ਼ੁਰਗਾ ਨੂੰ ਬਾਬਾ, ਚਾਚਾ, ਮਾਮਾ, ਮਾਸੜ ਅਤੇ ਹਮਉਮਰਾਂ ਨੂੰ ਭਰਾ ਤੇ ਛੋਟਿਆਂ ਨੂੰ ਬੇਟੇ, ਬਬੂਆ ਆਦਿ ਸੰਬੋਧਨਾਂ ਨਾਲ ਸਰਦੇਈ ਸੰਪਰਕ ਜੋੜ ਲੈਂਦੀ ਸੀ ਅਤੇ ਉਨ੍ਹਾਂ ਨੂੰ ਆਪਣਾ ਬਣਾ ਲੈਂਦੀ ਸੀ। ਇਸੇ ਤਰ੍ਹਾਂ ਔਰਤਾਂ ਨਾਲ ਵੀ ਉਹ ਇਹੀ ਵਤੀਰਾ ਅਪਣਾਉਂਦੀ। ਉਨ੍ਹਾਂ ਦੀ ਰਸੋਈ ਲਈ ਸਰਦੇਈ ਪੋਖਰੀ ਤੋਂ ਪਾਣੀ ਲਿਆ ਦੇਂਦੀ. ਬਰਤਨ ਲਿਆ ਕੇ ਦਿੰਦੀ। ਚਾਵਲ, ਹਾਂਡੀ, ਲੱਕੜੀ ਤਾਂ ਮਿਲ ਹੀ ਜਾਂਦੀ ਸੀ, ਜਿਹੜੀ ਪੈਸਿਆਂ ਨਾਲ ਖ਼ਰੀਦੀ ਜਾ ਸਕਦੀ ਸੀ। ਨਾਲ ਹੀ ਨਿਰਛਲ ਮੋਹ ਵੀ ਉਹ ਦਿੰਦੀ ਜਿਸ ਦੀ ਕੋਈ ਕੀਮਤ ਨਹੀਂ ਸੀ ਹੁੰਦੀ। ਉਹ ਸਰਾਂ ਦਾ ਤੇ ਸਮਾਨ ਦਾ ਕਰਾਇਆ ਵੀ ਦੂਜੀਆਂ ਸਰਾਵਾਂ ਨਾਲੋਂ ਘਟ ਲੈਂਦੀ ਸੀ। ਇਕ ਹੀ ਕੌਡੀ ਵਿਚ ਬਰਤਨ, ਪਾਣੀ ਅਤੇ ਮਮਤਾ ਭਰੀ ਸੇਵਾ ਵੀ ਮਿਲਦੀ ਸੀ। ਇਸ ਲਈ ਸਭ ਸਰਦੇਈ ਸਰਾਂ ਦੀ ਸਿਫ਼ਤ ਕਰਦੇ ਸਨ।

ਕਾਲੀ ਮਾਈ ਦੇ ਯਾਤਰੀਆਂ ਤੋਂ ਇਲਾਵਾ ਇਕ ਹੋਰ ਤਰ੍ਹਾਂ ਦੇ ਗਾਹਕ ਵੀ ਕਦੇ ਕਦਾਈਂ ਆ ਜਾਂਦੇ ਸਨ। ਇਕ ਰਾਤ ਲਈ ਇਕ ਕੌਡੀ ਕਿਉਂ, ਪੂਰੀਆਂ ਅੱਠ ਕੌਡੀਆਂ ਯਾਨੀ ਉਸ ਸਮੇਂ ਦਾ ਪ੍ਰਚੱਲਤ ਇਕ ਮੁਗ਼ਲ ਰੁਪਿਆ ਤੱਕ ਦੇਣ ਵਿਚ ਸੰਕੋਚ ਨਹੀਂ ਸਨ ਕਰਦੇ। ਉਨ੍ਹਾਂ ਦੀਆਂ ਅੱਖਾਂ ਲਾਲ ਹੁੰਦੀਆਂ...ਧੜਕਣ ਤੇ ਸਾਹ

ਤੇਜ਼ ਹੁੰਦੇ। ਉਨ੍ਹਾਂ ਨੂੰ ਦੇਖਦਿਆਂ ਹੀ ਸਰਦੇਈ ਪਛਾਣ ਲੈਂਦੀ ਸੀ ਅਤੇ ਅਭਿਮਾਨ ਭਰੀ ਆਵਾਜ਼ ਵਿਚ ਸੱਦਾ ਦਿੰਦੀ ਸੀ। ਉਨ੍ਹਾਂ ਵਿਚ ਕਈ ਪ੍ਰਕਾਰ ਦੇ ਲੋਕ ਹੁੰਦੇ ਸਨ, ਵਪਾਰੀ, ਸ਼ਾਹੂਕਾਰ, ਮਲਾਹਾਂ ਤੋਂ ਲੈ ਕੇ ਸਿਪਾਹੀਆਂ ਤੱਕ। ਸਭ ਘੋੜਿਆਂ ਤੇ ਇਕੱਲੇ ਹੀ ਆਉਂਦੇ ਜਾਂਦੇ। ਉੱਥੇ ਘੋੜਿਆਂ ਲਈ ਵੀ ਆਦਰ ਸਤਿਕਾਰ ਹੁੰਦਾ ਸੀ।

ਕਿਸੇ ਜਾਣੇ ਪਛਾਣੇ ਗਾਹਕ ਨੂੰ ਦੇਖ ਕੇ ਸਰਦੇਈ ਮਾਣ ਨਾਲ ਕਹਿੰਦੀ—"ਅਰੇ ਇਸ ਵੇਲੇ ਕਿਵੇਂ ਆਉਣਾ ਹੋਇਆ? ਰਾਹ ਭੁੱਲ ਕੇ ਆ ਗਏ ਹੋ?...ਇਕ ਰਾਤ ਦੀ ਸਰਾਂ ਵੀ ਕਦ ਤੱਕ ਯਾਦ ਰਹਿੰਦੀ?" ਆਦਿ। ਸਰਦੇਈ ਦਾ ਇਹ ਅਭਿਮਾਨ ਭਰਿਆ ਸਵਾਗਤ ਉਨ੍ਹਾਂ ਦੀ ਧੜਕਣ ਹੋਰ ਤੇਜ਼ ਕਰ ਦਿੰਦਾ।

ਉਨ੍ਹਾਂ ਲੋਕਾਂ ਦੀ ਖ਼ਾਤਿਰਦਾਰੀ ਕਰਨ ਲਈ ਉਸ ਕੋਲ ਜੁਗਨੀ ਨਾਂ ਦਾ ਇਕ ਨੌਕਰ ਹੈ। ਸਰਾਂ ਦੇ ਪਿਛਵਾੜੇ ਰੇਤ ਦੇ ਇਕ ਟਿੱਬੇ ਦੀ ਆੜ ਵਿਚ ਜਿਹੜੀ ਭੱਠੀ ਹੈ ਉਥੋਂ ਉਹ ਸ਼ਰਾਬ ਲੈ ਆਉਂਦਾ ਹੈ ਤੇ ਸਰਾਂ ਵਿਚ ਹੀ ਚੋਰੀਂ ਵੇਚਦਾ ਹੈ। ਉਸ ਨੇ ਸਰਾਂ ਵਿਚ ਹੀ ਇਕ ਅਲੱਗ ਚੁੱਲ੍ਹਾ ਬਣਾਇਆ ਹੋਇਆ ਹੈ ਉੱਥੇ ਉਹ ਖ਼ਾਸ ਪਕਵਾਨ ਬਣਾਉਂਦਾ ਹੈ। ਉਸ ਤੋਂ ਜਿਹੜੇ ਪੈਸੇ ਮਿਲਦੇ ਜੁਗਨੀ ਆਪਣੇ ਕੋਲ ਰੱਖ ਲੈਂਦਾ। ਸਰਦੇਈ ਉਨ੍ਹਾਂ ਨੂੰ ਛੂੰਹਦੀ ਤੱਕ ਨਹੀਂ।

ਸ਼ਰਾਬ ਪੀ ਪੀ ਕੇ ਜਦੋਂ ਅੱਖਾਂ ਸ਼ਰਾਬ ਦੀਆਂ ਪੰਖੜੀਆਂ ਵਾਂਗ ਲਾਲ ਹੋ ਜਾਂਦੀਆਂ ਹਨ, ਮੂੰਹ ਵਿਚੋਂ ਝੱਗ ਨਿਕਲ ਆਉਂਦੀ ਹੈ ਤੇ ਸਾਹ ਤੇਜ਼ ਹੋ ਜਾਂਦੀ ਹੈ, ਸਰਦੇਈ ਉਸ ਵੇਲੇ ਖੱਬੀ ਵੱਖੀ ਵਿਚ ਗਾਗਰ ਲਈ, ਹਾਂਡਿ ਭੇਗਾਵਟ ਦੇ ਕੋਲ ਪੋਖਰੀ ਤੋਂ ਪਾਣੀ ਲੈਣ ਨਿਕਲ ਤੁਰਦੀ ਹੈ। ਕਦੇ ਕਦੇ ਮਹਿਮਾਨਾਂ ਵਿਚੋਂ ਕੋਈ ਉਸ ਦੇ ਪਿੱਛੇ ਪਿੱਛੇ ਤੁਰ ਪੈਂਦਾ ਕਿਸੇ ਦੁਰਲੱਭ ਵਸਤੂ ਦੀ ਤਮੰਨਾ ਕਰਕੇ। ਸਰਦੇਈ ਬਗ਼ੈਰ ਦੇਖੇ ਹੀ ਪੈਰਾਂ ਦੀ ਆਹਟ ਤੋਂ ਪਤਾ ਲਾ ਲੈਂਦੀ ਤੇ ਹਮਦਰਦੀ ਭਰੀ ਆਵਾਜ਼ ਵਿਚ ਬੁਲਾਉਂਦੀ—"ਜੁਗਨੀ ਓ ਜੁਗਨੀ ...।"

"ਕਿਉੜੇ ਦੀਆਂ ਝਾੜੀਆਂ 'ਚੋਂ ਨਿਕਲ ਕੇ ਜੁਗਨੀ ਆਪਣੇ ਵਿੰਗੇ ਟੇਢੇ ਦੰਦਾਂ ਨੂੰ ਚਮਕਾਉਂਦਾ ਹੋਇਆ ਉਥੋਂ ਹੀ ਚੀਕਦਾ—"ਮੈਨੂੰ ਬੁਲਾਉਂਦੀ ਐਂ ਦੇਈ...।"

ਜੁਗਨੀ ਦੀ ਉਸ ਭੀਮਕਾਇਆਂ ਦੇਹ ਨੂੰ ਦੇਖ ਕੇ ਆਉਣ ਵਾਲਾ ਅੱਗੇ ਆਉਣ ਦਾ ਜੇਰਾ ਨਾ ਕਰਦਾ। ਉਥੋਂ ਹੀ ਉਹ ਸਰਾਂ ਵੱਲ ਪਰਤ ਆਉਂਦਾ। ਜੇ ਕਰ ਕਈ ਜੁਗਨੀ ਦੇ ਡਰ ਤੋਂ ਨਿਰਲੇਪ ਹੋ ਕੇ ਆਪਣੀਆਂ ਬਾਹਵਾਂ ਦੇ ਜ਼ੋਰ ਅਗਾਹਾਂ ਵਧ ਜਾਂਦਾ ਤਾਂ ਦੇਰ ਤੱਕ ਕਿਉੜੇ ਦੀ ਓਟ ਵਿਚ ਪਏ ਰਹਿਣ ਮਗਰੋਂ ਸਮਝ ਜਾਂਦਾ ਕਿ ਸਰਦੇਈ ਫੁੱਲ ਨਹੀਂ ਕੰਡਾ ਹੈ, ਕੰਡਾ, ਸਿਰਫ਼ ਕੰਡਾ!

ਅਜਿਹੇ ਪਿੱਛਾ ਕਰਨ ਵਾਲੇ ਜੇ ਕਈ ਆ ਜਾਂਦੇ ਤਾਂ ਸਰਦੇਈ ਜੁਗਨੀ ਨੂੰ ਨਾ ਬੁਲਾਉਂਦੀ। ਹਰ ਇਕ ਨੂੰ ਦੇਖ ਕੇ ਅਲੱਗ ਅਲੱਗ ਇੰਜ ਹਸਦੀ ਹੈ ਕਿ ਹਰ ਕੋਈ ਇਹੀ ਸੋਚਦਾ ਹੈ ਜਿਵੇਂ ਸਰਦੇਈ ਦੀ ਸਾਰੀ ਉਡੀਕ ਉਸ ਲਈ ਹੀ ਸੀ।

ਉਸ ਮਗਰੋਂ ਸਰਾਂ ਵਿਚ ਉਸ ਮਿਰਗ-ਤ੍ਰਿਸ਼ਨਾ ਪ੍ਰਤੀ ਉਤੇਜਨਾ ਇੰਨੀ ਭੜਕ

ਜਾਂਦੀ ਕਿ ਉਨ੍ਹਾਂ ਪਾਤਰਾਂ ਵਿਚਕਾਰ ਲੜਾਈ ਹੋ ਪੈਂਦੀ ਫਿਰ ਸ਼ਾਂਤੀ ਤੇ ਰੱਖਿਆ ਲਈ ਜੁਗਨੀ ਨੂੰ ਆਉਣਾ ਹੀ ਪੈਂਦਾ।

ਸਰਦੇਈ ਅਤੇ ਜੁਗਨੀ।

ਕੋਈ ਜਣਾ ਅਕਸਰ ਕਹਿੰਦਾ—'ਫੁੱਲ ਤੇ ਕੰਡਾ'। ਉਂਗਲੀ ਨੂੰ ਕੰਡਾ ਚੁਭਾਉ ਤਾਂ ਵੀ ਫੁੱਲ ਤੋੜਿਆ ਨਹੀਂ ਜਾਂਦਾ।

ਉਸ ਦਿਨ, ਦਿਨ ਢਲੇ ਚਿਲਿਕਾ ਦੇ ਤੱਟ ਤੇ ਉਜੜੀ ਹੋਈ ਬਸਤੀ ਵਿਚ ਉਪਕਾਰੀ ਰਾਮਚੰਦਰ ਦੇਵ ਪਾਣੀ ਪਿਆਉਣ ਵਾਲੀ ਸਰਦੇਈ ਦੀਆਂ ਮੁਰਝਾਈਆਂ ਉਦਾਸੀ-ਭਰਪੂਰ ਅੱਖਾਂ ਦੀ ਵੇਦਨਾ ਦ੍ਰਿਸ਼ਟੀ ਨੂੰ ਦੇਖ ਕੇ ਮੋਹਿਤ ਹੋ ਗਏ ਸਨ—ਅੱਜ ਵੀ ਉਹ ਨਜ਼ਰਾਂ ਕੋਮਲ ਸਨ—ਮਲੀਨ ਨਹੀਂ ਸੀ ਹੋਈਆਂ। ਉਸ ਦੀ ਮੁਲਾਇਮ ਦੇਹ ਜੀਵਨ ਦੇ ਦੁੱਖਾਂ ਕਾਰਨ ਜ਼ਰੂਰ ਮੁਰਝਾ ਗਈ ਸੀ ਪਰ ਉਸ ਵਿਚ ਹਮਦਰਦ ਤਬੀਅਤ ਦੀ ਘਾਟ ਪੈਦਾ ਨਹੀਂ ਸੀ ਹੋਈ। ਇਹੀ ਸਰਦੇਈ ਇਸ ਸਰਦੇਈ ਸਰਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਸੀ।

ਚਿਲਿਕਾ ਤੱਟ ਦੀ ਉਸ ਉੱਜੜੀ ਬਸਤੀ ਵਿਚ ਸਰਦੇਈ ਦੇ ਉਸ ਉੱਜੜੇ ਹੋਏ ਸੰਸਾਰ ਵਿਚ ਅੰਨ੍ਹੀ, ਬੋਲੀ ਤੇ ਪਗਲੀ ਸੱਸ ਹੀ ਸੀ। ਉਸ ਦੇ ਮਰ ਜਾਣ ਮਗਰੋਂ ਉਸ ਬਸਤੀ ਨਾਲ ਜੋ ਉਸ ਦਾ ਭਾਵਕ ਸੰਬੰਧ ਸੀ ਉਹ ਵੀ ਟੁੱਟ ਗਿਆ। ਉਸ ਦਿਨ ਠੰਡਾ ਸਾਹ ਭਰ ਕੇ ਜੀਵਨ ਨਾਲ ਲੜਨ ਲਈ ਉਹ ਇਕੱਲੀ ਹੀ ਤੁਰ ਪਈ ਸੀ। ਆ ਕੇ ਕਦੋਂ ਉਹ ਬਾਲੂ ਪਿੰਡ ਪਹੁੰਚੀ ਤੇ ਜੁਗਨੀ ਦੀ ਸਰਾਂ ਵਿਚ ਆਸਰਾ ਲੈਣ ਦੀ ਪ੍ਰਾਰਥਨਾ ਕਰਨ ਲੱਗੀ ਸੀ, ਹੁਣ ਉਹ ਸਭ ਕੁਝ ਚੰਗੀ ਤਰ੍ਹਾਂ ਯਾਦ ਨਹੀਂ ਸੀ। ਉਸ ਦਿਨ ਸੰਸਾਰ ਤਿਆਗੀ ਜੁਗਨੀ ਨੇ ਵੀ ਪਤਾ ਨਹੀਂ ਕਿਹੜੀ ਭੇਦ ਭਰੀ ਖਿੱਚ ਕਾਰਨ ਉਸ ਨੂੰ ਦੇਈ ਕਹਿ ਕੇ ਬੁਲਾਇਆ ਸੀ, ਉਹ ਵੀ ਚੰਗੀ ਤਰ੍ਹਾਂ ਯਾਦ ਨਹੀਂ ਰਿਹਾ। ਪਰ ਉਹ ਅੱਧੀ ਭੁੱਲੀ ਵਿਸਰੀ ਕਹਾਣੀ ਨੂੰ ਕਦੇ ਕਦੇ, ਜਦੋਂ ਸਰਾਂ ਵਿਚ ਕੋਈ ਆਦਮੀ ਨਾ ਹੁੰਦਾ ਤੱਦ ਕਿਸੇ ਇਕਾਂਤ ਵਿਚ ਉਸ ਸਰਾਂ ਦੇ ਵਿਹੜੇ ਵਿਚ ਜਾਂ ਹਾਡਿਭੰਗਾ ਤੱਟ ਤੇ ਬੈਠ ਕੇ ਜਾਂ ਪੋਖਰੀ ਦੇ ਕਿਨਾਰੇ ਬੈਠੀ ਬੈਠੀ ਸਰਦੇਈ ਯਾਦ ਕਰਨ ਲਗਦੀ ਹੈ।...ਪਰ ਸਮਝ ਵਿਚ ਕੁਝ ਵੀ ਨਹੀਂ ਪੈਂਦਾ।

ਜੁਗਨੀ ਵੀ ਪਤਾ ਨਹੀਂ ਕਿਧਰੋਂ, ਕਦੋਂ ਤੇ ਕਿਵੇਂ ਤੂਫਾਨ ਵਾਂਗ ਉਡਦਾ ਹੋਇਆ ਬਾਲੂ ਪਿੰਡ 'ਚ ਆ ਡਿਗਿਆ ਸੀ। ਕਿਸੇ ਨੂੰ ਨਹੀਂ ਪਤਾ। ਉਸ ਦਾ ਇਤਿਹਾਸ ਵੀ ਉਸ ਲਈ ਅਸਪੱਸ਼ਟ ਹੋ ਗਿਆ ਹੈ।

"ਓ ਜੁਗਨੀ, ਕਿਹੜੇ ਪਿੰਡ ਵਿਚ ਤੇਰਾ ਘਰ ਸੀ, ਤੈਨੂੰ ਕੁਝ ਯਾਦ ਹੈ?" ਸਰਦੇਈ ਕਦੇ ਕਦੇ ਪੁੱਛ ਬੈਠਦੀ। ਉਸ ਸਮੇਂ ਜੁਗਨੀ ਦੀਆਂ ਅੱਖਾਂ ਅੱਗੇ ਚਿਲਿਕਾ ਦੇ ਨਮਕੀਨ ਪਾਣੀਆਂ ਵਾਂਗ ਯਾਦਾਂ ਦਾ ਨੀਲਾ ਵਿਸਥਾਰ ਫੈਲ ਜਾਂਦਾ।

ਉਸੇ ਤਰ੍ਹਾਂ ਜੁਗਨੀ ਵੀ ਕਦੇ ਕਦੇ ਪੁੱਛ ਲੈਂਦਾ—ਸਰਦੇਈ ਤੋਂ ਉਸ ਦੇ ਬਾਰੇ ਵਿਚ ਜਾਣਨਾ ਚਾਹੁੰਦਾ। ਉਸ ਵਕਤ ਸਰਦੇਈ ਦੀਆਂ ਅੱਖਾਂ ਸਾਹਵੇਂ ਚਿਲਿਕਾ ਦੇ ਪਾਣੀ ਤੇ ਤੈਰਨ ਵਾਲੀ ਕਿਸੇ ਕਿਸ਼ਤੀ ਵਾਂਗ ਕੁਝ ਤੈਰ ਜਾਂਦਾ। ਅਤੇ ਦੋਵਾਂ ਵਿਚਕਾਰ ਇਕ ਦੂਜੇ ਦੇ ਆਪਣੇ ਆਪਣੇ ਜੀਵਨ ਨੂੰ ਲੈ ਕੇ ਸਵਾਲਾਂ ਦਾ ਪਰਵਾਹ ਚੱਲਣ

ਲਗਦਾ ਹੈ । ਸਰਦੇਈ ਗਹਿਰਾ ਸਾਹ ਭਰਦੀ ਹੈ। ਪਰ ਜੁਗਨੀ ਆਪਣੇ ਭਾਰੇ ਸਰੀਰ ਨੂੰ ਸਰਦੇਈ ਦੀ ਗੋਦ ਵਿਚ ਇਕ ਬੱਚੇ ਵਾਂਗ ਲੁੜਕਾ ਕੇ ਕਹਿੰਦਾ—
"ਉੱਠ ਦੇਈ ਚੱਲ ਹੁਣ ਬਹੁਤ ਭੁੱਖ ਲੱਗੀ ਹੈ। ਅੱਜ ਹੋਰ ਕੋਈ ਨਹੀਂ ਆਏਗਾ।"

ਸਰਦੇਈ ਫਿਰ ਸਾਹਮਣੇ ਵਾਲੀ ਸੜਕ ਵੱਲ ਦੇਖਦੀ ਹੋਈ ਆਪਣੇ ਆਪ ਵਿਚ ਖੋਈ ਹੋਈ, ਜਿਵੇਂ ਜੁਗਨੀ ਦੀ ਗੱਲ ਉਸ ਨੇ ਸੁਣੀ ਹੀ ਨਾ ਹੋਵੇ। ਤਾਂ ਜੁਗਨੀ ਉਸ ਦੀ ਗੋਦ ਵਿਚ ਆਦਰ ਨਾਲ ਸਿਰ ਪਟਕਦਾ ਹੋਇਆ ਕਹਿੰਦਾ—"ਸੁਣਦੀ ਨਹੀਂ ਏਂ ? ਚੱਲ ਉੱਠ, ਭੁੱਖ ਲੱਗੀ ਹੈ !"

ਸਰਦੇਈ ਉਸ ਦੇ ਵਾਲਾਂ ਤੇ ਹੱਥ ਫੇਰਦੀ ਪਿਆਰ ਨਾਲ ਕਹਿੰਦੀ—"ਕਿਉਂ ਉੱਛਲਦੇ ਹੋ..." ਫਿਰ ਜਲਦੀ ਨਾਲ ਯਾਦ ਕਰਕੇ ਕਹਿਣ ਲਗਦੀ ਹੈ—"ਓ ਦੇਖ ਤੇਰੇ ਲਈ ਇਕ ਮੱਛੀ ਨੂੰ ਅੱਗ 'ਚ ਪਾ ਕੇ ਆਈ ਸੀ—ਮੈਂ ਤਾਂ ਭੁੱਲ ਹੀ ਗਈ। ਹੁਣ ਤੱਕ ਤਾਂ ਸੜ ਕੇ ਉਹ ਕੋਲਾ ਬਣ ਗਈ ਹੋਵੇਗੀ।"

ਸਰਦੇਈ ਤੇ ਜੁਗਨੀ ਦੋ ਸੁੱਕੇ ਪੱਤਿਆਂ ਵਾਂਗ ਸਨ—ਜੀਵਨ ਦੀਆਂ ਹਨੇਰੀਆਂ ਨਾਲ ਉਡਦੇ ਉਹ ਇਸ ਬਾਲੂ ਪਿੰਡ 'ਚ ਆਣ ਡਿਗੇ ਸਨ।

ਭਾਦੋਂ ਧੁੱਪ ਉਸ ਦਿਨ ਸਾਲੇਰੀ ਪਹਾੜ ਦੇ ਉਸ ਪਾਸੇ ਲੁੜਕ ਗਈ ਸੀ ਜਾਂ ਤੈਰਦੇ ਬੱਦਲਾਂ ਉਹਲੇ ਛੁੱਪ ਗਈ ਸੀ ਕੁਝ ਪਤਾ ਨਹੀਂ ਸੀ ਲੱਗ ਰਿਹਾ। ਉਸ ਦਿਨ ਦੀ ਧੁੱਪ ਧਾਨ ਦੇ ਸੁਨਹਿਰੇ ਖੇਤਾਂ ਤੇ ਨਹੀਂ ਸੀ ਲਹਿਰਾ ਰਹੀ ਅਤੇ ਨਾ ਹੀ ਆਲਸੀ ਅੱਖਾਂ ਵਿਚ ਤੰਦਾਂ ਭਰ ਰਹੀ ਸੀ। ਜੰਗਲ ਦੇ ਨਾਲ ਦੇ ਹਰਿਆਲੇ ਮੈਦਾਨਾ ਵਿਚ ਸੁਨਹਿਰੇ ਫੁੱਲਾਂ ਦਾ ਮੇਲਾ ਲਗਦਾ ਹੈ। ਤੋਤਾ ਜੰਗਲੀ ਕਬੂਤਰ, ਤੇ ਹੋਰ ਪੰਛੀਆਂ ਦੀਆਂ ਆਵਾਜ਼ਾਂ ਇਸ ਸ਼ਾਂਤ ਭੂਮੀ ਵਿਚ ਸੰਗੀਤ ਛੇੜਦੀਆਂ ਹਨ। ਸਭ ਨੂੰ ਇਸ ਸੁਭਾਗੇ ਦਿਨ ਦੀ ਉਡੀਕ ਰਹਿੰਦੀ ਹੈ। ਉਸ ਦਿਨ ਆਉਣ ਨਾਲ ਹੀ ਸਾਰੇ ਇਸਤਰੀਆਂ ਮਰਦ ਫ਼ਸਲ ਦੀ ਕਟਾਈ ਆਰੰਭ ਕਰਦੇ ਹਨ।

ਪਰ ਇਸ ਸਾਲ ਇਹ ਸਭ ਕੁਝ ਨਹੀਂ ਸੀ ਹੋਇਆ। ਸਾਰੇ ਖੇਤ ਸੁੰਨੇ ਪਏ ਸਨ। ਟਿਕਾਲੀ ਰਘੂਨਾਥ ਪੁਰ ਨੂੰ ਜਿਸ ਦਿਨ ਤੋਂ ਚਿਕਾਕੋਲ ਸੂਬੇ ਵਿਚ ਸ਼ਾਮਿਲ ਕਰ ਲਿਆ ਗਿਆ ਸੀ; ਉਸ ਦਿਨ ਤੋਂ ਇਸ ਸਰਹੱਦੀ ਇਲਾਕੇ ਵਿਚ ਮੁਗ਼ਲ ਫ਼ੌਜਾਂ, ਸਿਪਾਹੀ, ਆਮੀਨ ਤੇ ਇਜਾਰੇਦਾਰਾਂ ਦੇ ਅੱਤਿਆਚਾਰ ਵਧ ਗਏ ਸਨ। ਖੋਰਧਾ ਰਾਜ ਦੀ ਸੀਮਾਂ ਦੇ ਅੰਦਰ ਸੀ ਇਲਾਕਾ, ਫਿਰ ਵੀ ਮੁਗ਼ਲ ਲਸ਼ਕਰ, ਇਜਾਰੇਦਾਰਾਂ ਦੀ ਲੁੱਟ ਨੂੰ ਰੋਕਣ ਲਈ ਸ਼ਾਸਕਾਂ ਵਿਚ ਸ਼ਕਤੀ ਤੇ ਜੇਰਾ ਨਹੀਂ ਸੀ। ਸਰਹੱਦੀ ਇਲਾਕਿਆਂ ਵਿਚਕਾਰ ਇੱਧਰ ਉੱਧਰ ਦੇ ਪਿੰਡ ਉੱਜੜੇ ਪਏ ਸਨ। ਖੇਤਾਂ ਵਿਚ ਨਾ ਧਾਨ ਸਨ, ਨਾਂਹੀ—ਕੱਟਣ ਵਾਲੇ ਸਨ ਅਤੇ ਨਾਹੀਂ ਪੰਛੀਆਂ ਦੇ ਝੁੰਡ ਸਨ। ਖੋਰਧਾ ਵਿਚ ਫਿਰ ਤੋਂ ਫ਼ੌਜੀ ਤਿਆਰੀਆਂ ਹੋਣ ਲੱਗੀਆਂ ਸਨ। ਲਗਨ ਤੇ ਤਨਖਾਹ ਪਾਉਣ ਵਾਲੇ ਸਾਮੰਤ, ਖੋਰਧਾ, ਰਥੀਪੁਰ, ਗੰਜਾਗੜ੍ਹ, ਸ਼ਿਸ਼ੂਪਾਲਗੜ ਆਦਿ ਘਾਟੀਆਂ ਵਿਚ ਛਾਉਣੀਆਂ ਬਣਾਈ ਬੈਠੇ ਸਨ। ਫੇਰ ਖੇਤੀ ਕੌਣ ਕਰਦਾ। ਹੁਣੇ ਤੋਂ ਹੀ ਇਕ ਮਣ ਚਾਵਲਾਂ ਦਾ ਭਾਅ ਵੀਹ ਰੁਪੈ ਹੋ ਗਿਆ ਸੀ। ਖੇਤਾਂ ਵਿਚ ਅਜੇ ਤੋਂ ਹੀ ਗਿਰਝਾਂ ਖੰਭ ਖਿਲਾਰ ਕੇ ਉਡਣ ਲੱਗੀਆਂ ਸਨ।

ਚਿਲਿਕਾ ਵਲੋਂ ਸਾਂ ਸਾਂ ਕਰਦੀ ਆਉਂਦੀ ਹਵਾ ਹਿਰਦੇ ਨੂੰ ਚੀਰਦੀ ਹੋਈ ਨਾਲ ਵਾਲੇ ਜੰਗਲ ਵਿਚ ਅਲੋਪ ਹੋ ਰਹੀ ਸੀ। ਸੜਕ ਤੇ ਇਕ ਵੀ ਰਾਹੀ ਜਾਂ ਘੋੜਸਵਾਰ ਯਾਤਰੀ ਦਿਖਾਈ ਨਹੀਂ ਸੀ ਪੈਂਦਾ। ਫਿਰ ਲੜਾਈ ਛਿੜੇਗੀ ਇਹ ਅਫ਼ਵਾਹ ਸਭ ਪਾਸੇ ਫੈਲੀ ਹੋਈ ਹੈ। ਸਾਧਾਰਨ ਜੀਵਨ ਪ੍ਰਵਾਹ ਹੀ ਜਿਵੇਂ ਉਲਟ ਪੁਲਟ ਹੋ ਗਿਆ ਹੈ। ਲੋਕ ਆਪਣੇ ਘਰ ਬਾਰ ਛੱਡ ਰਿਆਸਤਾ ਵਿਚ ਆ ਕੇ ਵਸਣ ਲੱਗੇ ਹਨ। ਗਾਈਆਂ ਮੱਝਾਂ ਬਿਨਾਂ ਮਾਲਕ ਤੋਂ ਇਧਰ ਉੱਧਰ ਸੁੱਕੀ ਮਿੱਟੀ ਸੁੰਘਦੀਆਂ ਫਿਰ ਰਹੀਆਂ ਹਨ।

ਇਸ ਲਈ ਕਾਲੀ ਮਾਈ ਨੂੰ ਜਾਣ ਵਾਲੇ ਯਾਤਰੀ ਵੀ ਨਹੀਂ ਸਨ ਆ ਰਹੇ। ਜਿਨ੍ਹਾਂ ਦੀਆਂ ਸੁੱਖਾਂ ਸੁੱਖੀਆਂ ਹੋਈਆਂ ਸਨ ਉਹ ਹੀ ਇਕ ਅੱਧ ਮੁਰਗਾ ਜਾਂ ਬੱਕਰਾ ਲੈ ਕੇ ਬਾਲੂ ਪਿੰਡ ਤੋਂ ਕਿਸ਼ਤੀ ਤੇ ਬੈਠ ਕੇ ਜਾਂਦੇ ਸਨ।

ਹਰ ਸਾਲ ਵਿਚ ਅਕਸਰ ਇਸ ਸਮੇਂ ਤੋਂ ਹੀ ਬਾਲੂ ਪਿੰਡ ਵਿਚ ਆਉਣ ਵਾਲੇ ਯਾਤਰੀਆਂ ਦੀ ਭੀੜ ਵਧਦੀ ਜਾਂਦੀ ਹੈ। ਸਰਾਂ ਵਿਚ ਹਾਂਡਿਭਿੰਗਾ ਬਰੋਟੇ ਹੇਠ ਇਥੋਂ ਤੱਕ ਕਿ ਰੇਤੀਲੇ ਤੱਟ ਤੇ ਵੀ ਮੁਸਾਫ਼ਰ ਆ ਵਸਦੇ ਸਨ। ਅੱਸੂ ਤੇ ਕੱਤੇ ਤੋਂ ਪੁਰੀ ਲਈ ਤੀਰਥ-ਯਾਤਰੀ ਤੁਰਨ ਲਗਦੇ। ਬਾਣਪੁਰ, ਖਲਿਲਕੋਟ, ਗੰਜਾਮ ਤੋਂ ਪੁਰੀ ਲਈ ਬਹੁਤ ਯਾਤਰੀ ਬਾਲੂ ਪਿੰਡ ਵਿਚ ਇਕੱਠੇ ਹੋ ਜਾਂਦੇ। ਫਿਰ ਉਥੋਂ ਕਿਸ਼ਤੀ ਉੱਤੇ ਮਣਕਪਟਣਾ ਤੇ ਉਥੋਂ ਪੈਦਲ ਤੁਰਦੇ ਹੋਏ ਸ੍ਰੀ ਲੋਕਨਾਥ ਦੇ ਦਰਸ਼ਨ ਕਰਦੇ ਹੋਏ ਪੁਰੀ ਪਹੁੰਚਦੇ। ਖੜਜੰਗ ਤੇ ਮਿਰਦੰਗ ਅਤੇ ਭਜਨ ਦੀ ਆਵਾਜ਼ ਨਾਲ ਉਸ ਵਿਰਾਨ ਇਲਾਕੇ ਵਿਚ ਇਕ ਨਵੀਂ ਜਾਗਰਿਤੀ ਪੈਦਾ ਹੋ ਜਾਂਦੀ ਹੈ। ਪਰ ਇਸ ਵਾਰ ਕੱਤੇ ਦੇ ਆਖ਼ਰੀ ਪੰਜ ਦਿਨਾਂ ਵਿਚ ਵੀ ਯਾਤਰੀ ਦਿਖਾਈ ਨਹੀਂ ਸਨ ਦੇਂਦੇ, ਬਸ ਕੁਝ ਵਿਧਵਾਵਾ ਤੋਂ ਇਲਾਵਾ ਕੋਈ ਨਹੀਂ ਸੀ। ਉਸ ਸਮੇਂ ਦੇਸ਼ ਵਿਚ ਕਿਧਰੇ ਵੀ ਲੜਾਈ ਚਾਲੂ ਨਹੀਂ ਸੀ। ਸਭ ਪਾਸੇ ਤੂਫ਼ਾਨ ਤੋਂ ਪਹਿਲਾਂ ਪੈਦਾ ਹੋਈ ਅਸ਼ਾਂਤੀ ਜਿਹਾ ਵਾਤਾਵਰਨ ਸੀ। ਕਿਵੇਂ ਯੁੱਧ ਦੀ ਅਫ਼ਵਾਹ ਫੈਲਾਈ ਸੀ, ਕਿਸ ਨੇ ਫੈਲਾਈ ਸੀ? ਕੋਈ ਨਹੀਂ ਸੀ ਜਾਣਦਾ। ਸ਼ਾਇਦ ਪਿਛਲੇ ਡੇਢ ਸੌ ਸਾਲਾਂ ਵਿਚ ਵਾਰ ਵਾਰ ਲੜਾਈ ਦੀ ਦਹਿਸ਼ਤ ਅਤੇ ਹਮਲਿਆਂ ਦਾ ਸਾਹਮਣਾ ਕਰਕੇ ਜਨਤਾ ਬਹੁਤ ਚੌਕੰਨੀ ਹੋ ਗਈ ਸੀ ਜਿਸ ਨਾਲ ਉਨ੍ਹਾਂ ਨੂੰ ਅਚੇਤੇ ਹੀ ਸੂਚਨਾ ਮਿਲ ਰਹੀ ਸੀ। ਉਂਜ ਟਿਕਾਲੀ ਰਘੂਨਾਥ ਪੁਰ ਦੀ ਲੜਾਈ ਵਿਚ ਹਾਰੇ ਹੋਏ ਰਾਮਚੰਦਰ ਦੇਵ ਦੇ ਹਾਫ਼ਿਜ਼ ਕਾਦਰ ਬਣਨ ਮਗਰੋਂ ਲੜਾਈ ਦਾ ਡਰ ਨਹੀਂ ਸੀ ਰਿਹਾ।

ਸਰਾਂ ਬੰਦ ਪਈ ਸੀ। ਜੁਗਨੀ ਸਵੇਰ ਤੋਂ ਹੀ ਕਿਉੜੇ ਦੇ ਜੰਗਲ ਵਿਚ ਨਿਉਲਾ ਪਕੜਣ ਲਈ ਨਿਕਲ ਗਿਆ ਸੀ। ਸਰਦੇਈ ਪੋਖਰ 'ਚੋਂ ਪਾਣੀ ਲਿਆਉਣ ਗਈ ਆਲਸ ਦੀ ਮਾਰੀ ਉੱਥੇ ਹੀ ਤੱਟ ਤੇ ਪੈਰ ਪਸਾਰ ਕੇ ਬੈਠ ਗਈ ਸੀ। ਬੱਦਲਾਇਆ ਹੋਇਆ ਆਸਮਾਨ, ਮੈਦਾਨ ਬਣੇ ਖੇਤ, ਵੀਰਾਨ ਸੜਕ ਤੇ ਚਿਲਿਕਾ ਦੇ ਪਾਣੀ ਤੇ ਬੱਦਲਾਂ ਦੇ ਪਰਛਾਵੇਂ, ਅਤੇ ਇਸ ਸਭ ਕੁਝ ਨੂੰ ਗਤੀ ਦਿੰਦੀ ਹੋਈ ਠੰਡੀ ਹਵਾ ਸਰਦੇਈ ਦੀ ਅੰਤਰ ਆਤਮਾ ਨੂੰ ਜਿਵੇਂ ਟੁੰਬ ਰਹੀ ਸੀ। ਨਾਲ ਵਾਲੇ ਜੰਗਲ ਵਿਚ ਕੋਈ ਪੰਛੀ ਆਪਣੀ ਦੁਖੀ ਆਵਾਜ਼ ਵਿਚ ਵਾਤਾਵਰਨ ਵਿਚ ਝਰਨਾਹਟ ਪੈਦਾ ਕਰ

ਰਿਹਾ ਸੀ । ਉਸੇ ਵੇਲੇ ਸ਼ਾਇਦ ਸਰਦੇਈ ਦੀ ਵਿਰਤੀ ਟੁੱਟੀ । ਉਹ ਵੀ ਅਚਾਨਕ ਹੀ ਬੁਲਾਣ ਲੱਗੀ—"ਜੁਗਨੀ...ਓ ਵੇ ਜੁਗਨੀ...!"

ਪਰ ਕਿਉੜੇ ਦੇ ਜੰਗਲ ਵਿਚੋਂ ਉਹ ਵਾਕਫ਼ ਆਵਾਜ਼—"ਕੀ ਤੈਨੂੰ ਬੁਲਾ ਰਹੀ ਏ ਦੇਈ" ਸੁਣਾਈ ਨਾ ਦਿੱਤਾ ।

ਸੜਕ ਦੇ ਉਸ ਪਾਸਿਓਂ ਸ਼ਾਇਦ ਟਾਪਾਂ ਦੀ ਆਵਾਜ਼ ਆਈ ਸੀ ।

ਕੋਈ ਹੋਰ ਦਿਨ ਹੁੰਦਾ ਤਾਂ ਟਾਪਾਂ ਦੀ ਆਵਾਜ਼ ਇਸ ਵੀਰਾਨ ਸੜਕ ਤੇ ਸੁਣਦਿਆਂ ਹੀ ਸਰਦੇਈ ਡਰੀ ਹੋਈ ਹਿਰਨੀ ਵਾਂਗ ਸਰਾਂ ਵਲ ਦੌੜ ਜਾਂਦੀ । ਪਰ ਅੱਜ ਪਤਾ ਨਹੀਂ ਕਿਉਂ ਕਿਸੇ ਅਣਜਾਣ ਘੋੜਸਵਾਰ ਦੀਆਂ ਟਾਪਾਂ ਦੀ ਆਵਾਜ਼ ਉਸ ਦੇ ਮਨ ਵਿਚ ਡਰ ਨਹੀਂ ਸੀ ਪੈਦਾ ਕਰ ਰਹੀ । ਪਤਾ ਨਹੀਂ ਕਿਉਂ ਉਹ ਗਹਿਰਾ ਸਾਹ ਭਰ ਕੇ ਉਸ ਸਵਾਰ ਦਾ ਇੰਤਜ਼ਾਰ ਕਰਨ ਲੱਗੀ । ਸ਼ਾਇਦ ਇਸ ਅਸਾਧਾਰਨ ਸਥਿਤੀ ਵਾਲੀ ਸ਼ਾਂਤ ਸ਼ਾਮ ਵਿਚ ਉਹ ਕਿਸੇ ਮਨੁੱਖ ਦੀ ਉਪਸਥਿਤੀ ਲੱਭ ਰਹੀ ਸੀ ।

ਹੋ ਸਕਦੈ ਘੋੜਸਵਾਰ ਕੋਈ ਫ਼ੌਜੀ ਹੋਵੇ ਜਾ ਸਿਪਾਹੀ—ਉਸ ਨੇ ਘੋੜੇ ਤੋਂ ਉਤਰਦੇ ਹੋਏ ਸਖ਼ਤ ਆਵਾਜ਼ ਵਿਚ ਪੁੱਛਿਆ—"ਬਾਣਪੁਰ ਲਈ ਇਹੀ ਸੜਕ ਹੈ ਨਾ ?"

ਹਾਂਡਿਭੰਗਾਵਟ ਦੇ ਕੋਲੋਂ ਸੱਜੇ ਪਾਸੇ ਸੱਪ ਵਾਂਗ ਵਲ ਖਾਂਦੀ ਹੋਈ ਸੜਕ ਬਾਣਪੁਰ ਨੂੰ ਜਾਂਦੀ ਹੈ । ਉਥੋਂ ਹੀ ਬਾਣਪੁਰ ਤੇ ਖੋਰਧਾ ਦੀ ਸਰਹੱਦ ਦਾ ਜੰਗਲ ਸ਼ੁਰੂ ਹੋ ਜਾਂਦਾ ਹੈ । ਸਰਦੇਈ ਨੇ ਨੀਵੀਂ ਪਾਈ ਸੰਕੋਚ ਨਾਲ ਘੁੰਡ ਕੱਢ ਲਿਆ ਅਤੇ ਹੌਲੀ ਜਿਹੀ ਬੋਲੀ—"ਹਾਂ ।"

ਘੋੜਸਵਾਰ ਹੌਲੀ ਹੌਲੀ ਉਸ ਕੋਲ ਆਇਆ ਤੇ ਬੋਲਿਆ—"ਪਿਆਸ ਲੱਗੀ ਹੈ ਪਾਣੀ ਨਹੀਂ ਪਿਆਉਗੀ ?"

ਪ੍ਰੇਮ ਮੂਰਤੀ ਸਰਦੇਈ ਉਸ ਨਾਵਾਕਫ਼ ਘੋੜਸਵਾਰ ਦੇ ਫੈਲਾਏ ਬੁੱਕ ਵਿਚ ਗਾਗਰ 'ਚੋਂ ਪਾਣੀ ਪਾਉਣ ਲੱਗੀ । ਉਸ ਪਾਸੇ ਵੱਲ ਦਾ ਪੱਛਮੀ ਆਸਮਾਨ ਲਾਲ ਹੋਣ ਲੱਗਿਆ ।

ਤ੍ਰਿਕਾਲਾ ਢਲ ਰਹੀਆਂ ਸਨ ।

"ਜੁਗਨੀ ਓ...ਵੇ ਜੁਗਨੀ"—ਕਹਿੰਦੀ ਹੋਈ ਉਹ ਸਰਾਂ ਵਿਚ ਵਾਪਸ ਆਈ ।

"ਸਰਦੇਈ ਦੇਖਦੀ ਏਂ, ਕਿਹੋ ਜਿਹਾ ਨਿਉਲਾ ਫੜ ਕੇ ਲਿਆਇਆ ਹਾਂ ?"—ਸਰਾਂ ਦੇ ਵਰਾਂਡੇ ਵਿਚ ਲੇਟਦੀ ਹੋਈ ਸਰਦੇਈ ਨੂੰ ਦੇਖ ਕੇ ਜੁਗਨੀ ਕਹਿਣ ਲੱਗਿਆ ।

ਜੁਗਨੀ ਨੇ ਇਕ ਨਿਉਲਾ ਪਾਲ ਰੱਖਿਆ ਸੀ । ਸਰਦੇਈ ਤੋਂ ਬਾਅਦ ਇਕ ਇਹ ਨਿਉਲਾ ਹੀ ਉਸ ਦਾ ਆਪਣਾ ਸੀ ਜਿਸ ਤੇ ਉਹ ਭਰੋਸਾ ਕਰ ਸਕਦਾ ਸੀ । ਕਦੇ ਕਦੇ ਸਰਦੇਈ ਪ੍ਰਤੀ ਵੀ ਉਸ ਦੇ ਮਨ ਵਿਚ ਸ਼ੱਕ ਪੈਦਾ ਹੋ ਜਾਂਦਾ, ਪਰ ਉਸ ਨਿਉਲੇ ਤੋਂ ਉਸ ਦਾ ਕਦੇ ਵੀ ਵਿਸ਼ਵਾਸ ਨਾ ਉੱਠਦਾ । ਇਹੀ ਨਿਉਲਾ ਅਚਾਨਕ ਇਕ ਦਿਨ ਕਿਧਰੇ ਚਲਾ ਗਿਆ, ਉਸੇ ਦਿਨ ਤੋਂ ਇਕ ਹੋਰ ਨਿਉਲਾ ਫੜਨ ਦੀ ਤਾਕ ਵਿਚ ਸੀ ਉਹ । ਅੱਜ ਸਾਰਾ ਦਿਨ ਇਧਰ ਉਧਰ ਭਟਕਣ ਮਗਰੋਂ ਉਸ ਨੇ

ਨਿਉਲੇ ਦਾ ਇਕ ਛੋਟਾ ਜਿਹਾ ਬੱਚਾ ਫੜਿਆ ਸੀ, ਜਿਸ ਨੂੰ ਪਿੰਜਰੇ ਵਿਚ ਬੰਦ ਕਰਕੇ ਸਰਦੇਈ ਨੂੰ ਦਿਖਾਣ ਲਈ ਬੜੀ ਉਤਸੁਕਤਾ ਵਿਚ ਉਹ ਬਾਹਰ ਬੈਠਾ ਸੀ। ਨਿਉਲਾ ਆਜ਼ਾਦੀ ਖੋ ਜਾਣ ਕਾਰਨ ਪਿੰਜਰੇ ਵਿਚ ਦੁਖੀ ਆਵਾਜ਼ ਨਾਲ ਚੀਂ ਚੀਂ ਕਰ ਰਿਹਾ ਸੀ। ਅਤੇ ਪਿੰਜਰੇ ਦੀਆਂ ਤਾਰਾਂ ਕੱਟ ਕੇ ਬਾਹਰ ਦੌੜ ਜਾਣ ਲਈ ਪਾਗਲਾਂ ਵਾਂਗ ਉੱਛਲ ਰਿਹਾ ਸੀ। ਪਿੰਜਰੇ ਦੀਆਂ ਸਲਾਖਾਂ ਤੋਂ ਜਦੋਂ ਉਹ ਤੰਗ ਹੋ ਕੇ ਚੀਕਦਾ ਤਾਂ ਜੁਗਨੀ ਇਕ ਕੱਚੀ ਬੋਟੀ ਲੈ ਕੇ ਪਿੰਜਰੇ ਦੇ ਛੇਕਾਂ ਵਿਚੋਂ ਅੰਦਰ ਵਧਾਉਂਦਾ ਹੋਇਆ ਪਿਆਰ ਨਾਲ ਕਹਿੰਦਾ—"ਲੈ ਲਾਡਲੇ...ਲੈ...।"

ਪਰ ਜੁਗਨੀ ਦੇ ਇਸ ਪਿਆਰ ਨੂੰ ਨਿਉਲਾ ਜ਼ੁਲਮ ਸਮਝ ਰਿਹਾ ਸੀ ਅਤੇ ਉਸ ਦੀ ਅੰਤਰ ਵੇਦਨਾ ਹੋਰ ਵਧ ਜਾਂਦੀ ਸੀ।

...ਇਸ ਤਰ੍ਹਾਂ ਦੇ ਬੱਦਲਾਂ ਭਰੇ ਆਸਮਾਨ ਵਿਚ ਸਰਦੇਈ ਦੇ ਮਨ ਨੂੰ ਬੀਤੀਆਂ ਯਾਦਾਂ ਦੇ ਬੱਦਲ ਘੇਰੇ ਲੈਂਦੇ। ਇਨ੍ਹਾਂ ਯਾਦਾਂ ਵਿਚ ਕੁਝ ਸਮੇਂ ਲਈ ਸਰਦੇਈ ਖ਼ੁਦ ਨੂੰ ਖੋ ਦਿੰਦੀ। ਅੱਜ ਵੀ ਪੋਖਰ ਕੋਲ ਸਮਾਂ ਗੁਜ਼ਾਰਨ ਮਗਰੋਂ ਵਾਪਸ ਆਉਂਦੀ ਦੇ ਮਨ ਦੀ ਅਜੇਹੀ ਹੀ ਅਵਸਥਾ ਸੀ। ਇਸ ਲਈ ਸ਼ਾਇਦ ਸਰਦੇਈ ਨੇ ਜੁਗਨੀ ਦੀਆਂ ਗੱਲਾਂ ਵਲ ਧਿਆਨ ਨਹੀਂ ਸੀ ਦਿੱਤਾ ਬਹੁਤ ਦੇਰ ਤੋਂ ਵਿਛੜੇ ਵੱਛੇ ਨੂੰ ਦੇਖ ਕੇ ਗਾਂ ਜਿਵੇਂ ਰੰਭਦੀ ਹੈ, ਲੱਗਪਗ ਉਸੇ ਆਵਾਜ਼ ਵਿਚ ਸਰਦੇਈ ਬੋਲੀ..."ਸਵੇਰ ਤੋਂ ਹੀ ਕਿੱਧਰ ਚਲੋ ਗਿਆ ਸੀ ਵੇ ਤੂੰ! ਨਾ ਖਾਧਾ, ਨਾ ਪੀਤਾ...ਸ਼ਾਮ ਹੋ ਗਈ ਹੁਣ ਪਰਤਿਆਂ ਏਂ ਤੂੰ!"

ਝਾਉਂ ਦੇ ਉਜਾੜ ਜੰਗਲ ਵਿਚ ਪਾਣੀ ਦੇ ਕਤਰਿਆਂ ਨਾਲ ਭਿੱਜੀ ਹਵਾ ਚੱਲ ਰਹੀ ਸੀ। ਉਸ ਨਾਲ ਮਿਲ ਕੇ ਸਰਦੇਈ ਦੀ ਆਵਾਜ਼ ਵੀ ਕਿਧਰੇ ਗੁੰਮ ਗਈ।

ਸਰਦੇਈ ਮਨ ਹੀ ਮਨ ਹਵਾ ਨੂੰ ਕੋਸਣ ਲੱਗੀ—"ਇਹ ਮੂਹ ਜਲੀ ਹਵਾ ਵੀ ਹੁਣ ਤਾਂ ਦੁਸ਼ਮਣ ਬਣ ਗਈ।"

ਤਦ ਜੁਗਨੀ ਨੇ ਉਸ ਨੂੰ ਦੇਖਿਆ। ਜ਼ਰਾ ਦੀ ਨੀਵੀਂ ਛੱਤ ਕੋਲ ਝੁਕਦਿਆਂ ਉਹ ਬੋਲਿਆ—"ਦੇਖਦੀ ਏਂ ਦੇਈ—ਮੇਰਾ ਨਿਉਲਾ ਕੈਸਾ ਹੈ!"

ਉਸ ਵਕਤ ਜੁਗਨੀ ਕੱਚੀ ਬੋਟੀ ਨੂੰ ਨਿਉਲੇ ਦੇ ਮੂੰਹ ਤੇ ਕਸ ਕੇ ਫੜੀ ਬੈਠਾ ਸੀ, ਸਰਦੇਈ ਪਾਣੀ ਭਰੀ ਗਾਗਰ ਨੂੰ ਬਰਾਂਡੇ ਵਿਚ ਰੱਖਦੀ ਹੋਈ ਬੋਲੀ—"ਅਰੇ ਇਹ ਕੀ ਕਰ ਰਹੇ ਹੋ ਜੁਗਨੀ, ਇਹ ਮਰ ਜਾਏਗਾ ਵਿਚਾਰਾ! ਇਹ ਨਿਉਲੇ ਦਾ ਬੱਚਾ ਕੱਚੀ ਬੋਟੀ ਨੂੰ ਖਾ ਸਕੇਗਾ ਭਲਾ?"

ਜੁਗਨੀ ਨੇ ਸਰਦੇਈ ਵੱਲ ਦੇਖਦੇ ਹੋਏ ਪੁੱਛਿਆ—"ਤਾਂ ਹੋਰ ਕੀ ਖਾਏਗਾ?"

ਸਰਦੇਈ ਨੇ ਕਿਹਾ—"ਕੋਈ ਬੜਾ ਨਿਉਲਾ ਫੜਿਆ ਹੁੰਦਾ ਤਾਂ ਹੋਰ ਗੱਲ ਸੀ, ਇਸਨੂੰ ਦੁੱਧ ਪਿਆ ਕੇ ਕਦੋਂ ਤੱਕ ਰਖੋਗੇ। ਇਸ ਨੇ ਤਾਂ ਦੁਧ ਪੀਣਾ ਤੱਕ ਨਹੀਂ ਸਿਖਿਆ ਹੋਵੇਗਾ, ਕਪੜਾ ਭਿਉਂ ਕੇ ਬੂੰਦ ਬੂੰਦ ਪਿਆਏ ਬਗ਼ੈਰ ਇਹ ਜੀ ਨਹੀਂ ਸਕੇਗਾ!"

ਸਰਦੇਈ ਦੀਆਂ ਗੱਲਾਂ ਸੁਣ ਕੇ ਮਿੱਟੀ ਦੀ ਕੌਲੀ ਜੁਗਨੀ ਦੇ ਹਥੋਂ ਛੁੱਟ ਕ ਡਿੱਗ ਪਈ ਤੇ ਫਿਰ ਤੇਜ਼ ਹਵਾ ਨੇ ਉਸ ਨੂੰ ਥੋਹਰ ਦੇ ਪੌਦਿਆਂ ਤੱਕ ਪਹੁੰਚਾ ਦਿੱਤਾ।

ਜੁਗਨੀ ਕੁਝ ਪਲ ਨਿਉਲੇ ਨੂੰ ਭੁਲ ਕੇ ਸ਼ਾਮ ਦੇ ਘੁਸਮੁਸੇ ਦੀ ਮੱਧਮ ਛਾਂ ਨੂੰ ਆਕਾਸ਼ ਵਿਚ ਛੁਪਦਿਆਂ ਦੇਖ ਰਿਹਾ ਸੀ । ਪਸ਼ੂ ਦੀਆਂ ਅੱਖਾਂ ਵਾਂਗ ਉਸ ਦੀਆਂ ਸਥਿਰ ਸੇਜਲ ਅੱਖਾਂ ਸੁਭਾਵਿਕ ਘਿਰਣਿਤ ਲੱਗ ਰਹੀਆਂ ਸਨ ।

ਬਾਲੂ ਰੇਤ ਵਿਚ ਹੌਲੀ ਹੌਲੀ ਕੇਕੜਿਆਂ ਦੇ ਮੂੰਹ ਦਿਖਾਣ ਵਾਂਗ ਜੁਗਨੀ ਦੇ ਅਚੇਤ ਮਨ ਵਿਚ ਯਾਦਾਂ ਇਕ ਤੋਂ ਬਾਅਦ ਇਕ ਸਿਰ ਉਠਾ ਰਹੀਆਂ ਸਨ । ਕਿਸੇ ਭਿਆਨਕ ਦੁਬਿਧਾ ਸਮੇਂ ਕਿਸੇ ਸੜਕ ਤੇ ਹਰ ਕੋਈ ਬੇਆਸਰਾ ਤੇ ਅਬੋਧ ਸੀ । ਜਦੋਂ ਮਨੁੱਖ ਦਾ ਸਾਹ ਸੱਤ ਮਨੁੱਖ ਹੀ ਖਾ ਰਹੇ ਹੋਣ ਤਦ ਕੌਣ ਕਿਸ ਨੂੰ ਸਹਾਰਾ ਦਵੇ !

ਫਿਰ ਵੀ ਕੋਈ ਨਾ ਕੋਈ ਜ਼ਰੂਰ ਸੀ ਜਿਸ ਦੀ ਸੰਤਾਨ ਰਹਿਤ ਜ਼ਿੰਦਗੀ ਵਿਚ ਇਕ ਬੱਚੇ ਦੇ ਪ੍ਰਤੀ ਪਿਆਰ ਤੇ ਮਮਤਾ ਧੜਕ ਰਹੀ ਸੀ । ਕਿਸੇ ਦੀ ਸੁਣੀ ਸੁਣਾਈ ਕਹਾਣੀ ਵਾਂਗ ਯਾਦ ਹੈ ਕਿ ਉਹ ਬੱਚਾ ਜ਼ਿੰਦਗੀ ਤੇ ਮੌਤ ਦੇ ਵਿਚਕਾਰਲੀ ਅਵਸਥਾ ਵਿਚ ਪਿਆ ਸੀ—ਦੁੱਧ ਤੱਕ ਪੀਣਾ ਉਸ ਲਈ ਮੁਸ਼ਕਿਲ ਸੀ, ਕੁਝ ਨਾਵਾਕਫ ਚਿਹਰੇ ਅਤੇ ਅਣਜਾਣ ਗੋਦਾਂ ਦੀ ਭਾਵਨਾ ਵੀ ਯਾਦ ਹੈ...! ਤੋਤਲੀ ਆਵਾਜ਼ ਵਿਚ ਹੌਲੀ ਹੌਲੀ ਵਾ...ਵਾ...ਮ ਕਹਿਣ ਲੱਗਿਆ ।

ਇਹ ਪ੍ਰਵਿਰਤੀ ਉਸ ਸਮੇਂ ਜ਼ਿੰਦਗੀ ਦਾ ਸੱਚਮੁੱਚ ਹੀ ਨਾਚ ਸੀ । ਫਿਰ ਵੀ ਅਕਸਰ ਕੁਝ ਸਾਲਾਂ ਬਾਅਦ ਕਾਲ ਪਿਆ । ਜਿਵੇਂ ਇਕ ਨਾਚ ਸੀ ਅਤੇ ਨਾਲ ਮੁਗਲ ਦੌਰ ...। ਬਦਕਿਸਮਤੀ ਨਾਲ ਮੁਗਲਾਂ ਦੇ ਜ਼ੁਲਮਾਂ ਤੇ ਅਤਿਆਚਾਰਾਂ ਨਾਲ ਦੇ ਭੁੱਖ ਮਰਿਆਂ ਦੇ ਢੇਰ ਲੱਗ ਗਏ । ਉਸ ਅਭਾਗੇ ਸਮੇਂ ਜਿਨ੍ਹਾਂ ਨੇ ਉਸ ਬੱਚੇ ਨੂੰ ਸੜਕ ਤੋਂ ਚੁੱਕ ਕੇ ਪਾਲਿਆ ਸੀ, ਉਨ੍ਹਾਂ ਦੇ ਸਰੀਰ ਵੀ ਉਨ੍ਹਾਂ ਕਾਲ ਮਾਰਿਆਂ ਦੇ ਢੇਰਾਂ ਵਿਚ ਸ਼ਾਮਿਲ ਹੋ ਗਏ । ਅਤੇ ਫਿਰ ਉਹ ਦੁਬਾਰਾ ਜੀਵਨ ਦੀ ਵੀਰਾਨ ਸੜਕ ਤੇ ਬੇਆਸਰਾ ਹੋ ਗਿਆ । ਉਸ ਸਮੇਂ ਪਤਾ ਨਹੀਂ ਕਿਹੜੇ ਭਲੇ ਮਾਣਸ ਨੇ ਉਸ ਨੂੰ ਲਿਆ ਕੇ ਬਾਲੂ ਪਿੰਡ ਦੀ ਉਹ ਸਰਾਂ ਦੀ ਬੁੱਢੀ ਮਾਲਕਨ ਕੋਲ ਵੇਚ ਦਿੱਤਾ । ਉਸ ਵੇਲੇ ਉਹ ਦਸ ਬਾਰਾਂ ਸਾਲ ਦਾ ਹੀ ਹੋਵੇਗਾ । ਉਸ ਸਮੇਂ ਅਜਿਹੇ ਬੱਚਿਆਂ ਨੂੰ ਖਰੀਦ ਕੇ ਗੁਲਾਮਾਂ ਵਾਂਗ ਵਿਦੇਸ਼ ਭੇਜਣਾ ਇਕ ਤਰ੍ਹਾਂ ਦਾ ਵਪਾਰਕ ਕਿੱਤਾ ਸੀ ।

ਬਾਲੂ ਪਿੰਡ ਦੀ ਉਸ ਸਰਾਂ ਦੀ ਬੁੱਢੀ ਮਾਲਕਣ ਵੀ ਇਕ ਵਪਾਰੀ ਸੀ । ਸਰਾਂ ਦੀ ਇਕ ਕੋਠੜੀ ਵਿਚ ਅਨੇਕਾਂ ਬਦਕਿਸਮਤ ਬੱਚੇ ਬੱਚੀਆਂ ਵਿਦੇਸ਼ ਭੇਜੇ ਜਾਣ ਲਈ ਮਨੁੱਖੀ ਮਾਸ ਦੇ ਸਦਾਗਰਾਂ ਦੀ ਉਡੀਕ ਕਰਦੇ ਹੋਏ, ਦੁੱਖੀ ਤੇ ਸੱਖਣੀਆ ਅੱਖਾਂ ਲਾਈ ਬੈਠ ਸਨ ।

ਉਸ ਬੁੱਢੀ ਦਾ ਰਾਖਸ਼ੀ ਚਿਹਰਾ ਅੱਜ ਵੀ ਜੁਗਨੀ ਨੂੰ ਯਾਦ ਹੈ । ਉਸ ਦੇ ਸਿਰ ਤੇ ਵਾਲ ਨਹੀਂ ਸਨ । ਗੁਫ਼ਾ ਜਿਹੀਆਂ ਅੱਖਾਂ ਉਤਲੇ ਵਾਲ ਸਫ਼ੈਦ ਹੋ ਚੁੱਕੇ ਸਨ । ਉਪਰ ਵਾਲੇ ਜਬਾੜਿਆਂ ਵਿਚ ਦੋ ਇਕ ਦੰਦ ਤਿਰਛੇ ਫਸੇ ਹੋਏ ਲਟਕ ਰਹੇ ਸਨ । ਉਨ੍ਹਾਂ ਉੱਤੇ ਪੀਲੇ ਰੰਗ ਦੀ ਤਹਿ ਜੰਮੀ ਹੋਈ ਸੀ । ਗਿਧ ਦੀ ਚੁੰਝ ਵਰਗੀ ਲੰਬੀ ਨੱਕ ਜਿਵੇਂ ਕਿਸੇ ਨੇ ਲਿਆ ਕੇ ਉਸ ਦੇ ਮੂੰਹ ਤੇ ਜੋੜ ਦਿੱਤੀ ਸੀ । ਮੂੰਹ ਦੀ ਸੁੱਕੀ ਚਮੜੀ ਤੇ ਮੱਕੜੀ ਦੇ ਜਾਲੇ ਵਾਂਗ ਅਨੇਕਾਂ ਝੁਰੜੀਆਂ ਪਈਆਂ ਹੋਈਆਂ ਸਨ ।

ਉਸ ਦਾ ਪਤਲਾ ਸਰੀਰ ਕਮਾਨ ਵਾਂਗ ਝੁਕਿਆ ਹੋਇਆ ਸੀ। ਨਸ ਉੱਭਰੀਆਂ ਬਾਹਾਂ ਤੇ ਹੱਥਾਂ ਦੀਆਂ ਉਂਗਲੀਆਂ ਇੱਲ ਦੇ ਪੰਜਿਆਂ ਵਾਂਗ ਲੱਗ ਰਹੀਆਂ ਸਨ।... ਲੋਕ ਉਸ ਨੂੰ ਆਦਮੀ ਨੂੰ ਕੱਚਾ ਖਾ ਜਾਣ ਵਾਲੀ ਡਾਇਣ ਕਹਿੰਦੇ ਸਨ।

ਪਰ ਆਪਣੇ ਸਹੁਰੇ ਚਿਲਿਕਾ ਤੱਟ ਦੇ ਮਾਨਸਿੰਘ ਪਿੰਡ ਵਿਚ ਜਦੋਂ ਉਹ ਪਹਿਲੇ ਪਹਿਲ ਆਈ ਸੀ, ਉਸ ਸਮੇਂ ਉਸ ਨੂੰ ਦੇਖਣ ਵਾਲੇ ਓਦੋਂ ਵੀ ਜ਼ਿੰਦਾ ਸਨ। ਉਸ ਨੇ ਆਪਣੇ ਪਤੀ ਤੇ ਬੱਚਿਆਂ ਦਾ ਖ਼ੂਨ ਇਕ ਇਕ ਕਰਕੇ ਪੀ ਲਿਆ ਸੀ। ਘੱਟੋ ਘੱਟ ਅਜਿਹਾ ਵਿਰੋਧ ਉਸ ਦੀ ਸੱਸ ਤੇ ਨਨਾਣਾਂ ਨੇ ਫੈਲਾਇਆ ਸੀ। ਮੱਸਿਆ ਦੀ ਰਾਤੀਂ ਜਦੋਂ ਚਾਰੋਂ ਪਾਸੇ ਚੁੱਪ ਪਸਰੀ ਹੁੰਦੀ, ਚਿਲਿਕਾ ਦੇ ਕਾਲੇ ਪਾਣੀ ਵਿਚ ਤਰੰਗਾਂ ਉੱਠਦੀਆਂ, ਝਾਉਂ ਦਾ ਜੰਗਲ ਹਵਾ ਦੇ ਬੁੱਲ੍ਹਿਆਂ ਨਾਲ ਰੋਂਦਾ ਹੋਇਆ ਪ੍ਰਤੀਤ ਹੁੰਦਾ ਅਤੇ ਆਸਮਾਨ ਵਿਚ ਮੁਰਦਿਆਂ ਦੀਆਂ ਅੱਖਾਂ ਵਾਂਗ ਤਾਰੇ ਨਿਕਲ ਆਉਂਦੇ, ਤਾਂ ਕਹਿੰਦੇ ਹਨ ਉਹ ਬੁੱਢੀ ਉਸ ਹਾਂਡਿਭੰਗਾਵਟ ਦੇ ਹੇਠ ਦੋਮੂੰਹੇਂ ਚੌਕ ਤੇ ਚੁੱਲ੍ਹਾ ਬਾਲ ਕੇ ਟੁੱਟੀ ਹਾਂਡੀ ਵਿਚ ਆਦਮੀ ਦਾ ਖ਼ੂਨ ਗਰਮ ਕਰਦੀ, ਪਰ ਚੁੱਲ੍ਹੇ ਵਿਚ ਅੱਗ ਨਹੀਂ ਬਾਲਦੀ, ਲੱਕੜੀ ਦੀ ਥਾਂ ਆਪਣੀਆਂ ਲੱਤਾਂ ਚੁੱਲ੍ਹੇ 'ਚ ਪਾ ਕੇ ਉੱਥੇ ਬੈਠੀ ਰਹਿੰਦੀ। ਉਸ ਵੇਲੇ ਜੇ ਕੋਈ ਰਾਹੀ ਉਸ ਨੂੰ ਦੇਖ ਲਵੇ ਤਾਂ ਉਸੇ ਪਲ ਖ਼ੂਨ ਦੀ ਉਲਟੀ ਕਰਕੇ ਉੱਥੇ ਹੀ ਢੇਰ ਹੋ ਜਾਵੇ। ਇਸ ਲਈ ਉਸ ਪਾਸਿਉਂ ਸੁੰਨਸਾਨ ਰਾਤ ਜਾਂ ਵੀਰਾਨ ਦੁਪਹਿਰ ਨੂੰ ਕੋਈ ਨਹੀਂ ਜਾਂਦਾ। ਅੱਜ ਵੀ ਲੋਕ ਉਸ ਥਾਂ ਤੋਂ ਡਰਦੇ ਹਨ, ਅੱਜ ਉਸ ਬੁੱਢੀ ਦਾ ਉੱਥੇ ਆ ਕੇ ਬੈਠਣਾ ਕਦੇ ਕਦਾਈਂ ਲੋਕਾਂ ਨੇ ਦੇਖਿਆ ਹੈ।

ਦੁਨੀਆਂ ਪ੍ਰਤੀ ਉਸ ਦੇ ਦਿਲ ਵਿਚ ਰਹਿਮ ਨਹੀਂ ਸੀ, ਹਮਦਰਦੀ ਜਾਂ ਮੋਹ ਨਹੀਂ ਸੀ। ਸਰਾਂ ਵਿਚ ਠਹਿਰਨ ਵਾਲਿਆਂ ਲਈ ਪਾਣੀ ਲੈ ਜਾਣ ਤੋਂ ਲੈ ਕੇ ਜੰਗਲ ਵਿਚੋਂ ਲੱਕੜੀਆਂ ਕਟ ਕੇ ਲਿਆਉਣ ਤੱਕ ਦਾ ਕੰਮ ਬੁੱਢੀ ਉਨ੍ਹਾਂ ਬਦਨਸੀਬ ਬੱਚਿਆਂ ਪਾਸੋਂ ਕਰਵਾਉਂਦੀ। ਕਦੇ ਕਦੇ ਜਿਸ ਨੂੰ ਉਹ ਵੇਚ ਦਿੰਦੀ ਸੀ ਜਾਂ ਜਿਹੜਾ ਭੁੱਖ ਤੇ ਬੀਮਾਰੀ ਨਾਲ ਮਰ ਜਾਂਦਾ ਸੀ ਸਿਰਫ਼ ਉਹ ਹੀ ਉਸ ਕੁੰਭੀ ਨਰਕ 'ਚੋਂ ਮੁਕਤ ਹੋ ਸਕਦਾ ਸੀ।

ਸਭ ਚਲੇ ਗਏ ਸਿਰਫ਼ ਜੁਗਨੀ ਰਹਿ ਗਿਆ ਸੀ।

ਪਤਾ ਨਹੀਂ ਜੁਗਨੀ ਦੇ ਭਾਗਾਂ ਨੇ ਉਸ ਨੂੰ ਕਿਸ ਪਾਸੇ ਖਿੱਚਿਆ ਹੋਵੇਗਾ? ਲੱਗਪਗ ਕਈ ਸਾਲਾਂ ਦੇ ਸੋਕੇ ਮਗਰੋਂ ਉਸ ਸਾਲ ਬਾਰਸ਼ ਹੋਈ ਸੀ। ਦੇਸ਼ ਵਿਚ ਮੁਗ਼ਲ ਫ਼ਸਾਦ ਖ਼ਤਮ ਹੋ ਗਏ ਸਨ। ਖੇਤਾਂ ਵਿਚ ਲੱਛਮੀ ਵਜੀ ਸੀ ਅਤੇ ਦੇਸ਼ ਭਰ ਵਿਚ ਸ਼ਾਂਤੀ ਸੀ। ਲੋਕ ਬੇਫ਼ਿਕਰ ਹੋ ਗਏ ਸਨ। ਫਿਰ ਪਤਾ ਨਹੀਂ ਕਿੱਧਰੋਂ ਮਹਾਂਮਾਰੀ ਆ ਪਈ ਕਿ ਪਿੰਡਾਂ ਦੇ ਪਿੰਡ ਖਾਲੀ ਹੁੰਦੇ ਗਏ। ਪਰ ਦਿਲਚਸਪ ਗੱਲ ਤਾਂ ਇਹ ਸੀ ਕਿ ਉਸ ਬੁੱਢੀ ਦਾ ਬੀਮਾਰ ਸਰੀਰ ਫੁੱਲਣ ਲੱਗਾ। ਜੋ ਵੀ ਉਸ ਸਮੇਂ ਜਿਵੇਂ ਨਾ ਕਿਵੇਂ ਬਚ ਗਿਆ। ਉਹ ਕਹਿੰਦਾ—"ਇਸ ਬੁੱਢੀ ਦੀ ਜਾਨ ਕਾਲਜਾਈ ਦੇ ਪਾਣੀ ਦੀਆਂ ਸੱਤ ਪਰਤਾਂ ਹੇਠ ਇਕ ਡੱਬੇ ਵਿਚ ਬੰਦ ਹੈ ਤੇ ਉਸ ਦੀ ਰਾਖੀ ਇਕ ਇੰਨੀ ਵੱਡੀ ਮੱਛੀ ਕਰਦੀ ਹੈ। ਇਸੇ ਕਰਕੇ ਮਹਾਂਮਾਰੀ ਬੁੱਢੀ ਦਾ

ਕੁਝ ਨਾ ਵਿਗਾੜ ਸਕੀ। ਜਿਹੜੇ ਬਚ ਗਏ ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਬੁੱਢੀ ਮਹਾਂਮਾਰੀ ਦੀ ਭੈਣ ਹੈ, ਅਤੇ ਨਰ-ਮਾਸ ਲਈ ਹੀ ਉਹ ਆਪਣੀ ਭੈਣ ਨੂੰ ਬੁਲਾ ਕੇ ਲੈ ਆਈ ਸੀ। ਜਦੋਂ ਤੱਕ ਇਸ ਦਾ ਨਾਸ਼ ਨਹੀਂ ਹੋ ਜਾਂਦਾ ਓਦੋਂ ਤੱਕ ਕੋਈ ਬਚਾਅ ਨਹੀਂ।

ਅੱਜ ਵੀ ਉਸ ਦਿਨ ਦਾ ਇਹ ਭਿਆਨਕ ਦ੍ਰਿਸ਼ ਜੁਗਨੀ ਨੂੰ ਯਾਦ ਹੈ। ਇਕ ਦਿਨ ਉਸ ਹਾਂਡਿਭੰਗਾਵਟ ਦੇ ਹੇਠ ਆਸ ਪਾਸ ਦੇ ਲੋਕ ਇਕੱਠੇ ਹੋਏ, ਉਨ੍ਹਾਂ ਨੇ ਉੱਥੇ ਅੱਗ ਬਾਲੀ। ਲਾਟਾਂ ਆਕਾਸ਼ ਨੂੰ ਛੂਹਣ ਲੱਗੀਆਂ। ਉਸ ਦਿਨ ਸ਼ਾਮ ਨੂੰ ਬੁੱਢੀ ਡਾਇਣ ਸ਼ਮਸ਼ਾਨ ਘਾਟ ਵਾਲੇ ਸਿੰਮਲ ਦੇ ਰੁੱਖ ਕੋਲ ਆਈ ਸੀ, ਪਤਾ ਨਹੀਂ ਕਿਹੜੀ ਜੜੀ ਬੂਟੀ ਦੀ ਖੋਜ ਵਿਚ ਆਈ ਹੋਵੇਗੀ। ਲੋਕ ਉਸ ਨੂੰ ਉਥੋਂ ਚੁੱਕ ਕੇ ਲੈ ਆਏ ਤੇ ਬੈਂਗਣ ਵਾਂਗ ਉਸ ਨੂੰ ਬਲਦੀ ਅੱਗ ਵਿਚ ਸੁੱਟ ਦਿੱਤਾ।

ਉਸ ਦਿਨ ਜੁਗਨੀ ਡਰ ਦਾ ਮਾਰਿਆ ਦੌੜ-ਭੱਜ ਕਰਦਾ ਰਿਹਾ ਤੇ ਸਾਰੀ ਰਾਤ ਕਿਉੜੇ ਦੇ ਜੰਗਲ ਵਿਚ ਛੁਪਿਆ ਰਿਹਾ। ਸਵੇਰੇ ਜਾ ਕੇ ਉਹ ਅੱਗ ਬੁਝੀ ਸੀ, ਓਦੋਂ ਤੱਕ ਉਹ ਪਿੰਡ ਵਾਲੇ ਉੱਥੇ ਨਹੀਂ ਸਨ। ਬੁਝਦੀ ਅੱਗ ਵਿਚੋਂ ਧੂੰਆਂ ਉੱਠ ਰਿਹਾ ਸੀ ਓਦੋਂ ਵੀ ਉਸ ਵਿਚੋਂ ਜਲਦੇ ਮਾਸ ਦੀ ਗੰਧ ਆ ਰਹੀ ਸੀ।

ਜੁਗਨੀ ਸਰਾਂ ਵਿਚ ਵਾਪਸ ਆਇਆ। ਉਸ ਤੋਂ ਬਾਅਦ ਮਹਾਂਮਾਰੀ ਤੋਂ ਵੀ ਛੁਟਕਾਰਾ ਮਿਲ ਗਿਆ।

ਪਿੰਜਰੇ ਵਿਚੋਂ ਨਿਉਲੇ ਦਾ ਬੱਚਾ ਬਾਹਰ ਆਉਣਾ ਚਾਹੁੰਦਾ ਹੋਇਆ ਜੁਗਨੀ ਨੂੰ ਦੇਖਦਾ ਹੋਇਆ ਮੂੰਹ ਬਾਹਰ ਕਢ ਕੇ ਚੀਂ ਚੀਂ ਕਰ ਰਿਹਾ ਸੀ। ਇਹ ਨਿਉਲੇ ਦਾ ਬੱਚਾ ਜੁਗਨੀ ਨੂੰ ਬੀਤੀਆਂ ਦੁਖੀ ਯਾਦਾਂ ਚੇਤੇ ਕਰਾ ਰਿਹਾ ਸੀ। ਇਸੇ ਲਈ ਉਸ ਨੂੰ ਜਿਥੋਂ ਪਕੜ ਕੇ ਲਿਆਇਆ ਸੀ ਉੱਥੇ ਹੀ ਛੱਡ ਆਉਣ ਬਾਰੇ ਸੋਚਦਾ, ਪਰ ਦੂਜੇ ਹੀ ਪਲ ਉਸ ਦਾ ਵਿਚਾਰ ਬਦਲ ਜਾਂਦਾ। ਉਸ ਨੂੰ ਯਾਦ ਆਇਆ ਸਰਦੇਈ ਉਸ ਨੂੰ ਦੁੱਧ ਦੇਣ ਲਈ ਕਹਿ ਰਹੀ ਸੀ। ਸਰਾਂ ਵਿਚ ਦੁੱਧ ਨਹੀਂ ਸੀ। ਨਾਲ ਹੀ ਮੱਝਾਂ ਦੀ ਡੇਰੀ ਸੀ ਉਹ ਉਥੋਂ ਦੁੱਧ ਲੈਣ ਚਲਾ ਗਿਆ।

ਹੁਣ ਸਰਦੇਈ ਸ਼ਾਮ ਦਾ ਦੀਵਾ ਬਾਲ ਕੇ ਬਾਹਰ ਆਈ। ਉਸ ਨੇ ਦੇਖਿਆ ਕਿ ਉੱਥੇ ਜੁਗਨੀ ਨਹੀਂ ਸੀ। ਝਾਉਂ ਦੇ ਜੰਗਲ ਵਿਚ ਹਵਾ ਸਾਂ ਸਾਂ ਕਰਦੀ ਹੋਈ ਵਹਿ ਰਹੀ ਸੀ। ਬਰਾਂਡੇ ਵਿਚ ਨਿਉਲਾ ਚੀਂ ਚੀਂ ਕਰ ਰਿਹਾ ਸੀ। ਝਾਉਂ ਦੇ ਜੰਗਲ ਵਿਚੋਂ ਝੁੰਡਾਂ ਦੇ ਝੁੰਡ ਚੰਮਗਿਦੜ ਖੰਭ ਫੈਲਾਈ ਆ ਰਹੇ ਸਨ। ਦੂਜੇ ਪਾਸੇ ਆਲ੍ਹਣਿਆਂ ਨੂੰ ਪੰਛੀ ਪਰਤ ਰਹੇ ਸਨ।

ਸਰਦੇਈ ਨੇ ਜ਼ੋਰ ਨਾਲ ਆਵਾਜ਼ ਦਿੱਤੀ—''ਜੁਗਨੀ...ਓ ਵੇ ਜੁਗਨੀ...ਆ।''

ਪਰ ਉਸ ਦੀ ਆਵਾਜ਼ ਸਰਾਂ ਨਾਲ ਟਕਰਾ ਕੇ ਪਰਤ ਆਈ।

ਝਾਉਂ ਦੇ ਜੰਗਲ ਦੀ ਤੂਫਾਨੀ ਹਵਾ ਤੋਂ ਇਲਾਵਾ ਕੋਈ ਆਵਾਜ਼ ਨਹੀਂ ਸੀ ਆ ਰਹੀ।

ਸਰਦੇਈ ਇਕ ਸਫ਼ੈਦ ਚਾਦਰ ਓੜ ਕੇ ਬਰਾਂਡੇ ਵਿਚ ਕੰਧ ਦੇ ਸਹਾਰੇ ਬੈਠੀ ਸੀ। ਥੱਕ ਗਈ ਸੀ। ਸ਼ਾਮ ਢਲਦੀ ਜਾ ਰਹੀ ਸੀ। ਬਾਣਪੁਰ ਪਿੰਡ ਦੇ ਜੰਗਲੀ ਮੱਥੇ ਤੇ

ਆਕਾਸ਼ ਵਿਚ ਜਿਵੇਂ ਕਿਸੇ ਨੇ ਸੰਧੂਰ ਬਖੇਰ ਦਿੱਤਾ ਹੋਵੇ। ਝਾਉਂ, ਤਾੜ ਤੇ ਖੰਜੂਰ ਦੇ ਦਰੱਖ਼ਤ ਦੂਰ ਤੋਂ ਪਿਸ਼ਾਚਨੀ ਵਾਂਗ ਵਾਲ ਫੈਲਾਈ ਆਉਣ ਵਾਲੀ ਤੂਫ਼ਾਨੀ ਰਾਤ ਦੇ ਸਵਾਗਤ ਲਈ ਜਿਵੇਂ ਨੱਚ ਰਹੇ ਸਨ। ਨਜ਼ਦੀਕ ਹੀ ਉਸ ਹਾਂਡਿਭੰਗਾਵਟ ਦੀਆਂ ਜਟਾਂ ਵਿਚ ਸ਼ਾਮ ਦਾ ਧੁੰਦਲੱਕਾ, ਰਾਤ ਦੇ ਸਭ ਚੰਮਗਿਦੜ ਅਤੇ ਤੂਫ਼ਾਨ ਦੀਆਂ ਤੇਜ਼ ਹਵਾਵਾਂ ਉਤਰ ਰਹੇ ਸਨ। ਕਿਉੜੇ ਦੇ ਝਾੜਾਂ ਦੇ ਉਹਲੇ ਵਿਚ ਗਿੱਦੜਾਂ ਦੀਆਂ ਕੂਕਾਂ ਇਸ ਵਾਤਾਵਰਨ ਨੂੰ ਹੋਰ ਵੀ ਡਰਾਉਣਾ ਬਣਾ ਰਹੀਆਂ ਸਨ।

ਜਿਹੜਾ ਬਾਣਪੁਰ ਦਾ ਰਸਤਾ ਪੁੱਛ ਰਿਹਾ ਸੀ ਹੁਣ ਉਹ ਜੰਗਲੀ ਸੜਕ ਤੇ ਕਿੱਥੇ ਹੋਵੇਗਾ? ਕੌਣ ਸੀ ਉਹ ਘੋੜ ਸਵਾਰ? ਕਿਥੋਂ ਆਇਆ ਸੀ ਉਹ? ਇਸ ਹਨੇਰੀ ਰਾਤ ਵਿਚ ਵੀ ਉਸ ਨੂੰ ਕਿਉਂ ਬਾਣਪੁਰ ਜਾਣਾ ਪਿਆ?

ਸਰਦੇਈ ਦੀਆਂ ਯਾਦਾਂ ਵਿਚ ਉਸ ਦਿਨ ਦੀ ਉਹ ਯਾਦ ਘੁੰਮ ਗਈ। ਚਿਲਿਕਾ ਤੱਟ ਦੀ ਉਹ ਉੱਜੜੀ ਬਸਤੀ, ਉਹ ਘੋੜ ਸਵਾਰ, ਉਹੀ ਸੁੰਨਸਾਨ ਦੁਪਹਿਰ...। ਉਸ ਨੂੰ ਵੀ ਤਾਂ ਪਿਆਸ ਲੱਗੀ ਸੀ। ਉਹ ਵੀ ਉਸੇ ਤਰ੍ਹਾਂ ਗੋਡੇ ਟੇਕ ਕੇ ਬੈਠ ਗਿਆ ਤੇ ਸੁੱਕੇ ਹੋਠਾਂ ਅੱਗੇ ਹੱਥ ਪਸਾਰ ਲਏ। ਉਸੇ ਤਰ੍ਹਾਂ ਇਕੋ ਸਾਹ ਗਾਗਰ ਦਾ ਅੱਧਾ ਪਾਣੀ ਪੀ ਗਿਆ ਸੀ।

ਦੁਖਿਆਰੀ ਦਾ ਜੀਵਨ, ਅੰਧਕਾਰ, ਮੁਗ਼ਲ ਫ਼ਸਾਦ, ਮੰਦਹਾਲੀ ਇਹ ਸਭ ਮਿਲ ਕੇ ਸਾਕਾਰ ਹੋ ਗਏ ਸੀ। ਇਕ ਨੂੰ ਦੂਜੇ ਤੋਂ ਅਲੱਗ ਕਰਨਾ ਵੀ ਸੰਭਵ ਨਹੀਂ ਸੀ। ਉਹ ਨਾਵਾਕਫ਼ ਘੋੜ ਸਵਾਰ, ਉਸ ਦੀ ਪਿਆਸ, ਉਹ ਅੱਗ ਬਰਸਾਉਂਦੀ ਦੁਪਹਿਰ, ਸਭ ਕੁਝ ਮਿਲ ਕੇ ਉਸ ਦੇ ਚੇਤਨਾ 'ਚ ਘੁੰਮ ਗਿਆ।

ਉਸ ਦਿਨ ਵੀ ਉਸ ਨੇ ਮਾਲਕੁਦਾ ਪਿੰਡ ਵਿਚ ਉਸ ਦੇ ਘਰ ਦੇ ਸਾਹਮਣੇ ਖੜ੍ਹੇ-ਖੜ੍ਹੇ ਬਾਣਪੁਰ ਦੇ ਰਸਤੇ ਬਾਰੇ ਪੁੱਛਿਆ ਸੀ। ਬਾਣਪੁਰ ਕਿੱਥੇ ਹੈ? ਕਿਹੜਾ ਰਾਜ ਹੈ ਇਹ? ਇਸ ਸਭ ਦਾ ਉਸ ਨੂੰ ਕੀ ਪਤਾ? ਉਸ ਨੇ ਤਾਂ ਸਿਰਫ਼ ਬਾਣਪੁਰ ਦੀ ਭਾਗਵਤੀ ਦੇ ਬਾਰੇ ਹੀ ਸੁਣਿਆ ਸੀ। ਆਵਾਜ਼ ਦਿੱਤਿਆਂ ਸੁਣਦੀ ਹੈ, ਜਵਾਬ ਦਿੰਦੀ ਹੈ। ਉਸ ਦਾ ਸਹੁਰਾ ਕਈ ਵਾਰ ਉੱਥੇ ਮੰਨਤਾਂ ਲੈ ਕੇ ਵੀ ਗਿਆ ਸੀ। ਕਿਧਰੇ ਉਹ ਰਿਸ਼ਟ ਪੁਸ਼ਟ ਖ਼ੂਬਸੂਰਤ ਚਿਹਰਾ ਛੁਪ ਗਿਆ ਹੈ। ਕਾਲੇ ਸੰਗਮਰਮਰ ਦੀ ਬਣੀ ਮੂਰਤੀ ਜਿਹੀ ਸੂਰਤ! ਗੱਲ੍ਹਾਂ ਤੇ ਕਿਧਰੇ ਕਿਧਰੇ ਗੱਲ੍ਹ-ਮੁੱਛਾ, ਮੋਢਿਆਂ ਤੇ ਪਲਮਦੇ ਕੁੰਡਲਾਂ ਵਾਲੇ ਵਾਲ...ਉਸ ਦਾ ਪਤੀ-ਦੇਵ। ਕਿਧਰੇ ਉਸ ਦਾ ਦੇਵਰ ਵੀ ਖੋ ਗਿਆ ਹੈ! ਉਸ ਦਾ ਵਿਆਹ ਨਿਸਚਿਤ ਹੋ ਗਿਆ ਸੀ...ਨਾਵਾਕਫ਼ ਪਿੰਡਾਂ ਤੋਂ ਉਸ ਦੀਆਂ ਦਰਾਣੀਆਂ ਆਈਆਂ ਹੁੰਦੀਆਂ। ਘਰ ਭਰ ਜਾਂਦਾ। ਸੱਸ ਤਾਂ ਉਸ ਦਿਨ ਦੇ ਸੁਪਨੇ ਲਿਆ ਕਰਦੀ ਸੀ। ਅਚਾਨਕ ਤੂਫ਼ਾਨ ਵਾਂਗ ਮੁਗ਼ਲ ਫ਼ਸਾਦ ਹੋਇਆ—ਮੁਗ਼ਲ ਫ਼ੌਜਾਂ ਨੇ ਖੋਰਧਾ ਤੇ ਹਮਲਾ ਕੀਤਾ। ਦੇਸ ਕੀ ਹੈ? ਆਜ਼ਾਦੀ ਕੀ ਹੈ? ਉਹ ਨਹੀਂ ਸੀ ਜਾਣਦੀ। ਪਰ ਆਪਣੀ ਜਨਮ-ਭੂਮੀ ਤੇ ਦੁਸ਼ਮਣ ਹਮਲਾ ਕਰਨ ਤਾਂ ਕਿਹੜੇ ਪਾਇਕਾਂ ਦੇ ਪੁੱਤ ਘਰ ਬੈਠੇ ਰਹਿ ਸਕਦੇ ਹਨ ਅਤੇ ਕਿਹੜੇ ਪਾਇਕ ਦੀ ਵਹੁਟੀ ਹੋਵੇਗੀ ਜਿਹੜੀ ਉਸ ਨੂੰ ਰੋਕਦੀ।

ਉਸ ਦਾ ਸਹੁਰਾ ਵੀ ਭੂਤ ਚੜ੍ਹਨ ਵਾਂਗ ਨੱਚਣ ਲੱਗਿਆ ਸੀ। "ਓ ਨਮਰਦੋ

ਘਰ ਬੈਠੇ ਕੀ ਕਰ ਰਹੇ ਹੋ ? ਤੁਸੀਂ ਸਭ ਸਾਮੰਤਾਂ ਦੀ ਸੰਤਾਨ ਹੋ ਜਾਂ ਭੰਗੀ ਦੀ ਔਲਾਦ ? ਮੁਗ਼ਲ ਜਗਨਨਾਥ ਤੇ ਵੀ ਹੱਥ ਚੁੱਕਣ 'ਤੇ ਤੁਲੇ ਹੋਏ ਹਨ ! ਜਗਨਨਾਥ ਚਲਾ ਗਿਆ ਤਾਂ ਉੜੀਸਾ ਦਾ ਬਾਕੀ ਕੀ ਬਚੇਗਾ ?"

ਸੜਕਾਂ ਉੱਤੇ ਭੇਰੀ, ਤੁਰਹੀ, ਨਗਾਰੇ ਵੱਜਣ ਲੱਗੇ। ਸਰਦੇਈ ਨੇ ਆਪਣੇ ਪਤੀ ਤੇ ਦਿਉਰਾਂ ਦੇ ਮੱਥਿਆਂ ਤੇ ਸੰਧੂਰ ਦੇ ਟਿੱਕੇ ਲਾ ਕੇ ਭੇਜਿਆ ਸੀ। ਪਰ ਉਹ ਫਿਰ ਵਾਪਸ ਨਾ ਆਏ। ਦੁਸ਼ਮਣ ਹਟ ਗਏ, ਸ਼ਾਂਤੀ ਪਰਤ ਆਈ, ਪਰ ਉਹ ਨਾ ਪਰਤੇ ਤੇ ਸਰਦੇਈ ਉਨ੍ਹਾਂ ਦੀ ਰਾਹ ਦੇਖਦੀ ਰਹੀ। ਉਸ ਦਿਨ ਅੱਗ ਬਰਸਾਉਂਦੀ ਧੁੱਪ ਵਿਚ ਜਿਸ ਘੋੜ ਸਵਾਰ ਨੇ ਪਿਆਸ ਨਾਲ ਵਿਆਕੁਲ ਹੋ ਕੇ ਪਾਣੀ ਮੰਗਿਆ ਸੀ ਕੀ ਉਹ ਖੋਰਧਾ ਦੇ ਰਾਜੇ ਸਨ ? ਉੜੀਸਾ ਦੇ ਸਿਰਮੌਰ ! ਪਹਿਲਾਂ ਤਾਂ ਉਨ੍ਹਾਂ ਨੇ ਆਪਣੀ ਪਹਿਚਾਣ ਨਾ ਕਰਾਈ, ਪਰ ਜਦੋਂ ਫ਼ੌਜੀਆਂ ਨੇ ਔਰਤ ਦੇਖ ਉਸ ਤੇ ਹੱਥ ਚੁੱਕਿਆ ਤਾਂ ਉਹ ਖ਼ੁਦ ਨੂੰ ਸੰਭਾਲ ਨਾ ਸਕੇ ਅਤੇ ਉਨ੍ਹਾਂ ਤੇ ਕੁੱਦ ਪਏ ਸਨ। ਮਾਲਕੁਦਾ ਦੀ ਉਸ ਸੜਕ ਤੇ ਰਾਖ਼ਸ਼ਾਂ ਵਰਗੇ ਫ਼ੌਜੀਆ ਦੀ ਯਾਦ ਆਉਂਦੇ ਹੀ ਉਹ ਡਰ ਨਾਲ ਸੁੰਗੜ ਗਈ।...ਉਹ ਰਾਜਾ ਹੁਣ ਕਿੱਥੇ ਹਨ ? ਕਿਸ ਦੇਸ ਵਿਚ ਹਨ ਉਹ ?

ਸਰਦੇਈ ਨੇ ਆਪਣੀ ਕਮਜ਼ੋਰ ਬਾਂਹ ਤੇ ਇਕ ਜ਼ਖ਼ਮ ਦਾ ਨਿਸ਼ਾਨ ਦੇਖਿਆ। ਘੁੱਪ ਹਨੇਰੇ ਕਾਰਨ ਉਹ ਨਿਸ਼ਾਨ ਸਾਫ਼ ਦਿਖਾਈ ਨਹੀਂ ਸੀ ਪੈ ਰਿਹਾ ਪਰ ਛੂਹਣ ਨਾਲ ਉਹ ਉਸ ਨੂੰ ਅਨੁਭਵ ਕਰ ਸਕਦੀ ਸੀ।

ਜੁਗਨੀ ਤਦ ਤੱਕ ਵਾਪਸ ਆ ਗਿਆ ਸੀ।

ਸਰਦੇਈ ਫਿਰ ਬੁਲਾਣ ਲੱਗੀ—ਜੁਗਨੀ...ਵੇ ਓ ਜੁਗਨੀ...ਇ...ਇ..."

ਜੁਗਨੀ ਵਾਪਸ ਆ ਰਿਹਾ ਸੀ।

ਰਾਤ ਦਾ ਇਕ ਪਹਿਰ ਬੀਤ ਚੁੱਕਿਆ ਸੀ।

"ਦਿਨ ਭਰ ਦੀ ਉਤੇਜਨਾ ਤੇ ਥਕਾਵਟ ਕਾਰਨ ਜੁਗਨੀ ਸੱਪ ਵਾਂਗ ਕੁੰਡਲੀ ਮਾਰ ਕੇ ਸੌਂ ਗਿਆ ਸੀ। ਚੁੱਲ੍ਹੇ ਵਿਚ ਲੱਕੜੀ ਲਾਟੀ ਗਈ ਸੀ, ਉਸ ਵਿਚੋਂ ਧੂੰਆਂ ਉੱਠ ਰਿਹਾ ਸੀ। ਦਗਦੇ ਹੋਏ ਅੰਗਾਰਾ ਕਾਰਨ ਅੰਦਰ ਕੁਝ ਰੋਸ਼ਨੀ ਸੀ। ਸਰਾਂ ਤੋਂ ਬਾਹਰ ਤੂਫ਼ਾਨੀ ਹਵਾ ਹੋਰ ਤੇਜ਼ ਹੋ ਗਈ ਸੀ। ਝਾਉਂ ਦੇ ਜੰਗਲ ਵਿਚ ਜਿਵੇਂ ਤਾਂਡਵ ਨਾਚ ਹੋ ਰਿਹਾ ਸੀ। ਤਾੜ ਦੇ ਰੁੱਖਾਂ ਪਿੱਛੇ ਜਿਵੇਂ ਲੜਾਈ ਦੇ ਨਗਾਰੇ ਵੱਜ ਰਹੇ ਸਨ। ਜੁਗਨੀ ਦੇ ਸਿਰ ਦੇ ਕੋਲ ਪਿੰਜਰੇ ਵਿਚ ਬੰਦ ਨਿਉਲਾ ਵੀ ਸੌਂ ਗਿਆ ਸੀ। ਸਰਦੇਈ ਨੇ ਜੁਗਨੀ ਦੇ ਕੰਬਦੇ ਹੋਏ ਬਦਨ ਤੇ ਚਾਦਰ ਪਾ ਦਿੱਤੀ ਤੇ ਫਿਰ ਬੈਠੀ ਬੈਠੀ ਤੂਫ਼ਾਨ ਦੀ ਗਰਜਣਾ ਸੁਣਨ ਲੱਗੀ। ਸਰਾਂ ਦੇ ਦਰਵਾਜ਼ੇ ਤੂਫ਼ਾਨੀ ਹਵਾ ਵਿਚ ਅਨਿਸਚਿਤ ਕੰਬਣੀ ਨਾਲ ਕੰਬ ਰਹੇ ਸਨ।

ਉਸ ਨੂੰ ਲੱਗਿਆ ਜਿਵੇਂ ਕੋਈ ਦਰਵਾਜ਼ੇ ਤੇ ਦਸਤਕ ਦੇ ਰਿਹਾ ਹੋਵੇ।

ਫਿਰ ਉਸ ਨੇ ਸਮਝਿਆ ਕਿ ਸ਼ਾਇਦ ਹਵਾ ਹੋਵੇ ਤੇ ਖ਼ੁਦ ਹੀ ਬੁੜਬੁੜਾਉਣ ਲੱਗੀ—"ਇਹ ਕਲਮੂੰਹੀ ਰਾਤ ਬੀਤੇਗੀ ਵੀ ਕਿ ਨਹੀਂ ?"

ਦਰਵਾਜ਼ੇ ਤੇ ਦਸਤਕ ਦੇ ਨਾਲ ਨਾਲ ਕਿਸੇ ਦੀ ਆਵਾਜ਼ ਵੀ ਸੁਣਾਈ ਦਿੱਤੀ।
"ਦਰਵਾਜ਼ਾ ਖੋਲ੍ਹੋ, ਅੰਦਰ ਹੈ ਕੋਈ ?"

ਇਸ ਸਮੇਂ, ਉਹ ਵੀ ਤੂਫ਼ਾਨੀ ਰਾਤ ਵਿਚ ਕਿਸੇ ਨਾਵਾਕਫ਼ ਦੀ ਅਵਾਜ ਸੁਣ ਕੇ ਸਰਦੇਈ ਦਾ ਸਾਰਾ ਸਰੀਰ ਡਰ ਨਾਲ ਕੰਬਣ ਲੱਗਿਆ ਸੀ। ਚੋਰ ਹੈ ਜਾਂ ਫ਼ੌਜੀ, ਕੌਣ ਹੋਵੇਗਾ ਇਹ ?

ਬਾਹਰ ਤੋਂ ਹੁਣ ਫਿਰ ਦਰਵਾਜ਼ੇ ਤੇ ਧੱਕੇ ਵੱਜਣ ਲੱਗੇ।

ਸਰਦੇਈ ਜੁਗਨੀ ਨੂੰ ਜਗਾਣ ਲਈ ਹਿਲਾਉਣ ਲੱਗੀ ਅਤੇ ਹੌਲੀ ਹੌਲੀ ਬੁਲਾਉਣ ਲੱਗੀ—"ਜੁਗਨੀ...ਜੁਗਨੀ..."

ਜੁਗਨੀ ਅੱਖਾਂ ਮਲਦਾ ਹੋਇਆ ਉੱਠ ਬੈਠਿਆ।

ਜੁਗਨੀ ਨੂੰ ਉਠਦਾ ਦੇਖ ਸਰਦੇਈ ਦਾ ਧੀਰਜ ਖੜ੍ਹਿਆ। ਜੁਗਨੀ ਦੇ ਹੌਸਲੇ ਤੇ ਤਾਕਤ ਤੇ ਸਰਦੇਈ ਭਰੋਸਾ ਕਰਦੀ ਆਈ ਹੈ।

ਸਰਦੇਈ ਡਰੀ ਹੋਈ ਆਵਾਜ਼ ਵਿਚ ਕਹਿਣ ਲੱਗੀ—"ਸੁਣ ਤਾਂ ਕੌਣ ਕੁੰਡੀ ਖੜਕਾ ਰਿਹਾ ਹੈ, ਸ਼ਾਇਦ ਚੋਰ ਹੋਵੇ ਜਾਂ ਫ਼ੌਜੀ !"

ਜੁਗਨੀ ਉਸ ਨਾਵਾਕਫ਼ ਆਵਾਜ਼ ਤੇ ਦਸਤਕ ਦੀ ਆਹਟ ਸੁਣਨ ਲੱਗਿਆ, ਪਿਛੋਂ ਉਸ ਨੇ ਹੱਥ ਵਿਚ ਬਰਛਾ ਲੈ ਕੇ ਅੰਦਰੋਂ ਚੜ੍ਹਾਈ ਹੋਈ ਕੁੰਡੀ ਖੋਲ੍ਹ ਦਿੱਤੀ।

ਖੁਲ੍ਹਦੇ ਹੀ ਤੂਫ਼ਾਨ ਦੇ ਧੱਕੇ ਨਾਲ ਦਰਵਾਜ਼ੇ ਕੰਧਾਂ ਨਾਲ ਟਕਰਾਏ। ਚੁੱਲ੍ਹੇ ਵਿਚੋਂ ਅੱਗ ਇੱਧਰ ਉੱਧਰ ਬਿਖਰ ਗਈ, ਪਲ ਭਰ ਵਿਚ ਚਾਨਣ ਜਿਹਾ ਹੋ ਗਿਆ ਲੱਗਿਆ।

ਜੁਗਨੀ ਦੇ ਸਾਹਮਣੇ ਕਮਰ ਕਸੀ ਅਤੇ ਜਰਾਬਕਤਰ ਪਹਿਨੀ ਦੋ ਪਾਇਕ ਖੜ੍ਹੇ ਸਨ। ਕਮਰ ਕਸੇ ਨਾਲ ਛੁਰੀ ਲਟਕ ਰਹੀ ਸੀ। ਛਾਤੀ ਤੇ ਲੱਗੇ ਤਗਮਿਆਂ ਤੇ ਉਕਰੇ ਨੀਲ-ਚੱਕਰ ਤੋਂ ਪਤਾ ਲਗਦਾ ਸੀ ਕਿ ਉਹ ਖੋਰਧਾ ਦੇ ਸਾਮੰਤ ਹਨ। ਸਿਰ ਦੇ ਕੁੰਡਲੇ ਵਾਲਾਂ ਤੇ ਪਗੜੀਆਂ ਬੰਨ੍ਹੀਆਂ ਹੋਈਆਂ ਸਨ। ਪਿੱਠਾਂ ਤੇ ਢਾਲਾਂ ਝੂਲ ਰਹੀਆਂ ਸਨ। ਹੱਥਾਂ ਵਿਚ ਭਾਲੇ ਸਨ। ਬਰਾਂਡੇ ਹੇਠ ਬੰਨ੍ਹੇ ਹੋਏ ਘੋੜੇ ਪੌੜ ਮਾਰ ਰਹੇ ਸਨ।

ਜੁਗਨੀ ਸਰਦੇਈ ਦੇ ਸਾਹਮਣੇ ਜਿੰਨਾ ਨਰਮ ਤੇ ਨਿਮਰ ਹੈ ਉੱਨਾ ਹੀ ਦੂਜਿਆਂ ਸਾਹਮਣੇ ਰੁੱਖਾ ਤੇ ਕਠੋਰ। ਉਸ ਨੇ ਰੁੱਖੀ ਆਵਾਜ਼ ਵਿਚ ਕਿਹਾ—"ਕੌਣ ਹੋ ਤੁਸੀਂ ਲੋਕ ? ਕੀ ਚਾਹੁੰਦੇ ਹੋ ?"

ਉਨ੍ਹਾਂ ਵਿਚੋਂ ਇਕ ਪਾਇਕ ਨੇ ਤਲਖ਼ੀ ਨਾਲ ਜਵਾਬ ਦਿੱਤਾ—"ਅਸੀਂ ਖੋਰਧਾ ਦੇ ਬਕਸੀ ਦੇ ਸਾਮੰਤ ਹਾਂ। ਬਾਣਪੁਰ ਜਾ ਰਹੇ ਹਾਂ। ਇਕ ਰਾਤ ਲਈ ਅਸੀਂ ਸਰਾਂ ਵਿਚ ਠਹਿਰਾਂਗੇ।"

ਜੁਗਨੀ ਕੱਚੀ ਨੀਂਦ ਤੋਂ ਜਾਗਿਆ ਕੁਝ ਚਿੜ੍ਹ ਰਿਹਾ ਸੀ, ਹੋ ਸਕਦਾ ਸੀ ਕਿ ਉਨ੍ਹਾਂ ਨਾਲ ਝਗੜ ਵੀ ਪੈਂਦਾ। ਪਰ ਇਹ ਜਾਣ ਕੇ ਕਿ ਉਹ ਖੋਰਧਾ ਦੇ ਸਰਦਾਰ ਹਨ ਉਸ ਨੂੰ ਅੰਦਰੋਂ ਸਰਦੇਈ ਨੇ ਹੌਲੀ ਆਵਾਜ਼ ਵਿਚ ਕਿਹਾ—

"ਆ ਜਾਣ ਦੇ ਜੁਗਨੀ..."

ਸਰਦੀ ਵਿਚ ਠਿਠਕਦੇ ਹੋਏ ਜੁਗਨੀ ਨੇ ਹਾਮੀ ਭਰੀ—"ਆਓ ਅੰਦਰ ! ਕੀ ਘੋੜੇ ਉੱਥੇ ਹੀ ਬੰਨ੍ਹੇ ਰਹਿਣਗੇ, ਜਾਂ ਉਸ ਝੌਂਪੜੀ ਵਿਚ ?" ਕਹਿ ਕੇ ਜੁਗਨੀ ਨੇ ਉਨ੍ਹਾਂ ਨੂੰ ਸਰਾਂ ਤੋਂ ਹਟ ਕੇ ਬਣੀ ਝੌਂਪੜੀ ਦਿਖਾਈ। ਫਿਰ ਹਵਾ ਤੋਂ ਚੁੱਲ੍ਹੇ ਨੂੰ ਬਚਾਉਂਦਾ ਹੋਇਆ ਉਨ੍ਹਾਂ ਨੂੰ ਨਾਲ ਦੀ ਇਕ ਕੋਠੜੀ ਵਿਚ ਲੈ ਆਇਆ।

ਹਵਾ ਤੇਜ਼ੀ ਨਾਲ ਅੰਦਰ ਆ ਰਹੀ ਸੀ। ਸਰਦੇਈ ਦਰਵਾਜ਼ੇ ਬੰਦ ਕਰਨਾ ਭੁੱਲ ਹੀ ਗਈ ਸੀ।

"ਇਹ ਵੀ ਬਾਣਪੁਰ ਜਾ ਰਹੇ ਹਨ ? ਇਹ ਵੀ ਖੋਰਧਾ ਦੇ ਸਰਦਾਰ ਹਨ ? ਖੋਰਧਾ ਤੇ ਕੀ ਫਿਰ ਮੁਸੀਬਤ ਆ ਪਈ ਹੈ ?..." ਉਹ ਸੋਚਣ ਲੱਗੀ।

ਤੂਫ਼ਾਨ ਹੌਲੀ ਹੋਣ ਲੱਗਿਆ ਤੇ ਰਾਤ ਦੀ ਵੀਰਾਨੀ ਵਧਣ ਲੱਗੀ ਸੀ। ਪਰ ਝਾਉਂ ਦੇ ਜੰਗਲ ਵਿਚੋਂ ਹਵਾ ਦਾ ਗਰਜਨਾ ਬੰਦ ਨਹੀਂ ਸੀ ਹੋਇਆ। ਚਿਲਿਕਾ ਦਾ ਪਾਣੀ ਰਾਤ ਦੇ ਹਨੇਰੇ ਵਿਚ ਕੰਢੇ ਤੋੜ ਕੇ ਉੱਛਲ ਜਾਣਾ ਚਾਹ ਰਿਹਾ ਸੀ। ਜੁਗਨੀ ਫਿਰ ਸੌਂ ਗਿਆ ਸੀ। ਪਰ ਅਣਜਾਣੀ ਸਰਾਂ ਵਿਚ ਪਾਇਕਾਂ ਨੂੰ ਨੀਂਦ ਨਹੀਂ ਸੀ ਆ ਰਹੀ। ਸਰਦੇਈ ਵੀ ਸੁੱਤੀ ਨਹੀਂ ਸੀ। ਉਲਝੀ ਹੋਈ ਤਾਣੀ ਵਾਂਗ ਬਹੁਤ ਸਾਰੀਆਂ ਭਾਵਨਾਵਾਂ ਉਸ ਦੇ ਮਨ ਵਿਚ ਜਾਗ ਰਹੀਆਂ ਸਨ, ਤੇ ਉਸ ਦਾ ਅੰਤਰ ਮਨ ਉਸ ਝਾਉਂ ਦੇ ਜੰਗਲ ਦੀ ਹਾਹਾਕਾਰ ਵਾਂਗ ਭਰਿਆ ਪਿਆ ਸੀ।

ਨਾਲ ਦੇ ਕਮਰੇ ਵਿਚ ਗੱਲਾਂ ਕਰਦੇ ਪਾਇਕਾ ਦੀ ਆਵਾਜ਼ ਕੰਨੀ ਪਈ—ਇਕ ਕਹਿ ਰਿਹਾ ਸੀ—"ਸਮਝੋ ! ਰਾਊਤ, ਹੁਣ ਖੋਰਧਾ ਦਾ ਰਾਜਾ ਗਿਆ ਸਮਝੋ !" ਖੋਰਧਾ ਦੇ ਰਾਜੇ ਦਾ ਨਾਂ ਸੁਣਦੇ ਹੀ ਸਰਦੇਈ ਕੰਨ ਲਾ ਕੇ ਸੁਣਨ ਲੱਗੀ।

ਰਾਊਤ ਨਿਰਾਸ ਹੋਇਆ ਬੋਲਿਆ—"ਜਦ ਤੋਂ ਸ਼ਿਸ਼ੂਪਾਲ ਛੱਡ ਕੇ ਆਏ ਹੋ ਇਹੀ ਗੱਲ ਵਾਰ ਵਾਰ ਕਹਿ ਰਹੇ ਹੋ। ਗੱਲ ਕੀ ਹੈ ਸਾਫ਼ ਸਾਫ਼ ਕਿਉਂ ਨਹੀਂ ਦੱਸਦੇ ? ਅਸੀਂ ਤਾਂ ਦੋਸਤ ਹਾਂ !"

ਉਸ ਨੇ ਦੱਸਿਆ—"ਤੈਨੂੰ ਵੀ ਪਤਾ ਨਹੀਂ ! ਓ ਬਕਸੀ ਦੀ ਜਿਹੜੀ ਚਿੱਠੀ ਲੈ ਕੇ ਤੁਸੀਂ ਮਹਾਰਾਣੀ ਕੋਲ ਜਾ ਰਹੇ ਹੋ ਉਸ ਵਿਚ ਤਾਂ ਸਭ ਕੁਝ ਹੈ, ਮੈਨੂੰ ਕੀ ਪੁਛਦੇ ਹੋ ?"

ਰਾਊਤ ਨੇ ਕਿਹਾ—"ਦਸੋ ਤਾਂ ਸਹੀ, ਕੀ ਲਿਖਿਆ ਹੈ ਉਸ 'ਚ। ਨਾ ਮੈਂ ਇਹ ਚਿੱਠੀ ਖੋਲ੍ਹੀ ਹੈ ਨਾ ਹੀ ਪੜ੍ਹੀ ਹੈ।"

ਪਾਇਕ ਨੇ ਦੱਸਿਆ—"ਕਟਕ ਸੂਬੇ ਦੇ ਨਵਾਬ ਕੋਲ ਚਿਕਾਕੋਲ ਦਾ ਜਰਨੈਲ ਨਜ਼ਰਾਨੇ ਦੀ ਰਕਮ ਭੇਜੇਗਾ। ਇਸੇ ਸੜਕ ਤੇ ਸਾਲੇਰੀ ਕੋਲ ਉਸ ਨੂੰ ਲੁੱਟ ਲਿਆ ਜਾਣਾ ਚਾਹੀਦਾ ਹੈ। ਇਹ ਸਲਾਹ ਦੇ ਕੇ ਬਕਸੀ ਨੇ ਰਾਣੀ ਨੂੰ ਚਿੱਠੀ ਲਿਖੀ ਹੈ।"

ਰਾਊਤ ਬੋਲਿਆ—"ਕੀ ਬਕਦੇ ਹੋ ? ਨਜ਼ਰਾਨੇ ਦੀ ਰਕਮ ਤਾਂ ਰਾਣੀ ਦੇ ਸਾਮੰਤ ਲੁੱਟ ਕੇ ਲੈ ਜਾਣਗੇ ਇਸ ਵਿਚ ਰਾਜੇ ਨੂੰ ਕੀ ਨੁਕਸਾਨ ਪਹੁੰਚੇਗਾ ?"

ਸਾਮੰਤ ਨੇ ਕਿਹਾ—"ਤੁਸੀਂ ਸਮਝ ਕਿਉਂ ਨਹੀਂ ਰਹੇ ? ਨਵਾਬ ਨੇ ਰਾਜੇ ਨੂੰ ਤਾਕੀਦ ਕਰ ਦਿੱਤੀ ਹੈ। ਖ਼ਬਰਦਾਰ ਕਰ ਦਿੱਤਾ ਹੈ ਕਿ ਇਹ ਰਕਮ ਸਹੀ ਸਲਾਮਤ ਕਟਕ ਪਹੁੰਚ ਜਾਏ...ਰਸਤੇ ਵਿਚ ਹਰਜਾਨਾ ਨਹੀਂ ਹੋਣਾ ਚਾਹੀਦਾ। ਅਤੇ ਜੇ ਕਰ

ਰਸਤੇ ਵਿਚ ਕੋਈ ਲੁੱਟ ਲਵੇ ਤਾਂ...ਨਵਾਬ ਕਿਸ ਨੂੰ ਜ਼ਿੰਮੇਵਾਰ ਠਹਿਰਾਏਗਾ, ਤੈਨੂੰ ਜਾਂ ਮਹਾਰਾਣੀ ਨੂੰ ?''

''ਰਾਜੇ ਨੂੰ !'' ਕਹਿ ਕੇ ਰਾਉਤ ਗੰਭੀਰ ਹੋ ਗਿਆ ।

ਤਦ ਸਾਮੰਤ ਉਤਸ਼ਾਹ ਨਾਲ ਕਹਿਣ ਲੱਗਿਆ—''ਜਿਸ ਦਿਨ ਤੋਂ ਗਾਜ਼ੀ ਮੀਆਂ ਦਾ ਸਿਹੰਲ-ਬ੍ਰਹਮਪੁਰ ਪਿੰਡ ਵਿਚ ਖ਼ੂਨ ਹੋਇਆ ਹੈ, ਨਵਾਬ ਦੀਆਂ ਨਜ਼ਰਾਂ ਵਿਚ ਖੋਰਧਾ ਦੇ ਰਾਜਾ ਗਿਰ ਗਏ ਹਨ । ਉਹ ਮੌਕੇ ਦੀ ਤਾਕ ਵਿਚ ਹੈ ਕਿ ਰਾਜਾ ਹੱਥ ਆ ਜਾਏ ਤਾਂ ਕੱਚਾ ਹੀ ਚਬਾ ਜਾਏਗਾ । ਮੁਰਸ਼ਦਾਬਾਦ ਵਿਚ ਖ਼ਬਰ ਆਈ ਸੀ, ਇਸੇ ਲਈ ਤਕੀਖਾਂ ਗਿਆ ਹੋਇਆ ਹੈ । ਉਹ ਹੁੰਦਾ ਤਾਂ ਖੋਰਧਾ ਤੇ ਹੁਣ ਤੱਕ ਕੁਝ ਹੋ ਗਿਆ ਹੁੰਦਾ ! ਰਾਜਾ ਫਿਰ ਪਿੰਜਰੇ ਵਿਚ ਬੰਦ ਹੋ ਕੇ ਹੁਣ ਤੱਕ ਦੁਬਾਰਾ ਕਟਕ ਪਹੁੰਚ ਗਿਆ ਹੁੰਦਾ । ਇਸ ਤੇ ਜੇ ਰਕਮ ਦਾ ਹਰਜਾਨਾ ਹੋ ਗਿਆ ਤਾਂ ਸਮਝੋ ਰਾਜੇ ਦੇ ਸਿਰ ਮੌਤ ਆ ਗਈ ।''

ਸਥੂਲ ਬੁੱਧੀ ਵਾਲਾ ਰਾਉਤ ਸ਼ਾਇਦ ਇਸ ਤੇ ਵੀ ਨਹੀਂ ਸੀ ਸਮਝ ਸਕਿਆ । ਉਹ ਬੋਲਿਆ—''ਪਰ ਇਸ ਨਾਲ ਬਕਸੀ ਜੀ ਨੂੰ ਕੀ ਲਾਭ ਹੋਵੇਗਾ ?''

ਸਾਮੰਤ ਸ਼ਾਇਦ ਕੁਝ ਖਿਝ ਜਿਹਾ ਗਿਆ, ਬੋਲਿਆ—''ਲਾਭ !...ਰਾਜ ਲਾਭ ਹੋਵੇਗਾ ? ਬਕਸੀ ਜੇ ਰਾਜਾ ਬਣ ਜਾਣ ਤਾਂ ਸਾਡਾ ਵੀ ਲਾਭ ਤੁਹਾਡਾ ਵੀ ਲਾਭ... ਇੰਜ ਸਭ ਦਾ ਲਾਭ !''

ਕੰਧ ਦੇ ਦੂਜੇ ਪਾਸੇ ਸਰਦੇਈ ਦੇ ਜਿਸਮ ਤੇ ਜਿਵੇਂ ਕਿਸੇ ਨੇ ਅੰਗਾਰ ਰੱਖ ਦਿੱਤੇ ਹੋਣ । ਉਹ ਕੁਝ ਵੀ ਨਹੀਂ ਸੀ ਸਮਝ ਰਹੀ । ਬਸ ਉਹ ਇੰਨਾ ਤਾਂ ਸਮਝ ਗਈ ਸੀ ਕਿ ਖੋਰਧਾ ਦੇ ਰਾਜਾ ਖਿਲਾਫ਼ ਕੋਈ ਬੜੀ ਸਾਜਸ਼ ਰਚੀ ਜਾ ਰਹੀ ਹੈ । ਫਿਰ ਲੜਾਈ ਛਿੜੇਗੀ । ਫਿਰ ਤੋਂ ਵਹੁਟੀਆਂ ਦੇ ਹੱਥਾਂ 'ਚੋਂ ਚੂੜੀਆਂ ਉਤਾਰੀਆਂ ਜਾਣਗੀਆਂ... ਫਿਰ ਦੇਸ਼ ਸਮਸ਼ਾਨ 'ਚ ਬਦਲ ਜਾਏਗਾ । ਫਿਰ ਖੋਰਧਾ ਦੇ ਰਾਜੇ ਨੂੰ ਪਿੰਜਰੇ 'ਚ ਬੰਦ ਕਰਕੇ ਕਟਕ ਲੈ ਜਾਣਗੇ ।

ਸਰਦੇਈ ਦਾ ਦਿਲ ਜਿਵੇਂ ਤੜਪ ਉਠਿਆ ਹੋਵੇ ।

ਝਾਉਂ ਦੇ ਜੰਗਲ ਵਿਚ ਸਾਂ ਸਾਂ ਕਰਕੇ ਚਲਦੀ ਹਵਾ ਦੇ ਨਾਲ ਜਿਵੇਂ ਤਾੜ ਦੇ ਜੰਗਲ ਵਿਚ ਨਗਾਰੇ ਵੱਜ ਰਹੇ ਸਨ ।

ਸਰਦਾਰ ਅਫ਼ਸੋਸ ਕਰਦਾ ਹੋਇਆ ਬੋਲਿਆ—''ਰਾਉਤ ਘੋੜੇ ਦੀ ਜੀਨ ਵਿਚ ਹੀ ਥੈਲੇ ਵਿਚ ਉਹ ਚਿੱਠੀ ਰਹਿ ਗਈ ਹੈ ।''

ਰਾਉਤ ਧੀਰਜ ਨਾਲ ਬੋਲਿਆ—''ਰਹਿਣ ਦੇਉ ਹੁਣ, ਸੌਂ ਜਾਉ । ਕੀ ਡਰ ਹੈ !''

ਕੁਝ ਦੇਰ ਮਗਰੋਂ ਉਹ ਦੋਵੇਂ ਘੁਰਾੜੇ ਮਾਰਦੇ ਹੋਏ ਸੌਂ ਗਏ । ਸਰਦੇਈ ਫਿਰ ਜੁਗਨੀ ਨੂੰ ਹਿਲਾਉਣ ਲੱਗੀ ਤੇ ਹੌਲੀ ਹੌਲੀ ਆਵਾਜ਼ਾਂ ਦੇਣ ਲੱਗੀ ।

ਜੁਗਨੀ ਜਾਗਿਆ ਤੇ ਅੰਗੜਾਈ ਭਰਦਾ ਹੋਇਆ ਬੋਲਿਆ—''ਅੱਜ ਸੌਣ ਨਹੀਂ ਦਵੇਂਗੀ ਕੀ ?''

ਵੀਰਾਨ ਰਾਤ ਵਿਚ ਤੂਫ਼ਾਨ ਉਂਜ ਹੀ ਗੂੰਜ ਰਿਹਾ ਸੀ । ਸਰਦੇਈ ਹੌਲੀ ਹੌਲੀ

ਬੋਲੀ—''ਚੁੱਪ ਕਰੋ । ਘੋੜਿਆਂ ਤੱਕ ਚੱਲੋ, ਦੱਸਦੀ ਹਾਂ । ਚੁੱਪ ਚਾਪ ਤਾਂ ਕਿ ਇਨ੍ਹਾਂ ਸਰਦਾਰਾਂ ਨੂੰ ਪਤਾ ਨਾ ਲੱਗੇ ।''

ਜੁਗਨੀ ਕੁਝ ਵੀ ਸਮਝ ਨਾ ਸਕਿਆ, ਉਹ ਮਰਦੇਈ ਨਾਲ ਹੌਲੀ ਹੌਲੀ ਬਾਹਰ ਆ ਗਿਆ ।

## 4

ਕੁਰਲੋਬਿਸੇ ਸਿਹੌਲ-ਬ੍ਰਹਮਪੁਰ ਪਿੰਡ ਵਿਚ ਉਸ ਦਿਨ ਮੰਦਰ ਤੋੜਨ ਦਾ ਕੰਮ ਕਰਵਾਉਂਦਿਆਂ ਜ਼ਖ਼ਮੀ ਹੋ ਕੇ ਟੱਟੂ ਉੱਤੋਂ ਡਿਗ ਕੇ ਗ਼ਾਜ਼ੀ ਸੁਲਤਾਨ ਬੇਗ ਦੀ ਮੌਤ ਹੋ ਗਈ । ਉਸ ਪਿਛੋਂ ਪੈਦਾ ਹੋਏ ਕੁਹਰਾਮ ਵਿਚ ਜਿਵੇਂ ਟੱਟੂ ਪੂਛ ਉਠਾ ਕੇ ਖੇਤਾਂ ਤੇ ਇਲਾਕਿਆਂ ਵਿਚੋਂ ਭੱਜ ਨਿਕਲਿਆ ਸੀ, ਉਹ ਦ੍ਰਿਸ਼ ਜੇ ਕਿਸੇ ਨੇ ਦੇਖਿਆ ਹੁੰਦਾ ਤਾ ਉਸ ਨੂੰ ਹਾਸਾ ਰੋਕਣਾ ਮੁਸ਼ਕਿਲ ਹੋ ਜਾਂਦਾ ।

ਬੇੜੇ ਵਿਚ ਫਕੀਰਾ ਮੀਆਂ ਤੇ ਦੋ ਇਕ ਹੋਰ ਜਣਿਆਂ ਦੀਆਂ ਲਾਸ਼ਾਂ ਪਈਆਂ ਸਨ । ਵਿਸਾਖੀ ਤੂਫ਼ਾਨ ਦੇ ਸਭ ਕੁਝ ਉਥਲ ਪੁਥਲ ਕਰਕੇ ਉਡਾ ਲੈ ਜਾਣ ਵਾਂਗ ਇਹ ਭੌਤਿਕ ਮਾਇਆ ਵਾਂਗ ਘਟਿਆ ਸੀ । ਡਰੇ ਹੋਏ ਹਿੰਦੂ ਦਰਸ਼ਕ ਤੇ ਮੰਦਰ ਤੋੜਨ ਵਾਲੇ ਮੁਸਲਮਾਨ ਇਹ ਸਮਝ ਹੀ ਨਾ ਸਕੇ ਕਿ ਇਹ ਸਭ ਕਿਵੇਂ ਵਾਪਰ ਗਿਆ ਸੀ । ਮੁਸਲਮਾਨ ਆਪਣੀ ਆਤਮ ਰੱਖਿਆ ਲਈ ਦੌੜੇ ਤੇ ਹਿੰਦੂ ਵੀ ਡਰ ਕੇ ਖੇਤਾਂ ਵਿਚ ਦੌੜ ਗਏ, ਕਿਉੜੇ ਦੇ ਜੰਗਲ ਤੇ ਬਾਂਸ ਦੀਆਂ ਹਿਫ਼ਾਜ਼ਤੀ ਥਾਵਾਂ 'ਚ ਛੁਪ ਗਏ । ਅਤੇ ਫਿਰ ਮਗਰੋਂ ਕਿਸੇ ਨੇ ਕਾਲੇ ਘੋੜੇ ਤੇ ਬਲਭੱਦਰ ਤੇ ਸਫ਼ੈਦ ਘੋੜੇ ਤੇ ਜਗਨਨਾਥ ਨੂੰ ਦੇਖਣ ਦੀ ਗੱਲ ਕਹੀ । ਤੇ ਕਿਸੇ ਨੇ ਦੱਸਿਆ ਕਿ ਉਸ ਨੇ ਖੋਰਧਾ ਦੇ ਰਾਜਾ ਹਾਫ਼ਿਜ਼ ਕਾਦਰ ਨੂੰ ਤੀਰ ਚਲਾਉਂਦੇ ਹੋਏ ਦੇਖਿਆ ਹੈ ।

ਉਸ ਮਗਰੋਂ ਸ਼ਾਮ ਚਲਦੀ ਗਈ ਤੇ ਉਹ ਇਸ ਆਲੋਚਨਾ ਦੇ ਨਾ ਟੁੱਟਣ ਵਾਲੇ ਕਰਮ ਨੂੰ ਹੋਰ ਉਲਝਾਉਂਦੇ ਹੋਏ ਪਿੰਡਾਂ ਨੂੰ ਪਰਤ ਆਏ ।

ਮੰਦਰ ਦੇ ਕੋਲੋਂ ਹੀ ਉਨ੍ਹਾਂ ਦੇ ਚਲੇ ਜਾਣ ਮਗਰੋਂ ਕੁਝ ਛੁਪੇ ਹੋਏ ਮੰਦਰ ਤੋੜਨ ਵਾਲੇ ਰਾਤ ਨੂੰ ਡਕੈਤਾਂ ਵਾਂਗ ਨਿਕਲ ਆਏ । ਉਸ ਸਮੇਂ ਸ਼ਾਮ ਦੀ ਮੱਧਮ ਰੋਸ਼ਨੀ ਵਿਚ ਦੂਧੀਆ ਮੰਦਰ ਪਰਛਾਵੇਂ ਵਾਂਗ ਲੱਗ ਰਿਹਾ ਸੀ । ਕਬੂਤਰ ਵੀ ਉਦੋਂ ਤੱਕ ਵਾਪਸ ਆ ਚੁਕੇ ਸਨ । ਮੰਦਰ ਦਾ ਕਲਸ ਤਾਂ ਹਥੌੜੇ ਦੀ ਚੋਟ ਨਾਲ ਨੀਲ ਚੱਕਰ ਬਣ ਕੇ ਇਕ ਪਾਸੇ ਢੱਠਾ ਪਿਆ ਸੀ । ਮੰਦਰ ਤੋੜਨ ਵਾਲਿਆਂ ਵਿਚ ਉਸ ਵੱਲ ਦੇਖਣ ਦਾ ਸਾਹਸ ਨਹੀਂ ਸੀ । ਉਨ੍ਹਾਂ ਨੇ ਛੁਪ ਕੇ ਅੰਦਰ ਆ ਕੇ ਮੰਦਰ ਵਿਚ ਪਈ ਫਕੀਰਾ ਮੀਆਂ ਤੇ ਇਕ ਹੋਰ ਦੀ ਲਾਸ਼ ਨੂੰ ਚੁੱਕ ਕੇ ਬਹੁਤ ਸ਼ਰਧਾ ਨਾਲ ਗ਼ਾਜ਼ੀ ਪੀਰ ਦੀ ਲਾਸ਼

ਕੋਲ ਰੱਖ ਦਿੱਤਾ। ਉਸ ਮਗਰੋਂ ਉਨ੍ਹਾਂ ਨੇ ਮੰਦਰ ਦੇ ਕੋਲ ਇਕ ਸਿੰਮਲ ਥੱਲੇ ਬੜੀ ਸ਼ਰਧਾ ਨਾਲ ਉਸ ਹਨੇਰੇ ਵਿਚ ਤਿੰਨ ਕਬਰਾਂ ਪੁੱਟੀਆਂ।

ਦੱਖਣ ਦੀ ਦਿਸ਼ਾ ਵੱਲ ਮੱਧਮ ਜਿਹੀ ਰੋਸ਼ਨੀ ਸੀ। ਕਬਰ ਪੁੱਟਣ ਵਾਲੇ ਪੁੱਟੀ ਜਾ ਰਹੇ ਸਨ। ਜਦੋਂ ਖ਼ੁਦਾਈ ਹੋ ਚੁੱਕੀ ਤਾਂ ਉਨ੍ਹਾਂ ਨੇ ਪਹਿਲਾਂ ਗ਼ਾਜ਼ੀ ਮੀਆਂ ਦੀ ਲਾਸ਼ ਚੁੱਕੀ ਤੇ ਕਬਰ ਵਿਚ ਲਿਟਾ ਕੇ ਮਿੱਟੀ ਨਾਲ ਢਕ ਦਿੱਤੀ। ਉਸ ਦੇ ਦੋਵੇਂ ਪਾਸੇ ਦੂਜਿਆਂ ਨੂੰ ਵੀ ਦਬਾ ਕੇ ਮੰਦਰ ਦੇ ਟੁੱਟੇ ਪੱਥਰਾਂ ਵਿਚੋਂ ਤਿੰਨ ਪੱਥਰ ਲਿਆ ਕੇ ਗੱਡ ਦਿੱਤੇ। ਉਨ੍ਹਾਂ ਕਬਰਾਂ ਵਿਚੋਂ ਗ਼ਾਜ਼ੀ ਮੀਆਂ ਦੀ ਕਬਰ ਦੂਜੀਆਂ ਨਾਲੋਂ ਕੁਝ ਵੱਡੀ ਦਿਖਾਈ ਦੇ ਰਹੀ ਸੀ।

ਇਨ੍ਹਾਂ ਤਿੰਨਾਂ ਕਬਰਾਂ ਉੱਤੇ ਆਪਣੇ ਟਾਹਣ ਫੈਲਾਈ ਸਿੰਮਲ ਦਾ ਰੁੱਖ ਖੜ੍ਹਾ ਸੀ। ਉਨ੍ਹਾਂ ਟਾਹਣਾਂ ਤੇ ਅਨੇਕਾਂ ਜੁਗਨੂੰ ਜਗਮਗਾ ਰਹੇ ਸਨ। ਕਬਰਾਂ ਦਾ ਕੰਮ ਖ਼ਤਮ ਹੁੰਦੇ ਹੁੰਦੇ ਕ੍ਰਿਸ਼ਨ ਪੱਖ ਦੀ ਅਸ਼ਟਮੀ ਦਾ ਚੰਦ ਨਿਕਲ ਆਇਆ ਸੀ। ਗ਼ਾਜ਼ੀ ਮੀਆਂ ਧਰਮ ਲਈ ਪ੍ਰਾਣ ਦੇ ਕੇ ਸ਼ਹੀਦ ਬਣ ਗਿਆ ਸੀ। ਫਕੀਰਾ ਮੀਆਂ ਤੇ ਉਸ ਦੇ ਨਾਲ ਵਾਲਾ ਸਾਥੀ ਕੋਈ ਖ਼ਾਸ ਆਦਮੀ ਨਾ ਹੋਣ ਕਾਰਨ ਸ਼ਗਿਰਦ ਬਣੇ ਅਤੇ ਉਨ੍ਹਾਂ ਦੀਆਂ ਕਬਰਾਂ ਗ਼ਾਜ਼ੀ ਮੀਆਂ ਦੇ ਦੋਵੇਂ ਪਾਸੇ ਖੋਦੀਆਂ ਗਈਆਂ। ਇਕ ਨਾ ਇਕ ਦਿਨ ਉਹ ਸੁਲੱਖਣੀ ਘੜੀ ਜ਼ਰੂਰ ਆਏਗੀ ਜਦੋਂ ਉਹ ਦੋਵੇਂ ਗ਼ਾਜ਼ੀ ਮੀਆਂ ਨਾਲ ਕਬਰ ਵਿਚੋਂ ਜਾਗਣਗੇ। ਉਨ੍ਹਾਂ ਨੂੰ ਮੁਬਾਰਕਬਾਦ ਦੇਣ ਲਈ ਕਬਰ ਪੁੱਟਣ ਵਾਲੇ ਗੋਡਿਆਂ ਭਾਰ ਬੈਠ ਗਏ...ਹੱਥ ਫੈਲਾ ਕੇ ਉਨ੍ਹਾਂ ਨੇ ਆਸਮਾਨ ਵੱਲ ਦੇਖਿਆ, ਤੇ ਉਦਾਸ ਆਵਾਜ਼ ਵਿਚ ਕਈ ਵਾਰ 'ਕਰਾਮਾਤ...ਕਰਾਮਾਤ' ਕਹਿ ਕੇ ਸ਼ਹੀਦਾਂ ਨੂੰ ਸਲਾਮ ਕੀਤਾ ਤੇ ਫਿਰ ਚਲੇ ਗਏ, ਉਸ ਸਪਾਟ ਮੈਦਾਨ ਅਤੇ ਖੇਤਾਂ ਨੂੰ ਪਾਰ ਕਰਦੇ ਹੋਏ ਉਹ ਦੂਰ ਫਿੱਕੀ ਜਿਹੀ ਚਾਨਣੀ ਵਿਚ ਕਿਧਰੇ ਖੋ ਗਏ।

ਗ਼ਾਜ਼ੀ ਸੁਲਤਾਨ ਬੇਗ, ਪੀਰ-ਇ-ਰੋਸ਼ਨ ਅਲੀ ਬੁਖਾਰ ਦੇ ਸ਼ਗਿਰਦ ਸਨ। ਇਹੀ ਅਲੀ ਬੁਖਾਰ ਕਾਲਾ ਪਹਾੜ ਦੇ ਨਾਲ ਕਾਫ਼ਰਾਂ ਦੇ ਮੰਦਰ ਤੋੜਨ ਲਈ ਤੇ ਉਨ੍ਹਾਂ ਦੀ ਥਾਂ ਮਸਜਿਦਾਂ ਉਸਾਰਨ ਲਈ ਉੜੀਸਾ ਆਏ ਸਨ। ਕਈ ਮੰਦਰਾ ਤੇ ਮੂਰਤੀਆਂ ਨੂੰ ਇਸ ਅਲੀ ਬੁਖਾਰ ਨੇ ਤੋੜਿਆ ਸੀ। ਇਤਿਹਾਸਕਾਰ ਕਹਿੰਦੇ ਹਨ ਕਿ ਬਾਰਵਾਟੀ ਤੇ ਹਮਲਾ ਕਰਦੇ ਸਮੇਂ ਕਿਸੇ ਨੇ ਉਸ ਦਾ ਸਿਰ ਧੜ ਤੋਂ ਜੁਦਾ ਕਰ ਦਿੱਤਾ ਸੀ। ਸਿਰ ਬਾਰਵਾਟੀ ਵਿਚ ਹੀ ਰਹਿ ਗਿਆ ਸੀ ਤੇ ਧੜ ਨੂੰ ਲੈ ਕੇ ਘੋੜਾ ਜਾਜਪੁਰ ਚਲਾ ਗਿਆ ਸੀ। ਇਸ ਲਈ ਅਲੀ ਬੁਖਾਰ ਦੀ ਕਬਰ ਦੋਵੇਂ ਥਾਵਾਂ ਤੇ ਬਣਾਈ ਗਈ ਸੀ। ਬਾਰਵਾਟੀ ਵਿਚ ਜਿੱਥੇ ਉਸ ਦਾ ਸਿਰ ਡਿਗਿਆ ਸੀ ਇਕ ਕਬਰ ਬਣੀ ਤੇ ਜਾਜਪੁਰ ਮੁਕਤੀ ਮੰਡਪ ਪੀਠ ਤੇ ਦੂਜੀ ਕਬਰ ਬਣਾਈ ਗਈ, ਉੱਥੇ ਉਸ ਦਾ ਸਿਰ ਰਹਿਤ ਧੜ ਪਹੁੰਚਿਆ ਸੀ। ਕਾਫ਼ਰਾਂ ਦੇ ਦੇਵੀ ਦੇਵਤਿਆਂ ਅਤੇ ਮੰਦਰਾਂ ਪ੍ਰਤੀ ਅਲੀ ਬੁਖਾਰ ਦੇ ਵਿਰੋਧ ਦੇ ਬਾਵਜੂਦ, ਪਤਾ ਨਹੀਂ, ਇਤਿਹਾਸ ਦੀ ਕਿਹੜੀ ਘਟਨਾ ਵਾਂਗ ਉਸੇ ਕਾਫ਼ਰਾਂ ਦੇ ਮੁਕਤੀ ਮੰਡਪ ਪੀਠ ਤੇ ਉਨ੍ਹਾਂ ਨੂੰ ਸ਼ਾਂਤੀ ਮਿਲੀ ਸੀ। ਇਹੀ ਥਾਂ ਹਿੰਦੂਆਂ ਦੀ ਪਵਿੱਤਰ ਭੂਮੀ ਦੇ ਰੂਪ ਵਿਚ ਸਾਕਾਰ ਹੋ ਗਈ ਸੀ। ਉਸ ਸਮੇਂ ਇਨ੍ਹਾਂ ਮੰਦਰ ਤੋੜਨ ਵਾਲੇ ਪੀਰਾਂ ਦੀਆਂ ਸਮਾਧਾਂ ਤੇ

ਜ਼ਿਆਦਾਤਰ ਹਿੰਦੂ ਹੀ ਸੀਰਨੀ ਚੜ੍ਹਾਉਂਦੇ ਤੇ ਧੂਪ ਜਲਾਉਂਦੇ ਸਨ।

ਪੀਰ-ਇ-ਰੌਸ਼ਨ ਅਲੀ ਬੁਖਾਰ ਵਾਂਗ ਗ਼ਾਜ਼ੀ ਸੁਲਤਾਨ ਬੇਗ ਵੀ ਇਕ ਕੱਟੜ ਮੁਸਲਮਾਨ ਸਨ। ਗ਼ਾਜ਼ੀ ਸਥੂਲ ਤੇ ਮਧਰੇ ਕੱਦ ਦੇ ਸਨ। ਮੂੰਹ ਉੱਤੇ ਚੇਚਕ ਦੇ ਦਾਗ਼ ਸਨ। ਅੱਖਾਂ ਗਹਿਰੀਆਂ ਅਤੇ ਲਾਲ ਸਨ। ਨੱਕ ਚਪਟੀ ਤੇ ਚੌੜੀ ਸੀ, ਦੋਵੇਂ ਹੋਂਠ ਔਲੂ ਵਾਂਗ ਦਿਖਾਈ ਦਿੰਦੇ ਸਨ। ਪੂਰੇ ਸਰੀਰ ਨੂੰ ਢਕਦਾ ਹੋਇਆ ਕਾਲਾ ਚੋਗਾ। ਵਾਲਾਂ ਨੂੰ ਬੰਨ੍ਹਦਾ ਹੋਇਆ ਸਫ਼ੈਦ ਰੋੜਾ ਉਸ ਦੇ ਹਾਜੀ ਹੋਣ ਦੀ ਨਿਸ਼ਾਨੀ ਦਰਸਾਂਦਾ ਹੈ। ਉਸ ਉੱਤੇ ਚਿੱਟੀ ਟੋਪੀ...ਗਲੇ ਵਿਚ ਲਾਲ ਨੀਲੇ ਪੱਥਰਾਂ ਦੀ ਮਾਲਾ ਤੇ ਸਵਾਰੀ ਲਈ ਇਕ ਟੱਟੂ। ਹਿਜਲੀ ਮੇਦਨੀਪੁਰ ਤੋਂ ਲੈ ਕੇ ਪੁਰੀ-ਖੋਰਧਾ ਤੱਕ ਦੇ ਮੁਸਲਮਾਨ ਸੂਬੇਦਾਰਾਂ ਤੇ ਜਰਨੈਲਾਂ ਦੇ ਕਿਲ੍ਹਿਆਂ ਵਿਚ ਜਿੰਨੇ ਉਹ ਆਦਰ ਤੇ ਸਨਮਾਨ ਦੇ ਪਾਤਰ ਸਨ, ਹਿੰਦੂ-ਮੰਦਰ ਰੱਖਿਅਕਾਂ ਲਈ ਉਨੇ ਹੀ ਘਿਰਣਿਤ ਸਨ। ਨਵਾਬ ਤਕੀਖਾਂ ਦੇ ਦਰਬਾਰ ਵਿਚ ਉਨ੍ਹਾਂ ਦੀ ਬਹੁਤ ਖ਼ਾਤਰਦਾਰੀ ਕੀਤੀ ਜਾਂਦੀ ਸੀ। ਉਸ ਤੇ ਉਹ ਇਕ ਅਲੌਕਿਕ ਖ਼ਾਤਰਦਾਰੀ ਦੇ ਅਧਿਕਾਰੀ ਸਨ। ਉਨ੍ਹਾਂ ਦਾ ਨਾਂ ਲੈਣ ਤੇ ਖੋਈ ਹੋਈ ਗਾਂ ਤੋਂ ਲੈ ਕੇ ਚੋਰੀ ਹੋ ਗਈਆ ਚੀਜ਼ਾਂ ਤੱਕ ਦਾ ਪਤਾ ਆਪਣੇ ਆਪ ਹੀ ਲੱਗ ਜਾਂਦਾ ਸੀ।

ਇਸ ਦਾ ਸਬੂਤ ਖ਼ੁਦ ਤਕੀਖਾਂ ਨੂੰ ਵੀ ਮਿਲ ਚੁੱਕਿਆ ਸੀ। ਇਕ ਦਿਨ ਤਕੀਖਾਂ ਦੀ ਹੀਰੇ ਦੀ ਅੰਗੂਠੀ ਲਾਲ ਬਾਗ਼ ਦੇ ਗੁਸਲਖ਼ਾਨੇ ਵਿਚ ਖੋ ਗਈ। ਅਮੀਰ, ਉਮਰਾਵ, ਮੀਰ, ਬਕਸੀ ਅਤੇ ਮੁਹਤਲਰਾਂ ਦੇ ਲੱਖ ਢੂੰਡਣ ਤੇ ਵੀ ਨਾ ਮਿਲੀ। ਜਦ ਉਹ ਢੂੰਡਦੇ ਢੂੰਡਦੇ ਥੱਕ ਗਏ ਤਾਂ ਕਿਸੇ ਨੇ ਅਲੀ ਬੁਖਾਰ ਦਾ ਨਾਂ ਲਿਆ। ਨਾਂ ਲੈਂਦੇ ਹੀ ਉਹ ਅੰਗੂਠੀ ਗੁਸਲਖ਼ਾਨੇ ਦੇ ਪਾਣੀ ਵਾਲੇ ਹੌਜ਼ ਵਿਚੋਂ ਮਿਲੀ। ਅੰਗੂਠੀ ਚੁਰਾਣ ਦੇ ਜੁਰਮ ਵਿਚ ਇਕ ਨੌਕਰ ਨੂੰ ਸੂਲੀ ਤੇ ਚੜ੍ਹਾਇਆ ਗਿਆ। ਉਸ ਦਿਨ ਤੋਂ ਗ਼ਾਜ਼ੀ ਪੀਰ ਦਾ ਨੇਕ ਨਾਂ ਚਾਰੋਂ ਪਾਸੇ ਫੈਲ ਗਿਆ। ਤਕੀਖਾਂ ਗ਼ਾਜ਼ੀ ਪੀਰ ਨੂੰ ਇਨਾਮ ਬਖ਼ਸ਼ਣਾ ਚਾਹੁੰਦੇ ਸਨ। ਪਰ ਉਨ੍ਹਾਂ ਨੇ ਇਕਰਾਰ ਕਰ ਦਿੱਤਾ। ਉਹ ਪਰਮਾਰਥੀ ਸਨ। ਗੁਰੂ ਅਲੀ ਬੁਖਾਰ ਵਾਂਗ ਰਜ਼ਮ, ਬਜ਼ਮ ਅਤੇ ਇਬਾਦਤ ਤੋਂ ਇਲਾਵਾ ਉਨ੍ਹਾਂ ਨੂੰ ਹੋਰ ਕੁਝ ਵੀ ਮਨਜ਼ੂਰ ਨਹੀਂ ਸੀ। ਭਦਰਾ ਤੋਂ ਲੈ ਕੇ ਖੋਰਧਾ ਤੱਕ ਜਿੰਨੇ ਵੀ ਮੰਦਰ ਸਨ ਸਭ ਨੂੰ ਤੋੜ ਕੇ ਉਨ੍ਹਾਂ ਦੀ ਥਾਂ ਮਸਜਿਦਾਂ ਅਤੇ ਈਮਾਮਵਾੜੇ ਬਣਾਉਣਾ ਚਾਹੁੰਦੇ ਸਨ। ਤਦ ਜਾ ਕੇ ਉਨ੍ਹਾਂ ਦੀ ਰੂਹ ਨੂੰ ਚੈਨ ਮਿਲੇਗਾ। ਇਸ ਲਈ ਗ਼ਾਜ਼ੀ ਮੀਆਂ ਨੂੰ ਦਿੱਲੀ, ਸ਼ਾਹਜਹਾਂਬਾਦ ਦੇ ਨਿਜ਼ਾਮ-ਉਲ-ਮੁਲਕ ਤੋਂ ਵੀ ਇਜਾਜ਼ਤ ਦਾ ਪਰਵਾਨਾ ਮਿਲਿਆ ਸੀ। ਉਨ੍ਹਾਂ ਦੇ ਹੁਕਮ ਦੇ ਖ਼ਿਲਾਫ਼ ਕੰਮ ਕਰਨ ਜਾਂ ਕਿਸੇ ਹਿੰਦੂ ਵਲੋਂ ਰੋਕਣ ਦਾ ਜੁਰਮ ਕਰਨ ਤੇ ਮੌਤ ਦੀ ਸਜ਼ਾ ਮਿਲੇਗੀ— ਕਾਜ਼ੀਆਂ ਨੂੰ ਵੀ ਇਹ ਇਤਲਾਹ ਦੇ ਦਿੱਤੀ ਗਈ ਸੀ।

ਗ਼ਾਜ਼ੀ ਸੁਲਤਾਨ ਨੇ ਇਸੇ ਪਰਵਾਨੇ ਦੇ ਜ਼ੋਰ ਤੇ ਨਵੇਂ ਸਿਰੇ ਤੋਂ ਕਾਲਾ ਪਹਾੜੀ ਫ਼ਸਾਦ ਸ਼ੁਰੂ ਕਰ ਦਿੱਤਾ ਸੀ। ਜਾਜਪੁਰ ਵਿਰਜਾ ਮੰਦਰ ਦੇ ਸਾਹਮਣੇ ਸਥਿਤ ਸਤੰਭ ਉਨ੍ਹਾਂ ਦੇ ਹਥੌੜਿਆਂ ਦੀਆਂ ਚੋਟਾਂ ਨਾਲ ਟੇਢਾ ਹੋ ਗਿਆ ਸੀ। ਸਤੰਭ ਦੇ ਉੱਪਰ ਗਰੜ ਦੀ ਮੂਰਤੀ ਹਥੌੜੀਆਂ ਦੀਆਂ ਸੱਟਾਂ ਨਾਲ ਖਿਸਕ ਗਈ ਸੀ। ਇਸ ਤੋਂ

ਇਲਾਂਵਾ ਹੋਰ ਕੋਈ ਕਰਮ ਨਾ ਹੋਇਆ। ਦਸ਼ਾਸਵਮੇਘ ਘਾਟ ਤੇ ਸਪਤਮਾਤ੍ਰਕਾ ਦੀਆਂ ਮੂਰਤੀਆਂ ਨੂੰ ਉਨ੍ਹਾਂ ਨੇ ਵੈਤਰਣੀ ਨਦੀ ਵਿਚ ਸੁੱਟ ਦਿੱਤਾ ਸੀ ਅਤੇ ਮੰਦਰ ਨੂੰ ਤੋੜ ਕੇ ਮਿੱਟੀ ਵਿਚ ਮਿਲਾ ਦਿੱਤਾ ਸੀ। ਮੰਦਰ ਦੇ ਪੱਥਰਾਂ ਨਾਲ ਮਸਜਿਦ ਬਣਾਈ ਗਈ। ਇਸੇ ਤਰ੍ਹਾਂ ਵੜਦੇ ਪਹਾੜ ਉਤਲੀਆਂ ਬੁਤ ਦੀਆਂ ਮੂਰਤੀਆਂ ਨੂੰ ਵੀ ਤੋੜ ਕੇ ਉਨ੍ਹਾਂ ਨੇ ਇਕ ਮਸੀਤ ਬਣਾਈ ਸੀ।

ਆਖ਼ਰ ਉਨ੍ਹਾਂ ਦੀ ਭੈੜੀ ਨਜ਼ਰ ਬ੍ਰਹਮਪੁਰ ਦੇ ਦਧਿਵਾਮਨ ਮੰਦਰ ਤੇ ਪਈ ਸੀ ਅਤੇ ਮੰਦਰ ਨੂੰ ਤੋੜਦਿਆਂ ਉਨ੍ਹਾਂ ਦੀ ਮੌਤ ਹੋ ਗਈ ਸੀ। ਇਸੇ ਤਰ੍ਹਾਂ ਮੀਰ ਮੁਜਾਹਿਦ ਦੀ ਲਾਸ਼ ਨੂੰ ਮੁਸਲਮਾਨ ਭਗਤ ਰਿਵਾਜ਼ ਮੁਤਾਬਿਕ ਕਬਰ ਬਣਾਏ ਬਗ਼ੈਰ ਕਾਫ਼ਰ ਜ਼ਮੀਨ ਤੇ ਕਿਵੇਂ ਛੱਡ ਜਾਂਦੇ ? ਇਸੇ ਲਈ ਖ਼ਤਰੇ ਦੇ ਬਾਵਜੂਦ ਉਹ ਉੱਥੇ ਕਬਰ ਬਣਾ ਕੇ ਆਏ ਸਨ।

ਦੂਜੇ ਦਿਨ ਸਿਹੰਲ ਬ੍ਰਹਮਪੁਰ ਪਿੰਡ ਦੇ ਪੰਡਤ ਗੋਵਿੰਦ ਤਿਵਾੜੀ ਨੇ ਧਨੁਸ਼ ਵਾਂਗ ਰੀੜ ਦੇ ਹੇਠ ਕਮਰ ਤੇ ਅਗੋਂਛਾ ਬੰਨ੍ਹਦੇ ਹੋਏ, ਤੇੜ ਨਾਂ-ਮਾਤਰ ਕਪੜੇ ਪਹਿਨ ਕੇ, ਹੱਥ 'ਚ ਲੋਟਾ ਫੜ ਤੇ ਨਸਵਾਰ ਸੁੰਘਦੇ ਹੋਏ ਨਾਮ ਸਿਮਰਣ ਕਰਦੇ ਦੁਨੀਆਂ ਦੇ ਝੰਜਟਾਂ ਤੋਂ ਮੁਕਤ ਹੋਣ ਲਈ ਸਿੰਮਲ ਵੱਲ ਦੀਆਂ ਕਿਉੜੇ ਦੀਆਂ ਝਾੜੀਆਂ ਵੱਲ ਜਾਂਦਿਆਂ ਸਿੰਮਲ ਹੇਠ ਤਿੰਨ ਪੱਥਰਾਂ ਨੂੰ ਦੇਖ ਕੇ ਰੁਕ ਗਏ। ਮਧਯਾਹਮ ਵਿਚ ਮੰਦਰ ਤੋੜਨ ਸਮੇਂ ਦੇ ਦ੍ਰਿਸ਼ ਉਨ੍ਹਾਂ ਦੀਆਂ ਅੱਖਾਂ ਅੱਗੇ ਘੁੰਮ ਗਏ। ਇਸੇ ਸਿੰਮਲ ਹੇਠ ਮੀਆਂ ਗ਼ਾਜ਼ੀ ਘੋੜੇ ਤੋਂ ਬੁੜ੍ਹਕ ਕੇ ਥੱਲੇ ਡਿੱਗਿਆ ਸੀ। ਗੋਬਿੰਦ ਤਿਵਾੜੀ ਨੇ ਅੱਖਾਂ ਮਲਦੇ ਹੋਏ ਉਸ ਵੱਲ ਦੇਖਿਆ। ਹੋ ਸਕਦਾ ਹੈ ਲਾਸ਼ ਨੂੰ ਗਿਦੜਾਂ ਨੇ ਖਿਚ ਲਿਆ ਹੋਵੇ ਪਰ ਉਸ ਦੇ ਵੀ ਤਾਂ ਕੁਝ ਚਿੰਨ੍ਹ ਹੁੰਦੇ।

ਫਿਰ ਗੋਬਿੰਦ ਤਿਵਾੜੀ ਨੂੰ ਯਾਦ ਆਇਆ, ਕਿ ਮੰਦਰ ਤੋੜਨ ਵਾਲੇ ਦਧਿਵਾਮਨ ਜੀ ਦੇ ਸਰਾਪ ਨਾਲ ਇੱਥੇ ਪੱਥਰ ਬਣੇ ਹਨ।

ਤਿਵਾੜੀ ਦੇ ਸਾਰੇ ਸਰੀਰ ਵਿਚ ਝਰਨਾਹਟ ਜਿਹੀ ਫੈਲ ਗਈ। ਉਸੇ ਜੋਸ਼ ਕਰਕੇ ਉਨ੍ਹਾਂ ਵਿਚੋਂ ਪ੍ਰਕਿਰਤੀ ਦੀ ਤਾੜਨਾ ਹੀ ਵਿਖੰਡਤ ਹੋ ਗਈ ਸੀ। ਉਹ ਉਥੋਂ ਹੀ ਵਾਪਸ ਪਰਤ ਆਏ, ਅਤੇ ਪਿੰਡ ਦੀ ਸੜਕ ਤੇ ਪੈਰ ਧਰਦਿਆਂ, ਸਭ ਨੂੰ ਸੁਣਾ ਕੇ ਚੀਂਕੇ—''ਓ ਆਉ ਬਈ ਚਕਾ ਡੇਲਾ ਬਲਿਆਰ ਭੁਜ ਦੇ ਸਰਾਪ ਨਾਲ ਇਹ ਕਿਵੇਂ ਪੱਥਰ ਬਣ ਗਏ ਹਨ—ਮਲੇਸ਼ ਸਭ ਪਤਰਾ ਵਾਚ ਗਏ।...ਦੌੜੋ—ਦੇਖੋ—ਆਉ !''

ਪਰ ਤਿਵਾੜੀ ਬਕਦੇ ਹੋਏ ਗੜ੍ਹਨਾਇਕ ਨੂੰ ਖ਼ਬਰ ਕਰਨ ਲਈ ਚਬੂਤਰੇ ਵੱਲ ਦੌੜੇ ਗਏ ਸਨ। ਤਿਵਾੜੀ ਦੀ ਊਲ ਜਲੂਲ ਗੱਲ ਤੋਂ ਕੀ ਕੀ ਸਮਝਿਆ, ਕੁਝ ਪਤਾ ਨਹੀਂ ਸੀ, ਪਰ ਇਕ ਕਹਿਣ ਲੱਗਿਆ—''ਮਲੇਛ ਮੰਦਰ ਤੇ ਚੜ੍ਹੇ ਸਨ, ਤਾਂ ਦਧਿਵਾਮਨ ਗੁੱਸੇ ਹੋ ਗਏ, ਅਤੇ ਸਿੰਮਲ ਹੇਠ ਆ ਬਸੇ ਹਨ। ਅੰਤ, ਉੱਥੇ ਨਵਾਂ ਮੰਦਰ ਬਣਾਇਆ ਜਾਏਗਾ।'' ਇਕ ਹੋਰ ਨੇ ਦੱਸਿਆ—''ਮਲੇਛਾਂ ਨੇ ਫਿਰ ਮੰਦਰ ਤੇ ਹਮਲਾ ਕੀਤਾ ਹੈ।'' ਅਤੇ ਕਿਸੇ ਨੇ ਤਿਵਾੜੀ ਦੀਆਂ ਗੱਲਾਂ ਨੂੰ ਠੀਕ ਠੀਕ ਸਮਝਦੇ ਹੋਏ ਦੱਸਿਆ ਕਿ ਮੰਦਰ ਤੋੜਨ ਵਾਲੇ ਮਲੇਛ ਸਿੰਮਲ ਹੇਠ ਸਰਾਪ ਨਾਲ

ਪੱਥਰ ਬਣ ਗਏ ਹਨ। ਜੋ ਵੀ ਹੋਵੇ, ਸਭ ਤਿਵਾੜੀ ਦੀ ਗੱਲ ਸੁਣਨ ਮਗਰੋਂ ਮੰਦਰ ਵੱਲ ਚੱਲ ਪਏ ਤਾਂ ਕਿ ਉਹ ਸਭ ਗੱਲਾਂ ਸਾਖ਼ਸ਼ਾਤ ਸੁਣ ਸਕਣ।

ਉਨ੍ਹਾਂ ਦੀ ਗੰਭੀਰ ਵਾਰਤਾਲਾਪ ਸੁਣ ਕੇ, ਸਵੇਰੇ ਸਵੇਰੇ ਜਿਨ੍ਹਾਂ ਦੀਆਂ ਅੱਖਾਂ ਵਿਚ ਖੁਸ਼ੀ ਸੀ, ਉਨ੍ਹਾਂ ਵਿਚ ਅਜੇ ਵੀ ਮਿਠਾਸ ਬਾਕੀ ਸੀ—ਜਾਂ ਫਿਰ ਜਿਹੜੇ ਸੌਂ ਕੇ ਉੱਠੇ ਸਨ, ਉਹ ਆਪਣੇ ਦਰਵਾਜ਼ੇ ਖੋਲ੍ਹ ਕੇ ਸੜਕ ਉੱਤੇ ਹੀ ਖੜ੍ਹੇ ਖੜ੍ਹੇ ਪੂਰੀ ਗੱਲ ਜਾਣਨ ਦੀ ਕੋਸ਼ਿਸ਼ ਕਰ ਰਹੇ ਸਨ।

ਉਸ ਸਮੇਂ ਗੋਬਿੰਦ ਤਿਵਾੜੀ ਸਿੰਮਲ ਹੇਠ ਗੱਡੇ ਹੋਏ ਤਿੰਨ ਪੱਥਰ ਦਿਖਾ ਦਿਖਾ ਕੇ ਕਹਿ ਰਹੇ ਸਨ—"ਦੇਖੋ ਮਲੇਛ ਇਥੇ ਕਿਵੇਂ ਪੱਥਰ ਬਣੇ ਪਏ ਹਨ।"

ਸਿਹੰਲ ਬ੍ਰਹਮਪੁਰ ਅਤੇ ਉਸ ਦੇ ਆਸ ਪਾਸ ਦੇ ਪਿੰਡਾਂ ਵਿਚ, ਦਧਿਵਾਮਨ ਦੀ ਮਹਿਮਾ ਦੇ ਪ੍ਰਤਾਪ ਨਾਲ ਕਿਵੇਂ ਮਲੇਛ ਪੱਥਰ ਬਣ ਗਏ ਹਨ, ਇਹ ਚਰਚਾ ਤੋਂ ਸਿਵਾ ਕਿਸੇ ਹੋਰ ਗੱਲ ਤੇ ਕਈ ਦਿਨਾਂ ਤੱਕ ਕੋਈ ਚਰਚਾ ਨਾ ਛਿੜੀ। ਜਗਨਨਾਥ ਨੇ ਸਫ਼ੈਦ ਘੋੜੇ ਉੱਤੇ ਅਤੇ ਬਲਭੱਦਰ ਨੇ ਕਾਲੇ ਘੋੜੇ ਤੇ ਆ ਕੇ ਮੰਦਰ ਦੀ ਰੱਖਿਆ ਕੀਤੀ ਸੀ ਇਸ ਦਾ ਹੀ ਚਰਚਾ ਹਰ ਇਕ ਦੀ ਜ਼ੁਬਾਨ ਤੇ ਸੀ।

ਕਈ ਦਿਨਾਂ ਮਗਰੋਂ ਇਕ ਦਿਨ ਤਪਦੀ ਦੁਪਹਿਰ ਵਿਚ ਮਕਰਾਮਪੁਰ ਪਿੰਡ ਵਿਚ ਛੋਟੇ ਮੀਆਂ ਮੌਲਵੀ ਨਾਲ ਕੁਝ ਮੁਸਲਮਾਨ ਉਸ ਕਬਰ ਕੋਲ ਆਏ। ਲੋਕਾਂ ਨੇ ਸਮਝਿਆ ਕਿ ਫਿਰ ਮੰਦਰ ਤੋੜਨ ਮੁਸਲਮਾਨ ਆਏ ਹਨ ਅਤੇ ਉਹ ਕਿਉੜੇ ਦੇ ਝਾੜਾਂ ਓਹਲੇ ਜਾਂ ਦੂਰ ਕਿਧਰੇ ਲੁਕ ਕੇ ਬੇਚੈਨ ਨਜ਼ਰਾਂ ਨਾਲ ਦੇਖਣ ਲੱਗੇ। ਪਰ ਆਉਣ ਵਾਲੇ ਮੁਸਲਮਾਨਾਂ ਲਈ ਮੰਦਰ ਦੀ ਸੀਮਾਂ ਦੇ ਅੰਦਰ ਜਾਣਾ ਤਾਂ ਦੂਰ ਦੀ ਗੱਲ ਰਹੀ, ਉਨ੍ਹਾਂ ਨੇ ਮੰਦਰ ਵੱਲ ਦੇਖਿਆ ਤੱਕ ਨਾ ਅਤੇ ਚੁੱਪ ਚਾਪ ਕਬਰਾਂ ਕੋਲ ਆਏ। ਤਿੰਨੋਂ ਕਬਰਾਂ ਦੀ ਚਿਣਾਈ ਕੀਤੀ ਤੇ ਲਾਲ ਕੱਪੜੇ ਦੀਆਂ ਚਾਦਰਾਂ ਨਾਲ ਉਨ੍ਹਾਂ ਨੂੰ ਢਕ ਦਿੱਤਾ। ਉਨ੍ਹਾਂ ਚਾਦਰਾਂ ਤੇ ਸਫ਼ੈਦ ਕਪੜੇ ਨਾਲ ਬਣਿਆ ਚੰਦ ਤੇ ਤਾਰੇ ਦਾ ਚਿੰਨ੍ਹ ਸੀ। ਪਿਪਲੀ ਵਿਚ ਅਜੇਹਾ ਹੀ ਚੰਦਰਵਾਂ ਮਿਲਦਾ ਹੈ ਜਿਸ ਨੂੰ ਹਿੰਦੂ ਲੋਕ ਘਰਾਂ ਵਿਚ ਦੇਵ ਅਸਥਾਨ ਤੇ ਲਾਉਂਦੇ ਹਨ। ਹੁਣ ਮੁਸਲਮਾਨਾਂ ਵਲੋਂ ਉਸੇ ਸ਼ਰਧਾ ਨਾਲ ਇਹ ਕਰਨ ਦਾ ਮਤਲਬ ਛੁਪੇ ਹੋਏ ਲੋਕਾਂ ਨੂੰ ਸਮਝਣਾ ਆਸਾਨ ਨਹੀਂ ਸੀ। ਇਸ ਮਗਰੋਂ ਉਨ੍ਹਾਂ ਨੇ ਕਬਰਾਂ ਤੇ ਧੂਪ ਜਲਾਈ, ਤੇ ਬੱਤੀ ਦਾ ਧੂੰਆਂ ਸਿੱਧੀਆਂ ਜਾਂ ਟੇਢੀਆਂ ਮੇਢੀਆਂ ਲਕੀਰਾਂ ਵਿਚ ਉਪਰ ਉਠਣ ਲੱਗਿਆ। ਛੋਟੇ ਮੀਆਂ ਮੌਲਵੀ ਉੱਥੇ ਗੋਡਿਆਂ ਭਾਰ ਬੈਠ ਗਏ, ਉਨ੍ਹਾਂ ਨੇ ਬਾਹਾਂ ਫੈਲਾਈਆਂ, ਫਿਰ ਉੱਠੇ ਤੇ ਫਿਰ ਬੈਠ ਗਏ—ਉਨ੍ਹਾਂ ਨਾਲ ਆਏ ਲੋਕ ਉਨ੍ਹਾਂ ਵਾਂਗ ਹੀ ਕਰ ਰਹੇ ਸਨ। ਫਿਰ ਮਗਰੋਂ ਸਭ ਉਥੋਂ ਮੈਦਾਨਾਂ ਤੇ ਖੇਤਾਂ ਵਿਚੋਂ ਹੁੰਦੇ ਹੋਏ ਮਕਰਾਮਪੁਰ ਵੱਲ ਚੱਲੇ ਗਏ।

ਸਿਹੰਲ ਬ੍ਰਹਮਪੁਰ ਪਿੰਡ ਦੇ ਜਿਹੜੇ ਲੋਕੀਂ ਉੱਥੇ ਕਿਊੜੇ ਦੇ ਝਾੜ ਜਾਂ ਬਾਂਸ ਦੇ ਜੰਗਲ ਓਹਲੇ ਇਹ ਸਭ ਦੇਖ ਰਹੇ ਸਨ, ਮੌਲਵੀ ਤੇ ਉਸ ਦੇ ਸਾਥੀਆਂ ਦੇ ਚਲੇ ਜਾਣ ਮਗਰੋਂ ਉਨ੍ਹਾਂ ਕਬਰਾਂ ਕੋਲ ਆਏ ਤੇ ਉਨ੍ਹਾਂ ਨੂੰ ਪ੍ਰਨਾਮ ਕੀਤਾ। ਕੁਝ ਨੇ ਪੱਥਰਾਂ ਉੱਤੇ ਸੰਧੂਰ ਵੀ ਲਾਇਆ। ਪਰ ਇਹ ਸਾਰੀਆਂ ਗੱਲਾਂ ਉਨ੍ਹਾਂ ਲਈ ਭੇਦ ਬਣੀਆਂ ਰਹੀਆਂ।

ਇਸ ਤੋਂ ਕਈ ਦਿਨ ਪਿਛੋਂ, ਕਿਸੇ ਪਿੰਡ ਤੋਂ ਆ ਕੇ ਇਕ ਮੁਸਲਮਾਨ ਨੇ ਕਬਰਾਂ ਉੱਤੇ ਅਗਰਬੱਤੀ ਜਲਾਈ ਤੇ ਦੁਆ ਮੰਗੀ, ਤਦ ਜਾ ਕੇ ਲੋਕਾਂ ਨੂੰ ਪਤਾ ਲੱਗਿਆ ਸੀ ਕਿ ਉਥੋਂ ਦਾ ਉਹ ਵੱਡਾ ਸਾਰਾ ਪੱਥਰ 'ਗਾਜ਼ੀ ਸਾਹਿਬ ਪੀਰ' ਹੈ। ਜੇ ਉਸ ਤੋਂ ਦੁਆ ਮੰਗੀ ਜਾਏ ਤਾਂ ਖੋਈ ਹੋਈ ਚੀਜ਼ ਵਾਪਸ ਮਿਲ ਜਾਂਦੀ ਹੈ। ਉਸ ਦੀ ਲੜਕੀ ਦੇ ਗਲੇ ਦਾ ਚਾਂਦੀ ਦੀਆਂ ਜੰਜ਼ੀਰਾਂ ਵਾਲਾ ਹਾਰ ਖਲਵਾੜ ਵਿਚ ਖੋ ਗਿਆ ਸੀ। ਗ਼ਾਜ਼ੀ ਪੀਰ ਸਾਹਬ ਕੋਲੋਂ ਦੁਆ ਮੰਗਣ ਤੇ ਉਹ ਖੋਇਆ ਹਾਰ ਵਾਪਸ ਮਿਲ ਗਿਆ। ਇਸੇ ਕਾਰਨ ਉਹ ਕਬਰ ਤੇ ਆਇਆ ਸੀ।

ਉਸ ਦਿਨ ਤੋਂ ਉਹ ਲੰਬਾ ਜਿਹਾ ਪੱਥਰ ਸਿਹੰਲ ਬ੍ਰਹਮਪੁਰ ਪਿੰਡ ਅਤੇ ਆਸ ਪਾਸ ਦੇ ਪਿੰਡਾਂ ਵਿਚ ਗਜੀਸਾ ਪੀਰ ਦੇ ਨਾਂ ਨਾਲ ਪ੍ਰਸਿਧ ਹੋ ਗਿਆ। ਜਿਹੜਾ ਵੀ ਦਧਿਵਾਮਨ ਦੇ ਦਰਸ਼ਨ ਕਰਨ ਆਉਂਦਾ ਗਜੀਸਾ ਪੀਰ ਨੂੰ ਪ੍ਰਣਾਮ ਕਰਨਾ ਨਹੀਂ ਸੀ ਭੁੱਲਦਾ।

ਦਧਿਵਾਮਨ ਮੰਦਰ ਦੇ ਵਿਹੜੇ ਵਿਚ ਠੰਢੀ ਛਾਂ ਹੇਠ ਗ਼ਾਜ਼ੀ ਸਾਹਬ ਦੀ ਕਬਰ ਦੇ ਚਾਰੋਂ ਪਾਸੇ ਅਣਗਿਣਤ ਵੇਲ-ਬੂਟਿਆਂ ਤੇ ਹਿੰਦੂ-ਮੁਸਲਮਾਨ ਸੰਸਕ੍ਰਿਤੀ ਦੇ ਲਾਲ, ਪੀਲੇ, ਨੀਲੇ, ਗੁਲਾਬੀ ਫੁਲ ਖਿੜਣ ਲੱਗੇ ਸਨ ਅਤੇ ਉਸੇ ਸਮੇਂ ਕਟਕ ਦੇ ਲਾਲ ਬਾਗ਼ ਕਿਲ੍ਹੇ ਵਿਚ ਅਮੀਰ, ਉਮਰਾਵ, ਮਹਤਾਸੀਵ, ਕਾਜ਼ੀ, ਖੋਜਾ ਤੇ ਬਕਸੀਆਂ ਵਿਚ ਖੋਰਧਾ ਅਤੇ ਪੁਰਸ਼ੋਤਮ ਇਲਾਕੇ ਤੇ ਹਮਲੇ ਦੀ ਗੱਲ ਚੱਲ ਰਹੀ ਸੀ। ਗ਼ਾਜ਼ੀ ਸਾਹਬ ਵਾਰੰਗਾ ਪੀਰ ਪੈਗ਼ੰਬਰ ਬ੍ਰਹਮਪੁਰ ਦੇ ਸਾਧਾਰਨ ਜਿਹੇ ਪਿੰਡ ਦੇ ਕਾਫ਼ਰਾਂ ਹੱਥੋਂ ਕਤਲ ਹੋ ਜਾਣ ਇਹ ਉਨ੍ਹਾਂ ਦੀ ਸਹਿਨ ਸੀਮਾ ਤੋਂ ਬਾਹਰ ਦੀ ਗੱਲ ਸੀ।

ਪਰ ਓਧਰ ਨਵਾਬ ਤਕੀਖਾਂ ਦੇ ਸਹੁਰੇ ਸੁਜਾਖਾਂ ਦੇ ਹੁਕਮ ਨਾਲ ਪਟਨਾ ਆਜ਼ਿਮਾਬਾਦ 'ਤੇ ਫ਼ੌਜ ਨੇ ਕੂਚ ਕਰ ਦਿੱਤਾ ਸੀ। ਬਿਹਾਰ ਸੂਬੇ ਵਿਚ ਉਸ ਵੇਲੇ ਨੀਵੀਂ ਪਾਈ ਖੜ੍ਹੀ ਅਫ਼ਗਾਨ ਤਾਕਤ ਨੇ ਸੁਜਾਖਾਂ ਦੇ ਅਤਿਅੰਤ ਆਗਿਆਕਾਰ ਸਰਦਾਰ ਅਲੀ ਬਰਦੀ ਦੇ ਖ਼ਿਲਾਫ਼ ਬਗ਼ਾਵਤ ਕੀਤੀ ਸੀ। ਸੁਜਾਖਾਂ ਦੇ ਹੁਕਮ ਨਾਲ ਤਕੀਖਾਂ ਅਲੀ ਬਰਦੀ ਦੀ ਸਹਾਇਤਾ ਕਰਨ ਗਏ ਸਨ। ਉਨ੍ਹਾਂ ਦੀ ਗ਼ੈਰਹਾਜ਼ਰੀ ਵਿਚ ਬੰਧੂਰਾਜ ਖੋਰਧਾ ਤੇ ਹਮਲਾ ਕਰਨ ਦਾ ਜੇਰਾ ਨਹੀਂ ਸਨ ਕਰ ਸਕੇ। ਇਸ ਲਈ ਸਭ ਨੂੰ ਤਕੀਖਾਂ ਦੀ ਵਾਪਸੀ ਦੀ ਬਹੁਤ ਉਡੀਕ ਸੀ।

...ਇਸੇ ਦੌਰਾਨ ਗ਼ਾਜ਼ੀ ਸਾਹਿਬ ਪੀਰ ਗਾਜੀਸਾ ਤੋਂ ਗੰਜਾਸਾ ਵਿਚ ਬਦਲ ਗਏ ਸਨ। ਇਹ ਸਭ ਇੰਜ ਹੋਇਆ—

ਗ਼ਾਜ਼ੀ ਸਾਹਿਬ ਕੱਟੜ ਸੁੰਨੀ ਮੁਸਲਮਾਨ ਸਨ ਇਸ ਲਈ ਕੁਰਾਨ ਸ਼ਰੀਫ਼ ਦੀਆਂ ਪਾਕ ਆਇਤਾਂ ਦੇ ਮੁਤਾਬਿਕ ਸ਼ਰਾਬ ਤੱਕ ਨੂੰ ਛੁਹੰਦੇ ਵੀ ਨਹੀਂ ਸਨ। ਪਰ ਉਸ ਸਮੇਂ ਦੇ ਫ਼ਕੀਰਾਂ ਵਾਂਗ ਕਦੇ ਕਦੇ ਭੰਗ ਜਾਂ ਗਾਂਜਾ ਵਰਤਣ ਤੋਂ ਇਲਾਵਾ ਉਨ੍ਹਾਂ ਵਿਚ ਕੋਈ ਤ੍ਰਿਸ਼ਨਾ ਨਹੀਂ ਸੀ। ਇਕ ਵਾਰ ਇਕ ਮੁਸਲਮਾਨ ਦੀਆਂ ਕੁਝ ਕੀਮਤੀ ਚੀਜ਼ਾਂ ਖੋ ਗਈਆਂ, ਅਤੇ ਗ਼ਾਜ਼ੀ ਸਾਹਿਬ ਦੀ ਮਨੌਤੀ ਮਗਰੋਂ ਉਹ ਵਾਪਸ ਮਿਲ ਗਈਆਂ। ਇਸ ਲਈ ਉਹ ਸ਼ੀਰਨੀ ਚੜ੍ਹਾਉਣ ਲਈ ਕਈ ਵਾਰ ਬ੍ਰਹਮਪੁਰ

ਆਇਆ ਸੀ। ਮੁਸਲਮਾਨਾਂ ਦੇ ਉੱਥੇ ਪੂਜਾ ਕਰਦੇ ਸਮੇਂ ਇਕ ਦੋ ਹਿੰਦੂ ਵੀ ਨਾਲ ਲੱਗ ਜਾਂਦੇ।

ਉਸ ਦਿਨ ਵੀ ਨਜ਼ਦੀਕ ਦੇ ਹੰਸੂਆਂ ਪਿੰਡ ਦੇ ਨਰ ਪਲੇਈ, ਬੰਧੂ ਰਾਉਤ ਆਦਿ ਭਗਤ ਹਾਜ਼ਰ ਸਨ। ਗਾਜੀਸਾ ਨੂੰ ਸੀਰਨੀ ਅਤੇ ਪ੍ਰਪਾਨਕ ਦਾ ਪ੍ਰਸ਼ਾਦ ਚੜ੍ਹਾਇਆ ਜਾਣ ਲੱਗਿਆ ਤੇ ਉਹ ਬਹੁਤ ਉਤਸੁਕ ਹੋ ਗਏ ਸਨ। ਪ੍ਰਪਾਠਕ ਤੋਂ ਗਾਂਜੇ ਤੱਕ ਪਹੁੰਚਣ ਵਿਚ ਪਤਾ ਨਹੀਂ ਕਿੰਨੀ ਦੇਰ ਹੋ ਗਈ ਹੁੰਦੀ ਜੇ ਅਚਾਨਕ ਇਹ ਘਟਨਾ ਨਾ ਘਟਦੀ। ਇਕ ਦਿਨ ਨਰ ਪਲੇਈ ਦਾ ਬੁੱਢਾ ਬੈਲ ਪਤਾ ਨਹੀਂ ਕਿਧਰ ਚਲਾ ਗਿਆ। ਬੈਲ ਦੇ ਵਾਪਸ ਘਰ ਨਾ ਆਉਣ ਤੱਕ ਰਸੋਈ ਬੰਦ ਰਹੀ। ਜਦ ਤੱਕ ਗਊ ਘਰ ਨਾ ਆ ਜਾਵੇ ਤਦ ਤੱਕ ਵਰਤ ਤਾਂ ਰੱਖਣਾ ਹੀ ਪਵੇਗਾ। ਪਲੇਈ ਦੇ ਘਰ ਦੇ ਬਾਲਗ ਨਾ-ਬਾਲਗ ਸਾਰੇ ਬੈਲ ਲੱਭਣ ਲਈ ਘਰੋਂ ਤੁਰ ਪਏ। ਸਾਰਾ ਦਿਨ ਢੂੰਡਣ ਮਗਰੋਂ ਵੀ ਬੈਲ ਨਾ ਮਿਲਿਆ। ਉਸੇ ਦੌਰਾਨ ਪਲੇਈ ਨੇ ਬ੍ਰਹਮਪੁਰ ਪਿੰਡ ਦੇ ਗ਼ਾਜ਼ੀ ਪੀਰ ਨੂੰ ਯਾਦ ਕੀਤਾ। ਉਨ੍ਹਾਂ ਨੇ ਮਨ ਹੀ ਮਨ ਬੈਲ ਦੇ ਮਿਲ ਜਾਣ ਤੇ ਗ਼ਾਜ਼ੀ ਪੀਰ ਦੇ ਨਾਂ ਦੀ ਮੰਨਤ ਚੜ੍ਹਾਣ ਦਾ ਸੰਕਲਪ ਕੀਤਾ। ਅਚਾਨਕ ਬੈਲ ਇਕ ਕਿਉੜੇ ਦੀ ਝਾੜੀ ਕੋਲ ਚਰਦਾ ਹੋਇਆ ਮਿਲ ਗਿਆ। ਉਹ ਬੈਲ ਆਪਣੀ ਖੁਰਲੀ ਤੇ ਵਾਪਸ ਆਉਣ ਤੋਂ ਪਤਾ ਨਹੀਂ ਕਿਵੇਂ ਭੁੱਲ ਗਿਆ ਸੀ। ਜਿਸ ਕਾਰਨ ਉਸ ਤੇ ਕਿਸੇ ਤਰ੍ਹਾਂ ਦੀ ਪੁਚਕਾਰ ਜਾਂ ਗੁੱਸਾ ਕੰਮ ਨਹੀਂ ਸੀ ਕਰ ਰਿਹਾ। ਆਖ਼ਰ ਤਿੰਨ ਚਾਰ ਜਣਿਆ ਨੇ ਕਮਰ ਕਸੇ ਕਰ ਲਏ ਕਿ ਉਸ ਨੂੰ ਜਬਰੀ ਲੈ ਜਾਣਗੇ। ਸ਼ਾਇਦ ਇਸ ਗੱਲ ਦਾ ਉਸ ਬੈਲ ਨੂੰ ਪਤਾ ਲੱਗ ਗਿਆ ਸੀ। ਜਿਸ ਕਾਰਨ ਉਹ ਗਰਦਨ ਤੇ ਕੰਨ ਹਿਲਾਉਂਦਾ ਉੱਠ ਕੇ ਖੜ੍ਹਾ ਹੋ ਗਿਆ ਤੇ ਹੌਲੀ ਹੌਲੀ ਤੁਰ ਪਿਆ। ਉਸ ਤੋਂ ਮਗਰੋਂ ਵੀਰਵਾਰ ਵਾਲੇ ਦਿਨ ਪਲੇਈ ਗ਼ਾਜ਼ੀ ਮੀਰ ਦੀ ਪੂਜਾ ਕਰਨ ਲਈ ਆਪਣੇ ਕੁਟੰਭ ਨਾਲ ਆਏ, ਅਗਰਬੱਤੀ ਤੇ ਗਾਂਜੇ ਦਾ ਧੂੰਆਂ ਮਿਲ ਕੇ ਇਕ ਸਾਰ ਹੋ ਗਿਆ ਸੀ।

ਉਸੇ ਦਿਨ ਤੋਂ ਗਾਜੀਸਾ ਦਾ ਨਾਂ ਅਪਭ੍ਰੰਸ਼ ਹੋ ਕੇ ਗੰਜਾਂਸਾ ਬਣ ਗਿਆ ਸੀ। ਇਸ ਮਗਰੋਂ ਉੱਥੇ ਸੁੱਖਾਂ ਸੁੱਖਣ ਵਾਲੇ ਹਿੰਦੂਆਂ ਦੀ ਗਿਣਤੀ ਵਧਦੀ ਗਈ। ਸਾਰੇ ਕੁਝ ਨਾ ਕੁਝ ਗੁਆ ਕੇ ਪਾਉਣ ਲੱਗੇ। ਅਤੇ ਪਾਉਣ ਤੋਂ ਮਗਰੋਂ ਉਤਸਵ ਮਨਾਉਣ ਲਈ ਗਾਂਜਾਸਾ ਕੋਲ ਪਹੁੰਚਣ ਲੱਗੇ। ਪਰ ਮੁਸਲਮਾਨਾਂ ਨੂੰ ਉੱਥੇ ਗਾਂਜਾ ਪੀਣਾ ਪਸੰਦ ਨਹੀਂ ਸੀ। ਉਹ ਕਹਿੰਦੇ ਇਸ ਕਬਰ ਤੋਂ ਥੋੜ੍ਹੀ ਦੂਰ ਜਾ ਕੇ ਪੀਉ। ਸਿੰਮਲ ਦੀਆਂ ਜਿਹੜੀਆਂ ਜੜ੍ਹਾਂ ਅਜਗਰ ਵਾਂਗ ਫੈਲ ਗਈਆਂ ਹਨ ਉਨ੍ਹਾਂ ਤੇ ਬੈਠ ਪੀਓ। ਗਾਂਜਾ ਪੀਣ ਤੋਂ ਮਨ੍ਹਾ ਕੌਣ ਕਰਦਾ ਹੈ?'' ਅਜੇਹੀਆਂ ਮਜਲਸਾਂ ਦੇ ਇਕੱਠ ਵਿਚ ਅਚੁਤਾਨੰਦ ਗੁਸਾਈਂ ਦੇ ਭਜਨ ''ਤੁਰਕੀ ਭਜੇ ਅਲੇਫ, ਹਿੰਦੂ ਭਜੇ ਅਲੇਖ'' ਗਾਇਆ ਜਾਂਦਾ ਸੀ।

ਪਰ ਉਸ ਵੇਲੇ ਖੋਰਧਾ ਦੇ ਆਕਾਸ਼ ਵਿਚ ਇੱਲ ਵਾਂਗ ਖੰਭ ਪਸਾਰੀ ਉਡਣ ਵਾਲੇ ਮਹਾਂ ਕਾਲ ਤੇ ਕਿਸੇ ਦੀ ਨਜ਼ਰ ਨਾ ਪਈ।

ਦਲ ਲਤਾ ਪਹਾੜ ਤੋਂ ਹਟ ਕੇ ਰਾਉਤਪਾੜਾ ਦੇ ਨਜ਼ਦੀਕ ਹੀ ਬ੍ਰਹਮਪੁਰ ਪਿੰਡ

ਹੈ । ਸਿਹੰਲ ਪਿੰਡ ਰਾਉਤਪਾੜਾ ਦੇ ਅਧੀਨ ਸੀ । ਖੋਰਧਾ ਦੇ ਚਾਰੋਂ ਪਾਸੇ ਚੱਕਰਵਿਊ ਵਾਂਗ ਜਿਹੜੇ ਰਜਵਾੜੇ ਵਸਾਏ ਗਏ ਸਨ ਰਾਉਤਪਾੜਾ ਵੀ ਉਨ੍ਹਾਂ ਵਿਚੋਂ ਇਕ ਸੀ । ਜਿਸ ਦਿਨ ਗ਼ਾਜ਼ੀ ਸੁਲਤਾਨ ਬੇਗ ਸਿਹੰਲ ਬ੍ਰਹਮਪੁਰ ਪਿੰਡ ਵਿਚ ਦਧਿਵਾਮਨ ਮੰਦਰ ਤੋੜਨ ਲਈ ਆਏ ਸਨ ਉਸ ਦਿਨ ਰਾਮਚੰਦਰ ਦੇਵ ਦਲਲਤਾ ਜੰਗਲ ਵਿਚ ਸ਼ਿਕਾਰ ਖੇਡਣ ਆਏ ਸਨ । ਖ਼ਬਰ ਮਿਲਦੇ ਹੀ ਉਹ ਰਾਉਤਪਾੜਾ ਗੜ੍ਹ ਦੇ ਕੁਝ ਤੀਰਅੰਦਾਜ਼ ਪਾਇਕਾਂ ਨੂੰ ਲੈ ਕੇ ਆਏ ਤੇ ਉਨ੍ਹਾਂ ਨੇ ਮੰਦਰ ਦੀ ਹੱਖਿਆ ਜਿਸ ਤਰ੍ਹਾਂ ਕੀਤੀ ਸੀ ਉਹ ਸਭ ਨੇ ਦੇਖਿਆ ਸੀ ।

ਮੰਦਰ ਤੋੜਣ ਵਾਲਿਆਂ ਤੇ ਹਮਲਾ ਕਰਦੇ ਸਮੇਂ ਖ਼ੁਦ ਨੂੰ ਗੁਪਤ ਰੱਖਣ ਦੀ ਕਾਮਨਾ ਰਾਮਚੰਦਰ ਦੇਵ ਨੇ ਜ਼ਰੂਰ ਹੀ ਕੀਤੀ ਸੀ । ਪਰ ਇਹ ਗੱਲ ਛੁਪੀ ਨਾ ਰਹਿ ਸਕੀ । ਉਸ ਦਿਨ ਖ਼ੁਦ ਰਾਮਚੰਦਰ ਦੇਵ ਆਏ ਸਨ ਅਤੇ ਉਨ੍ਹਾਂ ਨੇ ਤੀਰ ਨਾਲ ਗ਼ਾਜ਼ੀ ਮੀਆਂ ਤੇ ਉਸ ਦੇ ਸਾਥੀ ਮਾਰੇ ਸਨ, ਇਹ ਗੱਲ ਲੋਕਾਂ ਦੇ ਮੂੰਹੋਂ ਮੂੰਹੀਂ ਹੁੰਦੀ ਖੋਰਧਾ ਤੇ ਕਟਕ ਤੱਕ ਜਾ ਪਹੁੰਚੀ ਸੀ । ਰਾਮਚੰਦਰ ਦੇਵ ਦਾ ਇਸ ਘਟਨਾ ਨਾਲ ਕੋਈ ਸੰਬੰਧ ਨਹੀਂ ਸੀ, ਉਨ੍ਹਾਂ ਦੇ ਕਲਮਾ ਪੜ੍ਹ ਕੇ ਮੁਸਲਮਾਨ ਬਣਨ ਤੋਂ ਬਾਅਦ ਉਨ੍ਹਾਂ ਦੇ ਮਨ ਵਿਚ ਹਿੰਦੂ ਮੰਦਰ ਅਤੇ ਦੇਵੀ-ਦੇਵਤਿਆਂ ਪ੍ਰਤੀ ਸ਼ਰਧਾ ਨਹੀਂ ਹੈ—ਇਸ ਗੱਲ ਨੂੰ ਰਾਮਚੰਦਰ ਦੇਵ ਨੇ ਵਾਰ ਵਾਰ ਦੁਹਰਾਇਆ ਸੀ । ਪਰ ਨਵਾਬ ਦਾ ਵਕੀਲ ਲੋਧੂ ਮੀਆਂ ਉਸ ਨੂੰ ਠੀਕ ਨਹੀਂ ਸੀ ਮੰਨਦਾ । ਲੋਧੂ ਮੀਆਂ ਦੀ ਰਾਮਚੰਦਰ ਦੇਵ ਪ੍ਰਤੀ ਹਮਦਰਦੀ ਸੀ । ਸਾਰੀ ਘਟਨਾ ਸੁਣ ਕੇ ਉਹ ਆਪਣੇ ਗੰਜੇ ਸਿਰ ਨੂੰ ਹਿਲਾਉਂਦਾ ਹੋਇਆ ਦੁਖੀ ਆਵਾਜ਼ ਵਿਚ ਬੋਲਿਆ—"ਤੋਬਾ-ਤੋਬਾ ।"

ਤਕੀਖਾਂ ਜਦੋਂ ਆਜਿਮਾਬਾਦ ਤੋਂ ਵਾਪਸ ਆ ਕੇ ਇਹ ਸਭ ਕੁਝ ਸੁਣੇਗਾ ਤਾਂ ਉਸ ਉੱਤੇ ਵੀ ਗੁੱਸੇ ਨਾਲ ਬਹਿਸੇਗਾ—ਇਸ ਵਿਚ ਨਾਂ-ਮਾਤਰ ਵੀ ਸ਼ੱਕ ਨਹੀਂ ਸੀ ।

ਇਸੇ ਦੁਚਿੱਤੀ ਤੋਂ ਬੇਚੈਨ ਹੋ ਕੇ ਰਾਮਚੰਦਰ ਦੇਵ ਤੇ ਲੋਧੂ ਮੀਆਂ ਖੋਰਧਾ ਦੇ ਪੱਥਰ ਗੜ੍ਹ ਮਹਿਲ ਵਿਚ ਬੈਠੇ ਸਨ । ਉਨ੍ਹਾਂ ਵਿਚਕਾਰ ਸ਼ਤਰੰਜ ਦਾ ਖੇਡ ਜੰਮ ਨਹੀਂ ਸੀ ਰਿਹਾ । ਉਹ ਬੱਸ ਮੁਹਰਿਆਂ ਨੂੰ ਇੱਧਰ ਉੱਧਰ ਹੀ ਕਰ ਰਹੇ ਸਨ । ਲੋਧੂ ਮੀਆਂ, ਫ਼ਿਕਰ ਤੇ ਬੇਚੈਨੀ ਵਿਚ ਸਨ । ਅੱਜ ਤਕੀਖਾਂ ਦੇ ਕਟਕ ਪਹੁੰਚਣ ਤਕ ਜਦੋਂ ਸਭ ਪਤਾ ਲਗੇਗਾ ਕਿ ਗ਼ਾਜ਼ੀ ਮੀਆਂ ਮਾਰੇ ਗਏ ਹਨ, ਤਾਂ ਜੋ ਵਿਸਫੋਟ ਹੋਵੇਗਾ ਅਤੇ ਜਿਸ ਤੋਂ ਇਹ ਅੱਗ ਭੜਕੇਗੀ ਉਸ ਬਾਰੇ ਸੋਚਦੇ ਹੋਏ ਉਹ ਭੈਭੀਤ ਸਨ । ਪਰ ਇਕ ਜ਼ਰੂਰੀ ਤੇ ਵਿਰੋਧੀ ਘਟਨਾ ਦਾ ਸਾਹਮਣਾ ਕਰਨ ਤੋਂ ਬਾਅਦ ਜਿਵੇਂ ਖ਼ੁਦ ਹੀ ਮਨ ਦੀਆਂ ਸਾਰੀਆਂ ਸ਼ੰਕਾਵਾਂ, ਸਭ ਡਰ ਦੂਰ ਹੋ ਜਾਂਦੇ ਹਨ ਅਤੇ ਉਸ ਵਿਚ ਸੁਭਾਵਿਕ ਜੇਰਾ ਤੇ ਹੌਸਲਾ ਆ ਜਾਂਦਾ ਹੈ ਉਸੇ ਤਰ੍ਹਾਂ ਭੈ-ਮੁਕਤ ਹੋ ਕੇ ਤਕੀਖਾਂ ਦਾ ਸਾਹਮਣਾ ਕਰਨ ਲਈ ਰਾਮਚੰਦਰ ਦੇਵ ਮਨ ਹੀ ਮਨ ਪ੍ਰਸਤੁਤ ਹੋ ਰਹੇ ਸਨ । ਉਨ੍ਹਾਂ ਵਿਚ ਡਰ ਦੀ ਕੰਬਣੀ ਨਹੀਂ ਸੀ, ਜੇਰਾ ਤੇ ਉਤਸੁਕਤਾ ਸੀ ।

ਨਵਾਬ ਤਕੀਖਾਂ ਪਹੁੰਚਦੇ ਹੀ ਖੋਰਧਾ ਤੇ ਹਮਲਾ ਕਰੇਗਾ, ਇਹ ਗੱਲ ਸਾਫ਼ ਸੀ । ਦੱਖਣ ਵਿਚ ਟਿਕਾਲੀ ਤੋਂ ਰਘੂਨਾਥ ਪੁਰ ਨੂੰ ਖੋਰਧਾ ਤੋਂ ਅਲੱਗ ਕਰ ਦਿੱਤਾ ਗਿਆ ਹੈ । ਉਸੇ ਦਿਨ ਤੋਂ ਖੋਰਧਾ ਨੂੰ ਟਿਕਾਲੀ ਸੂਬੇ ਵਿਚ ਸ਼ਾਮਲ ਕਰਨ ਦੀ ਅਭਿਲਾਸ਼ਾ

ਤਕੀਖਾਂ ਦੇ ਮਨ ਵਿਚ ਹੈ, ਇਹ ਗੱਲ ਸਪੱਸ਼ਟ ਸੀ। ਅਤੀਤ ਵਿਚ ਮਾਨਸਿੰਘ, ਕੇਸ਼ਵਦਾਸ, ਮਾਰੂ ਆਦਿ ਮਗਲ ਸੈਨਾਪਤੀ ਨੂੰ ਨਾਲ ਲੈ ਕੇ ਖ਼ਾਨਾ-ਇ-ਦੌਰਾਂ ਤੱਕ ਦੇ ਅਨੇਕ ਫ਼ੌਜਦਾਰਾਂ ਤੇ ਨਵਾਬਾਂ ਨੇ ਇਸ ਲਈ ਵਿਅਰਥ ਯਤਨ ਕੀਤਾ ਹੈ। ਪਰ ਹੁਣ ! ਹੁਣ ਤਾਂ ਖੋਰਧਾ ਦੇ ਸਰਦਾਰਾਂ ਵਿਚ ਮਨੋਬਲ ਨਹੀਂ ਹੈ। ਵਾਰ ਵਾਰ ਲੜ ਕੇ ਉਹ ਵੀ ਟੁੱਟ ਗਿਆ ਹੈ। ਇਸ ਤੇ ਖੋਰਧਾ ਅਕਸਰ ਹਰ ਸਾਲ ਕਾਲ ਤੇ ਹੜ੍ਹਾਂ ਨਾਲ ਪੀੜਿਆ ਗਿਆ ਹੈ। ਅਤੇ ਸਾਮੰਤਾਂ ਨੂੰ ਉਨ੍ਹਾਂ ਦੇ ਮਾਸਕ ਵੇਤਨ ਦੇਣ ਲਈ ਖੋਰਧਾ ਦੇ ਖ਼ਜ਼ਾਨੇ ਵਿਚ ਪੈਸਾ ਨਹੀਂ ਹੈ।

ਜਗਨਨਾਥ ਦੇ ਰਾਜ ਸੇਵਕ ਦੇ ਰੂਪ ਵਿਚ ਖੋਰਧਾ ਦੇ ਰਾਜੇ ਦੇ ਪ੍ਰਤੀ ਅਠਾਰਾਂ ਰਜਵਾੜਿਆਂ ਦੇ ਮਨ ਵਿਚ ਜਿਹੜੀ ਸ਼ਰਧਾ ਤੇ ਇੱਜ਼ਤ ਸੀ, ਵਜ਼ੀਰਾਂ ਤੇ ਜਰਨੈਲਾਂ ਵਿਚ ਜਿਹੜਾ ਅਟੁੱਟ ਵਿਸ਼ਵਾਸ਼ ਹੁਣ ਸੀ ਉਹ ਵੀ ਨਹੀਂ ਸੀ। ਉਨ੍ਹਾਂ ਨੇ ਜਦ ਤੋਂ ਧਰਮ ਛੱਡਿਆ ਸੀ ਤਦ ਤੋਂ ਉਨ੍ਹਾਂ ਦੇ ਅਟੁੱਟ ਮੇਲ ਮਿਲਾਪ ਵਿਚ ਵੀ ਦਰਾੜ ਪੈ ਗਈ ਸੀ। ਉਧਰ ਰਾਜਕੁਮਾਰਾਂ ਵਿਚ ਵੀ ਬਗ਼ਾਵਤ ਦੀ ਅੱਗ ਸੁਲਘਣ ਲੱਗੀ ਸੀ। ਰਾਜ ਸਿੰਘਾਸਨ ਪ੍ਰਾਪਤ ਕਰਨ ਲਈ ਪਿਤਾ ਦੀ ਹੱਤਿਆ ਕਰਨ ਵਿਚ ਵੀ ਉਹ ਸੰਕੋਚ ਨਹੀਂ ਸਨ ਕਰਦੇ। ਇਸ ਲਈ ਖੋਰਧਾ ਨੂੰ ਕੈਦੀ ਬਣਾਣ ਦਾ ਇਹੀ ਇਕ ਮੌਕਾ ਸੀ—ਅਜਿਹਾ ਵਿਚਾਰ ਰਾਮਚੰਦਰ ਦੇਵ ਦੇ ਦਿਮਾਗ ਵਿਚ ਘੁੰਮ ਰਿਹਾ ਸੀ।

ਚੁਸਤ ਤਕੀਖਾਂ ਨੂੰ ਇਹ ਸਾਰੀਆਂ ਗੱਲਾਂ ਦਾ ਪਤਾ ਸੀ। ਫਿਰ ਵੀ ਕਿਸੇ ਸਪੱਸ਼ਟ ਰਾਜਨੀਤਕ ਕਾਰਨਾਂ ਕਰਕੇ ਉਹ ਖੋਰਧਾ ਤੇ ਜਲਦੀ ਹੀ ਹਮਲਾ ਕਰਕੇ ਉਸ ਨੂੰ ਗ਼ੁਲਾਮ ਬਣਾਉਣਾ ਨਹੀਂ ਸੀ ਚਾਹੁੰਦਾ। ਇਸ ਕੰਮ ਲਈ ਹਿੰਮਤ ਕਰਨੀ ਵੀ ਸੌਖੀ ਨਹੀਂ ਸੀ। ਇਹੀ ਨੀਤੀ ਉਸ ਦੇ ਪਹਿਲੇ ਨਵਾਬ ਸੁਜਾਖਾਂ ਦੀ ਸੀ। ਖੋਰਧਾ ਰਾਜ ਨੂੰ ਜਿੱਤਣਾ ਜਾਂ ਗ਼ੁਲਾਮ ਬਣਾਉਣਾ ਸੰਭਵ ਹੋ ਸਕਦਾ ਹੈ, ਪਰ ਜਿੱਤ ਪ੍ਰਾਪਤ ਕਰਨੀ ਅਸਾਨ ਨਹੀਂ ਸੀ।

ਵਿਰੋਧੀ ਦੀ ਹਾਰ ਆਪਣੀ ਰਾਜਨੀਤਕ ਜਿੱਤ ਨਹੀਂ ਹੁੰਦੀ। ਅਕਬਰ ਦੇ ਦੂਰਅੰਦੇਸ਼ ਸੈਨਾਪਤੀ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਚੁੱਕੇ ਸਨ। ਇਸ ਲਈ ਉਹ ਖੋਰਧਾ ਦੇ ਰਜਵਾੜਿਆਂ ਨੂੰ ਮੁਗਲ ਸਾਮਰਾਜ ਵਿਚ ਮਿਲਾਉਣ ਦੀ ਬਜਾਏ ਉੜੀਸਾ ਨੂੰ ਅਫ਼ਗ਼ਾਨ ਤਾਕਤ ਦੇ ਵਿਰੁਧ ਰੱਖਿਆ ਖੇਤਰ ਦੇ ਤੌਰ ਤੇ ਇਸਤੇਮਾਲ ਕਰਨ ਦੇ ਹੱਕ ਵਿਚ ਸਨ। ਇਸ ਵਿਚ ਉਹ ਆਸ ਤੋਂ ਵਧ ਸਫ਼ਲ ਵੀ ਹੋਏ ਸਨ। ਉਸੇ ਦਿਨ ਤੋਂ ਖੋਰਧਾ ਪ੍ਰਤੀ ਮਾਨਸਿੰਘ ਦੀ ਇਹ ਦੂਰ ਦ੍ਰਿਸ਼ਟੀ ਦੀ ਉੱਦਾਰ ਨੀਤੀ ਹੀ ਅਪਣਾਈ ਜਾਂਦੀ ਰਹੀ ਹੈ। ਸੁਜਾਖਾਂ ਵੀ ਨਿਰਸੰਕੋਚ ਇਸੇ ਨੀਤੀ ਦਾ ਪਾਲਨ ਕਰਦਾ ਆਇਆ ਹੈ।

ਇਸੇ ਦੌਰਾਨ ਬਿਹਾਰ ਅਤੇ ਉੜੀਸਾ ਵਿਚ ਅਫ਼ਗ਼ਾਨ ਸ਼ਕਤੀ ਜਿਸ ਤਰ੍ਹਾਂ ਵਧ ਰਹੀ ਸੀ, ਉਸ ਨਾਲ ਜੇ ਖੋਰਧਾ ਦੇ ਸਾਮੰਤ ਤੇ ਰਜਵਾੜੇ ਵਿਚ ਮਿਲ ਜਾਣ ਤਾਂ ਉੜੀਸਾ ਤੇ ਮੁਸਲਿਮ ਸੱਤਾ ਨਿਸਚਿਤ ਹੀ ਸਥਾਪਤ ਹੋ ਜਾਵੇਗੀ, ਇਹ ਜ਼ਰੂਰੀ ਸੀ।

ਇਸ ਲਈ ਖੋਰਧਾ ਤੇ ਜਗਨਨਾਥ ਵਿਰੁੱਧ ਕੋਈ ਕੋਈ ਗ਼ਲਤ ਕਦਮ ਚੁੱਕਣਾ ਠੀਕ ਨਹੀਂ ਸੀ। ਮੁਰਸ਼ਦਾਬਾਦ ਤੋਂ ਸੁਜਾਖਾਂ ਆਪਣੇ ਦਾਮਾਦ ਤਕੀਖਾਂ ਨੂੰ ਇਸ ਦੀ ਤਾਕੀਦ ਕਰਦੇ ਆਏ ਹਨ, ਇਸ ਲਈ ਰਾਮਚੰਦਰ ਦੇਵ ਨੂੰ ਹਰਾ ਕੇ ਤੇ ਕੈਦੀ ਬਣਾ ਕੇ ਕਟਕ ਲਿਆਏ ਜਾਣ ਮਗਰੋਂ ਵੀ ਉਨ੍ਹਾਂ ਨਾਲ ਦੋਸਤਾਨਾ ਤੇ ਇੱਜ਼ਤ ਭਰਿਆ ਸਲੂਕ ਕੀਤਾ ਗਿਆ ਸੀ।

ਰਾਮਚੰਦਰ ਦੇਵ ਦੇ ਧਰਮ ਛੱਡ ਕੇ ਹਾਫ਼ਿਜ਼ ਕਾਦਰ ਬਣ ਜਾਣ ਦੇ ਬਾਅਦ ਖੋਰਧਾ ਤੋਂ ਕਾਫ਼ਰਾਂ ਦੀ ਰਾਜਸੱਤਾ ਅਲੋਪ ਹੋ ਗਈ ਅਤੇ ਹੁਣ ਇਸਲਾਮ ਸਾਮਰਾਜ ਸੰਗਠਿਤ ਹੋ ਜਾਏਗਾ। ਤਕੀਖਾਂ ਦਾ ਅਜਿਹਾ ਧਾਰਮਿਕ ਵਿਸ਼ਵਾਸ ਵੀ ਸੀ। ਪਰ ਇਸਲਾਮ ਸਾਮਰਾਜ ਦੀ ਇੱਜ਼ਤ ਦੇ ਸ਼ਰੱਈ ਰਾਜ ਦੀ ਸੀਮਾਂ ਵਿਚ ਗ਼ਾਜ਼ੀ ਮੀਆਂ ਜਿਹੇ ਪੀਰ ਪੈਗੰਬਰ ਕਾਫ਼ਰਾਂ ਦੇ ਹੱਥੋਂ ਸ਼ਹੀਦ ਹੋ ਜਾਣਗੇ, ਅਜਿਹਾ ਤਕੀਖਾਂ ਨੇ ਸੋਚਿਆ ਤੱਕ ਨਹੀਂ ਸੀ। ਇਸ ਲਈ ਸਹਿਨ ਕਰਨਾ ਉਸ ਲਈ ਅਸਾਨ ਨਹੀਂ ਸੀ। ਇਸੇ ਬਹਾਨੇ ਤਕੀਖਾਂ ਖੋਰਧਾ ਤੇ ਹਮਲਾ ਕਰਕੇ ਕੋਨੇ ਕੋਨੇ ਵਿਚ ਪ੍ਰਤੀ ਹਿੰਸਾ ਦੀ ਬਰਖਾ ਕਰ ਦੇਵੇਗਾ, ਇਹ ਗੱਲ ਵੀ ਕੁਝ ਹੱਦ ਤਕ ਠੀਕ ਹੀ ਲੱਗ ਰਹੀ ਸੀ।

ਲੋਧੂ ਮੀਆਂ ਨੇ ਕਿਹਾ—"ਲਾਲ ਬਾਗ਼ ਦੇ ਕਾਸਦਾਂ ਤੋਂ ਖ਼ਬਰ ਮਿਲੀ ਹੈ ਕਿ ਨਵਾਬ ਤਕੀਖਾਂ ਬਹਾਦਰ ਰਮਜ਼ਾਨ ਦੇ ਅੰਤ ਤਕ ਕਟਕ ਪਹੁੰਚ ਜਾਣਗੇ। ਇਹ ਖ਼ਬਰ ਮੁਰਸ਼ਿਦਾਬਾਦ ਤੋਂ ਆਈ ਹੈ।"

ਪਰ ਰਾਮਚੰਦਰ ਦੇਵ ਇਹ ਸੁਣ ਕੇ ਹੈਰਾਨ ਨਹੀਂ ਸਨ ਹੋ ਰਹੇ। ਉਨ੍ਹਾਂ ਨੇ ਖ਼ੁਦ ਨੂੰ ਸਾਰੇ ਰਜਵਾੜਿਆਂ ਦਾ ਸਾਹਮਣਾ ਕਰਨ ਲਈ ਤਿਆਰ ਕਰ ਲਿਆ ਸੀ। ਬਕਸੀ ਵੇਣੂ ਭ੍ਰਮਰਵਰ ਦੀ ਕੂੜ ਸਾਜਿਸ਼ ਨਾਲ ਅਨੇਕਾਂ ਰਜਵਾੜਿਆਂ ਦਾ ਰਾਮਚੰਦਰ ਦੇਵ ਪ੍ਰਤੀ ਓਨਾ ਆਦਰ ਨਹੀਂ ਸੀ ਰਿਹਾ ਫਿਰ ਵੀ ਅਨੇਕਾਂ ਰਜਵਾੜੇ ਤੇ ਸਾਮੰਤ ਉਨ੍ਹਾਂ ਪ੍ਰਤੀ ਸ਼ਰਧਾਵਾਨ ਸਨ।

ਸਿਹੰਲ ਬ੍ਰਹਮਪੁਰ ਪਿੰਡ ਵਿਚ ਜਿਸ ਦਿਨ ਤੋਂ ਗ਼ਾਜ਼ੀ ਮੀਆਂ ਦੀ ਮੌਤ ਹੋਈ ਸੀ, ਉਸੇ ਦਿਨ ਤੋਂ ਉਨ੍ਹਾਂ ਨੇ ਗੁਪਤ ਰੂਪ ਵਿਚ ਰਾਜਾਂ ਤੇ ਰਜਵਾੜਿਆਂ ਨਾਲ ਸੰਪਰਕ ਪੈਦਾ ਕਰ ਲਿਆ ਸੀ। ਉਸੇ ਦਿਨ ਇਸੇ ਕੰਮ ਲਈ ਲੋਧੂ ਮੀਆਂ ਕੋਲ ਆਠਗੜ੍ਹ ਦੇ ਸਾਮੰਤ ਰਾਜਾ ਹਰੀਚੰਦਨ ਜਗਦੇਵ ਖੋਰਧਾ ਆਏ ਸਨ। ਹਰੀਚੰਦਨ ਜਗਦੇਵ ਰਾਮਚੰਦਰ ਦੇਵ ਦੇ ਸੰਬੰਧੀ ਸਨ। ਰਾਮਚੰਦਰ ਦੇਵ ਦਾ ਧਰਮ ਤਿਆਗ ਕਰਨ ਤੋਂ ਮਗਰੋਂ ਉਨ੍ਹਾਂ ਪ੍ਰਤੀ ਹਰੀਚੰਦਨ ਜਗਦੇਵ ਦੀ ਸ਼ਰਧਾ ਤੇ ਹਮਦਰਦੀ ਬਣੀ ਰਹੀ ਸੀ। ਅਸਲ ਵਿਚ ਸਾਰੇ ਉੜੀਸਾ ਵਿਚ ਇਕ ਉਹ ਹੀ ਰਾਮਚੰਦਰ ਦੇਵ ਦੇ ਵਿਸ਼ਵਾਸ ਪਾਤਰ ਸਨ।

ਰਾਮਚੰਦਰ ਦੇਵ ਨੇ ਮੂਹਰੇ ਨੂੰ ਹੇਠਾਂ ਸੁੱਟ ਕੇ ਜੁੱਤੀ ਨੂੰ ਮਖ਼ਮਲੀ ਗ਼ਲੀਚੇ ਤੇ ਘਸੀਟਦੇ ਹੋਏ ਅੰਦਰ ਚਲੇ ਗਏ।

ਉਸ ਸਮੇਂ ਨਮਾਜ਼ ਦਾ ਵਖਤ ਹੋ ਗਿਆ ਸੀ।

ਲੋਧੂ ਮੀਆਂ ਆਪਣੇ ਗੰਜੇ ਸਿਰ ਨੂੰ ਪਲੋਸਦੇ ਹੋਏ ਉਠ ਕੇ ਨਮਾਜ਼ ਪੜ੍ਹਨ ਚਲੇ ਗਏ।

ਲੋਧੂ ਮੀਆਂ ਦੇ ਚਲੇ ਜਾਣ ਮਗਰੋਂ ਮਹਿਲ ਵਿਚ ਰਾਮਚੰਦਰ ਦੇਵ ਆਠਗੜ੍ਹ ਦੇ ਸਾਮੰਤ ਜਗਨਨਾਥ ਹਰਿਚੰਦਨ ਜਗਦੇਵ, ਕੁਰਾੜਮਲ ਦੇ ਪੀਤਾਂਬਰ ਮੰਗਰਾਜ ਅਤੇ ਚੰਪਾਗੜ੍ਹ ਦੇ ਸ਼ਤਰੂਧਨ ਦਲਗੰਜਨ ਨੂੰ ਲੈ ਕੇ ਉਹ ਕੋਈ ਗੁਪਤ ਵਾਰਤਾਲਾਪ ਕਰਨ ਲੱਗੇ। ਖੋਰਧਾ ਉੱਤੇ ਤਕੀਖਾਂ ਦਾ ਹਮਲਾ ਹੀ ਗੱਲਬਾਤ ਦਾ ਮੁੱਖ ਵਿਸ਼ਾ ਸੀ। ਹੁਣ ਜਦੋਂ ਤਕੀਖਾਂ ਖੋਰਧਾ ਤੇ ਹਮਲਾ ਕਰੇਗਾ ਤਾਂ ਜਗਨਨਾਥ ਨੂੰ ਸਲਾਮਤ ਨਹੀਂ ਛੱਡੇਗਾ। ਇਸ ਲਈ ਆਪਣੀ ਰੱਖਿਆ ਜਾਂ ਖੋਰਧਾ ਦੀ ਰੱਖਿਆ ਦੀ ਨਿਸਬਤ ਜਗਨਨਾਥ ਦੀ ਮਰਿਆਦਾ ਦੀ ਰੱਖਿਆ ਕਿਵੇਂ ਕੀਤੀ ਜਾਵੇ, ਇਹੀ ਮੁੱਖ ਸਮੱਸਿਆ ਬਣੀ ਹੋਈ ਸੀ। ਜਦ ਤੋਂ ਟਿਕਾਲੀ, ਰਘੂਨਾਥ ਪੁਰ ਆਦਿ ਚਿਲਿਕਾ ਦੇ ਇਲਾਕੇ ਮੁਗਲਾਂ ਦੇ ਅਧੀਨ ਹਨ ਓਦੋਂ ਤੋਂ ਚਿਲਿਕਾ ਜਗਨਨਾਥ ਲਈ ਸੁਰਖਿਅਤ ਸਥਾਨ ਨਹੀਂ ਸੀ ਰਿਹਾ।

ਬਾਣਪੁਰ ਦੇ ਰਾਜਾ ਰਾਮਚੰਦਰ ਦੇਵ ਦੇ ਹੱਕ ਵਿਚ ਹਨ। ਪਰ ਫਿਰ ਵੀ ਜਦ ਤੋਂ ਰਾਮਚੰਦਰ ਦੇਵ ਨੇ ਧਰਮ ਤਿਆਗ ਕੇ ਮਹਾਰਾਣੀ ਲਲਿਤਾ ਮਹਾਂਦੇਈ ਰਾਜਕੁਮਾਰਾਂ ਸਹਿਤ ਪਿਤਾ ਦੇ ਘਰ ਵਿਚ ਰਹਿਣ ਲੱਗੀ ਹੈ, ਓਦੋਂ ਤੋਂ ਬਾਣਪੁਰ ਵਿਚ ਰਾਮਚੰਦਰ ਦੇਵ ਲਈ ਇਕ ਵੀ ਹਿਫ਼ਾਜ਼ਤੀ ਥਾਂ ਨਹੀਂ ਰਹਿ ਗਈ।

ਜਗਨਨਾਥ ਜਗਦੇਵ ਕਾਲੇ ਸੰਗਮਰਮਰੀ ਪੱਥਰ ਤੋਂ ਤਰਾਸ਼ੀ ਗਈ ਇਕ ਮੂਰਤੀ ਵਾਂਗ ਅਹਿਲ ਬੈਠੇ ਇਹੀ ਸੋਚ ਰਹੇ ਸਨ। ਗਲੇ ਉੱਤੇ ਉਲਝੇ ਹੋਏ ਕੁੰਡਲੇ ਵਾਲਾ ਹੇਠ ਭਰਵੱਟੇ ਸੰਕੁਚਿਤ ਹੋ ਰਹੇ ਸਨ। ਜਗਨਨਾਥ ਜਗਦੇਵ ਦਾ ਸਰੀਰ ਜਿਸ ਤਰ੍ਹਾਂ ਮੁਢੋਲ ਸੀ ਉਸੇ ਤਰ੍ਹਾਂ ਵਿਚਾਰਾਂ ਵਿਚ ਵੀ ਉਹ ਚਰਮਵਾਦੀ ਸਨ। ਉਹ ਅਸਹਿ ਆਵਾਜ਼ ਵਿਚ ਆਪਣੀ ਦਾੜ੍ਹੀ ਨੂੰ ਪਲੋਸਦੇ ਹੋਏ ਬੋਲੇ—"ਤਕੀਖਾਂ ਜੇ ਜਗਨਨਾਥ ਤੇ ਹਮਲਾ ਕਰੇ ਤਾਂ ਜਗਨਨਾਥ ਨੂੰ ਪੁਰੀ ਤੋਂ ਦੂਰ ਰੱਖਣਾ ਹੋਵੇਗਾ। ਬਿੱਲੀ ਨੂੰ ਆਪਣੇ ਬੱਚਿਆਂ ਨੂੰ ਇੱਧਰ ਉੱਧਰ ਛੁਪਾ ਦੇਣ ਵਾਂਗ ਅੱਜ ਪਰਸ਼ੋਤਮ ਪੁਰੀ ਤਾਂ ਕਲ੍ਹ ਚਿਲਿਕਾ ਬਦਲਦੇ ਰਹਿਣ ਨਾਲ ਕੁਝ ਲਾਭ ਨਹੀਂ ਹੋਣ ਲੱਗਿਆ। ਜਦ ਤੱਕ ਉੜੀਸਾ ਵਿਚ ਮੁਗ਼ਲ ਰਹਿਣਗੇ ਓਦੋਂ ਤੱਕ ਜਗਨਨਾਥ ਜੀ ਜਲਾਵਤਨ ਹੋ ਕੇ ਰਹਿਣਗੇ।"

ਇਸ ਤੇ ਰਾਮਚੰਦਰ ਦੇਵ ਨੇ ਚਿੰਤਾਜਨਕ ਆਵਾਜ਼ ਵਿਚ ਕਿਹਾ—"ਪਰ ਹੁਣ ਕਿਹੜੀ ਥਾਂ ਉਸ ਲਈ ਮਹਿਫ਼ੂਜ਼ ਹੈ?"

ਜਗਦੇਵ ਨੇ ਉੱਤਰ ਦਿੱਤਾ—"ਉਸ ਦੀ ਚਿੰਤਾ ਤੁਸੀਂ ਨਾ ਕਰੋ। ਉਹ ਵਕਤ ਆਉਣ ਤੇ ਖ਼ੁਦ ਹੀ ਆਪਣਾ ਸਥਾਨ ਦਿਖਾ ਦੇਣਗੇ।"

ਪਰ ਰਤਨ ਸਿੰਘਾਸਣ ਨੂੰ ਛੱਡ ਕੇ ਜਗਨਨਾਥ ਕਿਸ ਥਾਂ ਰਹਿਣਗੇ ਉਸ ਦੀ ਕਲਪਨਾ ਤੱਕ ਕਰਨਾ ਉਨ੍ਹਾਂ ਲਈ ਸੰਭਵ ਨਹੀਂ ਸੀ। ਉਸ ਸਮੇਂ ਕੁਰਾੜ ਮੱਲ ਦੇ ਪੀਤਾਂਬਰ ਮੰਗਰਾਜ ਬੋਲੇ—"ਜਗਨਨਾਥ ਰਤਨ ਸਿੰਘਾਸਣ ਛੱਡ ਕੇ ਕਿਸੇ ਜੰਗਲ ਵਿਚ ਚਲੇ ਜਾਣ? ਇਹ ਤੁਸੀਂ ਕੀ ਕਹਿ ਰਹੇ ਹੋ ਜਗਦੇਵ ਜੀ!"

ਜਗਦੇਵ ਨੇ ਕਿਹਾ—"ਇਕ ਦਿਨ ਉਹ ਵੀ ਤਾਂ ਸੀ ਜਦੋਂ ਇਹੀ ਮਹਾਰਾਜ ਜਗਨਨਾਥ ਦਾ ਆਵਾਸ ਬਣਿਆ ਹੋਇਆ ਸੀ। ਵਿਸ਼ਵਾਬੰਧੂ ਓਦੋਂ ਸ਼ਵਰੀਨਰਾਇਣ

ਦੇ ਰੂਪ ਵਿਚ ਉਸ ਦੀ ਪੂਜਾ ਕਰਦਾ ਸੀ । ਜਗਨਨਾਥ ਇਕ ਵਾਰ ਫਿਰ ਸ਼ਵਰੀਨਰਾਇਣ ਬਣਨਗੇ । ਇਸ ਵਿਚ ਫ਼ਿਕਰ ਕਰਨ ਦੀ ਕਿਹੜੀ ਗੱਲ ਹੈ ?''

ਰਾਮਚੰਦਰ ਦੇਵ ਦੀਆਂ ਨਿਰਾਸ ਅੱਖਾਂ ਚਮਕ ਉੱਠੀਆਂ । ਜਗਦੇਵ ਤੋਂ ਸੁਣੀ ਨਿੱਡਰ ਗੱਲ ਨੇ ਉਨ੍ਹਾਂ ਦੀ ਦੁਚਿੱਤੀ ਨੂੰ ਘਟਾ ਦਿੱਤਾ ਸੀ । ਉਸੇ ਵਿਸ਼ੇ ਤੇ ਸ਼ਾਇਦ ਹੋਰ ਵੀ ਆਲੋਚਨਾ ਹੋਈ ਹੁੰਦੀ । ਪਰ ਉਸ ਵੇਲੇ ਪਹਿਰੇਦਾਰ ਨੇ ਆ ਕੇ ਦੱਸਿਆ ਕਿ ਕੋਈ ਬਾਲੂ ਪਿੰਡ ਤੋਂ ਆਇਆ ਹੈ ਅਤੇ 'ਛਾਮੂ' ਨੂੰ ਮਿਲਣਾ ਚਾਹੁੰਦਾ ਹੈ । ਕਹਿੰਦਾ ਹੈ ਕਿਸੇ ਸਰਦੇਈ ਤੋਂ ਪੱਤਰ ਲੈ ਕੇ ਆਇਆ ਹੈ ਅਤੇ ਉਹ ਇਹ ਚਿੱਠਾ ਤੁਹਾਡੇ ਬਗ਼ੈਰ ਕਿਸੇ ਹੋਰ ਨੂੰ ਨਹੀਂ ਦੇਵੇਗਾ । ਕੁਝ ਪਾਗ਼ਲ ਜਿਹਾ ਲਗਦਾ ਹੈ—ਨਾਂ ਪੁੱਛਣ ਤੇ ਉਸ ਨੇ ਜੁਗਨੀ ਦੱਸਿਆ ਹੈ ।

ਬਾਲੂ ਪਿੰਡ ! ਸਰਦੇਈ ! ਰਾਮਚੰਦਰ ਉਸ ਪਲ ਕੁਝ ਸਮਝ ਨਾ ਸਕੇ । ਸਰਦੇਈ ਨਾਂ ਨੇ ਜਿਵੇਂ ਉਨ੍ਹਾਂ ਦੀਆਂ ਅੱਖਾਂ ਅੱਗੇ ਕੋਹਰੇ ਦਾ ਪਰਦਾ ਫੈਲਾ ਦਿੱਤਾ । ਉਸ ਦੇ ਹੀ ਸੰਦਰਭ ਵਿਚ ਹੌਲੀ ਹੌਲੀ ਸ਼ਾਖ਼ਸ਼ਾਤ ਹੋ ਗਈ—ਚਿਲਿਕਾ ਤਟ ਦੀ ਉਹ ਮਾਲਕੁਦਾ ਨਾਂ ਦੀ ਉੱਜੜੀ ਹੋਈ ਬਸਤੀ ਦੀ ਸੜਕ, ਉਹ—ਜਲ-ਦਾਤੀ, ਦੁਰਭਾਗਣ ਅਤੇ ਉਸ ਦੀ ਦਰਦਭਰੀ ਸ਼ਕਲ ।

ਪਰ ਬਾਲੂ ਪਿੰਡ ਦੀ ਇਹ ਸਰਦੇਈ ਹੈ ਕੌਣ ?

ਰਾਮਚੰਦਰ ਦੇਵ ਨੇ ਜੁਗਨੀ ਨੂੰ ਅੰਦਰ ਆਉਣ ਦਾ ਹੁਕਮ ਦਿੱਤਾ ।

ਕੁਝ ਸਮੇਂ ਮਗਰੋਂ ਜੁਗਨੀ ਚਾਰੋਂ ਪਾਸੇ ਚੁੱਪ ਚਾਪ ਉਤਸੁਕਤਾ ਨਾਲ ਦੇਖਦਾ ਹੋਇਆ ਅੰਦਰ ਆ ਪਹੁੰਚਿਆ । ਮੋਹ ਮਾਸ ਦੇ ਪੁਤਲੇ ਵਾਂਗ, ਕਹਾਣੀ ਉਪਕਥਾ ਵਾਂਗ ਸੁਣੇ ਖੋਰਧਾ ਦੇ ਰਾਜਾ ਰਾਮਚੰਦਰ ਦੇਵ ਦੇ ਕੋਲ ਸਰਦੇਈ ਦੀ ਚਿੱਠੀ ਲੈ ਕੇ ਆਉਣ ਦੀ ਉਤੇਜਨਾ ਉਸ ਦੇ ਚਿਹਰੇ ਤੋਂ ਪ੍ਰਗਟ ਹੋ ਰਹੀ ਸੀ । ਆਉਂਦੇ ਸਮੇਂ ਸਰਦੇਈ ਨੇ ਚੌਕਸ ਕਰ ਦਿੱਤਾ ਸੀ ਕਿ ਸਰਦੇਈ ਦੀ ਚਿੱਠੀ ਰਾਮਚੰਦਰ ਦੇਵ ਕੋਲ ਪਹੁੰਚਣ ਦੀ ਗੱਲ ਕਿਧਰੇ ਵੀ ਨਾ ਖੁੱਲ੍ਹੇ । ਫੱਜਾਂ ਵਾਂਗ ਉਸ ਦੇ ਕੰਨਾਂ ਵਿਚ ਸੋਨੇ ਦੀਆਂ ਕੁੰਡਲਾਂ—ਗਲ ਵਿਚ ਧਾਗੇ ਨਾਲ ਪਰੋਈ ਹੋਈ ਸੋਨੇ ਦੀ ਮਾਲਾ, ਹੱਥਾਂ ਵਿਚ ਚਾਂਦੀ ਦੇ ਮੋਟੇ ਮੋਟੇ ਕੜੇ, ਲਾਲ ਧੋਤੀ ਤੇ ਨੀਲਾ ਚੋਗਾ ਉਸ ਦੇ ਬਦਨ ਤੇ ਫਬ ਰਹੇ ਸਨ ਅਤੇ ਉਸ ਦੇ ਚਿਹਰੇ ਨੂੰ ਭੋਲਾ ਬਣਾ ਰਹੇ ਸਨ ।

ਕੋਈ ਭੂਮਿਕਾ ਬੰਨ੍ਹੇ ਬਗ਼ੈਰ ਹੀ ਉਸ ਨੇ ਚੋਗੇ ਵਿਚੋਂ ਬਾਂਸ ਦੀ ਨਾਲੀ ਕੱਢੀ ਅਤੇ ਉਸ ਵਿਚ ਸੰਭਾਲ ਕੇ ਰੱਖੀ ਚਿੱਠੀ ਨੂੰ ਕਢਦੇ ਹੋਏ ਪੁੱਛਿਆ—''ਕੌਣ ਹੈ ਖੋਰਧਾ ਦੇ ਮਹਾਰਾਜ ?''

ਰਾਮਚੰਦਰ ਦੇਵ ਨੇ ਹੈਰਾਨੀ ਭਰੀ ਅਵਾਜ਼ ਵਿਚ ਪੁੱਛਿਆ—''ਕਿਥੋਂ ਆਏ ਹੋ ? ਸਾਡੇ ਲਈ ਕਿਸ ਨੇ ਇਹ ਚਿੱਠੀ ਭੇਜੀ ਹੈ ?''

ਜੁਗਨੀ ਬੋਲਿਆ—''ਜੀ ਤੁਸੀਂ ਉਸ ਨੂੰ ਜਾਣਦੇ ਨਹੀਂ, ਮੇਰੀ ਸਰਦੇਈ ਨੇ ਭੇਜੀ ਹੈ ! ਹੋਰ ਕੌਣ ਭੇਜੇਗੀ ? ਸਰਦੇਈ ਨੇ ਮਨ੍ਹਾ ਕੀਤਾ ਹੈ । ਮੈਂ ਇਹ ਚਿੱਠੀ ਖੋਰਧਾ ਦੇ ਮਹਾਰਾਜ ਤੋਂ ਸਿਵਾ ਕਿਸੇ ਨੂੰ ਨਹੀਂ ਦਿਆਂਗਾ । ਉਸ ਦਿਨ ਦੋ ਘੋੜ-ਸਵਾਰਾਂ ਕੋਲੋਂ ਉਸ ਨੇ ਚੁਰਾਈ ਹੈ !...ਨਹੀਂ, ਨਹੀਂ, ਸਰਦੇਈ ਕਿਉਂ ਚੁਰਾਏਗੀ

ਭਲਾ...ਉਹ ਮੇਰੇ ਨਾਲ ਸੀ ਅਤੇ ਮੈਂ ਘੋੜੇ ਦੇ ਪੇਟ ਹੇਠ ਬੰਨ੍ਹੀ ਇਕ ਚਮੜੇ ਦੀ ਥੈਲੀ ਵਿਚੋਂ ਇਹ ਚਿੱਠੀ ਕੱਢੀ ਹੈ। ਬਾਪ ਰੇ ਬਾਪ! ਕੀ ਤੂਫ਼ਾਨ ਸੀ ਉਸ ਦਿਨ! ...ਚਿਲਿਕਾ ਕੰਢੇ ਤੋੜ ਕੇ ਵਗ ਰਹੀ ਸੀ।"

ਇਹ ਸਾਰੀ ਭੂਮਿਕਾ ਰਾਮਚੰਦਰ ਦੇਵ ਨੂੰ ਪਹੇਲੀ ਵਾਂਗ ਲੱਗ ਰਹੀ ਸੀ। ਉਨ੍ਹਾਂ ਦੀ ਉਤਸੁਕਤਾ ਹੌਲੀ ਹੌਲੀ ਵਧ ਰਹੀ ਸੀ। ਉਨ੍ਹਾਂ ਨੇ ਲੱਗਭਗ ਲਪਕ ਕੇ ਜੁਗਨੀ ਦੇ ਹੱਥੋਂ ਉਹ ਚਿੱਠੀ ਲੈ ਲਈ।...

ਸ਼ੁਰੂ ਵਿਚ ਲਿਖਿਆ ਸੀ—"ਮਲੇਛ ਹਾਫ਼ਿਜ਼ ਕਾਦਰ ਦੇ ਅਠਵੇਂ ਅੰਕ, ਦਿਨ ਪੰਜ"...ਰਾਮਚੰਦਰ ਦੇਵ ਦੀਆਂ ਉਤਸੁਕ ਅੱਖਾਂ ਲਾਲ ਤੇ ਕਠੋਰ ਹੁੰਦੀਆਂ ਗਈਆਂ। ਚਿੱਠੀ ਪੜ੍ਹਨ ਮਗਰੋਂ ਉਹ ਮਹਿਲ ਦੀ ਦੀਵਾਰ ਤੇ ਟੰਗੀਆਂ ਢਾਲਾਂ ਵੱਲ ਗੰਭੀਰ ਨਜ਼ਰਾਂ ਨਾਲ ਦੇਖਦੇ ਹੋਏ ਜਿਵੇਂ ਅੰਤਰ ਧਿਆਨ ਹੋ ਗਏ ਹੋਣ।

ਉਸ ਦਿਨ ਪੁਰੀ ਬਾਲਿਸਾਹੀ ਤੋਂ ਵੇਣੂ ਭ੍ਰਮਰਵਰ ਨੇ ਜਿਹੜੀ ਚਿੱਠੀ ਮਹਾਰਾਣੀ ਲਲਿਤਾ ਦੇਵੀ ਦੇ ਨਾਂ ਲਿਖੀ ਸੀ—ਇਹ ਉਹੀ ਚਿੱਠੀ ਸੀ। ਉਸ ਦੇ ਦੋ ਘੋੜਸਵਾਰ ਸਿਪਾਹੀ ਇਸ ਨੂੰ ਬਾਣਪੁਰ ਪਹੁੰਚਾਣ ਜਾ ਰਹੇ ਸਨ, ਅਤੇ ਉਸੇ ਤੂਫ਼ਾਨੀ ਰਾਤ ਵਿਚ ਜੁਗਨੀ ਨਾਲ ਸਰਦੇਈ ਨੇ ਇਹ ਚਿੱਠੀ ਚੁਰਾਈ ਸੀ, ਉਸ ਵਿਚ ਵੇਣੂ ਭ੍ਰਮਰਵਰ ਦੇ ਦਸਤਖ਼ਤ, ਮੋਹਰ ਤੇ ਚਿਕਾਕੋਲ ਤੋਂ ਆਉਣ ਵਾਲੇ ਨਜ਼ਰਾਨੇ ਦੀ ਰਕਮ ਦੀ ਰਾਹਦਾਰੀ ਆਦਿ ਭਿਆਨਕ ਸਾਜ਼ਸ਼ ਨੂੰ ਦੇਖ ਕੇ ਰਾਮਚੰਦਰ ਦੇਵ ਪ੍ਰੇਸ਼ਾਨ ਹੋ ਗਏ। ਇਕ ਭੇਦਭਰੀ ਸਾਜਿਸ਼ ਦੇ ਸਾਰੇ ਭੇਦ ਉਨ੍ਹਾਂ ਸਾਹਮਣੇ ਖੁਲ੍ਹ ਗਏ।

ਉਸ ਚਿੱਠੀ ਵਿਚ ਕਿਸੇ ਦੁਖੀ ਖ਼ਬਰ ਦੀ ਕਲਪਨਾ ਕਰਕੇ ਜਗਦੇਵ ਨੇ ਪੁੱਛਿਆ—"ਅਜੇਹਾ ਕੀ ਲਿਖਿਆ ਹੈ ਭਾਈ ਇਸ ਚਿੱਠੀ ਵਿਚ ਕਿ ਤੁਸੀਂ ਗੰਭੀਰ ਅਤੇ ਫ਼ਿਕਰਮੰਦ ਲੱਗ ਰਹੇ ਹੋ?"

ਰਾਮਚੰਦਰ ਦੇਵ ਨੇ ਚਿੱਠੀ ਉਨ੍ਹਾਂ ਵੱਲ ਵਧਾ ਦਿੱਤੀ। ਚਿੱਠੀ ਦਾ ਸਮਾਚਾਰ ਜਾਣਨ ਲਈ ਪੀਤਾਂਬਰ ਮੰਗਰਾਜ ਅਤੇ ਸ਼ਤਰੂਧਨ ਦਲਗੰਜਨ ਵੀ ਉਤਸੁਕ ਹੋ ਗਏ। ਨਾਲ ਨਾਲ ਉਨ੍ਹਾਂ ਨੇ ਵੀ ਉਹ ਚਿੱਠੀ ਪੜ੍ਹੀ।

ਜਗਦੇਵ ਨੇ ਪੱਤਰ ਪੜ੍ਹ ਕੇ ਗਹਿਰਾ ਸਾਹ ਭਰਿਆ, ਅਤੇ ਵਾਪਸ ਕਰਦਿਆਂ ਬੋਲਿਆ—"ਮੈਨੂੰ ਸ਼ੱਕ ਸੀ ਭਾਈ ਕਿ ਤੁਹਾਡਾ ਬਕਸੀ ਮੱਕਾਰ ਹੈ। ਮੈਨੂੰ ਸ਼ੱਕ ਹੋ ਰਿਹਾ ਸੀ, ਹੁਣ ਸਬੂਤ ਵੀ ਮਿਲ ਗਿਆ।"

ਚੰਪਾਗੜ੍ਹ ਦੇ ਸ਼ਤਰੂ ਦਲਗੰਜਨ ਬੋਲੇ—"ਦੀਵਾਨ ਭਗੀ ਭ੍ਰਮਰਵਰ ਦਾ ਪੁੱਤਰ ਵੇਣੂ ਭ੍ਰਮਰਵਰ ਹੋਰ ਕੀ ਹੋਵੇਗਾ? ਘਰ ਦਾ ਭੇਤੀ ਹੀ ਤਾਂ ਲੰਕਾ ਢਾਉਂਦਾ ਹੈ! ਇਸ ਵਿਚ ਤਕੀਆਂ ਨੂੰ ਦੋਸ਼ ਦੇਣਾ ਗ਼ਲਤ ਹੈ।"

ਰਾਮਚੰਦਰ ਦੇਵ ਨੇ ਮਖ਼ੌਲ ਕੀਤਾ—"ਸਾਡੇ ਸਾਮੰਤਾਂ ਨੂੰ ਮਾਹਵਾਰੀ ਦੇਣ ਲਈ ਸਾਡੇ ਕੋਲ ਪੈਸੇ ਨਹੀਂ ਸਨ। ਫਿਰ ਬਾਲੇਸ਼ਵਰ ਵਿਚ ਫ਼ਰੰਗੀਆਂ ਤੋਂ ਬੰਦੂਕਾਂ ਵੀ ਖ਼ਰੀਦਣੀਆਂ ਸਨ।...ਇਸ ਸਾਰੇ ਦਾ ਇਕ ਵਧੀਆ ਪ੍ਰਬੰਧ ਕਰਕੇ ਬਕਸੀ ਨੇ ਸਾਡੇ ਤੇ ਉਪਕਾਰ ਕੀਤਾ ਹੈ।"

ਤਾਂ ਕੀ ਰਾਮਚੰਦਰ ਦੇਵ ਨੇ ਇਸ ਚਿੱਠੀ ਦਾ ਭਾਵ ਨਹੀਂ ਸਮਝਿਆ।

ਜਗਦੇਵ ਨੇ ਹੈਰਾਨੀ ਵਿਚ ਪੁੱਛਿਆ—"ਪਰ ਭਾਈ ਇਹ ਰੁਪੈ ਤੁਹਾਨੂੰ ਮਿਲਣਗੇ ਕਿਵੇਂ ? ਇਸ ਨਾਲ ਬਕਸੀ ਹੀ ਬੰਦੂਕਾਂ ਖ਼ਰੀਦੇਗਾ !"

ਰਾਮਚੰਦਰ ਦੇਵ ਨੇ ਕਿਹਾ—"ਜਦੋਂ ਸਾਡੇ ਸਿਰ ਤੇ ਅਹਿਸਾਨ ਕਰਨਾ ਜ਼ਰੂਰੀ ਹੈ ਤਾਂ ਚੋਟ ਵੀ ਕਿਉਂ ਨਾ ਖਾਧੀ ਜਾਵੇ ? ਕਿਉਂ, ਕੀ ਕਹਿੰਦੇ ਹੋ ?"

ਪਰ ਕੁਰਾੜਮਲ ਦੇ ਮੰਗਰਾਜ ਨੇ ਕੋਈ ਉੱਤਰ ਨਾ ਦਿੱਤਾ । ਉਸ ਦੇ ਪੱਥਰ-ਨੁਮਾ ਹੋਠਾਂ ਤੇ ਮੁਸਕਾਨ ਦੀ ਇਕ ਤੇਜ਼ ਰੇਖਾ ਫੈਲ ਗਈ । ਉਹ ਹੌਲੀ ਹੌਲੀ ਜਗਨਨਾਥ ਹਰਿਚੰਦਨ ਜਗਦੇਵ ਅਤੇ ਸ਼ਤਰੂਧਨ ਦਲਗੰਜਨ ਦੇ ਹੋਠਾਂ ਤੱਕ ਸੀਮਤ ਹੋ ਗਈ ।

ਰਾਮਚੰਦਰ ਦੇਵ ਉਸ ਚਿੰਤਾ, ਦੁਚਿੱਤੀ ਅਤੇ ਉਤੇਜਨਾ ਨਾਲ ਦੀਵਾਰ ਤੇ ਟੰਗੀਆਂ ਢਾਲਾਂ ਨੂੰ ਦੇਖਦੇ ਹੋਏ ਅੰਤਰਧਿਆਨ ਹੋਏ ਸੋਚ ਰਹੇ ਸਨ—"ਇਹ ਸਰਦੇਈ ਕੌਣ ਹੈ ?"

ਉਨ੍ਹਾਂ ਦੀਆਂ ਅੱਖਾਂ ਅੱਗੇ ਉਹ ਚਿਲਿਕਾ ਤੱਟ ਦੀ ਉਜੜੀ ਹੋਈ ਬਸਤੀ ਅਤੇ ਉਸ ਜਲ-ਦੇਵੀ, ਆਸਰਾ ਦੇਣ ਵਾਲੀ, ਅਭਾਰਹੀਣ, ਉਸ ਦੁਖੀ ਔਰਤ ਦੀ ਤਸਵੀਰ ਤੈਰ ਆਈ । ਪਰ ਉਹ ਤਾਂ ਮੁਗ਼ਲ ਲਸ਼ਕਰਾਂ ਦੇ ਬਰਛੇ ਦੇ ਜ਼ਖ਼ਮ ਨਾਲ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਡਿਗ ਪਈ ਸੀ । ਉਸ ਅਹੂਤੀ ਦੇਣ ਵਾਲੀ ਨੂੰ ਉਸ ਦਿਨ ਦੁਖੀ ਨਜ਼ਰਾਂ ਨਾਲ ਰਾਮਚੰਦਰ ਦੇਵ ਨੇ ਦੇਖਿਆ ਸੀ । ਖੋਰਧਾ ਦੇ ਮਹਾਰਾਜਾ ਹੋਣ ਤੇ ਵੀ ਆਪਣੇ ਰਾਜ ਦੀ ਸੀਮਾ ਵਿਚ ਇਕ ਨਿਰਦੋਸ਼ ਔਰਤ ਦੇ, ਜਿਸ ਨੇ ਉਨ੍ਹਾਂ ਨੂੰ ਆਸਰਾ ਦਿੱਤਾ ਸੀ, ਪ੍ਰਾਣਾਂ ਦੀ ਰੱਖਿਆ ਤੱਕ ਨਹੀਂ ਸੀ ਕਰ ਸਕੇ ।

ਉਸ ਸ਼ਰਮਿੰਦਗੀ ਦੀ ਯਾਦ ਨਾਲ ਰਾਮਚੰਦਰ ਦੇਵ ਦੀਆਂ ਅੱਖਾਂ ਦੁਖੀ ਹੋ ਗਈਆਂ । ਜੁਗਨੀ ਵੱਲ ਉਦਾਸ ਨਜ਼ਰਾਂ ਨਾਲ ਦੇਖਦੇ ਹੋਏ ਉਨ੍ਹਾਂ ਨੇ ਪੁੱਛਿਆ—"ਤੇਰੀ ਸਰਦੇਈ ਕੌਣ ਹੈ ਵੇ !"

ਜੁਗਨੀ ਹੈਰਾਨੀ ਭਰੀਆਂ ਨਜ਼ਰਾਂ ਨਾਲ ਘਰ ਦੀ ਸਜਾਵਟ ਨੂੰ ਅਤੇ ਵਚਿੱਤ੍ਰ ਉਜਲੇ ਚਿੱਤਰਾਂ ਨੂੰ ਦੇਖ ਰਿਹਾ ਸੀ ।

ਰਾਮਚੰਦਰ ਦੇਵ ਦਾ ਸਵਾਲ ਸੁਣ ਕੇ ਨਾਖ਼ੁਸ਼ ਹੁੰਦਾ ਹੋਇਆ ਬੋਲਿਆ—"ਮੈਂ ਹੈਰਾਨ ਹਾਂ, ਰਾਜ ਦੇ ਸਭ ਲੋਕ ਬਾਲੂ ਪਿੰਡ ਦੀ ਸਰਾਂ ਵਾਲੀ ਸਰਦੇਈ ਨੂੰ ਜਾਣਦੇ ਹਨ—ਪਰ ਮਹਾਰਾਜ ਨੂੰ ਪਤਾ ਨਹੀਂ ।"

ਰਾਮਚੰਦਰ ਦੇਵ ਫਿਰ ਖ਼ੁਦ ਤੋਂ ਹੀ ਪੁੱਛਣ ਲੱਗੇ—"ਕੌਣ ਹੈ ਇਹ ਸਰਦੇਈ ! ਕੌਣ ਹੈ !"

ਉਨ੍ਹਾਂ ਦੀ ਯਾਦ ਵਿਚ ਚਿਲਿਕਾ ਤੱਟ ਦੇ ਝਾਊ ਦੇ ਜੰਗਲ ਦੇ ਝੁਰਮਟਾਂ ਵਿਚ ਦੁਰਾਡੇ ਸਾਹਾਂ ਦਾ ਤੂਫ਼ਾਨ ਉੱਠ ਰਿਹਾ ਸੀ ।

# ਪੰਜਵਾਂ ਅੰਕ

1

ਪਟਨਾ-ਆਜ਼ਿਮਾਬਾਦ ਵਿਚ ਬਗ਼ਾਵਤ ਕਰਨ ਵਾਲੇ ਅਫ਼ਗ਼ਾਨਾਂ ਨੂੰ ਸ਼ਾਂਤ ਕਰ ਕੇ ਤਕੀਖਾਂ ਰਮਜ਼ਾਨ ਦੇ ਅੰਤ ਤਕ ਵਾਪਸ ਆਉਂਦੇ ਹੋਏ ਰਸਤੇ ਵਿਚ ਮੁਰਸ਼ਿਦਾਬਾਦ ਤੋਂ ਅਸਦਗੰਜ ਦਾ ਖ਼ਿਤਾਬ ਅਤੇ ਪੰਦਰਾ ਹਜ਼ਾਰ ਤੋਂ ਵੱਧ ਨਕਦੀ ਅਤੇ ਪੰਜ ਹਜ਼ਾਰ ਦੀ ਮਨਸਬਦਾਰੀ ਲੈ ਕੇ ਸਹੀ ਸਲਾਮਤ ਪਹੁੰਚ ਗਿਆ ਸੀ।

ਇਸ ਤੋਂ ਮਗਰੋਂ ਸੌਣ-ਭਾਦੋਂ ਵਿਚ ਈਦ-ਉਲ-ਫ਼ਿਤ੍ਰ ਦਾ ਤਿਉਹਾਰ ਹੈ। ਈਦ-ਉਲ-ਫ਼ਿਤ੍ਰ ਦਾ ਨਵਾਂ ਚੰਦ ਹਲਾਲ-ਇ-ਈਦ ਦੇ ਚੜ੍ਹਨ ਤੋਂ ਲੈ ਕੇ ਦੋ ਦਿਨਾਂ ਤੱਕ ਕਟਕ ਹਵੇਲੀ ਵਿਚ ਉਤਸਵ ਮਨਾਉਣ ਦਾ ਰਿਵਾਜ਼ ਹੈ। ਪਰ ਪਹਿਲੇ ਨਵਾਬ ਸੁਜਾਉਦੌਲਾ ਸੁਜਾਉਦੀਨ ਮੁਹੰਮਦ ਖਾਂ ਦੇ ਸਮੇਂ ਤੋਂ ਇਹ ਉਤਸਵ ਸੱਤ ਦਿਨਾਂ ਤੱਕ ਮਨਾਉਣ ਦਾ ਰਿਵਾਜ਼ ਹੈ। ਇਸ ਮੌਕੇ ਤੇ ਮੁਗ਼ਲਬੰਦੀ ਦੇ ਜ਼ਿਮੀਦਾਰ, ਇਜਾਰੇਦਾਰ, ਚੌਧਰੀ, ਖ਼ਾਸ ਪਰਜਾ ਖ਼ਾਸ ਤੋਹਫ਼ੇ ਲੈ ਕੇ ਲਾਲ ਬਾਗ਼ ਆਉਂਦੇ ਹਨ ਅਤੇ ਖਿਲਾਤ ਜਾਂ ਦੁਸ਼ਾਲਿਆਂ ਨਾਲ ਸਨਮਾਨਿਤ ਹੋ ਕੇ ਮੁੜਦੇ ਹਨ। ਕੁਰਾਨ ਸ਼ਰੀਫ਼ ਅਨੁਸਾਰ ਇਸ ਉਤਸਵ ਦੇ ਸਮੇਂ ਨਾਚ ਤੇ ਗੀਤ ਆਦਿ ਲਲਤਾਵਾਂ ਮਨ੍ਹਾ ਸਨ। ਰਮਜ਼ਾਨ ਦੇ ਮਹੀਨੇ ਵਿਚ ਈਦ-ਉਲ-ਉਜ਼ਾ ਦਾ ਰੋਜ਼ਾ ਅਤੇ ਆਤਮ-ਵਿਗਰਹਿ ਕੱਟੜ ਇਸਲਾਮ ਮਜ਼ਹਬ ਵਿਚ ਮਨ੍ਹਾ ਹੈ। ਫਿਰ ਕਟਕ ਹਵੇਲੀ ਵਿਚ ਦੂਜੇ ਤਿਉਹਾਰਾਂ ਤੋਂ ਵਧੇਰੇ ਉਤਸਾਹ ਨਾਲ ਮਨਾਇਆ ਜਾਂਦਾ ਹੈ। ਇਸ ਲਈ ਮੁਰਸ਼ਿਦਾਬਾਦ ਵਿਚ ਅਨੇਕਾਂ ਕੰਮ ਛੱਡ ਕੇ ਤਕੀਖਾਂ ਕਟਕ ਵਾਪਸ ਆ ਗਿਆ ਸੀ।

ਪਰ ਤਕੀਖਾਂ ਦੇ ਮਨ ਵਿਚ ਕਾਹਲ ਨਹੀਂ ਸੀ। ਸੁਜਾਖਾਂ ਦਾ ਆਪਣਾ ਬੇਟਾ ਸਰਫ਼ਰਾਜ਼ ਖਾਂ ਜਦੋਂ ਤੋਂ ਆਪਣੇ ਦਾਦਾ ਹਜ਼ੂਰ ਜਾਫਰਖਾਂ ਨਾਸਿਰ ਤੋਂ ਪ੍ਰਾਪਤ ਸਾਰੇ ਬੰਗਾਲ, ਬਿਹਾਰ, ਉੜੀਸਾ ਦੇ ਮਨਸੂਬਿਆਂ ਤੋਂ ਆਪਣੇ ਪਿਤਾ ਦੀਆਂ ਸਾਜਸ਼ਾਂ ਕਾਰਨ ਵਾਂਝਿਆ ਗਿਆ ਸੀ। ਓਦੋਂ ਤੋਂ ਉਸ ਦੀ ਨਜ਼ਰ ਕਟਕ ਨਿਜ਼ਾਮ ਤੇ ਲੱਗੀ ਹੋਈ ਸੀ। ਸਰਫ਼ਰਾਜ਼ ਖਾਂ ਬਹੁਤ ਹੀ ਨਿਰਬੋਧ ਤੇ ਸਾਧਾਰਨ ਆਦਮੀ ਸੀ।

ਮੁਰਸ਼ਿਦਾਬਾਦ ਦਰਬਾਰ ਵਿਚ ਹਾਜੀ ਮੁਹੰਮਦ ਵਾਂਗ ਕੁਝ ਕੁਚੱਕਰੀ ਮੁਸਾਹਿਬਾਂ ਦੇ ਕਹਿਣ ਤੇ ਉਹ ਬੰਗਾਲ ਦੀ ਸਰਹੱਦ ਤੇ ਭਦਰਖ ਉੱਤੇ ਹਮਲਾ ਕਰਨ ਦੇ ਖ਼ਿਆਲ ਨਾਲ ਉੜੀਸਾ ਦੇ ਅਫ਼ਗਾਨਾਂ ਨਾਲ ਸਲਾਹ ਮਸ਼ਵਰਾ ਕਰ ਰਿਹਾ ਸੀ। ਇਹ ਖ਼ਬਰ ਤਕੀਖਾਂ ਨੂੰ ਮੁਰਸ਼ਿਦਾਬਾਦ ਵਿਚ ਹੀ ਮਿਲ ਗਈ ਸੀ। ਜਲੇਸ਼ਵਰ ਅਤੇ ਭਦਰਖ ਤੋਂ ਜਿਹੜੇ ਵਾਕਫ਼ ਲੋਕ ਆ ਰਹੇ ਸਨ ਉਨ੍ਹਾਂ ਤੋਂ ਹੀ ਇਸ ਬਾਰੇ ਪਤਾ ਲੱਗਿਆ ਸੀ। ਉੱਥੇ ਅਫ਼ਗਾਨ ਸਿਰ ਚੁੱਕ ਰਹੇ ਹਨ। ਉਧਰ ਜਲੇਸ਼ਰ ਬੰਦਰਗਾਹ ਵਿਚ ਉਂਗਲੀ ਫੜਦੇ ਫੜਦੇ ਬਾਂਹ ਫੜਨ ਤੱਕ ਹੌਲੀ ਹੌਲੀ ਅੰਗਰੇਜ਼ ਆਪਣੀ ਥਾਂ ਬਣਾ ਰਹੇ ਸਨ। ਉੱਥੇ ਅੰਗਰੇਜ਼ ਮੁਗ਼ਲ ਜਰਨੈਲਾਂ ਨੂੰ ਵੀ ਅੱਖਾਂ ਦਿਖਾਉਣ ਲੱਗ ਪਏ ਸਨ। ਕਟਕ ਹਰੀਸ਼ਪੁਰ ਬੰਦਰਗਾਹ ਵਿਚ ਵੀ ਉਨ੍ਹਾਂ ਦਾ ਅੱਡਾ ਕਾਇਮ ਹੋ ਚੁੱਕਿਆ ਸੀ। ਬਾਗ਼ੀ ਇਨ੍ਹਾਂ ਹੀ ਥਾਵਾਂ ਤੇ ਆਪਣਾ ਸਿਰ ਲੁਕਾਉਂਦੇ ਹੋਏ ਮੁਗ਼ਲ ਸ਼ਕਤੀ ਲਈ ਖ਼ਤਰਾ ਬਣੇ ਹੋਏ ਸਨ। ਉੜੀਸਾ ਦੇ ਰਜਵਾੜਿਆਂ ਨੂੰ ਉਹ ਬੰਦੂਕਾਂ ਆਦਿ ਅਸਲਾ ਵੇਚ ਰਹੇ ਸਨ। ਇਨ੍ਹਾਂ ਫ਼ਿਕਰਾਂ ਤੇ ਅਫ਼ਵਾਹਾਂ ਕਾਰਨ ਤਕੀਖਾਂ ਦਾ ਮਨ ਬੋਝਲ ਰਹਿੰਦਾ ਸੀ।

ਫਿਰ ਲਾਲ ਬਾਗ਼ ਵਿਚ ਦਾਖ਼ਲ ਹੁੰਦਿਆਂ ਹੀ ਉਸ ਨੇ ਸੁਣਿਆ ਕਿ ਬ੍ਰਹਮਪੁਰ ਪਿੰਡ ਵਿਚ ਗ਼ਾਜ਼ੀ ਸੁਲਤਾਨ ਬੇਗ ਮੰਦਰ ਤੋੜਦੇ ਹੋਏ ਕਾਫ਼ਰਾਂ ਹੱਥੋਂ ਤੀਰ ਨਾਲ ਜ਼ਖ਼ਮੀ ਹੋ ਕੇ ਸ਼ਹੀਦ ਹੋ ਗਏ ਹਨ। ਨਾਲ ਹੀ ਖ਼ੁਦ ਹਾਫ਼ਿਜ਼ ਕਾਦਰ ਨੇ ਵੀ ਉਨ੍ਹਾਂ ਕਾਫ਼ਰਾਂ ਦਾ ਸਾਥ ਦਿੱਤਾ ਸੀ, ਅਜੇਹੀ ਤਫ਼ਸੀਲ ਜ਼ੁਲਫ਼ਿਕਾਰ ਖਾਂ ਸ਼ਿਕਾਇਤਨਾਮੇ ਵਿਚ ਦਸੀ ਗਈ ਸੀ।

ਤਫ਼ਸੀਲਕਾਰ ਜ਼ੁਲਫ਼ਿਕਾਰ ਖਾਂ ਬੜੇ ਸੱਯਦ ਨਹੀਂ ਸਨ ਫਿਰ ਵੀ ਉਹ ਅਲਾਵੀ ਸੱਯਦ ਸਨ।

ਔਰੰਗਜ਼ੇਬ ਦੇ ਰਾਜ ਕਾਲ ਵਿਚ ਦਿੱਲੀ ਵਿਚ ਉਹ ਬਹੁਤ ਪ੍ਰਭਾਵਸ਼ਾਲੀ ਹੋ ਗਏ ਸਨ। ਉਨ੍ਹਾਂ ਦੇ ਇਸ਼ਾਰਿਆਂ ਤੇ ਹੀ ਦਿੱਲੀ ਦੇ ਬਾਦਸ਼ਾਹ ਚੱਲ ਰਹੇ ਸਨ। ਅਸਲ ਵਿਚ ਉਹ ਹੀ ਦਿੱਲੀ ਦੇ ਬਾਦਸ਼ਾਹਾਂ ਦੇ ਨਿਰਮਾਤਾ ਸਨ। ਸੱਯਦ ਜ਼ੁਲਫ਼ਿਕਾਰ ਖਾਂ ਅਲਾਵੀ ਸੱਯਦ ਸਨ ਫਿਰ ਵੀ ਸ਼ਾਹਜਹਾਂਬਾਦ, ਦਿੱਲੀ ਅਤੇ ਲਾਲ ਕਿਲੇ ਦੇ ਨਾਲ ਉਨ੍ਹਾਂ ਦਾ ਮਹੱਤਵਪੂਰਨ ਸੰਪਰਕ ਸੀ। ਗ਼ਾਜ਼ੀ ਸੁਲਤਾਨ ਬੇਗ ਜਿਵੇਂ ਸਿਹੰਲ ਬ੍ਰਹਮਪੁਰ ਪਿੰਡ ਵਿਚ ਮਾਰੇ ਗਏ, ਉਹ ਉਨ੍ਹਾਂ ਨੂੰ ਸਾਰੇ ਇਲਜ਼ਾਮਾਂ ਪ੍ਰਤੀ ਚਿਤਾਵਨੀ ਜਿਹੀ ਮਹਿਸੂਸ ਹੋਈ।

ਸੱਯਦ ਜ਼ੁਲਫ਼ਿਕਾਰ ਖਾਂ ਅਧੇੜ ਉਮਰ ਦੇ ਸਨ। ਇਸਲਾਮ ਦੇ ਉਦੇਸ਼ਾਂ ਦਾ ਪ੍ਰਚਾਰ ਕਰਨ ਲਈ ਉਨ੍ਹਾਂ ਦੀ ਤਲਵਾਰ ਦੀ ਪਕੜ ਢਿੱਲੀ ਨਹੀਂ ਸੀ ਹੁੰਦੀ। ਇਸ ਮੰਦਰ ਤੋਂ ਬਾਅਦ ਅਨੇਕਾਂ ਮੰਦਰਾਂ ਨੂੰ ਤੋੜ ਕੇ ਉਨ੍ਹਾਂ ਦੀ ਥਾਂ ਮਸਜਿਦਾਂ ਤੇ ਇਮਾਮਬਾੜੇ ਉਸਾਰਨ ਦੀ ਧਾਰਮਿਕ ਪਿਆਸ ਵੀ ਉਨ੍ਹਾਂ ਵਿਚ ਦਿਨ ਪ੍ਰਤੀ ਦਿਨ ਵਧਦੀ ਹੀ ਜਾ ਰਹੀ ਸੀ। ਕਟਕ ਸੂਬੇ ਵਿਚ ਕੁਰਾਨ ਸ਼ਰੀਫ਼ ਦੇ ਹੁਕਮਾਂ ਦਾ ਸਹੀ ਸਹੀ ਪਾਲਨ ਪ੍ਰਤੀ ਉਹ ਹਮੇਸ਼ਾ ਚੇਤੰਨ ਰਹਿੰਦੇ ਸਨ।

ਜ਼ੁਲਫ਼ਿਕਾਰ ਖਾਂ ਤੋਂ ਤਕੀਖਾਂ ਵੀ ਡਰਦਾ ਸੀ। ਮੁਰਸ਼ਿਦਾਬਾਦ ਤੋਂ ਦਿੱਲੀ

ਸ਼ਾਹਜਹਾਂਬਾਦ ਤੱਕ ਹਰ ਪ੍ਰਭਾਵਸ਼ਾਲੀ ਵਿਅਕਤੀ ਨਾਲ ਉਨ੍ਹਾਂ ਦਾ ਸਿਆਸੀ ਸੰਪਰਕ ਸੀ, ਉਨ੍ਹਾ ਦੇ ਧਰਮ ਵਿਚ ਵਿਸ਼ਵਾਸ਼ ਦੇ ਨਾਲ ਨਾਲ ਉਨ੍ਹਾਂ ਦੇ ਸਖ਼ਤ ਚਿਹਰੇ ਨੇ ਵੀ ਆਪਣੇ ਲਈ ਇਕ ਮਹੱਤਵਪੂਰਨ ਥਾਂ ਬਣਾ ਲਈ ਸੀ। ਜ਼ੁਲਫਿਕਾਰ ਖਾਂ ਅਕਹਿਰੇ ਸਰੀਰ ਦੇ ਸਨ। ਸਰੀਰ ਦੀ ਚਮੜੀ ਸੁੱਕੀ-ਰੁੱਖੀ, ਚੌੜਾ ਮੁੰਨਿਆ ਹੋਇਆ ਸਿਰ, ਉਭਰੇ ਹੋਏ ਮੱਥੇ ਹੇਠ ਇੱਲ ਵਰਗੀ ਲੰਬੀ ਨੱਕ, ਵਾਲਾਂ ਰਹਿਤ ਪਲਕਾਂ ਹੇਠ ਅੱਖਾਂ ਵਿਚ ਸੁੱਚਤਾ ਤੇ ਧਰਮ ਕੱਟੜਤਾ ਜਿਵੇਂ ਭੱਠੀ ਵਾਂਗ ਜਲ ਰਹੀ ਸੀ।

ਜ਼ੁਲਫਿਕਾਰ ਖਾਂ ਤਕੀਖਾਂ ਦੇ ਸਾਹਮਣੇ ਖੜੇ ਸਨ। ਇਕ ਹੱਥ ਨਾਲ ਮਾਲਾ ਫੇਰਦੇ ਹੋਏ ਦੂਜੇ ਹੱਥ ਨੂੰ ਜ਼ਖ਼ਮੀ ਪ੍ਰੇਤ ਵਾਂਗ ਹਿਲਾਉਂਦੇ ਹੋਏ ਕਹਿ ਰਹੇ ਸਨ ਕਿ ਗ਼ਾਜ਼ੀ ਸੁਲਤਾਨ ਬੇਗ ਦੇ ਕਤਲ ਦਾ ਬਦਲਾ ਜੇ ਕਰ ਨਾ ਲਿਆ ਗਿਆ, ਖੋਰਧਾ ਨੂੰ ਜਲਾ ਕੇ ਸੁਆਹ ਨਾ ਬਣਾ ਦਿੱਤਾ ਗਿਆ, ਖੋਰਧਾ ਨੂੰ ਕਬਰਸਤਾਨ ਵਿਚ ਨਾ ਬਦਲਿਆ ਗਿਆ ਤਾਂ ਉਹ ਨਿਜ਼ਾਮ-ਉਲ-ਮੁਲਕ ਨੂੰ ਸ਼ਿਕਾਇਤ ਕਰਨ ਤੋਂ ਝਿਜਕਣਗੇ ਨਹੀਂ। ਹਾਸ਼ਿਮ ਖਾਂ, ਰਸੂਲ ਖਾਂ, ਵਗ਼ੈਰਾ ਜਰਨੈਲ ਤੇ ਸਾਮੰਤ ਵੀ ਉਨ੍ਹਾਂ ਦਾ ਸਮਰਥਨ ਕਰ ਰਹੇ ਸਨ ਅਤੇ ਜਲਦੀ ਤੋਂ ਜਲਦੀ ਖੋਰਧਾ ਤੇ ਹਮਲਾ ਕਰਨ ਲਈ ਸੋਚ ਰਹੇ ਸਨ। ਉਨ੍ਹਾਂ ਦਾ ਮਕਸਦ ਜਿੰਨਾ ਧਾਰਮਿਕ ਸੀ ਓਨਾ ਹੀ ਆਰਥਕ ਵੀ ਸੀ। ਸਾਲਾਂ ਤੋਂ ਹਮਲੇ ਦੇ ਨਾਂ ਨਾਲ ਲੁੱਟ ਤੇ ਡਕੈਤੀ ਨਹੀਂ ਸੀ ਹੋ ਰਹੀ ਜਿਸ ਕਾਰਨ ਉਨ੍ਹਾਂ ਦੀ ਜਮ੍ਹਾ ਪੂੰਜੀ ਵੀ ਘਟਦੀ ਜਾ ਰਹੀ ਸੀ।

ਤਕੀਖਾਂ ਨੇ ਸਭ ਕੁਝ ਸੁਣਿਆ। ਆਪਣਾ ਫ਼ੈਸਲਾ ਸੁਣਾਇਆ ਕਿ ਇਸ ਸਾਲ ਵੀ ਹਰ ਸਾਲ ਵਾਂਗ ਖੋਰਧਾ ਤੋਂ ਈਦ-ਉਲ-ਫ਼ਿਤ੍ਰ ਲਈ ਹਾਫ਼ਿਜ਼ ਕਾਦਰ ਆਉਣਗੇ, ਤਦ ਉਨ੍ਹਾਂ ਨੂੰ ਕਟਕ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਜਾਵੇ ਤਾਂ ਸਮਝੋ ਕੰਮ ਫ਼ਤਿਹ। ਆਜ਼ਿਮਾਬਾਦ ਤੋਂ ਵਾਪਸ ਆਉਂਦੀ ਫ਼ੌਜ ਥੱਕ ਗਈ ਹੈ ਇਸ ਲਈ ਜਲਦੀ ਖੋਰਧਾ ਤੇ ਹਮਲਾ ਕਰਨਾ ਉਸ ਲਈ ਮੁਸ਼ਕਿਲ ਹੈ।

ਈਦ-ਉਲ-ਫ਼ਿਤ੍ਰ ਵਿਚ ਸਿਰਫ਼ ਦੋ ਹੀ ਦਿਨ ਬਾਕੀ ਰਹਿ ਗਏ ਸਨ। ਮੁਰਸ਼ਿਦਾਬਾਦ ਤੋਂ ਤਕੀਖਾਂ ਜਦੋਂ ਦਾ ਵਾਪਸ ਆਇਆ ਹੈ ਓਦੋਂ ਤੋਂ ਹੀ ਵਧਾਈਆਂ ਦੇਣ ਲਈ ਮੁਗਲ ਇਲਾਕਿਆਂ ਦੇ ਜ਼ਿਮੀਂਦਾਰ, ਰਜਵਾੜੇ ਤੇ ਸਾਮੰਤ ਰਾਜਾ ਮਹਾਰਾਜਾ, ਕਟਕ ਸੂਬੇ ਦੇ ਕਿਲ੍ਹੇਦਾਰ ਅਤੇ ਫ਼ੌਜਦਾਰ ਇਥੋਂ ਤੱਕ ਕਿ ਬਲੇਸ਼ਵਰ, ਹਰੀਸ਼ਪੁਰ ਅਤੇ ਗੰਜਾਮ ਦੀਆਂ ਫ਼ਰੰਗੀ ਕੋਠੀਆਂ ਦੇ ਫ਼ਰੰਗੀ ਆਦਿ ਤੋਹਫ਼ੇ ਲੈ ਕੇ ਆ ਰਹੇ ਹਨ। ਵਾਪਸ ਜਾਂਦਿਆਂ ਉਹ ਮਰਿਯਾਦਾ ਅਨੁਸਾਰ, ਟਿੱਕਾ, ਨਵਾਬੀ ਹੁੱਦਾ, ਪਗੜੀ, ਜ਼ਰੀਦਾਰ ਕਪੜੇ ਆਦਿ ਲੈ ਕੇ ਵਾਪਸ ਜਾ ਰਹੇ ਹਨ। ਖੋਰਧਾ ਦੇ ਰਾਜਾ ਹਾਫ਼ਿਜ਼ ਕਾਦਰ ਅੱਜ ਆਉਣਗੇ ਕੱਲ੍ਹ ਆਉਣਗੇ ਇਹ ਸੋਚਦੇ ਹੋਏ ਸਭ ਲਾਲ ਬਾਗ਼ ਵਿਚ ਉਨ੍ਹਾਂ ਦਾ ਇੰਤਜ਼ਾਰ ਕਰ ਰਹੇ ਹਨ। ਫਿਰ ਵੀ ਉਹ ਆ ਨਹੀਂ ਰਹੇ। ਆਖ਼ਰ ਗੱਲ ਕੀ ਹੈ ਇਹ ਪਤਾ ਕਰਨ ਲਈ ਲੋਧੂ ਮੀਆਂ ਕੋਲ ਜਿਸ ਖ਼ੁਫ਼ੀਆ ਸਿਪਾਹੀ ਨੂੰ ਭੇਜਿਆ ਗਿਆ ਸੀ, ਉਹ ਵਾਪਸ ਆ ਗਿਆ ਹੈ। ਉਸ ਨੇ ਦੱਸਿਆ ਕਿ ਖੋਰਧਾ ਵਿਚ ਈਦ-ਉਲ-ਫ਼ਿਤ੍ਰ ਦੀਆਂ ਤਿਆਰੀਆਂ ਬੜੀ ਧੂਮ ਧਾਮ ਨਾਲ ਕੀਤੀਆਂ ਜਾ ਰਹੀਆਂ ਹਨ ਅਤੇ ਹਾਫ਼ਿਜ਼ ਕਾਦਰ, ਨਵਾਬ ਬਹਾਦਰ ਨੂੰ ਮਿਲਣ ਲਈ ਜਲਦੀ

ਹੀ ਆਉਣਗੇ। ਇਹ ਸਮਾਚਾਰ ਸੁਣਦੇ ਹੀ ਤਕੀਖਾਂ ਤੇ ਉਸ ਦੇ ਮੰਤਰੀਆਂ ਨੂੰ ਕੁਝ ਉਮੀਦ ਹੋਈ। ਪਰ ਈਦ-ਉਲ-ਫ਼ਿਤ੍ਰ ਜਿੰਨਾ ਨਜ਼ਦੀਕ ਆਉਂਦਾ ਗਿਆ ਹਾਫ਼ਿਜ਼ ਕਾਦਰ ਦੇ ਆਉਣ ਦੀ ਸੰਭਾਵਨਾ ਓਨੀ ਹੀ ਦੂਰ ਹੁੰਦੀ ਗਈ।

ਲਾਲ ਬਾਗ਼ ਦੇ ਖ਼ਾਸ ਮਜਲਿਸਖ਼ਾਨੇ ਵਿਚ ਜ਼ਰੀਦਾਰ ਮਖਮਲੀ ਗ਼ਲੀਚੇ ਉੱਤੇ ਇਕ ਸਿੰਘਾਸਨ ਤੇ ਤਕੀਖਾਂ ਬੈਠਾ ਸੀ, ਉਸ ਦੀਆਂ ਅੱਖਾਂ ਅੱਧ-ਮੀਚੀਆਂ ਸਨ। ਸਿੰਘਾਸਨ ਇਕ ਜਹਾਜ਼ ਵਾਂਗ ਦਿਖਾਈ ਦੇ ਰਿਹਾ ਸੀ। ਸਿੰਘਾਸਨ ਦੇ ਕੋਨਿਆਂ ਤੇ ਸੋਨੇ ਦੀਆਂ ਪੱਤੀਆਂ ਨਾਲ ਜੜੇ ਚਾਰ ਖੰਭਿਆਂ ਉੱਤੇ ਇਕ ਗੁੰਬਦ ਬਣਾਇਆ ਹੋਇਆ ਸੀ। ਉਹ ਦਿੱਲੀ ਦਾ ਮੋਰ ਸਿੰਘਾਸਨ ਨਹੀਂ ਸੀ, ਪਰ ਦਿੱਲੀ ਦੇ ਬਾਦਸ਼ਾਹ ਮੋਰ ਸਿੰਘਾਸਣ ਉੱਤੇ ਇੰਨੇ ਨਿਸਚਿੰਤ ਹੋ ਕੇ ਬੈਠ ਨਹੀਂ ਸਨ ਸਕਦੇ ਜਿੰਨੇ ਚੈਨ ਨਾਲ ਤਕੀਖਾਂ ਬੈਠਾ ਸੀ। ਨਵਾਬ ਦੇ ਸਿੰਘਾਸਨ ਦੇ ਦੋਵੇਂ ਪਾਸੇ ਮਖ਼ਮਲੀ ਕੁਰਸੀਆਂ ਸਨ। ਦਰਬਾਰ ਵਿਚ ਜਿਹੜੇ ਖ਼ਾਸ ਜਾਂ ਵਿਸ਼ਵਾਸ ਪਾਤਰ ਸਨ ਉਹ ਇਨ੍ਹਾਂ ਕੁਰਸੀਆਂ ਉੱਤੇ ਬੈਠੇ ਹੋਏ ਸਨ। ਸਿੰਘਾਸਨ ਦੇ ਪਿੱਛੇ ਖੜੇ ਨੌਕਰ ਅਤੇ ਸੇਵਾਦਾਰ ਮੋਰ ਦੇ ਖੰਭਾਂ ਦੇ ਪੱਖੇ ਝੁਲਾ ਰਹੇ ਸਨ। ਸਾਹਮਣੇ ਪਏ ਮਖਮਲੀ ਗ਼ਲੀਚੇ ਉੱਤੇ, ਸਿਤਾਰ, ਤਬਲਾ, ਸਰੋਦ, ਸਾਰੰਗੀ, ਤਾਨਪੂਰੇ ਵਗ਼ੈਰਾ, ਹਰਮ ਵਿਚ ਭੁੱਲੀਆਂ ਵਿਸਰੀਆ ਬਾਂਦੀਆਂ ਵਾਂਗ ਇਧਰ ਉਧਰ ਖਿੰਡੇ ਪਏ ਸਨ। ਪਿਛਲੀ ਰਾਤ ਜਲਾਏ ਚਿਰਾਗ਼ਦਾਨਾਂ ਵਿਚੋਂ ਕੁਝ ਹਾਲੇ ਵੀ ਜਲ ਰਹੇ ਸਨ। ਤੇਲ ਖ਼ਤਮ ਹੋ ਜਾਣ ਕਾਰਨ ਉਨ੍ਹਾਂ ਚਿਰਾਗ਼ਾਂ ਦੀ ਰੌਸ਼ਨੀ ਮੱਧਮ ਹੋ ਰਹੀ ਸੀ। ਦਿਨਾਮਾਰ ਦੇ ਫ਼ਰੰਗੀਆਂ ਤੋਂ ਖ਼ਰੀਦਿਆ ਹੋਇਆ ਫਾਨੂਸ ਛੱਤ ਉੱਤੇ ਲਟਕ ਰਿਹਾ ਸੀ। ਉਸ ਦੀ ਰੌਸ਼ਨੀ ਮੱਧਮ ਨਹੀਂ ਸੀ ਪਈ। ਮਜਲਿਸਖ਼ਾਨੇ ਵਿਚ ਪਰਦਿਆਂ ਰਾਹੀਂ ਛਣ ਕੇ ਆਏ ਨਿੰਮ੍ਹੇ ਨਿੰਮ੍ਹੇ ਪ੍ਰਕਾਸ਼ ਨਾਲ ਇਧਰ ਉਧਰ ਖਿੰਡੇ ਪਏ ਸਾਜ਼ ਚਮਕ ਰਹੇ ਸਨ। ਪਿਛਲੀ ਰਾਤ ਨਾਚੀਆਂ ਦੇ ਜੂੜਿਆਂ ਤੋਂ ਗਿਰ ਕੇ ਚਮੇਲੀ ਦੇ ਫੁੱਲ ਫ਼ਰਸ਼ ਉੱਤੇ, ਇਧਰ ਉਧਰ ਮਰੇ ਹੋਏ ਸਿਪਾਹੀਆਂ ਵਾਂਗ, ਖਿੰਡੇ ਪਏ ਸਨ।

ਇਸ ਸਾਰੇ ਕੁਝ ਦੇ ਬਾਵਜੂਦ ਕਿਸੇ ਦੇ ਮਨ ਵਿਚ ਉਤਸਵ ਦੀ ਖ਼ੁਸ਼ੀ ਨਹੀਂ ਸੀ। ਜੇ ਖੋਰਧਾ ਤੋਂ ਰਾਮਚੰਦਰ ਦੇਵ ਆਏ ਹੁੰਦੇ ਤਾਂ ਉਨ੍ਹਾਂ ਨੂੰ ਇੱਥੇ ਕੈਦੀ ਬਣਾ ਕੇ ਖੋਰਧਾ ਤੇ ਹਮਲੇ ਦੀਆਂ ਤਿਆਰੀਆਂ ਦੀ ਉਤੇਜਨਾ ਵਿਚ ਸ਼ਾਇਦ ਈਦ-ਉਲ-ਫ਼ਿਤ੍ਰ ਦਾ ਪੂਰਾ ਮਜ਼ਾ ਮਿਲ ਜਾਂਦਾ। ਪਰ ਰਾਮਚੰਦਰ ਦੇਵ ਆਏ ਨਾ। ਉਹ ਆਉਣਗੇ ਵੀ ਕਿ ਨਹੀਂ, ਇਸ ਦਾ ਵੀ ਕੋਈ ਪਤਾ ਨਾ ਲੱਗਿਆ। ਜ਼ੁਲਫਿਕਾਰ ਖਾਂ ਆਦਿ ਮੁਸਾਹਿਬਾਂ ਨੂੰ ਇਹ ਗੱਲ ਬਹੁਤ ਚਿੰਤਾਤੁਰ ਕਰ ਰਹੀ ਸੀ। ਤਕੀਖਾਂ ਵੀ ਸਿੰਘਾਸਨ ਉੱਤੇ ਬੈਠਿਆ ਬੈਠਿਆ ਇਹੀ ਸੋਚ ਰਿਹਾ ਸੀ। ਜਾਂ ਫਿਰ ਚਿੰਤਾ ਕਰਦੇ ਕਰਦੇ ਸੌਂ ਗਿਆ ਸੀ, ਇਸ ਦਾ ਪਤਾ ਲਾਉਣਾ ਮੁਸ਼ਕਿਲ ਸੀ।

ਉਸ ਨੂੰ ਮੁਬਾਰਕਬਾਦ ਦੇਣ ਜਦੋਂ ਕੋਈ ਆਉਂਦਾ ਤਾਂ ਉਸ ਦਾ ਨਾਂ ਤੇ ਪਦਵੀ ਸੁਣ ਕੇ ਉਹ ਆਪਣੀਆਂ ਅੱਧ-ਮੀਚੀਆਂ ਅੱਖਾਂ ਖੋਲ੍ਹੇ ਬਗ਼ੈਰ ਹੀ ਜ਼ਰੀਦਾਰ ਜੁੱਤੇ ਸਮੇਤ ਇਕ ਪੈਰ ਅਗਾਹਾਂ ਕਰ ਦਿੰਦਾ। ਆਉਣ ਵਾਲਾ ਉਸ ਪੈਰ ਨੂੰ ਚੁੰਮ ਕੇ

ਤਿੰਨ ਪੈਰ ਪਿੱਛੇ ਹਟ ਜਾਂਦਾ ਅਤੇ ਤਿੰਨ ਵਾਰ ਸਲਾਮ ਕਰ ਕੇ ਝੁਕ ਜਾਂਦਾ । ਉਸ ਮਗਰੋਂ ਉਸ ਨੂੰ ਇਸ਼ਾਰੇ ਨਾਲ ਬੈਠਣ ਦਾ ਹੁਕਮ ਦੇਣ ਲਈ ਤਕੀਖਾਂ ਦੀਆਂ ਉਂਗਲੀਆਂ ਕਿਸੇ ਜ਼ਖ਼ਮੀ ਪੰਛੀ ਦੇ ਪੰਜੇ ਵਾਂਗ ਕੰਬ ਜਾਂਦੀਆਂ । ਸਾਹਮਣੇ ਵਾਲੀ ਕੁਰਸੀ ਤੇ ਆਉਣ ਵਾਲੇ ਦੇ ਬੈਠ ਜਾਣ ਮਗਰੋਂ ਉਸ ਦੇ ਪਸੰਦ ਦੀ ਸ਼ਰਾਬ ਦਿੱਤੀ ਜਾਂਦੀ; ਸ਼ਰਾਬ ਨਾ ਚਾਹੁੰਣ ਵਾਲੇ ਨੂੰ ਨੌਕਰ ਸ਼ਰਬਤ ਜਾਂ ਮੇਵਾ ਲਿਆ ਕੇ ਦੇ ਜਾਂਦੇ । ਉਸ ਦੇ ਖਾ ਪੀ ਲੈਣ ਬਾਅਦ ਉਹ ਉਂਗਲੀ ਫਿਰ ਕੰਬਦੀ ਜਿਸ ਦਾ ਭਾਵ ਇਹ ਹੁੰਦਾ ਕਿ ਆਉਣ ਵਾਲਾ ਹੁਣ ਵਿਦਾ ਹੋਵੇ । ਮਹਿਮਾਨ ਨੂੰ ਖ਼ਜ਼ਾਨਚੀਆਂ ਵਲੋਂ ਕੁਝ ਤੋਹਫ਼ੇ ਦਿੱਤੇ ਜਾਂਦੇ । ਆਉਣ ਵਾਲਿਆਂ ਵਿਚ ਜਿਹੜੇ ਖ਼ਾਸ ਮਹਿਮਾਨ ਹੁੰਦੇ ਉਨ੍ਹਾਂ ਨੂੰ ਨਵਾਬ ਦੇ ਸਾਹਮਣੇ ਹੀ ਤੋਹਫ਼ੇ ਦਿੱਤੇ ਜਾਂਦੇ ।

ਇਹ ਸਭ ਕੁਝ ਹੋ ਹੀ ਰਿਹਾ ਸੀ ਕਿ ਇਕ ਨੌਕਰ ਨੇ ਆ ਕੇ ਦੱਸਿਆ—
"ਪਟੀਆ ਇਲਾਕੇ ਦੇ ਰਾਜਾ ਪਦਮਨਾਭ ਦੇਵ ਆਏ ਹਨ ।"

ਪਟੀਆ ਇਲਾਕੇ ਦੇ ਰਾਜਾ ਪਦਮਨਾਭ ਦੇਵ ਨਵਾਬ ਨੂੰ ਮੁਬਾਰਕਬਾਦ ਦੇਣ ਲਈ ਆਪਣੇ ਨਾਲ ਦੋ ਹੋਰ ਆਦਮੀਆਂ ਨੂੰ ਲੈ ਕੇ ਆਏ ਸਨ ।

ਉਨ੍ਹਾਂ ਨੇ ਲਾਲ ਰੇਸ਼ਮ ਦਾ ਬਣਿਆ ਕੁੜਤਾ ਪਹਿਨਿਆ ਹੋਇਆ ਸੀ ਜਿਸ ਨੇ ਸਰੀਰ ਨੂੰ ਗਲ ਤੋਂ ਪੈਰਾਂ ਤਕ ਢਕਿਆ ਹੋਇਆ ਸੀ । ਲੱਕ ਤੇ ਜ਼ਰੀਦਾਰ ਕਮਰਬੰਧ, ਜਿਸ ਵਿਚ ਹਾਥੀ ਦੰਦ ਦੇ ਮਿਆਨਾਂ ਵਾਲੀਆਂ ਤਲਵਾਰਾਂ ਲਟਕ ਰਹੀਆਂ ਸਨ । ਪੈਰਾਂ ਵਿਚ ਜੁੱਤੀ ਨਹੀਂ ਸੀ । ਸਿਰ ਉੱਤੇ ਵੱਡੀ ਸਾਰੀ ਪੱਗ ਬੰਨ੍ਹੀ ਹੋਈ ਸੀ । ਰਾਜਾ ਪਦਮਨਾਭ ਦੇਵ ਨੇ ਧੋਤੀ ਬੰਨ੍ਹੀ ਹੋਈ ਸੀ ਉਸ ਉੱਤੇ ਸਫ਼ੇਦ ਰੰਗ ਦਾ ਲੰਬਾ ਕੁਰਤਾ ਸੀ ਜਿਸ ਉੱਤੇ ਥਾਂ ਥਾਂ ਸੋਨੇ ਦੀ ਜ਼ਰੀ ਨਾਲ ਕਸੀਦਾਕਾਰੀ ਕੀਤੀ ਹੋਈ ਸੀ । ਸੱਜੇ ਪਾਸੇ ਸੋਨੇ ਦੀ ਜ਼ਰੀ ਵਾਲੀਆਂ ਰੱਸੀਆਂ ਲਟਕ ਰਹੀਆਂ ਸਨ । ਗਲ 'ਚ ਛਾਤੀ ਤੱਕ ਸੋਨੇ ਦੇ ਮਣਕਿਆਂ ਵਾਲੀ ਮਾਲਾ ਲਟਕ ਰਹੀ ਸੀ । ਚੌੜੇ ਮੂੰਹ ਉੱਤੇ ਮੋਟੀਆਂ ਮੁੱਛਾਂ ਸਨ ਜਿਹੜੀਆ ਚਿਹਰੇ ਨੂੰ ਰੋਅਬਦਾਰ ਬਣਾ ਰਹੀਆਂ ਸਨ । ਦਾੜ੍ਹੀ ਤੇ ਮੁੱਛਾਂ ਵਿਚ ਕਿਧਰੇ ਕਿਧਰੇ ਸਫ਼ੇਦ ਵਾਲ ਸਨ । ਸਿਰ ਦੇ ਘੁੰਗਰਾਲੇ ਵਾਲ ਮੋਢਿਆਂ ਨੂੰ ਛੂਹ ਰਹੇ ਸਨ । ਮੌਕੇ ਦੀ ਨਜ਼ਾਕਤ ਸਮਝਦੇ ਹੋਏ ਸਿਰ ਤੇ ਮੁਸਲਮਾਨੀ ਟੋਪੀ ਪਹਿਨ ਕੇ ਉਹ ਨਵਾਬ ਪ੍ਰਤੀ ਆਪਣੀ ਸ਼ਰਧਾ ਜ਼ਾਹਰ ਕਰ ਰਹੇ ਸਨ । ਮਾਨਸਿੰਘ ਤੇ ਟੋਡਰ ਮੱਲ ਦੇ ਸਮੇਂ ਤੋਂ ਹੀ ਇਹ ਪੁਸ਼ਾਕ ਉਨ੍ਹਾਂ ਦੇ ਘਰ ਵਿਚ ਸੁਰੱਖਿਅਤ ਸੀ । ਕਈ ਵਾਰ ਨਵਾਬ ਨਾਲ ਮੁਲਾਕਾਤ ਲਈ ਲਾਲ ਬਾਗ਼ ਆਉਂਦਿਆਂ ਇਹ ਪਹਿਨ ਕੇ ਆਉਣਾ, ਉਹਨਾਂ ਦੀ ਵਫ਼ਾਦਾਰੀ ਦਾ ਇਤਿਹਾਸ ਪੇਸ਼ ਕਰਦਾ ਸੀ ।

ਸਾਰੰਗਗੜ੍ਹ ਦੇ ਮਾਲਕ ਸਨ ਪਟੀਆ । ਅਕਬਰ ਦੇ ਸੈਨਾਪਤੀ ਮਾਨਸਿੰਘ ਦੇ ਫ਼ੈਸਲੇ ਅਤੇ ਟੋਡਰ ਮੱਲ ਦੇ ਬੰਦੋਬਸਤ ਦੇ ਫਲਸਰੂਪ ਕਿਵੇਂ ਮੁਕੁੰਦ ਦੇਵ ਦੇ ਉਤਰਾਧਿਕਾਰੀ ਖੋਰਧਾ ਸਿੰਘਾਸਨ ਤੋਂ ਵਾਂਝੇ ਗਏ ਸਨ ਅਤੇ ਆਲੀ, ਸਾਰੰਗਗੜ੍ਹ ਆਦਿ ਕਿਲ੍ਹਿਆਂ ਨੂੰ ਹਾਸਲ ਕਰਕੇ ਕਿਵੇਂ ਮੂੰਹ ਲਟਕਾਈ ਪਏ ਸਨ ਇਸ ਤੋਂ ਪਹਿਲਾਂ ਹੀ ਇਹ ਵਰਨਣ ਆ ਚੁੱਕਾ ਹੈ । ਕਿਸ ਚਾਲ ਨਾਲ ਸਾਰੰਗਗੜ੍ਹ ਭ੍ਰਮਰਵਰ ਨੂੰ

ਮਿਲਿਆ, ਉਸੇ ਵਜ੍ਹਾ ਕਰਕੇ ਪਟੀਆ ਕੁਲ ਮਿਲਾ ਕੇ ਬਾਰ੍ਹਾਂ ਪਿੰਡਾਂ ਤੱਕ ਹੀ ਸੀਮਤ ਰਹਿ ਗਿਆ। ਇਸ ਤੋਂ ਬਿਨਾਂ ਮੁਗਲਬੰਦੀ ਸਾਈਵਰੀ ਪਰਗਣਾ ਵੀ ਇਸੇ ਵਿਚ ਸ਼ਾਮਿਲ ਸੀ। ਫਿਰ ਵੀ ਪਦਮਨਾਭ ਦੇਵ "ਵੀਰ ਸ੍ਰੀ ਗਜਪਤੀ ਗੋੜੇਸ਼ਵਰ ਕਰਣਟੋਕਲ ਵਰਗੇਸ਼ਵਰ ਵੀਰਾਧਿ ਵੀਰਵਰ ਸ੍ਰੀ-ਸ੍ਰੀ-ਸ੍ਰੀ ਪਦਮਨਾਭ ਦੇਵ" ਨਾਂ ਨਾਲ ਦਲੀਲ, ਦਸਤਾਵੇਜ਼ ਅਤੇ ਚਿੱਠੀ ਪੱਤਰਾਂ ਵਿਚ ਆਪਣੀ ਵਾਕਫ਼ੀ ਦੇਂਦੇ ਸਨ।

ਖੋਰਧਾ ਪ੍ਰਤੀ ਜਿਵੇਂ ਉਨ੍ਹਾਂ ਦਾ ਮੋਹ ਪ੍ਰਚੰਡ ਸੀ ਉਸੇ ਤਰ੍ਹਾਂ ਸਾਰੰਗਗੜ੍ਹ ਪ੍ਰਤੀ ਉਨ੍ਹਾਂ ਦੀ ਈਰਖਾ ਵੀ ਪਰਬਲ ਸੀ। 'ਗੜ੍ਹ' ਕਹਾਉਣ ਵਾਲੇ ਕੰਡੇਦਾਰ ਬਾਂਸਾਂ ਨਾਲ ਘਿਰੇ ਕੱਚੀ ਮਿੱਟੀ ਦੇ ਬਣੇ ਆਪਣੇ ਮਕਾਨ ਦੇ ਉੱਚੇ ਬਰਾਂਡੇ ਵਿਚ ਬੈਠ ਕੇ ਜਦੋਂ ਪਦਮਨਾਭ ਦੇਵ ਖੋਰਧਾ ਰਾਜਵੰਸ਼ ਪ੍ਰਤੀ ਤਲਖ ਭਾਸ਼ਾ ਵਿਚ ਗਾਲ੍ਹਾਂ ਕੱਢਣ ਲੱਗ ਜਾਂਦੇ, ਜਾਂ ਜਿਸ ਤਰ੍ਹਾਂ ਪ੍ਰਸ਼ੋਤਮ ਦੇਵ ਨੇ ਆਪਣੀ ਯੁਵਰਾਣੀ ਨੂੰ ਪਾਲਕੀ ਵਿਚ ਬਿਠਾ ਕੇ ਦਿੱਲੀ ਭੇਜਿਆ ਸੀ—ਜਹਾਂਗੀਰ ਦੇ ਜ਼ਨਾਨਾ ਮਹਿਲ ਲਈ, ਇਨ੍ਹਾਂ ਅਜੀਬ ਗੱਲਾਂ ਨੂੰ ਦੁਹਰਾਉਣ ਲੱਗ ਜਾਂਦੇ—ਤਾਂ ਉਨ੍ਹਾਂ ਦੇ ਖ਼ਾਸ ਖ਼ੁਸ਼ਾਮਦੀ ਉਸ ਕਥਿਤ ਕਹਾਣੀ ਨੂੰ ਵਾਰ ਵਾਰ ਸੁਣ ਕੇ ਸੋਚਦੇ ਹੋਣਗੇ ਕਿ ਸ਼ਾਇਦ ਪਦਮਨਾਭ ਦੇਵ ਹੀ ਖੋਰਧਾ ਰਾਜ ਦੇ ਸਹੀ ਜਾਨਸ਼ੀਨ ਹਨ ਜਿਨ੍ਹਾਂ ਨੂੰ ਬੇਦਖ਼ਲ ਕਰ ਦਿੱਤਾ ਗਿਆ ਹੈ। ਪਦਮਨਾਭ ਦੇਵ ਸੋਚਦੇ—"ਕੀ ਹੈ ਯਦੁਵੰਸ਼! ਬੇਕਾਰ ਗੱਲਾਂ ਹਨ! ਇਹ ਕੀ ਸਾਡੇ ਜਿਹੇ ਸੂਰਜਵੰਸ਼ੀ ਕਛੱਤਰੀ ਹਨ? ਇਹ ਭੋਈ ਹਨ, ਭੋਈ!—ਗਜਪਤੀ ਦੇ ਪਿੰਡਾਂ ਦੀ ਦੇਖ ਭਾਲ ਕਰਿਆ ਕਰਦੇ ਸਨ। ਉਨ੍ਹਾਂ ਦੇ ਵਹੀ ਖਾਤੇ ਲਿਖਿਆ ਕਰਦੇ ਸਨ, ਪੰਚਾਂਗ ਰੱਖਦੇ ਸਨ। ਜਦੋਂ ਮਾਨਸਿੰਘ ਉੜੀਸਾ ਆਏ, ਪੁਰੀ ਵਿਚ ਚੰਦਨ ਯਾਤਰਾ ਸਮੇਂ ਕੁਝ ਪਖੰਡੀ ਪੰਡਿਤਾਂ ਨੂੰ ਲੈ ਕੇ ਭੋਈ ਰਮੋਈ ਰਾਉਤ ਨੇ ਰਾਮਚੰਦਰ ਦੇਵ ਬਣ ਕੇ ਉਨ੍ਹਾਂ ਤੋਂ ਖੋਰਧਾ ਦੀ ਰਾਜਗੱਦੀ ਲਈ ਸੀ। ਨਹੀਂ ਤਾਂ ਕੀ ਉਹ ਸਾਡੇ ਜਿਹੇ ਸੂਰਜਵੰਸ਼ੀ ਕਛੱਤਰੀ ਹਨ? ਇਹ ਸਾਰੇ ਸਿਰਫ਼ 'ਮਹੰਤ' ਹਨ। ਆਲੀ, ਸਾਰੰਗਗੜ੍ਹ ਅਸਲ ਵਿਚ ਗਜਪਤੀ ਦੇ ਵੰਸਧਰ ਹਨ!"

ਅਜਿਹੇ ਸਮੇਂ ਬਰਾਂਡੇ ਦੀਆਂ ਪੌੜੀਆਂ ਤੇ ਪਏ ਪੱਥਰਾਂ ਉੱਤੇ ਬੈਠੇ ਸੁਣਨ ਵਾਲੇ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾਉਂਦੇ।

ਵਿਸ਼ਵਾਸਘਾਤ ਨਾਲ ਭੋਈਆਂ ਨੂੰ ਹਟਾ ਕੇ ਖੋਰਧਾ ਦੇ ਰਾਜ ਸਿੰਘਾਸਣ ਤੇ ਖ਼ੁਦ ਨੂੰ ਬਿਰਾਜਮਾਨ ਕਰਨ ਦੀ ਅਭਿਲਾਸ਼ਾ ਵੇਣੂ ਭ੍ਰਮਰਵਰ ਵਾਂਗ ਪਦਮਨਾਭ ਦੇਵ ਦੇ ਮਨ ਵਿਚ ਵੀ ਸੀ। ਪਰ ਬਾਹਾਂ ਦੇ ਬਲ ਖੋਰਧਾ ਉੱਤੇ ਹਮਲਾ ਕਰ ਕੇ ਇਹ ਸਭ ਪਰਾਪਤ ਕਰਨਾ ਉਨ੍ਹਾਂ ਦੇ ਵੱਸ ਤੋਂ ਬਾਹਰ ਸੀ। ਇਸ ਲਈ ਖੋਰਧਾ-ਪਟੀਆ ਸਰਹੱਦ ਤੇ ਸਥਿਤ ਪਿੰਡਾਂ ਨੂੰ ਇਕ ਤੋਂ ਬਾਅਦ ਇਕ ਨੂੰ ਜਬਰੀ ਦਖ਼ਲ ਦੇ ਕੇ ਆਪਣੇ ਰਾਜ ਦੀ ਸੀਮਾ ਵਧਾਉਣ ਵਿਚ ਉਹ ਜੁਟੇ ਹੋਏ ਸਨ।

ਅਜਿਹੇ ਕਾਰਨਾਂ ਕਰਕੇ ਪਦਮਨਾਭ ਦੇਵ ਨਵਾਬ ਦੇ ਰਿਣੀ ਸਨ। ਪਟੀਆ ਕਟਕ ਤੇ ਖੋਰਧਾ ਦੀ ਸਰਹੱਦ ਤੇ ਸੀ। ਇਸ ਲਈ ਵੀ ਉਸ ਨੂੰ ਭੂਗੋਲਿਕ ਸਥਿਤੀ ਦੇ ਜ਼ਰੀਏ ਕੂਟਨੀਤੀ ਲਈ ਪ੍ਰਧਾਨਤਾ ਮਿਲੀ ਸੀ। ਉਨ੍ਹਾਂ ਉੱਤੇ ਪੰਜ ਸਾਲ ਦਾ ਨਜ਼ਰਾਨਾ ਬਾਕੀ ਸੀ। ਪਟੀਆ ਦੇ ਕੁਝ ਜ਼ਿਮੀਂਦਾਰਾਂ ਨੂੰ ਮਾਰ ਕੁੱਟ ਕੇ ਜੋ ਕੁਝ

ਵਸੂਲ ਕੀਤਾ ਜਾਂਦਾ ਸੀ ਉਹ 'ਗੜ੍ਹ' ਦੇ ਖ਼ਰਚੇ ਲਈ ਵੀ ਘਟ ਸੀ। ਇਸ ਤੋਂ ਬਿਨਾਂ ਰਾਜਸੀ ਠਾਠ ਲਈ ਦੋ ਬੁੱਢੇ ਹਾਥੀਆਂ, ਕੁਝ ਅਰਬੀ ਘੋੜਿਆਂ, ਪਾਲਕੀ ਚੁੱਕਣ ਵਾਲਿਆਂ ਅਤੇ ਕੁਝ ਖ਼ਾਸ ਕਰਮਚਾਰੀਆਂ ਦਾ ਖ਼ਰਚਾ ਵੀ ਦੇਣਾ ਪੈਂਦਾ ਸੀ। ਈਦ-ਉਲ-ਫ਼ਿਤ੍ਰ ਦੇ ਅਵਸਰ ਤੇ ਨਵਾਬ ਨੂੰ ਮਿਲ ਕੇ ਉਨ੍ਹਾਂ ਤੋਂ ਇਸ ਰਕਮ ਦੀ ਵਸੂਲੀ ਦੀ ਦਰ ਵਧਾਉਣ ਦੀ ਕੋਸ਼ਿਸ਼ ਕਰਨਾ ਵੀ ਇਕ ਮੰਤਵ ਸੀ ਜਿਸ ਕਾਰਨ ਉਹ ਮਿਲਣ ਆਏ ਸਨ।

ਪਦਮਨਾਭ ਦੇਵ ਤਕੀਖਾਂ ਦੇ ਪੈਰ ਚੁੰਮ ਕੇ ਪਿੱਛੇ ਹਟ ਕੇ ਝੁਕ ਕੇ ਸਲਾਮ ਕਰਨ ਤੋਂ ਪਹਿਲਾਂ ਹੀ ਤਕੀਖਾਂ ਸਿੰਘਾਸਨ ਛੱਡ ਕੇ ਉੱਠ ਆਏ ਅਤੇ ਉਨ੍ਹਾਂ ਨੂੰ ਸਤਿਕਾਰ ਨਾਲ ਬਾਹਾਂ ਵਿਚ ਲੈ ਕੇ ਬੋਲੇ—"ਆਉ, ਆਉ ਦੋਸਤ! ਕੀ ਮਿਜਾਜ਼ ਹੈ?" ਅਤੇ ਤਕੀਖਾਂ ਦੇ ਅਜਿਹੇ ਵਤੀਰੇ ਨੇ ਹੋਰਨਾਂ ਦੇ ਨਾਲ ਨਾਲ ਪਦਮਨਾਭ ਦੇਵ ਨੂੰ ਵੀ ਹੈਰਾਨ ਕਰ ਦਿੱਤਾ।

ਫਿਲਹਾਲ ਖੋਰਧਾ ਰਾਜਾ ਦੇ ਮਿਜਾਜ਼ ਨੂੰ ਦੇਖ ਕੇ, ਉਸ ਨਾਲ ਇਸ ਤਰ੍ਹਾਂ ਵਰਤਾ ਕਰ ਕੇ ਉਸ ਨੂੰ ਮੁੱਠੀ ਵਿਚ ਰੱਖਣ ਦੀ ਜ਼ਰੂਰਤ ਨੂੰ ਤਕੀਖਾ ਚੰਗੀ ਤਰ੍ਹਾਂ ਸਮਝਦਾ ਸੀ।

ਪਦਮਨਾਭ ਦੇਵ ਦੇ ਕੁਰਸੀ ਤੇ ਬੈਠਦਿਆਂ ਹੀ ਇਕ ਖੋਜ-ਖ਼ਾਦਿਮ ਉਨ੍ਹਾਂ ਦੇ ਲਿਆਂਦੇ ਤੋਹਫ਼ਿਆਂ ਦੀ ਸੂਚੀ ਉੱਚੀ ਆਵਾਜ਼ ਵਿਚ ਪੜ੍ਹਨ ਲੱਗਿਆ...ਨਵਾਬ ਦੇ ਭੋਜਨ ਪਲਾਉ ਲਈ ਚਾਵਲ ਇਕ ਗੱਡੀ, ਚਾਰ ਬੱਕਰੀਆਂ, ਇਕ ਘੜਾ ਘੀ, ਅਤੇ ਹੋਰ ਸਮਾਨ ਜਿਹੜਾ ਰਜਵਾੜਿਆਂ ਤੋਂ ਮਾਰ ਕੁਟਾਈ ਕਰਕੇ ਖੋਹਿਆ ਗਿਆ ਸੀ। ਇਸ ਤਰ੍ਹਾਂ ਦੀਆਂ ਨਾਜਾਇਜ਼ ਚੀਜ਼ਾਂ ਦੀ ਸੂਚੀ ਨੂੰ ਨਵਾਬ ਦੇ ਦਰਬਾਰ ਵਿਚ ਪੜ੍ਹਨ ਤੋਂ ਹਿਚਕਿਚਾ ਰਿਹਾ ਸੀ।

ਸੂਚੀ ਪੜ੍ਹੇ ਜਾਣ ਮਗਰੋਂ ਖਾਦਮ ਨੇ ਸ਼ਰਾਬ ਦਾ ਪਿਆਲਾ ਲਿਆ ਕੇ ਦਿੱਤਾ ਅਤੇ ਪਦਮਨਾਭ ਦੇਵ ਦੇ ਸਾਹਮਣੇ ਅਰਪਣ ਕਰਨ ਦੇ ਲਹਿਜ਼ੇ ਵਿਚ ਖੜ੍ਹਾ ਰਿਹਾ। ਪਦਮਨਾਭ ਦੇਵ ਨੂੰ ਸ਼ਰਾਬ ਦੀ ਗੰਧ ਤੋਂ ਅੰਤ੍ਰਨਾਦ ਕਰਦੇ ਦੇਖ ਅਤੇ "ਸ਼ਰਾਬ ਨੂੰ ਛੂਹੰਦੇ ਤੱਕ ਵੀ ਨਹੀਂ" ਦੀ ਆਵਾਜ਼ ਸੁਣ ਕੇ, ਖਾਦਮ ਸ਼ਰਬਤ ਤੇ ਮੇਵੇ ਲੈ ਆਇਆ। ਪਦਮਨਾਭ ਦੇਵ ਇਕੋ ਸਾਹ ਸ਼ਰਬਤ ਪੀ ਗਏ ਤੇ ਮੇਵੇ ਖਾਣ ਲੱਗੇ। ਇਸੇ ਦੌਰਾਨ ਨਵਾਬ ਦਾ ਇਸ਼ਾਰਾ ਪਾ ਕੇ ਖਾਦਮ ਅੰਦਰੋਂ ਚਾਂਦੀ ਦੀ ਥਾਲੀ ਵਿਚ ਇਕ ਥਾਨ ਰੇਸ਼ਮੀ ਕਪੜਾ, ਬਾਦਸ਼ਾਹੀ ਸਿਰੋਪਾ, ਤੇ ਵੀਹ ਨੂਹਜਹਾਨੀ ਮੋਹਰਾਂ ਲੈ ਆਇਆ। ਉਸ ਨੇ ਇਹ ਚੀਜ਼ਾਂ ਪਦਮਨਾਭ ਦੇਵ ਨੂੰ ਭੇਟ ਕੀਤੀਆਂ। ਅਪਣੀਆਂ ਦਿੱਤੀਆਂ ਹੋਈਆਂ ਚੀਜ਼ਾਂ ਬਦਲੇ ਇੰਨੀ ਵੱਡੀ ਰਕਮ ਦਾ ਉਪਹਾਰ ਮਿਲੇਗਾ, ਇਸ ਦੀ ਕਲਪਣਾ ਵੀ ਪਦਮਨਾਭ ਦੇਵ ਨੂੰ ਨਹੀਂ ਸੀ ਹੋਈ। ਉਨ੍ਹਾਂ ਚੀਜ਼ਾਂ ਨੂੰ ਦੇਖ ਕੇ ਉਸ ਦੀਆਂ ਅੱਖਾਂ ਚਮਕ ਉੱਠੀਆਂ। ਆਪਣੇ ਹੀ ਹੱਥੀਂ ਉਹ ਚੀਜ਼ਾਂ ਸਮੇਟਣ ਲਈ ਉਸ ਦਾ ਮਨ ਵਿਆਕੁਲ ਹੋ ਗਿਆ, ਹੱਥ ਚੰਚਲ ਹੋ ਗਏ।

ਬਹੁਤ ਮੁਸ਼ਕਿਲ ਨਾਲ ਇਸ ਇੱਛਾ ਨੂੰ ਦਬਾਉਂਦੇ ਹੋਏ ਉਹ ਨਿਮਰ ਆਵਾਜ਼

ਵਿਚ ਬੋਲੇ—"ਜਹਾਪਨਾਹ ਕਟਕ ਸੂਬੇ ਵਿਚ ਤੁਹਾਡਾ ਹੀ ਰਾਜ ਹੋਵੇ।"

ਪਰ ਉਸ ਸਮੇਂ ਤਕੀਖਾਂ ਸੋਚ ਰਿਹਾ ਸੀ ਕਿ ਰਾਮਚੰਦਰ ਦੇਵ ਹਾਲੇ ਤੱਕ ਆਏ ਕਿਉਂ ਨਹੀਂ। ਸ਼ਰੇਆਮ ਗ਼ੱਦਾਰੀ ਤੋਂ ਇਲਾਵਾ ਇਸ ਦਾ ਕੀ ਮਤਲਬ ਹੋ ਸਕਦਾ ਹੈ? ਅਤੇ ਉਨ੍ਹਾਂ ਦਾ ਇਹ ਸ਼ੱਕ ਸਮੇਂ ਦੇ ਨਾਲ ਨਾਲ ਪੱਕਾ ਹੁੰਦਾ ਜਾ ਰਿਹਾ ਸੀ।

ਨੀਂਦ ਤੋਂ ਅਚਾਨਕ ਜਾਗਣ ਵਾਂਗ ਤਕੀਖਾਂ ਨੇ ਹੁੰਗਾਰਾ ਭਰਿਆ—"ਹੂੰ"!

ਦਰਬਾਰੀਆਂ ਨੇ ਉਨ੍ਹਾਂ ਵੱਲ ਚੌਂਕ ਕੇ ਦੇਖਿਆ।

ਕੋਈ ਠੋਸ ਫ਼ੈਸਲਾ ਕਰਨ ਮਗਰੋਂ ਹੀ ਤਕੀਖਾਂ ਇਸ ਤਰ੍ਹਾਂ ਗਰਜਦਾ ਹੈ।

ਤਕੀਖਾਂ ਉਸ ਜੋਸ਼ ਵਿਚ ਪਦਮਨਾਭ ਦੇਵ ਦੀ ਉਪਸਥਿਤੀ ਨੂੰ ਵੀ ਸ਼ਾਇਦ ਭੁੱਲ ਗਿਆ ਸੀ। ਉਸ ਦੀਆਂ ਉਂਗਲੀਆਂ ਇਸ ਵਿਚ ਹੀ ਪਦਮਨਾਭ ਦੇਵ ਨੂੰ ਵਿਦਾ ਦੇਣ ਦਾ ਇਸ਼ਾਰਾ ਕਰ ਚੁੱਕੀਆਂ ਸਨ। ਪਦਮਨਾਭ ਦੇਵ ਉਸ ਵੇਲੇ ਤੋਹਫ਼ਿਆਂ ਵਾਲੀਆਂ ਚੀਜ਼ਾਂ ਆਪਣੇ ਨਾਲ ਆਏ ਸੇਵਕਾਂ ਨੂੰ ਦੇ ਕੇ ਤਿੰਨ ਕਦਮ ਪਿੱਛੇ ਹਟ ਕੇ ਸਲਾਮ ਕਰ ਰਹੇ ਸਨ।

ਤਕੀਖਾਂ ਸਿੰਘਾਸਨ ਉੱਤੇ ਸਿੱਧਾ ਹੋ ਕੇ ਬੈਠ ਗਿਆ। ਪਿਆਜ਼ ਦੇ ਛਿਲਕੇ ਜਿਹੀਆਂ ਰੰਗੀਨ ਅੱਖਾਂ ਖੋਲ੍ਹ ਕੇ ਉਸ ਨੇ ਇਕ ਵਾਰ ਚੌਹੀਂ ਪਾਸੇ ਦੇਖਿਆ, ਅਤੇ ਉੱਠ ਕੇ ਮਹਿਲ ਅੰਦਰ ਚਲਾ ਗਿਆ।

ਇਹ ਸਭ ਭਿਆਨਕ ਸ਼ਗਨ ਸੀ।

ਮੰਤਰੀਆਂ ਨੇ ਉਸ ਚੁੱਪ ਤੇ ਉਤੇਜਨਾ ਭਰੇ ਵਾਤਾਵਰਨ ਵਿਚ ਇਕ ਦੂਜੇ ਵੱਲ ਭਾਵ ਭਰੀਆਂ ਨਜ਼ਰਾਂ ਨਾਲ ਦੇਖਿਆ।

ਲਾਲ ਬਾਗ਼ ਮਹਿਲ ਦੇ ਦਖਣੀ ਭਾਗ ਵਿਚ ਰਜ਼ੀਆ ਬੇਗਮ ਆਪਣੇ ਖਾਸ ਮਹਿਲ ਦੇ ਕਮਰੇ ਵਿਚੋਂ ਕਾਠਜੋੜੀ ਦੀ ਨੀਲੀ ਜਲਤਾਸ਼ੀ ਤੇ ਭੰਵਰਿਆਂ ਨੂੰ ਦੇਖ ਰਹੀ ਸੀ। ਮਹਿਲ ਦੇ ਦਰਵਾਜ਼ੇ ਤੇ ਇਕ ਖੋਜਾ ਪਹਿਰੇਦਾਰ ਪੱਥਰ ਦੀ ਮੂਰਤੀ ਵਾਂਗ ਖੜ੍ਹਾ ਸੀ। ਬਾਹਰ ਦਿਉਦਾਰ ਨਾਲ ਘਿਰੇ ਗੁਲਾਬ ਦੇ ਬਾਗ਼ ਵਿਚੋਂ ਇਕ ਦੁੱਖੀ ਆਤਮਾ ਦੀ ਆਵਾਜ਼ ਵਿਚ ਇਕ ਡਾਹੁਕ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਭਰੀ ਗਾਗਰ ਵਿਚੋਂ ਡਿਗੇ ਪਾਣੀ ਦੀ ਆਵਾਜ਼ ਵਾਂਗ ਡਾਹੁਕ ਦੀ ਆਵਾਜ਼ ਬੰਦ ਹੋ ਜਾਣ ਮਗਰੋਂ ਇਕ ਕਬੂਤਰ ਕਿਧਰੋਂ ਆ ਕੇ ਆਪਣੀ ਆਵਾਜ਼ ਨਾਲ ਵਾਤਾਵਰਨ ਨੂੰ ਸੁਹਾਵਣਾ ਬਣਾਉਣ ਲੱਗਿਆ। ਮੰਜ਼ਿਲ ਦੇ ਕਬੂਤਰਾਂ ਦੀ ਮਿੱਠੀ ਬੋਲੀ ਦੇ ਨਾਲ ਦੂਰ ਨੌਬਤਖ਼ਾਨੇ ਤੋਂ ਸ਼ਹਿਨਾਈ ਤੇ ਵਾਗੇਸ਼ਵਰੀ ਦੀ ਮਧੁਰ ਆਵਾਜ਼ ਠੰਡੀ ਹਵਾ ਵਿਚ ਤੈਰਦੀ ਹੋਈ ਆ ਰਹੀ ਸੀ।

ਕਾਠਜੋੜੀ ਤੋਂ ਵਹਿ ਕੇ ਆਈ ਠੰਡੀ ਹਵਾ ਦੇ ਛੂਹਣ ਨਾਲ ਰਜ਼ੀਆ ਦੀਆਂ ਨਸ਼ੀਲੀਆਂ ਅੱਖਾਂ ਦੀਆਂ ਪਲਕਾਂ ਜੁੜਦੀਆਂ ਜਾ ਰਹੀਆਂ ਸਨ। ਉਸੇ ਵੇਲੇ ਖੋਜਾ ਦੀ ਆਵਾਜ਼ ਸੁਣਾਈ ਦਿੱਤੀ—"ਮੁਹਤਬਰ ਉਲ-ਮੁਲਕ ਆਲਾਉਦੌਲਾ ਮਹੰਮਦ ਤਕੀਖਾਂ" ਨਾਸੀਰ ਜੰਗਖਾਂ ਬਹਾਦਰ ਅਸਦਜੰਗ!...

ਇਸ ਵੇਲੇ ਤਕੀਖਾਂ ਰਜ਼ੀਆ ਦੇ ਮਹਿਲ ਵੱਲ ਕਿਉਂ ਆ ਰਹੇ ਹਨ, ਇਹ

ਸੋਚ ਕੇ ਰਜ਼ੀਆ ਦਾ ਅੰਦਰ ਅਣਜਾਣ ਡਰ ਤੇ ਸ਼ੱਕ ਨਾਲ ਕੰਬ ਉੱਠਿਆ । ਪਿਛਲੇ ਕਈ ਦਿਨਾਂ ਤੋਂ ਖੋਰਧਾ ਦੇ ਰਾਜਾ ਰਾਮਚੰਦਰ ਦੇਵ ਪ੍ਰਤੀ ਤਕੀਖਾਂ ਦੇ ਕਰੋਧ ਤੇ ਉਸ ਨੂੰ ਕੈਦੀ ਬਣਾ ਕੇ ਖੋਰਧਾ ਨੂੰ ਤਹਿਸ਼ ਨਹਿਸ਼ ਕਰ ਦੇਣ ਦੀਆਂ ਸਾਜਸ਼ਾਂ ਬਾਰੇ ਸੁਣਦੀ ਆ ਰਹੀ ਸੀ । ਤਕੀਖਾਂ ਦੇ ਇਸ ਤਰ੍ਹਾਂ ਅਚਾਨਕ ਆਗਮਨ ਕਾਰਨ, ਉਸ ਦੇ ਸਾਰੇ ਸ਼ੱਕ ਦੇਉਦਾਰ ਦੇ ਚੰਮਗਿੱਦੜਾਂ ਵਾਂਗ ਖੰਭ ਫੈਲਾ ਕੇ ਉਡਣ ਲੱਗੇ ।

ਤਕੀਖਾਂ ਫੁੱਲੇ ਹੋਏ ਗੁਬਾਰੇ ਤੇ ਗੇਂਦ ਵਾਂਗ ਆ ਰਿਹਾ ਸੀ ਅਤੇ ਓਦੋਂ ਤੱਕ ਉਹ ਸਥਿਰ ਕਦਮਾਂ ਨਾਲ ਕਿਆਰੀਆਂ ਨੂੰ ਪਾਰ ਕਰ ਕੇ ਗੇਟ ਤੱਕ ਪਹੁੰਚ ਗਿਆ ਸੀ । ਤਕੀਖਾਂ ਨੂੰ ਅਚਾਨਕ ਦੇਖ ਕੇ ਰਜ਼ੀਆ ਨੇ ਕੰਬਦੀ ਆਵਾਜ਼ ਵਿਚ ਉਸ ਦਾ ਸਵਾਗਤ ਕੀਤਾ—"ਪਧਾਰੀਏ ਜਹਾਂਪਨਾਹ, ਖ਼ੁਸ਼ਕਿਸਮਤ ਹਾਂ ਕਿ ਆਲੀਜਾਹ ਨੇ ਇਸ ਬਾਂਦੀ ਨੂੰ ਬੇਵਕਤ ਯਾਦ ਕੀਤਾ !"

ਤਕੀਖਾਂ ਦੀਆਂ ਤਲਖ਼ ਨਜ਼ਰਾਂ ਤੋਂ ਆਤਮ ਰੱਖਿਆ ਕਰਨ ਦੀ ਕੋਸ਼ਿਸ਼ ਕਰਦੀ ਹੋਈ ਰਜ਼ੀਆ ਮਖਮਲੀ ਆਸਣ ਤੇ ਬੈਠ ਕੇ ਪਾਨ ਬਣਾਉਣ ਲੱਗੀ ।

ਤਕੀਖਾਂ ਰਜ਼ੀਆ ਦੇ ਪਿੱਛੇ ਪਿੱਛੇ ਆਇਆ, ਉਹ ਚੁੱਪ ਚਾਪ ਇਹ ਸੋਚ ਰਿਹਾ ਸੀ ਕਿ ਕਿਵੇਂ ਗੱਲ ਕਰੇ । ਕਮਰੇ ਵਿਚ ਇਧਰ ਉਧਰ ਟਹਿਲਦੇ ਹੋਏ ਇਕ ਕਿੱਲੀ ਤੇ ਟੰਗੇ ਪਿੰਜਰੇ ਵਿਚ ਬੰਦ ਤੋਤੇ ਨੂੰ ਉਹ ਦੇਖਣ ਲੱਗਿਆ ।

ਤੋਤਾ ਤਕੀਖਾਂ ਨੂੰ ਦੇਖ ਕੇ ਪਿੰਜਰੇ ਵਿਚ ਹੀ ਖੰਭ ਫੜਫੜਾਉਣ ਲੱਗਿਆ । ਰਜ਼ੀਆ ਪਾਨ ਬਣਾਉਂਦੀ ਹੋਈ ਮਿੱਠੀ ਆਵਾਜ਼ ਵਿਚ ਬੋਲੀ—"ਬੋਲ...ਬੋਲ...ਤੋਤੇ ...ਜਹਾਂਪਨਾਹ...ਜਹਾਂਪਨਾਹ !"

ਪਰ ਸ਼ਾਇਦ ਉਹ ਅੱਜ ਉਸ ਦੀ ਗੱਲ ਨਹੀਂ ਸੀ ਸੁਣਨੀ ਚਾਹੁੰਦਾ, ਤਕੀਖਾਂ ਉਥੋਂ ਹਟ ਕੇ ਇਕ ਆਸਣ ਤੇ ਜਾ ਬੈਠਿਆ ।

ਇਕ ਹੋਰ ਅਣ ਚਾਹਿਆ ਮਹੂਰਤ ਹੋ ਗਿਆ । ਅਚਾਨਕ ਚੀਖਦਾ ਹੋਇਆ ਤਕੀਖਾਂ ਬੋਲਿਆ—"ਈਦ ਖ਼ਤਮ ਹੋਣ ਨੂੰ ਆ ਗਈ ਹੈ ਸਾਰੇ ਰਾਜੇ ਮਹਾਰਾਜੇ ਆਏ ਪਰ 'ਹਾਫਿਜ਼ ਭਰਾ ਅਜੇ ਤੱਕ ਨਹੀਂ ਆਇਆ ।"

ਰਜ਼ੀਆ ਨੇ ਸੋਚਿਆ ਹੁਣ ਨਾਟਕ ਕਰਨਾ ਹੀ ਪਵੇਗਾ । ਨਹੀਂ ਤਾਂ ਬਹੁਤ ਅਣਜਾਣੇ ਸਵਾਲਾਂ ਦਾ ਜਵਾਬ ਦੇਣਾ ਪਵੇਗਾ । ਹਾਫ਼ਿਜ਼ ਕਾਦਰ ਤਕੀਖਾਂ ਦੀ ਗ਼ੈਰਹਾਜ਼ਰੀ ਵਿਚ ਆ ਜਾ ਰਹੇ ਸਨ ਕਿ ਨਹੀਂ, ਰਜ਼ੀਆ ਤੇ ਉਨ੍ਹਾਂ ਵਿਚਕਾਰ ਚਿੱਠੀ ਪੱਤਰ ਹੁੰਦਾ ਸੀ ਕਿ ਨਹੀਂ, ਹਾਫ਼ਿਜ਼ ਕਾਦਰ ਫਿਲਹਾਲ ਕੀ ਕਰ ਰਹੇ ਹਨ ਆਦਿ ਕਿੰਨੇ ਹੀ ਸਵਾਲਾਂ ਦਾ ਜਵਾਬ ਦੇਣਾ ਪਵੇਗਾ । ਪਰ ਰਜ਼ੀਆ ਤਾਂ ਸੋਚ ਰਹੀ ਸੀ ਹਾਫ਼ਿਜ਼ ਕਾਦਰ ਨੇ ਕਟਕ ਛੱਡ ਜਾਣ ਤੋਂ ਬਾਅਦ ਉਸ ਨੂੰ ਵੀ ਸ਼ਾਇਦ ਦਿਲ ਤੋਂ ਭੁਲਾ ਦਿੱਤਾ ਹੈ । ਇਸ ਲਈ ਇਹ ਸਾਰੇ ਦਰਦੀਲੇ ਪ੍ਰਸ਼ਨਾਂ ਦਾ ਉੱਤਰ ਦੇਣ ਤੋਂ ਬਚਣ ਦੀ ਇੱਛਾ ਨਾਲ ਰਜ਼ੀਆ ਨੇ ਆਪਣੇ ਮਹਿੰਦੀ ਰੰਗੇ ਹੱਥਾਂ ਨਾਲ ਮੂੰਹ ਢਕ ਕੇ ਰੋਣਾ ਸ਼ੁਰੂ ਕਰ ਦਿੱਤਾ ।

ਰਜ਼ੀਆ ਵਾਂਗ ਤਕੀਖਾਂ ਵੀ ਇਕ ਹਿੰਦੂ ਔਰਤ ਦੇ ਪੇਟ ਤੋਂ ਪੈਦਾ ਹੋਇਆ ਸੀ । ਦੋਵੇਂ ਹੀ ਸੁਜਾਖਾਂ ਦੀ ਸੰਤਾਨ ਸਨ । ਪਰ ਤਕੀਖਾਂ ਜਿੰਨਾ ਸਖ਼ਤ ਤੇ ਕੱਟੜ ਸੀ

ਰਜ਼ੀਆ ਓਨੀ ਹੀ ਕੋਮਲ ਸੀ। ਤਕੀਖਾਂ ਸੁੰਨੀਆਂ ਤੋਂ ਵਧ ਕੇ ਧਾਰਮਿਕ ਸੀ। ਇਸ ਤੇ ਦੂਰਦ੍ਰਿਸ਼ਟੀ, ਤੇਜ ਬੁੱਧੀ ਅਤੇ ਪਖੰਡ ਵਿਚ ਉਹ ਸੁਜਾਖਾਂ ਦੇ ਆਪਣੇ ਪੁੱਤਰ ਸਰਫਿਰਾਜ਼ ਖਾਂ ਤੋਂ ਵੀ ਵੱਧ ਕੇ ਸੀ। ਇਸ ਲਈ ਸੁਜਾਖਾਂ ਨੇ ਉਸ ਨੂੰ ਆਪਣੇ ਉਤਰਾਧਿਕਾਰੀ ਦੇ ਰੂਪ ਵਿਚ ਉੜੀਸਾ ਸੂਬੇ ਵਿਚ ਸਥਾਪਤ ਕੀਤਾ ਸੀ। ਦੋਹਾਂ ਦੀ ਲੰਬੀ ਜੁਦਾਈ ਦੇ ਬਾਵਜੂਦ ਤਕੀਖਾਂ ਦੇ ਮਨ ਵਿਚ ਰਜ਼ੀਆ ਲਈ ਬਹੁਤ ਸ਼ਰਧਾ ਤੇ ਹਮਦਰਦੀ ਸੀ। ਰਜ਼ੀਆ ਨੂੰ ਰੋਂਦੀ ਦੇਖ ਤਕੀਖਾਂ ਨੇ ਉਸ ਨੂੰ ਹੌਸਲਾ ਦਿੰਦਿਆਂ ਕਿਹਾ—"ਚੁੱਪ ਕਰੋ ਰੋਵੋ ਨਾ, ਸ਼ਾਹਜ਼ਾਦੀ, ਮੈਨੂੰ ਪਤਾ ਹੈ ਕਿ ਬਦਤਮੀਜ਼ ਹਾਫਿਜ਼ ਕਾਦਰ ਦੇ ਨਾ ਆਉਣ ਦਾ ਤੈਨੂੰ ਵੀ ਗ਼ਮ ਹੈ। ਇੰਨਾ ਵੱਡਾ ਤਿਉਹਾਰ ਤੇ ਉਹ ਨਾ ਆਏ!"

ਰਜ਼ੀਆ ਨੇ ਦੇਖਿਆ ਕਿ ਨਾਟਕ ਦਾ ਅਸਰ ਹੋਇਆ ਹੈ। ਉਸ ਨੇ ਹੰਝੂ ਪੂੰਝੇ ਤੇ ਰੋਣੀ ਆਵਾਜ਼ ਵਿਚ ਬੋਲੀ—"ਮੇਰੀ ਗੱਲ ਛੱਡੋ ਜਹਾਂਪਨਾਹ, ਮੈਂ ਤਾਂ ਬਦਨਸੀਬ ਹਾਂ ਹੀ। ਤੁਸੀਂ ਮਾਲਕ ਹੋ, ਉੜੀਸਾ ਸੂਬੇ ਦੇ ਨਵਾਬ। ਖੋਰਧਾ ਦੇ ਰਾਜਾ ਤੁਹਾਡੀ ਖ਼ਿਦਮਤ ਵਿਚ ਹਾਜ਼ਰ ਨਹੀਂ ਹੋਏ—ਇਹ ਬਹੁਤ ਮਾੜਾ ਹੋਇਆ ਹੈ। ਹਜ਼ੂਰ ਫ਼ੌਜਦਾਰ ਭੇਜੋ ਜਿਹੜੇ ਉਨ੍ਹਾਂ ਨੂੰ ਕੈਦ ਕਰ ਕੇ ਲਿਆਉਣ।"

ਤਕੀਖਾਂ ਨੇ ਰਜ਼ੀਆ ਨੂੰ ਭਾਵਪੂਰਤ ਨਜ਼ਰਾਂ ਨਾਲ ਦੇਖਿਆ। ਇਹ ਵਿਚਾਰੀ ਕੀ ਸਮਝੇਗੀ ਕਿ ਉੜੀਸਾ ਸੂਬੇ ਦੀ ਰਾਜਨੀਤੀ ਕੀ ਹੈ? ਅਫ਼ਗਾਨ ਬਗ਼ਾਵਤ ਕਰਨ ਤੇ ਤੁਲੇ ਹੋਏ ਹਨ। ਸਰਫਿਰਾਜ਼ ਖਾਂ ਦੀਆਂ ਮਾੜੀਆਂ ਨਜ਼ਰਾਂ ਵੀ ਕਟਕ ਤੇ ਲੱਗੀਆਂ ਹੋਈਆਂ ਹਨ। ਉੜੀਸਾ ਦੇ ਜ਼ਿਮੀਂਦਾਰਾਂ ਤੇ ਰਜਵਾੜਿਆਂ, ਰਾਜਿਆਂ ਮਹਾਰਾਜਿਆਂ ਦੀ ਸੋਚ ਵੀ ਅਨਿਸਚਿਤ ਹੈ। ਅਜਿਹੇ ਸਮੇਂ ਜੇ ਖੋਰਧਾ ਤੇ ਹਮਲਾ ਨਾ ਕਰਕੇ ਕਿਸੇ ਤਰ੍ਹਾਂ ਹਾਫਿਜ਼ ਕਾਦਰ ਨੂੰ ਕਟਕ ਬੁਲਾ ਕੇ ਕੈਦ ਕਰ ਲਿਆ ਜਾਵੇ ਤਾਂ—ਪਰ ਜੇ ਉਹ ਫ਼ੌਜਦਾਰਾਂ ਹੱਥ ਭੇਜੀ ਖ਼ਬਰ ਤੇ ਸ਼ੱਕ ਕਰੇ ਤੇ ਕਟਕ ਨਾ ਆਏ ਤਾਂ! ਨਹੀਂ ਉਸ ਦਾ ਆਉਣਾ ਸੁਭਾਵਿਕ ਲੱਗਦਾ ਹੈ, ਅਤੇ ਇਸ ਸਮੇਂ ਖੋਰਧਾ ਤੇ ਹਮਲਾ ਕਰਨਾ ਵੀ ਅਸੰਭਵ ਹੈ।

"ਹਾਫਿਜ਼ ਭਰਾ ਸਾਡੇ ਰਿਸ਼ਤੇਦਾਰ ਹਨ।" ਤਕੀਖਾਂ ਨੇ ਕਿਹਾ, "ਫ਼ੌਜਦਾਰਾਂ ਦੇ ਹਥੋਂ ਤੇ ਫਿਰ ਈਦ ਵਾਲੇ ਤਿਉਹਾਰ ਤੇ ਉਨ੍ਹਾਂ ਨੂੰ ਕੈਦ ਕਰ ਕੇ ਲਿਆਉਣਾ ਚੰਗਾ ਨਹੀਂ ਲਗਦਾ। ਤੁਸੀਂ ਚਿੱਠੀ ਲਿਖੋ ਸ਼ਾਹਜ਼ਾਦੀ! ਇੰਜ ਲਿਖੋ ਕਿ ਹਾਫਿਜ਼ ਭਰਾ ਜ਼ਰੂਰ ਆ ਜਾਣ। ਤਿਉਹਾਰ ਖ਼ਤਮ ਹੋਣ ਨੂੰ ਆਇਆ ਹੈ। ਉਨ੍ਹਾਂ ਦਾ ਆਉਣਾ ਬਹੁਤ ਜ਼ਰੂਰੀ ਹੈ।"

ਉਨ੍ਹਾਂ ਦੋਵਾਂ ਦੀ ਗੱਲ ਦੇ ਦੌਰਾਨ ਵਾਰ ਵਾਰ ਹਾਫਿਜ਼ ਦਾ ਨਾਂ ਸੁਣ ਕੇ ਪਿੰਜਰੇ ਵਿਚ ਬੰਦ ਤੋਤਾ ਟੱਪਣ ਲੱਗਿਆ ਸੀ। ਫਿਰ ਉਹ ਇਧਰ ਉਧਰ ਦੇਖਣ ਲੱਗਿਆ। ਹਾਫਿਜ਼ ਕਾਦਰ ਜਦੋਂ ਬਾਰਵਾਟੀ ਵਿਚ ਸਨ ਇਹ ਤੋਤਾ ਉਨ੍ਹਾਂ ਨੂੰ ਬਹੁਤ ਪਿਆਰਾ ਸੀ। ਰਜ਼ੀਆ ਨੇ ਉਸ ਨੂੰ "ਖ਼ੁਦਾ ਹਾਫਿਜ਼" "ਖ਼ੁਦਾ ਹਾਫਿਜ਼" ਕਹਿਣਾ ਸਿਖਾਇਆ ਸੀ।

ਹਾਫਿਜ਼ ਕਾਦਰ ਨੂੰ ਦੇਖਦੇ ਹੀ ਤੋਤਾ—"ਖ਼ੁਦਾ ਹਾਫਿਜ਼" ਦੀ ਰਟ ਲਾਉਣ ਲਗਦਾ। ਹੁਣ ਵੀ ਉਸ ਦਾ ਨਾਂ ਸੁਣ ਕੇ ਉਸ ਨੇ ਉਵੇਂ ਹੀ ਕੀਤਾ।

ਰਜ਼ੀਆ ਤੋਤੇ ਨੂੰ ਦੇਖ ਕੇ ਹੱਸਦੀ ਹੋਈ ਬੋਲੀ—"ਮੇਰੀ ਚਿੱਠੀ ਇਹ ਤੋਤਾ ਹੈ। ਇਸ ਨੂੰ ਦੇਖ ਕੇ ਉਹ ਕਿਧਰੇ ਵੀ ਹੋਣ, ਕਿਵੇਂ ਵੀ ਹੋਣ ਚਲੇ ਆਉਣਗੇ। ਤੁਸੀਂ ਕਿਸੇ ਕਾਸਦ ਦੇ ਹੱਥ ਇਸ ਤੋਤੇ ਨੂੰ ਖੋਰਧਾ ਭੇਜ ਦੇਉ।"

ਪਤਾ ਨਹੀਂ ਉਹ ਤੋਤਾ ਹਾਫਿਜ਼ ਕਾਦਰ ਤੇ ਰਜ਼ੀਆ ਦੀ ਮੁਹੱਬਤ ਦਾ ਕਿਹਾ ਰਹੱਸ ਸੀ। ਚਿੱਠੀ ਨਾਲੋਂ ਉਹ ਤੋਤਾ ਅਧਿਕ ਸੰਵੇਦਨਾਸ਼ੀਲ ਅਤੇ ਸ਼ਕਤੀਸ਼ਾਲੀ ਹੈ, ਇਸ ਵਿਚ ਤਕੀਖਾਂ ਨੂੰ ਸ਼ੱਕ ਨਹੀਂ ਸੀ।

ਪਿੰਜਰੇ ਵਿਚੋਂ ਤੋਤੇ ਨੇ ਇਕ ਵਾਰ ਰਜ਼ੀਆ ਤੇ ਤਕੀਖਾਂ ਵੱਲ ਨਜ਼ਰਾਂ ਭਰ ਕੇ ਦੇਖਿਆ ਤੇ..."ਖ਼ੁਦਾ ਹਾਫਿਜ਼! ਖ਼ੁਦਾ ਹਾਫਿਜ਼!" ਕਹਿਣ ਲੱਗਾ। ਫਿਰ ਚੁੱਪ ਹੋ ਗਿਆ। ਤਕੀਖਾਂ ਤੇ ਰਜ਼ੀਆ ਵੀ ਚੁੱਪ ਸਨ, ਆਪਣੀਆਂ ਆਪਣੀਆਂ ਚਿੰਤਾਵਾਂ ਵਿਚ ਖੋਏ ਹੋਏ। ਉਸ ਵੇਲੇ ਸ਼ਹਿਨਾਈ ਉੱਤੇ ਵਾਗੇਸ਼ਵਰੀ ਦੀ ਮੱਧਮ ਧੁਨੀ ਅਤੇ ਉਸ ਤੇ ਤਾਲ ਵਾਂਗ ਕਬੂਤਰਾਂ ਦੀ ਆਵਾਜ਼ ਤੋਂ ਇਲਾਵਾ ਹੋਰ ਕੋਈ ਆਵਾਜ਼ ਸੁਣਾਈ ਨਹੀਂ ਸੀ ਦੇ ਰਹੀ। ਸਾਰੇ ਪਾਸੀਂ ਆਸਮਾਨ ਚੁੱਪ ਸੀ...ਅੰਤਾਂ ਦੀ ਗੰਭੀਰ ਵੀਰਾਨੀ ਸੀ।

## 2

ਸਿਹੰਲ-ਬ੍ਰਹਮਪੁਰ ਪਿੰਡ ਵਿਚ ਗ਼ਾਜ਼ੀ ਮੀਆਂ ਦੇ ਮਾਰੇ ਜਾਣ ਦੇ ਜਲਦੀ ਹੀ ਮਗਰੋਂ, ਬਾਣਪੁਰ ਸਾਲੇਰੀ ਘਾਟੀਆਂ ਵਿਚੋਂ ਚਿਕਾਕੋਲ ਤੋਂ ਆਈ ਨਜ਼ਰਾਨੇ ਦੀ ਰਕਮ ਦੀ ਰਾਹਦਾਰੀ ਦੇਣ ਦੀ ਖ਼ਬਰ ਨੇ ਖੋਰਧਾ ਦੇ ਕੋਨੇ ਕੋਨੇ ਵਿਚ ਖ਼ਬਰ ਫੈਲਾ ਦਿੱਤੀ ਸੀ।

ਚਿਕਾਕੋਲ ਤੋਂ ਹਾਥੀ ਉੱਤੇ ਨਜ਼ਰਾਨੇ ਦੀ ਰਕਮ ਲੈ ਕੇ ਇਕ ਜਰਨੈਲ ਕਟਕ ਆ ਰਿਹਾ ਸੀ, ਉਸ ਦੇ ਨਾਲ ਲੱਗਭਗ ਪੰਜਾਹ ਸੈਨਕ ਸਨ। ਸ਼ਾਹਜਹਾਂਬਾਦ ਦਿੱਲੀ ਤੋਂ ਹਰ ਘੜੀ ਰੁਪਿਆਂ ਲਈ ਖ਼ਬਰ ਮੁਰਸ਼ਿਦਾਬਾਦ ਪਹੁੰਚ ਰਹੀ ਸੀ। ਉਸੇ ਤਰ੍ਹਾਂ ਮੁਰਸ਼ਿਦਾਬਾਦ ਤੋਂ ਕਟਕ ਨੂੰ ਹਰ ਪਲ ਤਾਕੀਦ ਆ ਰਹੀ ਸੀ। ਅਜੇਹੇ ਸਮੇਂ ਇੰਨੀ ਵੱਡੀ ਰਕਮ ਦਾ ਹਰਜਾਨਾ ਹੋ ਜਾਣ ਤੋਂ ਵਧ ਕੇ ਹੋਰ ਕਿਹੜੀ ਖ਼ਤਰਨਾਕ ਗੱਲ ਹੋ ਸਕਦੀ ਸੀ!

ਖੋਰਧਾ ਉੱਤੇ ਮੁਗ਼ਲ ਫਿਰ ਹਮਲਾ ਕਰਨਗੇ, ਇਸ ਡਰ ਤੋਂ ਸਾਰਾ ਖੋਰਧਾ ਬੇਚੈਨ ਸੀ। ਘਰੋ ਘਰੀ ਅੱਗ ਲੱਗੇਗੀ, ਪਿੰਡਾਂ ਦੇ ਪਿੰਡ ਉੱਜੜ ਜਾਣਗੇ, ਲੋਕ ਖ਼ੁਦ ਨੂੰ ਬਚਾਣ ਲਈ ਜੰਗਲਾਂ ਵਿਚ ਛੁਪਣਗੇ। ਜਿਹੜੇ ਨਹੀਂ ਜਾ ਸਕਣਗੇ ਉਨ੍ਹਾਂ ਦੀ

ਇੱਜ਼ਤ ਮਿੱਟੀ ਵਿਚ ਮਿਲ ਜਾਵੇਗੀ...ਆਦਿ ਅਤੀਤ ਦੀਆਂ ਭਿਆਨਕ ਯਾਦਾਂ ਦੇ ਅਧਾਰ ਤੇ ਖੋਰਧਾ ਦੇ ਵਾਸੀ ਡਰ ਨਾਲ ਕੰਬਣ ਲੱਗੇ ਸਨ। ਸਾਰੇ ਪਾਸੀਂ ਫਿਰ ਤੋਂ ਤਰਾਹ ਤਰਾਹ ਹੋਣ ਲੱਗੀ ਸੀ।

ਪਰ ਇਸ ਡਰ ਤੇ ਸ਼ੱਕ ਵਿਚ ਵੀ ਸਮੁੱਚੇ ਖੋਰਧਾ ਵਿਚ ਜੇ ਕੋਈ ਬੇਚੈਨ ਨਹੀਂ ਸੀ ਤਾਂ ਉਹ ਸੀ ਰਾਮਚੰਦਰ ਦੇਵ। ਇਥੋਂ ਤੱਕ ਕਿ ਤਕੀਖਾਂ ਦੇ ਪ੍ਰਤੀਨਿਧ ਲੋਧੂ ਮੀਆਂ ਤੋਂ ਲੈ ਕੇ ਖ਼ਲੀਫ਼ਾ ਗਦਾਧਰ ਮੰਗਰਾਜ ਤੱਕ ਨੂੰ ਰਾਮਚੰਦਰ ਦੇਵ ਉੱਤੇ ਆਉਣ ਵਾਲੀ ਮੁਸੀਬਤ ਬਾਰੇ ਸੋਚ ਕੇ ਚਿੰਤਾ ਹੋ ਰਹੀ ਸੀ। ਪਰ ਖ਼ੁਦ ਰਾਮਚੰਦਰ ਦੇਵ ਦੇ ਮਨ ਵਿਚ ਕੋਈ ਚਿੰਤਾ ਨਹੀਂ ਸੀ।

ਈਦ ਉਤਸਵ ਦੀ ਆਮਦ ਵਿਚ ਹਾਫ਼ਿਜ਼ ਕਾਦਰ ਜਾਂ ਰਾਮਚੰਦਰ ਦੇਵ ਅੰਗਰੇਜ਼ੀ ਸ਼ਰਾਬ ਦੀਆਂ ਬੋਤਲਾਂ ਖੋਲ੍ਹ ਕੇ ਰੰਗ ਰਲੀਆਂ ਮਨਾ ਰਹੇ ਸਨ। ਦਰਬਾਰ ਵਿਚ ਮਖਮਲੀ ਗ਼ਲੀਚਿਆਂ ਉੱਤੇ ਰੰਗੀਨ ਤਕੀਆਂ ਦੇ ਸਹਾਰੇ ਲੇਟੇ ਹੋਏ ਰਾਮਚੰਦਰ ਦੇਵ ਸੰਤੁਸ਼ਟ ਨਜ਼ਰ ਆ ਰਹੇ ਸਨ। ਉਨ੍ਹਾਂ ਦੇ ਸਾਹਮਣੇ ਲੋਧੂ ਮੀਆਂ ਅਤੇ ਗਦਾਧਰ ਮੰਗਰਾਜ ਬੈਠੇ ਸਨ। ਉਨ੍ਹਾਂ ਦੇ ਕੋਲ ਹੀ ਰਾਜ ਪੰਡਤ ਆਦਿ ਕੁੰਡਲੀ ਬਣਾ ਕੇ ਬੈਠੇ ਰਾਮਚੰਦਰ ਦੇਵ ਦੀ ਜਨਮ ਪੱਤਰੀ ਵਾਚ ਰਹੇ ਸਨ। ਅਨੇਕਾਂ ਪੋਥੀਆਂ ਨੂੰ ਉਲਟ ਪੁਲਟ ਕੇ ਉਨ੍ਹਾਂ ਦੇ ਕਟਕ ਦੀ ਯਾਤਰਾ ਆਰੰਭ ਕਰਨ ਲਈ ਸ਼ੁਭ ਮਹੂਰਤ ਦਾ ਨਿਰਮਾਣ ਕਰ ਰਹੇ ਸਨ। ਪਰ ਇਕ ਵੀ ਸ਼ੁਭ ਦਿਨ ਦਾ ਮਹੂਰਤ ਨਿਸਚਿਤ ਕਰਨਾ ਉਨ੍ਹਾਂ ਲਈ ਸੰਭਵ ਨਹੀਂ ਸੀ ਹੋ ਰਿਹਾ!

ਤਕੀਖਾਂ ਜਦ ਤੋਂ ਮੁਰਸ਼ਿਦਾਬਾਦ ਤੋਂ ਵਾਪਸ ਆਇਆ ਹੈ ਤਦ ਤੋਂ ਕਿਸੇ ਸ਼ੁਭ ਮਹੂਰਤ ਦਾ ਫ਼ੈਸਲਾ ਨਹੀਂ ਹੋ ਰਿਹਾ ਸੀ ਇਸ ਲਈ ਰਾਮਚੰਦਰ ਦੇਵ ਲਈ ਕਟਕ ਜਾਣਾ ਸੰਭਵ ਨਹੀਂ ਸੀ। ਇਸ ਵਿਸ਼ੇ ਪ੍ਰਤੀ ਘੱਟੋ ਘੱਟ ਲੋਧੂ ਮੀਆਂ ਨੂੰ ਸ਼ੱਕ ਨਹੀਂ ਸੀ। ਯੋਗ ਲਗਨ ਜਾਂ ਸ਼ੁਭ ਮਹੂਰਤ ਲਈ ਉਸ ਸਮੇਂ ਮੁਸਲਮਾਨਾਂ ਨੂੰ ਜਿੰਨਾ ਵਿਸ਼ਵਾਸ ਸੀ ਓਨਾ ਹਿੰਦੂ ਸੰਸਕਾਰਾਂ ਵਿਚ ਪਲੇ ਰਾਮਚੰਦਰ ਦੇਵ ਜਿਹੇ ਵਿਅਕਤੀਆਂ ਨੂੰ ਵੀ ਸੀ। ਠੀਕ ਮਹੂਰਤ ਜਦ ਤੱਕ ਨਹੀਂ ਸੀ ਆਉਂਦਾ ਓਦੋਂ ਤੱਕ ਮੁਸਲਮਾਨ ਜਰਨੈਲ ਲੜਾਈ ਤੇ ਹਮਲਾ ਤੱਕ ਸ਼ੁਰੂ ਨਹੀਂ ਸਨ ਕਰਦੇ। ਉਹ ਸ਼ੁਭ ਘੜੀ ਨਹੀਂ ਸੀ ਆ ਰਹੀ। ਇਸ ਲਈ ਰਾਮਚੰਦਰ ਦੇਵ ਤਕੀਖਾਂ ਨੂੰ ਮਿਲਣ ਨਹੀਂ ਸੀ ਜਾ ਰਹੇ, ਅਜੇਹਾ ਵਿਸ਼ਵਾਸ ਅਕਸਰ ਲੋਧੂ ਮੀਆਂ ਨੂੰ ਹੋ ਰਿਹਾ ਸੀ। ਇਸ ਵਿਚ ਕੋਈ ਚਾਲ ਵੀ ਹੈ ਜਾਂ ਨਹੀਂ ਅਜੇਹਾ ਉਹ ਸੋਚ ਵੀ ਨਹੀਂ ਸਨ ਸਕਦੇ। ਇਸ ਲਈ ਉਸੇ ਹਿਸਾਬ ਨਾਲ ਤਕੀਖਾਂ ਨੂੰ ਵਾਕਿਆ ਨਸੀਬਾ ਦੇ ਜ਼ਰੀਏ ਖ਼ਬਰ ਵੀ ਭੇਜੀ ਸੀ।

ਕੀ ਇਨ੍ਹਾਂ ਦਿਨਾਂ ਤੱਕ ਉਹ ਘੜੀ ਆ ਨਹੀਂ ਰਹੀ? ਹੋ ਸਕਦਾ ਹੈ ਰਾਮਚੰਦਰ ਦੇਵ ਦੀ ਜਨਮ ਪੱਤਰੀ ਗ਼ਲਤ ਹੋਵੇ ਜਾਂ ਜੋ ਗਿਣਤੀ ਜੋਤਿਸ਼ੀ ਕਰ ਰਹੇ ਹਨ ਉਹ ਗ਼ਲਤ ਹੋਵੇ! ਜਾਂ ਉਹ ਸਾਰੀਆਂ ਗੱਲਾਂ ਲੋਧੂ ਮੀਆਂ ਦੀਆਂ ਅੱਖਾਂ ਵਿਚ ਧੂੜ ਪਾਉਣ ਲਈ ਹੀ ਹੋਣ—ਅਜਿਹਾ ਸੋਚਦੇ ਹੋਏ ਇਕ ਹਫ਼ਤੇ ਤੱਕ ਮਨਾਏ ਜਾਣ ਵਾਲੇ ਈਦ ਉਤਸਵ ਦੇ ਦਿਨ ਜਿਵੇਂ ਜਿਵੇਂ ਗੁਜ਼ਰਦੇ ਗਏ ਸਨ, ਤਕੀਖਾਂ ਦੇ ਮਨ ਦਾ ਸ਼ੱਕ ਵਧਦਾ ਹੀ ਜਾ ਰਿਹਾ ਸੀ।

ਲੋਧੂ ਮੀਆਂ ਕੰਬਦੇ ਹੱਥਾਂ ਨਾਲ ਰਾਮਚੰਦਰ ਦੇਵ ਦੇ ਪਿਆਲੇ ਵਿਚ ਸ਼ਰਾਬ ਪਾਉਣ ਲੱਗੇ ਤਾਂ ਉਨ੍ਹਾਂ ਨੇ ਸ਼ਰਾਬੀ ਜਿਹਾ ਨਾਟਕ ਕਰਦੇ ਹੋਏ ਪਿਆਲਾ ਹਟਾ ਲਿਆ ਅਤੇ ਕੰਬਦੀ ਲੜਖੜਾਉਂਦੀ ਆਵਾਜ਼ ਵਿਚ ਬੋਲੇ—"ਬਸ ਬਸ ਰਹਿਣ ਦਿਉ ਮੀਆਂ ਸਾਹਬ ! ਤੁਸੀਂ ਲਉ ਮੇਰਾ ਮਨ ਨਹੀਂ ਕਰਦਾ ਜਦ ਤੋਂ ਨਜ਼ਰਾਨੇ ਦੀ ਰਕਮ ਦਾ ਹਰਜਾਨਾ ਹੋ ਗਿਆ ਹੈ ਓਦੋਂ ਤੋਂ ਮੈਨੂੰ ਚੈਨ ਨਹੀਂ ਆ ਰਿਹਾ। ਤਕੀਖਾਂ ਸਾਡੇ ਭਾਈਵਾਲ ਹਨ, ਕੀ ਸੋਚਦੇ ਹੋਣਗੇ ! ਆਖ਼ਰ ਇਹ ਲੁੱਟ ਸਾਡੇ ਇਲਾਕੇ ਵਿਚ ਹੋਈ ਹੈ। ਜਹਾਂਪਨਾਹ, ਖ਼ੁਦਾਬੰਦ, ਕਟਕ ਸੂਬੇ ਦੇ ਮਾਲਕ ਨਵਾਬ ਆਪਣੇ ਭਰਾ ਹਨ, ਇਸ ਕਰਕੇ ਦੁੱਖ ਬਹੁਤ ਹੈ। ਇੰਨਾ ਵੱਡਾ ਤਿਉਹਾਰ ਖ਼ਤਮ ਹੋਣ ਤੇ ਆ ਪਹੁੰਚਿਆ ਹੈ, ਪਰ ਅਸੀਂ ਉਨ੍ਹਾਂ ਨੂੰ ਮੂੰਹ ਦਿਖਾਉਣ ਲਾਇਕ ਨਹੀਂ ਰਹੇ।"

ਲੋਧੂ ਮੀਆਂ ਆਪਣੇ ਗੇਂਦ ਜਿਹੇ ਢਿੱਡ ਨੂੰ ਅਨੇਕਾਂ ਕਰਵਟਾਂ 'ਚ ਬਦਲਦੇ ਹੋਏ ਰਾਮਚੰਦਰ ਦੇਵ ਦੇ ਪਿਆਲੇ ਵਿਚ ਸ਼ਰਾਬ ਪਾਉਣ ਦੀ ਕੋਸ਼ਿਸ਼ ਕਰਨ ਲੱਗੇ। ਗੱਦੀ ਉੱਤੇ ਟੇਢਾ ਜਿਹਾ ਹੁੰਦਾ ਹੋਇਆ ਸਹਾਰਾ ਦੇਣ ਲੱਗਿਆ—"ਤੂੰ ਫ਼ਿਕਰ ਨਾ ਕਰ, ਰਾਜ ਬਹਾਦਰ ! ਜਿਨ੍ਹਾਂ ਨੇ ਲੁੱਟਿਆ ਹੈ, ਅੱਲਾ ਹਜ਼ੂਰ ਦੀ ਮਰਜ਼ੀ ਅਨੁਸਾਰ ਜ਼ਰੂਰ ਜਹੰਨਮ ਵਿਚ ਜਾਣਗੇ, ਸੌ ਵਾਰ ਜਾਣਗੇ ਲੱਖ ਵਾਰ ਜਾਣਗੇ।"

ਖ਼ਲੀਫ਼ਾ ਗਦਾਧਰ ਮੰਗਰਾਜ ਤਕੀਏ ਤੇ ਹੱਥ ਮਾਰਦੇ ਹੋਏ ਕਹਿਣ ਲੱਗੇ—"ਅਲਬੱਤਾ, ਅਲਬੱਤਾ ਹਜ਼ੂਰ !"

ਰਾਜ ਜੋਤਸ਼ੀ ਇਕ ਹੋਰ ਕੁੰਡਲੀ ਬਣਾ ਕੇ ਗਿਣਤੀ ਕਰਦੇ ਕਰਦੇ ਭੁੱਲ ਕੇ ਰੁਕ ਗਏ ਅਤੇ ਉਨ੍ਹਾਂ ਮਤਵਾਲਿਆਂ ਵੱਲ ਉਤਸੁਕਤਾ ਭਰੀਆਂ ਨਜ਼ਰਾਂ ਨਾਲ ਦੇਖਣ ਲੱਗੇ। ਰਾਮਚੰਦਰ ਦੇਵ ਨੇ ਉਨ੍ਹਾਂ ਨੂੰ ਸੰਕੇਤ ਭਰੀਆਂ ਨਜ਼ਰਾਂ ਨਾਲ ਦੇਖਿਆ ਤੇ ਕਿਹਾ—"ਕੀ ਗੱਲ ਹੈ ਸੱਤ ਦਿਨ ਬੀਤ ਗਏ, ਪਰ ਇਕ ਵੀ ਸ਼ੁਭ ਘੜੀ ਨਿਸ਼ਚਿਤ ਕਰਨਾ ਤੁਹਾਡੇ ਲਈ ਅਜੇ ਤੱਕ ਸੰਭਵ ਨਹੀਂ ਹੋਇਆ।

ਜੋਤਸ਼ੀ ਨੇ ਹੱਥ ਫੇਰ ਨੇ ਬਣਾਈ ਹੋਈ ਕੁੰਡਲੀ ਪੂੰਝ ਦਿੱਤੀ—ਫਿਰ ਤਾਲ ਪੱਤਰੀ ਕਢ ਕੇ ਉਸ ਦੇ ਸਫ਼ੇ ਪਲਟਦੇ ਹੋਏ ਕੰਬਦੀ ਆਵਾਜ਼ ਵਿਚ ਬੋਲੇ—"ਕਢ ਰਿਹਾ ਹਾਂ, ਕਢ ਰਿਹਾ ਹਾਂ, ਛਾਮੂ ! ਇਹ ਤਾਂ ਮੇਰੇ ਵੱਸ ਦੀ ਗੱਲ ਨਹੀਂ। ਛਾਮੂ ਦੀ ਮੇਖ ਰਾਸ਼ੀ, ਭਰਣੀ ਨਛੱਤਰ ਹੈ...ਉਸ ਉੱਤੇ ਅਜੇ ਬੁੱਧ ਦਾ ਪ੍ਰਭਾਵ ਹੈ। ਧਨ ਦੋ ਦਿਨਾਂ ਤੋਂ ਪਹਿਲਾਂ ਕਿਸੇ ਤਰ੍ਹਾਂ ਵੀ ਸ਼ੁਭ ਮਹੂਰਤ ਤੇ ਨਹੀਂ ਆ ਰਹੇ ਹਨ। ਮੈਂ ਕੀ ਕਰ ਸਕਦਾ ਹਾਂ। ਇਸ ਲਈ ਹੋਰ ਵੀ ਦੇਰ ਲੱਗੇਗੀ।"

ਫ਼ਿਕਰਮੰਦ ਹੋ ਕੇ ਜੋਤਿਸ਼ੀ ਨੇ ਫਿਰ ਕੁੰਡਲੀ ਬਣਾਈ।

ਲੋਧੂ ਮੀਆਂ ਆਪਣੀਆਂ ਕੋਸ਼ਿਸ਼ਾਂ ਵਿਚ ਸਫ਼ਲ ਹੋ ਗਿਆ। ਜਦੋਂ ਉਸ ਨੇ ਦੇਖਿਆ ਕਿ ਰਾਮਚੰਦਰ ਦੇਵ ਦਾ ਪਿਆਲਾ ਭਰ ਗਿਆ ਹੈ ਤੱਦ ਖ਼ੁਸ਼ਨੁਮਾ ਆਵਾਜ਼ ਵਿਚ ਬੋਲਿਆ—"ਲਗਨ ਮਿਲ ਜਾਏਗਾ ਮੇਰੇ ਰਾਜਾ—ਅੱਜ ਨਹੀਂ ਤਾਂ ਕੱਲ—ਪੀਉ—ਪੀਉ।"

ਰਾਮਚੰਦਰ ਦੇਵ ਨੇ ਦਿਖਾਵੇ ਲਈ ਉਸ ਉਤਸਵ ਦੇ ਆਗਮਨ ਵਿਚ ਖ਼ੁਦ ਨੂੰ ਮਸ਼ਰੂਫ਼ ਕਰ ਦਿੱਤਾ ਸੀ। ਹਰ ਪਲ ਜਿਵੇਂ ਅਮੰਗਲ ਦੀ ਆਵਾਜ਼ ਸੁਣਨ ਲਈ ਕੰਨ

ਲਗਾਈ ਬੈਠੇ ਸਨ । ਇਸ ਲਈ ਦਬੇ ਕਦਮਾਂ ਨਾਲ ਪਹਿਰੇਦਾਰ ਦਾ ਆਉਣਾ ਅਤੇ ਡਰਦੇ ਹੋਏ ਦਰਬਾਰ ਵਿਚ ਝਾਕਣਾ, ਅਕਸਰ ਲੋਧੂ ਮੀਆਂ ਜਾਂ ਗਦਾਧਰ ਮੰਗਰਾਜ ਨੇ ਦੇਖਿਆ ਨਹੀਂ, ਪਰ ਰਾਮਚੰਦਰ ਦੇਵ ਨੇ ਦੇਖ ਲਿਆ । ਉਹ ਉਸ ਵੱਲ ਸ਼ੱਕੀ ਨਜ਼ਰਾਂ ਨਾਲ ਦੇਖਣ ਲੱਗੇ ।

ਪਹਿਰੇਦਾਰ ਨੇ ਦੱਸਿਆ—"ਕਟਕ ਲਾਲ ਬਾਗ਼ ਕਿਲ੍ਹੇ ਤੋਂ ਛਾਮੂ ਨੂੰ ਮਿਲਣ ਲਈ ਇਕ ਕਾਸਦ ਆਇਆ ਹੈ ।"

ਰਾਮਚੰਦਰ ਦੇਵ ਜਿਵੇਂ ਆਪਣੇ ਹਿਰਦੇ ਦੀਆਂ ਧੜਕਣਾਂ ਨੂੰ ਸਪੱਸ਼ਟ ਸੁਣ ਰਹੇ ਸਨ, ਉਸੇ ਤਰ੍ਹਾਂ ਉਹ ਕੋਈ ਖ਼ਬਰ ਸੁਣਨ ਦੀ ਉਡੀਕ ਵਿਚ ਕਈ ਦਿਨਾ ਤੋਂ ਬੈਠੇ ਹੋਏ ਸਨ ।

ਕਟਕ ਤੋਂ ਆਏ ਕਾਸਦ ਨੂੰ ਇਸ਼ਾਰੇ ਨਾਲ ਅੰਦਰ ਲੈ ਆਉਣ ਦਾ ਆਦੇਸ਼ ਦੇ ਕੇ ਉਨ੍ਹਾਂ ਨੇ ਇਕੋ ਸਾਹ ਪਿਆਲਾ ਖ਼ਾਲੀ ਕਰ ਦਿੱਤਾ ਅਤੇ ਫਿਰ ਤਕੀਏ ਦੇ ਸਹਾਰੇ ਲੇਟ ਗਏ ਜਿਵੇਂ ਉਹ ਸਾਰੇ ਕੰਮਾਂ ਵਿਚ ਸੰਪੂਰਨ ਰੂਪ ਵਿਚ ਬੇਫ਼ਿਕਰ ਹੋਣ ।

ਕੁਝ ਦੇਰ ਮਗਰੋਂ ਹੱਥਾਂ ਵਿਚ ਪਿੰਜਰਾ ਲੈ ਕੇ ਮੁਸਲਮਾਨੀ ਪਹਿਰਾਵੇ ਵਿਚ ਸਜਿਆ ਕਾਸਦ ਦਰਬਾਰ ਵਿਚ ਆਇਆ ਅਤੇ ਰਾਮਚੰਦਰ ਦੇਵ ਅੱਗੇ ਸਲਾਮ ਕਰਦਾ ਹੋਇਆ ਬੋਲਿਆ—"ਸ਼ਾਹਜ਼ਾਦੀ ਰਜ਼ੀਆ ਬੇਗਮ ਨੇ ਹਜ਼ੂਰ ਦੀ ਖ਼ਿਦਮਤ ਵਿਚ ਇਹ ਤੋਤਾ ਭੇਜਿਆ ਹੈ । ਖ਼ਬਰ ਭੇਜੀ ਹੈ ਕਿ ਤੁਸੀਂ ਕਟਕ ਆਉ ।"

ਤੋਤਾ ਉਸ ਵਾਕਫ਼ ਨੂੰ ਦੇਖ ਕੇ ਪਿੰਜਰੇ ਦੇ ਅੰਦਰ ਹੀ ਖੰਭ ਫੜਫੜਾਉਣ ਲੱਗਿਆ ਤੇ ਤਿੱਖੀ ਆਵਾਜ਼ ਵਿਚ ਚਿੱਲਾਣ ਲੱਗਿਆ । ਰਾਮਚੰਦਰ ਦੇਵ ਦੇ ਇਸ਼ਾਰੇ ਨਾਲ ਕਾਸਦ ਨੇ ਪਿੰਜਰਾ ਉਨ੍ਹਾਂ ਕੋਲ ਹੇਠਾਂ ਰੱਖ ਦਿੱਤਾ । ਲੋਧੂ ਮੀਆਂ ਅਤੇ ਗਦਾਧਰ ਮੰਗਰਾਜ ਨਸ਼ੀਲੀਆਂ ਅੱਖਾਂ ਮਲਦੇ ਹੋਏ ਸ਼ਾਹਜ਼ਾਦੀ ਵਲੋਂ ਆਏ ਤੋਤੇ ਨੂੰ ਹੈਰਾਨ ਨਜ਼ਰਾਂ ਨਾਲ ਦੇਖ ਰਹੇ ਸਨ । ਉਸ ਅਦਭੁਤ ਸੁਨੇਹੇ ਦਾ ਸੰਕੇਤ ਉਸ ਸਮੇਂ ਉਨ੍ਹਾਂ ਨੇ ਸਮਝਿਆ ਨਾ, ਨਾ ਹੀ ਰਾਮਚੰਦਰ ਦੇਵ ਖ਼ੁਦ ਹੀ ਸਮਝ ਸਕੇ ।

ਤੋਤੇ ਨੇ ਇੱਧਰ ਉੱਧਰ ਦੇਖਿਆ, ਅਚਾਨਕ ਰਾਮਚੰਦਰ ਦੇਵ ਨੂੰ ਦੇਖ ਕੇ ਬੋਲਣ ਲੱਗਿਆ—"ਖ਼ੁਦਾ ਹਾਫ਼ਿਜ਼" !

ਉਸ ਵਾਕਫ਼ ਆਵਾਜ਼ ਨੂੰ ਸੁਣ ਕੇ ਰਾਮਚੰਦਰ ਦੇਵ ਦੀਆਂ ਅੱਖਾਂ ਸਾਹਮਣੇ, ਬਾਰਵਾਟੀ ਕਿਲ੍ਹੇ ਦੇ ਆਪਣੇ ਕੈਦੀ ਜੀਵਨ ਦੇ ਸਾਰੇ ਦ੍ਰਿਸ਼ ਸਾਹਮਣੇ ਆ ਗਏ । ਉਸ ਤੋਤੇ ਵਾਂਗ ਉਨ੍ਹਾਂ ਨੂੰ ਵੀ ਇਕ ਦਿਨ ਲੋਹੇ ਦੇ ਪਿੰਜਰੇ ਵਿਚ ਬੰਦ ਕਰਕੇ ਚਿਲਿਕਾ ਤੱਟ ਦੇ ਮਾਲਕੁਦਾ ਪਿੰਡ ਤੋਂ ਬਖਾਂਟੀ ਤੱਕ ਲਿਆਂਦਾ ਗਿਆ ਸੀ ।

ਤੋਤਾ ਬੋਲ ਰਿਹਾ ਸੀ—"ਖ਼ੁਦਾ ਹਾਫ਼ਿਜ਼ !"

ਲੋਧੂ ਮੀਆਂ ਖ਼ੁਸ਼ ਆਵਾਜ਼ ਵਿਚ ਤੋਤੇ ਦੀ ਤਾਰੀਫ਼ ਕਰਦੇ ਹੋਏ ਕਹਿ ਰਹੇ ਸਨ—"ਸ਼ਾਹਜ਼ਾਦੀ ਦਾ ਤੋਤਾ ਬਹੁਤ ਸ਼ਰੀਫ਼ ਹੈ, ਹੁਸ਼ਿਆਰ ਹੈ ।"

ਰਾਮਚੰਦਰ ਦੇਵ ਗੱਦੇ ਉੱਤੇ ਸਿੱਧੇ ਬੈਠ ਗਏ ਤੇ ਲੋਧੂ ਮੀਆਂ ਨੂੰ ਕਹਿਣ ਲੱਗੇ—"ਆਪ ਨਵਾਬ ਬਹਾਦਰ ਨੂੰ ਖ਼ਬਰ ਕਰ ਦਿਉ, ਸ਼ੁਭ ਮਹੂਰਤ ਮਿਲੇ ਨਾ ਮਿਲੇ ਮੈਂ ਕੱਲ੍ਹ ਹੀ ਕਟਕ ਜਾਵਾਂਗਾ ।"

ਪਿੰਜਰੇ ਵਿਚੋਂ ਤੋਤਾ ਅਜੇ ਵੀ "ਖ਼ੁਦਾ ਹਾਫ਼ਿਜ਼—ਖ਼ੁਦਾ ਹਾਫ਼ਿਜ਼" ਕਹਿ ਰਿਹਾ ਸੀ ।

ਰਜ਼ੀਆ ਬੇਗ਼ਮ ਦੇ ਉਸ ਤੋਤੇ ਨੂੰ ਪਲੋਸਦੇ ਹੋਏ ਰਾਮਚੰਦਰ ਦੇਵ ਨੇ ਪਿੰਜਰਾ ਖੋਲ੍ਹ ਦਿੱਤਾ । ਪਰ ਪਿੰਜਰਾ ਖੁਲ੍ਹਦੇ ਹੀ ਤੋਤੇ ਨੇ ਇੱਧਰ ਉਧਰ ਦੇਖਿਆ ਤੇ ਫੁਰਰ ਕਰਦਾ ਹੋਇਆ ਬਾਹਰ ਚਲਾ ਗਿਆ ।

ਦੋਵੇਂ ਹੱਥਾਂ ਨੂੰ ਖ਼ਲਾਅ ਵਿਚ ਹਿਲਾਉਂਦਾ ਹੋਇਆ ਕਾਸਦ ਬੋਲਿਆ—"ਉੱਡ ਗਿਆ...ਉੱਡ ਗਿਆ...ਸ਼ਾਹਜ਼ਾਦੀ ਦਾ ਤੋਤਾ !"

ਲੋਧੂ ਮੀਆਂ ਨੇ ਵੀ ਉਸ ਦੀ ਆਵਾਜ਼ ਵਿਚ ਆਪਣਾ ਸੁਰ ਮਿਲਾਇਆ ।

ਤਦ ਤੱਕ ਭੀਤਗੜ੍ਹ ਪ੍ਰਸ਼ਾਦ ਦੇ ਬਾਹਰ ਵਾਲੇ ਕੰਡੇਦਾਰ ਬਾਂਸ ਦੇ ਝਾੜਾਂ ਨੂੰ ਪਾਰ ਕਰਦਾ ਹੋਇਆ ਤੋਤਾ ਕਿਧਰੇ ਅਲੋਪ ਹੋ ਗਿਆ ਸੀ ।

ਰਾਮਚੰਦਰ ਦੇਵ ਵਿਅਰਥ ਹਾਸਾ ਹੱਸਣ ਲੱਗੇ ਜਿਵੇਂ ਸ਼ਰਾਬ ਦੇ ਨਸ਼ੇ ਵਿਚ ਚੂਰ ਹੋਣ, ਉਨ੍ਹਾਂ ਦੇ ਕਹਿਕਹੇ ਨਾਲ ਭੀਤਗੜ੍ਹ ਪ੍ਰਸ਼ਾਦ ਦਾ ਮੁਰਦਾ ਪਰਵੇਸ਼ ਚੌਕੰਨਾ ਹੋ ਗਿਆ ਅਤੇ ਸਾਰੇ ਪਾਸੀਂ ਟਕਰਾ ਕੇ ਆਵਾਜ਼ ਗੂੰਜਣ ਲੱਗੀ ।

ਦੂਜੇ ਦਿਨ ਨਾ ਤਾਂ ਰਾਮਚੰਦਰ ਦੇਵ ਭੀਤਗੜ੍ਹ ਪ੍ਰਸ਼ਾਦ ਵਿਚ ਸਨ ਅਤੇ ਨਾ ਹੀ ਕਟਕ ਪਹੁੰਚੇ । ਸ਼ਾਹਜ਼ਾਦੀ ਦੇ ਤੋਤੇ ਵਾਂਗ ਉਹ ਵੀ ਉਡ ਗਏ ਸ਼ਾਇਦ ਜੰਗਲ ਤੇ ਪਹਾੜਾਂ ਦੀ ਗੋਦ ਵਿਚ ।

## 3

ਲਾਲ ਬਾਗ ਦੇ ਦੀਵਾਨੇ ਖ਼ਾਸ ਵਿਚ ਦਰਬਾਰ ਸਜਿਆ ਹੋਇਆ ਸੀ । ਤਕੀਖਾਂ ਦੇ ਤਖ਼ਤ ਨੂੰ ਘੇਰ ਕੇ ਜਰਨੈਲ, ਵਜ਼ੀਰ, ਆਦਿ ਬੈਠੇ ਹੋਏ ਸਨ । ਹਿੰਦੂ ਅਮੀਨ ਚੰਦ ਆਦਿ ਦੂਜੇ ਪ੍ਰੀਸ਼ਦ ਵੀ ਸਨ । ਦੀਵਾਨੇ ਖ਼ਾਸ ਦੇ ਬਾਹਰ ਕਰੜਾ ਪਹਿਰਾ ਸੀ । ਅੰਦਰ ਮੱਖੀ ਤੱਕ ਦਾ ਆਉਣਾ ਅਸੰਭਵ ਸੀ ।

ਸਿਹੰਲ ਬ੍ਰਹਮਪੁਰ ਪਿੰਡ ਵਿਚ ਪੀਰ ਮੁਜਾਹਿਦ ਗ਼ਾਜ਼ੀ ਸੁਲਤਾਨ ਬੇਗ਼ ਦਾ ਦਿਨ ਦਿਹਾੜੇ ਕਾਫ਼ਰਾਂ ਦੇ ਹਥੋਂ ਮਾਰੇ ਜਾਣਾ, ਚਿਕਾਕੋਲ ਫ਼ੌਜਦਾਰ ਉੱਤੇ ਹਮਲਾ ਕਰਕੇ ਨਜ਼ਰਾਨੇ ਦੀ ਰਕਮ ਦਾ ਲੁੱਟੇ ਜਾਣਾ, ਉਸ ਤੇ ਤਕੀਖਾਂ ਦੇ ਸੁਨੇਹੇ ਦਾ ਵਿਰੋਧ ਕਰਕੇ ਖੋਰਧਾ ਦੇ ਰਾਜੇ ਦਾ ਈਦ ਵੇਲੇ ਮਿਲਣ ਲਈ ਨਾ ਆਉਣਾ ਆਦਿ ਸਾਰੀਆਂ ਗੱਲਾਂ ਦੀ ਖ਼ਬਰ ਜੇ ਬੰਗਾਲ ਬਿਹਾਰ ਦੇ ਨਵਾਬ ਸੁਜਾਖਾਂ ਤੱਕ ਪਹੁੰਚ ਜਾਏ ਤਾਂ ਇਹ ਜ਼ਰੂਰੀ ਸੀ ਕਿ ਉੜੀਸਾ ਵਿਚੋਂ ਤਕੀਖਾਂ ਦੀ ਨਵਾਬੀ ਪੂਰੀ ਹੋ ਗਈ ਹੈ । ਇਹ ਸਭ ਕੁਝ ਸੁਜਾਖਾਂ ਨੂੰ ਦੱਸਣ ਲਈ ਮੁਰਸ਼ਿਦਾਬਾਦ ਤੇ ਦਿੱਲੀ ਵਿਚ ਵਿਰੋਧੀਆਂ ਦੀ ਘਾਟ ਨਹੀਂ ਸੀ ।

ਤਕੀਖਾਂ ਗੁੱਸੇ ਵਿਚ ਮਿਰਗੀ ਦੇ ਮਰੀਜ਼ ਵਾਂਗ ਕੰਬ ਰਿਹਾ ਸੀ। ਜਦੋਂ ਕੰਬਣੀ ਦੀ ਗਤੀ ਵਧਦੀ ਤਾਂ ਮੰਤਰੀਆਂ ਵਿਚੋਂ ਕੋਈ ਤਕੀਖਾਂ ਦੇ ਹੱਥ ਵਿਚ ਸ਼ਰਾਬ ਦਾ ਪਿਆਲਾ ਫੜਾ ਦੇਂਦਾ। ਉਸ ਵਿਚੋਂ ਇੱਕ ਅੱਧ ਘੁਟ ਭਰ ਲੈਣ ਤੇ ਉਸ ਦੀ ਕੰਬਣੀ ਕੁਝ ਘਟਦੀ। ਬਦਤਮੀਜ਼ ਰਾਮਚੰਦਰ ਨੂੰ ਕੈਦ ਕਰ ਕੇ ਉਸ ਨੂੰ ਕੀ ਸਜ਼ਾ ਦਿੱਤੀ ਜਾਵੇ ਇਸ ਬਾਰੇ ਹੀ ਉਹ ਸੋਚ ਰਿਹਾ ਸੀ।

ਕਾਸਦ ਖ਼ਬਰ ਲੈ ਕੇ ਗਿਆ ਹੈ, ਰਾਮਚੰਦਰ ਦੇਵ ਕਦੋਂ ਲਾਲ ਬਾਗ ਪਹੁੰਚਣਗੇ, ਸਾਰੇ ਉਸ ਦਾ ਹੀ ਇੰਤਜ਼ਾਰ ਕਰਦੇ ਹੋਏ ਉਤਸੁਕ ਬੈਠੇ ਸਨ, ਨਾ ਖੋਰਧਾ ਦੇ ਰਾਜਾ ਤੋਂ ਨਾ ਹੀ ਖੋਜਾ ਤੋਂ ਖ਼ਬਰ ਪਹੁੰਚੀ ਅਤੇ ਨਾ ਹੀ ਉਨ੍ਹਾਂ ਵਿਚੋਂ ਕੋਈ ਕਟਕ ਪਹੁੰਚਿਆ। ਇਹ ਗੱਲ ਲਾਲ ਬਾਗ਼ ਦਾ ਕੋਤਵਾਲ ਵਾਰ ਵਾਰ ਆ ਕੇ ਕਹਿ ਜਾਂਦਾ ਸੀ।

ਤਕੀਖਾਂ ਅਚਾਨਕ ਵਿਸਫੋਟ ਵਾਂਗ ਚੀਕਿਆ—"ਕੰਬਖ਼ਤ ਚਿਕਾਕੋਲ ਦੇ ਜਰਨੈਲਾਂ ਨੂੰ ਬੁਲਾਉ।"

ਸਾਲੇਰੀ ਘਾਟੀ ਵਿਚ ਲੁੱਟੇ ਜਾਣ, ਤੇ ਜ਼ਖ਼ਮੀ ਹੋ ਕੇ ਆਏ ਆਪਣੇ ਨਾਲ ਦੇ ਸੈਨਕਾਂ ਨੂੰ ਚਿਕਾਕੋਲ ਵਾਪਸ ਭੇਜ ਕੇ ਜਰਨੈਲ ਲਾਲ ਬਾਗ਼ ਖ਼ਬਰ ਦੇਣ ਆਇਆ ਸੀ। ਓਦੋਂ ਤੋਂ ਉਸ ਨੂੰ ਕੈਦ ਕਰ ਲਿਆ ਗਿਆ ਸੀ। ਜਰਨੈਲ ਦੀ ਹੀ ਲਾਪਰਵਾਹੀ ਤੇ ਨਲਾਇਕੀ ਕਾਰਨ ਮੁਗ਼ਲਾਂ ਦੀ ਇੱਜ਼ਤ ਲੁੱਟੀ ਗਈ ਸੀ। ਅਤੇ ਉਹ ਖ਼ੁਦ ਰੁਪੈ ਹੜਪ ਕਰਕੇ ਇਹ ਬਹਾਨਾ ਬਣਾ ਰਿਹਾ ਹੋਵੇ ਤਾਂ? ਅਸਲ 'ਚ ਉਸ ਸਮੇਂ ਮੁਗ਼ਲ ਅਧਿਕਾਰੀਆਂ ਲਈ ਦੂਜਿਆਂ ਤੇ ਵਿਸ਼ਵਾਸ ਕਰਨਾ ਤਾਂ ਦੂਰ ਦੀ ਗੱਲ ਰਹੀ, ਉਹ ਆਪਣੇ ਸਾਏ ਤੱਕ ਦਾ ਵਿਸ਼ਵਾਸ ਨਹੀਂ ਸੀ ਕਰਦੇ। ਲੜਾਈ ਸਮੇਂ ਆਦਰਸ਼ਵਾਦ ਤੇ ਆਤਮਵਿਸ਼ਵਾਸ ਤੱਕ ਅਲੋਪ ਹੋ ਜਾਂਦੇ ਸਨ ਅਤੇ ਉਸ ਵਿਨਾਸ਼ ਸਮੇਂ ਅਧਿਕਾਰੀਆਂ ਵਿਚੋਂ, ਨੇਕਨੀਤੀ, ਅਧਿਕਾਰ ਤੇ ਸਵਾਰਥ ਦੀ ਜਿਹੜੀ ਕੂੜ ਜੰਗ ਛਿੜ ਜਾਂਦੀ ਸੀ ਉਸ ਨਾਲ ਕਿਸੇ ਦਾ ਖ਼ੁਦ ਤੇ ਵਿਸ਼ਵਾਸ ਕਰਨਾ ਅਸੰਭਵ ਹੋ ਜਾਂਦਾ ਸੀ।

ਮੁਗਲ ਸ਼ਕਤੀ ਦੇ ਪਤਨ ਸਮੇਂ ਦਿੱਲੀ ਤੋਂ ਮੁਰਸ਼ਿਦਾਬਾਦ, ਅਜਮਾਬਾਦ ਤੋਂ ਕਟਕ ਹਰ ਥਾਂ ਇਹ ਲੱਛਣ ਪ੍ਰਦਰਸ਼ਿਤ ਹੋ ਚੁੱਕੇ ਸਨ।

ਤਕੀਖਾਂ ਨੇ ਜਰਨੈਲ ਤੋਂ ਹਰਜਾਨੇ ਦਾ ਸ਼ੁਰੂ ਤੋਂ ਆਖ਼ਰ ਤੱਕ ਦਾ ਪੂਰਾ ਹਾਲ ਨਹੀਂ ਸੀ ਸੁਣਿਆ, ਨਾ ਹੀ ਸੁਣਨ ਦਾ ਉਸ ਵਿਚ ਧੀਰਜ ਸੀ। ਜਰਨੈਲ ਨੂੰ ਹੱਥਕੜੀਆਂ ਤੇ ਬੇੜੀਆਂ ਨਾਲ ਜਕੜ ਕੇ ਤਕੀਖਾਂ ਅੱਗੇ ਪੇਸ਼ ਕੀਤਾ ਗਿਆ ਤਾਂ ਜੁੱਤੀ ਵਾਲਾ ਪੈਰ ਫ਼ਰਸ਼ ਤੇ ਪਟਕਦੇ ਹੋਏ ਗਰਜ ਕੇ ਉਸ ਨੇ ਪੁੱਛਿਆ—

"ਜਦੋਂ ਤੂੰ ਚਿਕਾਕੋਲ ਤੋਂ ਆਇਆ ਓਦੋਂ ਤੇਰੇ ਨਾਲ ਕਿੰਨੇ ਸੈਨਕ ਸਨ!"

ਜਰਨੈਲ ਨੇ ਕੰਬਦੇ ਹੋਏ ਦੱਸਿਆ—"ਇਕ ਸੌ ਘੋੜਸਵਾਰ! ਦੋ ਹਾਥੀਆਂ ਤੇ ਖ਼ਜ਼ਾਨਾ ਲੱਦ ਕੇ ਅਸੀਂ ਜੰਗਲੀ ਅਤੇ ਪਹਾੜੀ ਰਸਤੇ ਤੋਂ ਆ ਰਹੇ ਸੀ। ਘੋੜਸਵਾਰ ਹਾਥੀਆਂ ਦੇ ਅੱਗੇ ਪਿੱਛੇ ਚੱਲ ਰਹੇ ਸਨ ਉਨ੍ਹਾਂ ਸਭ ਦੇ ਪਿੱਛੇ ਮੈਂ ਸੀ।"

ਤਕੀਖਾਂ ਨੇ ਪੁੱਛਿਆ—"ਉਸ ਮਗਰੋਂ?"

ਜਰਨੈਲ ਨੇ ਦੱਸਿਆ—"ਸ਼ਹਿਨਸ਼ਾਹ ਮੇਹਰਬਾਨ, ਅੱਲਾਤਾਲਾ ਹੀ ਜਾਣਦੇ ਹਨ, ਅਸੀਂ ਕਿਸ ਤਰ੍ਹਾਂ ਜਲਦੀ ਤੋਂ ਜਲਦੀ ਲਾਲ ਬਾਗ਼ ਪਹੁੰਚਣ ਲਈ ਰਾਤ ਦਿਨ ਇਕ ਕਰ ਕੇ ਰਸਤੇ ਵਿਚ ਰੁਕੇ ਬਗ਼ੈਰ ਆ ਰਹੇ ਸਾਂ। ਸਾਨੂੰ ਡਰ ਸਿਰਫ਼ ਛਤ੍ਰਦਵਾਰ ਘਾਟੀ ਤੋਂ ਹੀ ਸੀ। ਪਰ ਅਸੀਂ ਬਗ਼ੈਰ ਕਿਸੇ ਖ਼ਤਰੇ ਤੋਂ ਛਤ੍ਰਦਵਾਰ ਘਾਟੀ ਪਾਰ ਕਰ ਆਏ, ਬਾਣਪੁਰ ਪਾਰ ਕਰ ਕੇ ਸਾਲੇਰੀ ਪਹੁੰਚੇ ਤਾਂ ਲੱਗਿਆ ਕਿ ਸ਼ਾਮ ਢਲ ਰਹੀ ਸੀ। ਪਰ ਅਸਲ ਵਿਚ ਘਾਟੀ ਦੇ ਕੰਡੀਲੇ ਬਾਂਸਾਂ ਦੇ ਸੰਘਣੇ ਝਾੜਾਂ ਅਤੇ ਪਹਾੜ ਦੇ ਓਹਲੇ ਕਾਰਨ ਦਿਨ ਦੀ ਰੌਸ਼ਨੀ ਘਟ ਗਈ ਸੀ। ਮੈਂ ਘੋੜਸਵਾਰਾਂ ਨੂੰ ਹੁਕਮ ਦਿੱਤਾ ਕਿ ਕਿਸੇ ਵੀ ਤਰ੍ਹਾਂ ਘਾਟੀ ਪਾਰ ਕਰ ਕੇ ਅਸੀਂ ਕੁਹੜੀਗੜ੍ਹ ਪਹੁੰਚਣਾ ਹੈ, ਜੋ ਸਰਕਾਰ ਦੇ ਖਾਸ ਇਲਾਕੇ ਵਿਚ ਹੈ। ਭੋਰ ਨਮਾਜ਼ ਤੋਂ ਪਿਛੋਂ ਜੇ ਕਰ 'ਕੁਹੜੀ' ਤੋਂ ਨਿਕਲਦੇ ਤਾਂ ਅੱਗੇ ਖੋਰਧਾ ਹੈ ਅਤੇ ਦੂਸਰੇ ਦਿਨ ਅਸੀਂ ਕਟਕ ਪਹੁੰਚ ਜਾਵਾਂਗ।"

ਤਕੀਖਾਂ ਮਿਰਗੀ ਦੇ ਦੌਰੇ ਵਾਂਗ ਕੰਬਦਾ ਹੋਇਆ ਚੀਕਿਆ—"ਇਹ ਸਭ ਕੀ ਬਕ ਰਹੇ ਹੋ! ਅਸੀਂ ਜਾਣਨਾ ਚਾਹੁੰਦੇ ਹਾਂ ਕਿ ਡਕੈਤੀ ਕਿਸ ਨੇ ਕੀਤੀ, ਰਾਹ ਕਿਸ ਨੇ ਰੋਕਿਆ, ਦੁਸ਼ਮਣਾਂ ਦੀ ਫ਼ੌਜ ਕਿੰਨੀ ਸੀ!"

ਫ਼ੌਜਦਾਰ ਨੇ ਦੱਸਿਆ—"ਸਾਲੇਰੀ ਘਾਟੀ ਦੇ ਸਾਹਮਣੇ ਦਸ ਵੀਹ ਕਦਮ ਅੱਗੇ ਹੋਰ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ। ਅਸੀਂ ਇਸੇ ਰਸਤੇ ਤੇ ਚੱਲ ਰਹੇ ਸੀ ਕਿ ਚਾਰੋਂ ਪਾਸਿਆਂ ਤੋਂ ਤੀਰ ਬਰਸਣ ਲੱਗੇ ਅਤੇ ਉਸ ਦੇ ਨਾਲ ਨਾਲ ਜਹੱਨਮ ਦੇ ਸ਼ੈਤਾਨਾਂ ਵਾਂਗ 'ਜੈ ਜਗਨਨਾਥ' ਦੀ ਗੂੰਜ ਨਾਲ ਸਾਰਾ ਜੰਗਲ ਭਰ ਗਿਆ। ਸਵਾਰਾਂ ਨੇ ਘੋੜਿਆਂ ਨੂੰ ਕੰਡੀਲੇ ਝਾੜਾਂ ਵਿਚ ਸੁਟਿਆ ਅਤੇ ਇਧਰ ਉਧਰ ਦੌੜ ਉੱਠੇ। ਮੈਂ ਤਲਵਾਰ ਕਢ ਲਈ..."

ਜਰਨੈਲ ਦੀ ਗੱਲ ਅਧੂਰੀ ਰਹਿ ਗਈ, ਉਸ ਨੇ ਆਪਣੇ ਦੋਵੇਂ ਹੱਥਾਂ ਨਾਲ ਘਾਇਲ ਮੂੰਹ ਨੂੰ ਢਕ ਲਿਆ ਤੇ ਦੁਖੀ ਬੱਚੇ ਵਾਂਗ ਰੋਣ ਲੱਗਿਆ।

ਤਕੀਖਾਂ ਫਿਰ ਚੀਕਿਆ—"ਠੀਕ ਹੈ ਔਰਤਾਂ ਵਾਂਗ ਰੋਣਾ ਬੰਦ ਕਰੋ।"

ਜੁਲਫਿਕਾਰ ਖਾਂ ਕਦੋਂ ਤੋਂ ਖੋਰਧਾ ਦੇ ਰਾਜਾ ਵਿਰੁਧ ਜ਼ਹਿਰ ਉਗਲਣ ਦਾ ਮੌਕਾ ਲੱਭ ਰਿਹਾ ਸੀ। ਇਹ ਮੌਕਾ ਠੀਕ ਸਮਝ ਕੇ ਉਸ ਨੇ ਕਿਹਾ—"ਕਾਫਰਾਂ ਨੇ 'ਜੈ ਜਗਨਨਾਥ' ਕਹਿੰਦੇ ਹੋਏ ਖ਼ਜ਼ਾਨਾ ਲੁੱਟਿਆ ਹੈ। ਪਰ ਜਹਾਂਪਨਾਹ ਇਸ ਲਈ ਖੋਰਧਾ ਦੇ ਰਾਜਾ ਤੋਂ ਇਲਾਵਾ ਹੋਰ ਕੌਣ ਹੋ ਸਕਦਾ ਹੈ! ਇਹ ਰਕਮ ਸਹੀ ਸਲਾਮਤ ਕਟਕ ਪਹੁੰਚ ਜਾਏ, ਇਸ ਦੀ ਦੇਖ ਭਾਲ ਕਰਨ ਦੀ ਪੂਰੀ ਜ਼ਿੰਮੇਵਾਰੀ ਖੋਰਧਾ ਦੇ ਰਾਜਾ ਉੱਤੇ ਦੇ ਕੇ ਬਹੁਤ ਪਹਿਲਾਂ ਤਾਕੀਦ ਕੀਤੀ ਗਈ ਸੀ। ਉਨ੍ਹਾਂ ਤੋਂ ਇਲਾਵਾ ਹੋਰ ਲੁੱਟ ਵੀ ਕੌਣ ਸਕਦਾ ਹੈ? ਅਸੀਂ ਪੀਰ ਮੁਜਾਹਿਦ ਦੀ ਕੁਰਬਾਨੀ ਨੂੰ ਬਰਦਾਸ਼ਤ ਕਰ ਸਕਦੇ ਹਾਂ ਪਰ ਇਹ ਬਰਦਾਸ਼ਤ ਕਰਨਾ ਨਾਮੁਮਕਿਨ ਹੈ।"

ਤਕੀਖਾਂ ਫਿਰ ਗੁੱਸੇ ਨਾਲ ਕੰਬਣ ਲੱਗਿਆ—"ਮੈਂ ਕੰਮਬਖ਼ਤ ਹਾਫ਼ਿਜ਼ ਕਾਦਰ ਦੀ ਚਮੜੀ ਵਿਚੋਂ ਚਿਮਟੀ ਨਾਲ ਰੋਮ ਰੋਮ ਖਿਚ ਸੁੱਟਾਂਗਾ, ਤੇ ਇਸ ਰਕਮ ਦੀ ਪਾਈ ਪਾਈ ਵਸੂਲ ਲਵਾਂਗਾ।" ਗੁੱਸੇ ਨਾਲ ਥਰ ਥਰ ਕੰਬਦੇ ਹੋਏ ਤਕੀਖਾਂ ਹੋਰ ਕੁਝ ਨਾ ਕਹਿ ਸਕੇ।

ਵਿਰੋਧ ਦੀ ਯੋਜਨਾ ਇਸੇ ਨਾਲ ਪੂਰੀ ਨਹੀਂ ਹੋਈ। ਇਸ ਮਗਰੋਂ ਖੋਰਧਾ ਦੇ ਰਾਜਾ ਨੂੰ ਕਿਹੜੀ ਸਜ਼ਾ ਦਿੱਤੀ ਜਾ ਸਕਦੀ ਹੈ ਇਸ ਤੇ ਵਿਚਾਰ ਹੋ ਰਿਹਾ ਸੀ ਕਿ ਥਰ ਥਰ ਕੰਬਦਾ ਹੋਇਆ ਖ਼ਾਲੀ ਪਿੰਜਰਾ ਲੈ ਕੇ ਕਾਸਦ ਵਾਪਸ ਆ ਪਹੁੰਚਿਆ। ਦੀਵਾਨੇ-ਇ-ਖ਼ਾਸ ਅੰਦਰ ਪਹੁੰਚਦੇ ਹੀ ਸ਼ੱਕ ਦੀ ਨਜ਼ਰ ਉਸ ਤੇ ਟਿਕ ਕੇ ਰਹਿ ਗਈ। "ਹਾਫ਼ਿਜ਼ ਕਾਦਰ ਕਿੱਥੇ ਹਨ ? ਕਿੱਥੇ ਤੱਕ ਪਹੁੰਚੇ ਹਨ ?" ਸਾਰਿਆਂ ਦੇ ਮੂੰਹ ਤੋਂ ਇਹੀ ਪ੍ਰਸ਼ਨ ਇਕੱਠਿਆਂ ਨਿਕਲਿਆ।

ਕਾਸਦ ਨੇ ਕੰਬਦੀ ਹੋਈ ਆਵਾਜ਼ ਵਿਚ ਕਿਹਾ—"ਖੋਰਧਾ ਦੇ ਰਾਜਾ ਪਤਾ ਨਹੀਂ ਕਿਧਰ ਗਾਇਬ ਹੋ ਗਏ, ਖੋਰਧਾ ਕਿਲ੍ਹੇ ਵਿਚ ਵੀ ਕਿਸੇ ਨੂੰ ਪਤਾ ਨਹੀਂ।"

ਤਕੀਖਾਂ ਗੁੱਸੇ ਵਿਚ ਚੀਕਦਾ ਹੋਇਆ ਬੋਲਿਆ—"ਅਤੇ ਸ਼ਾਹਜ਼ਾਦੀ ਦਾ ਤੋਤਾ ?"

ਕਾਸਦ ਨੇ ਦੱਸਿਆ—"ਤੋਤੇ ਨੂੰ ਪਿੰਜਰਾ ਖੋਲ੍ਹ ਕੇ ਰਾਜੇ ਨੇ ਉਡਾ ਦਿੱਤਾ।"

ਪਰ ਸ਼ਾਹਜ਼ਾਦੀ ਦੇ ਤੋਤੇ ਨੂੰ ਹੀ ਉਸ ਨੇ ਨਹੀਂ ਉਡਾਇਆ, ਸਗੋਂ ਉਂਗਲੀ ਦਿਖਾ ਕੇ ਤਕੀਖਾਂ ਦੀ ਹਕੂਮਤ ਦੀ ਹਾਸੀ ਉਡਾਈ ਹੈ। ਇਹ ਸੋਚ ਕੇ ਤਕੀਖਾਂ ਉਠ ਖੜ੍ਹਾ ਹੋਇਆ ਤੇ ਗੁੱਸੇ ਵਿਚ ਅੰਨ੍ਹਾ ਹੋ ਕੇ ਉਸ ਨੇ ਦੀਵਾਨੇ-ਇ-ਖ਼ਾਸ ਦੇ ਇਕ ਕਾਲੇ ਮਰਮਰੀ ਪੱਥਰ ਦੇ ਇਕ ਖੰਭੇ ਤੇ ਤਲਵਾਰ ਨਾਲ ਵਾਰ ਕੀਤਾ। ਤਲਵਾਰ ਦੇ ਵਾਰ ਨਾਲ ਖੰਭਾ ਕੰਬ ਉੱਠਿਆ। ਖੰਭੇ ਨਾਲ ਟਕਰਾ ਕੇ ਤਲਵਾਰ ਵਿਚਕਾਰੋਂ ਦੋ ਟੁਕੜੇ ਹੋ ਗਈ। ਤਕੀਖਾਂ ਨੇ ਟੁੱਟੀ ਹੋਈ ਤਲਵਾਰ ਦੇ ਟੁਕੜੇ ਨੂੰ ਫੜ ਕੇ ਇੰਜ ਦੇਖਿਆ ਜਿਵੇਂ ਉਹ ਹਾਫ਼ਿਜ਼ ਕਾਦਰ ਦਾ ਕੱਟਿਆ ਹੋਇਆ ਸਿਰ ਹੋਵੇ।

ਤਕੀਖਾਂ ਦੇ ਗੁੱਸੇ ਨੇ ਸਭ ਮੰਤਰੀਆਂ ਨੂੰ ਹੈਰਾਨ ਕਰ ਦਿੱਤਾ। ਉਨ੍ਹਾਂ ਨੇ ਹੁਕਮ ਦਿੱਤਾ—"ਫ਼ੌਜ ਕੂਚ ਕਰੇ !"

ਕਟਕ ਹਵੇਲੀ ਵਿਚ ਹਲਚਲ ਮਚ ਗਈ। ਖ਼ੁਦ ਸਰਦਾਰ ਫ਼ੌਜ ਲੈ ਕੇ ਕਟਕ ਤੋਂ ਖੋਰਧਾ ਨੂੰ ਰਵਾਨਾ ਹੋਣਗੇ !

ਜਿਸ ਸਮੇਂ ਤਕੀਖਾਂ ਅੱਧੇ ਚੰਦ ਤੇ ਤਾਰੇ ਵਾਲਾ ਝੰਡਾ ਲਹਿਰਾ ਕੇ, ਗੋਲਅੰਦਾਜ਼, ਪੈਦਲ ਫ਼ੌਜ, ਤੇ ਘੋੜ ਸਵਾਰਾਂ ਨਾਲ ਲੜਾਈ ਲਈ ਨਿਕਲ ਰਹੇ ਸਨ ਉਸੇ ਵੇਲੇ ਖੋਰਧਾ ਤੇ ਬਾਕੀ ਦੀ ਸੀਮਾਂ ਉੱਤੇ ਗਹਿਣ ਦੰਡਾਮਲ ਪਰਬਤਾਂ ਉੱਤੇ ਬੈਠੇ ਰਾਮਚੰਦਰ ਦੇਵ ਪੋਹ ਦੇ ਅੰਤ ਦੀ ਪੱਤਿਆਂ-ਰਹਿਤ ਬਣ ਭੂਮੀ ਨੂੰ ਉਦਾਸ ਤੇ ਮੁਗਧ ਨਜ਼ਰਾਂ ਨਾਲ ਦੇਖ ਰਹੇ ਸਨ। ਇੰਨੇ ਪੰਛੀ, ਕਕਾਲ, ਅਲੋਕ ਤੇ ਇੰਨੇ ਫੁੱਲਾਂ ਦੀ ਛਾਂ ਅਸ਼ਾਂਤ ਤੇ ਸ਼ੱਕ ਭਰੀ ਪੀੜਤ ਧਰਤੀ ਤੇ ਕਿਧਰੇ ਸੰਭਵ ਹੈ ? ਬਸੰਤ ਦੀਆਂ ਨਵੀਆਂ ਕਰੂੰਬਲਾਂ ਦੇ ਫੁਟਾਰੇ ਨੇ ਜਿਵੇਂ ਪਹਿਲਾਂ ਵਾਲੀ ਲਕਸ਼ਮੀ ਨੇ ਗਹਿਣਿਆਂ ਦਾ ਵੇਸ ਪਾਇਆ ਹੋਇਆ ਸੀ। ਸੁੱਕੇ ਪੱਤੇ ਹਵਾ ਦੇ ਚੱਲਣ ਨਾਲ ਇਕ ਤਰ੍ਹਾਂ ਦਾ ਸੰਗੀਤ ਪੈਦਾ ਕਰਦੇ ਹੋਏ ਰੁੱਖਾਂ ਤੋਂ ਧਰਤੀ ਤੇ ਡਿੱਗ ਰਹੇ ਸਨ। ਜੀਵਨ ਰੁੱਖ ਤੋਂ ਝੜਨ ਦਾ ਵੀ ਇੰਨਾ ਹੀ ਅਨੰਦ ਹੈ, ਮੌਤ ਵੀ ਇੰਨੀ ਹੀ ਸੰਗੀਤਮਈ ਹੋ ਸਕਦੀ ਹੈ, ਇਕੱਲ ਵਿਚ ਵੀ ਇੰਨੀ ਹੀ ਐਸ਼ ਹੈ...ਅਜਿਹਾ ਅਨੁਭਵ ਰਾਮਚੰਦਰ ਦੇਵ ਲਈ ਇਕ ਅੱਧ

ਹੀ ਸੀ । ਉਨ੍ਹਾਂ ਦੇ ਉਦਾਸ ਚਿਹਰੇ ਤੇ ਦੱਖਣ ਦੀ ਮਧੁਰ ਹਵਾ ਦੀ ਛੂਹ ਵਿਚ ਅੱਖਾਂ ਮੁੰਦੀਆਂ ਜਾ ਰਹੀਆਂ ਸਨ ।

ਇੰਨੇ ਪੰਛੀ ਇੰਨੇ ਕੀੜੇ...ਪਰਸਪਰ ਭਿੰਨ ਭਿੰਨ...ਅਜ਼ਾਦ...ਸਭ ਦੀ ਆਪਣੀ ਆਪਣੀ ਮਰਜ਼ੀ ਹੈ । ਰਾਮਚੰਦਰ ਦੇਵ ਜਿਵੇਂ ਖੋਰਧਾ ਦੇ ਭਵਿਖ ਤੇ ਤਕੀਖਾਂ ਦੇ ਹਮਲੇ ਦੀ ਗੱਲ ਨੂੰ ਇਕ ਪਲ ਲਈ ਭੁੱਲ ਹੀ ਗਏ ਸਨ ।

ਸੱਚ ਮੁੱਚ ਹੀ ਇਹ ਪਹਿਲਾ ਮੌਕਾ ਨਹੀਂ ਸੀ, ਜਦੋਂ ਰਾਮਚੰਦਰ ਦੇਵ ਭੀਤਰਗੜ੍ਹ ਕਿਲ੍ਹੇ ਨੂੰ ਛਡ ਕੇ ਜੰਗਲਾਂ ਪਰਬਤਾਂ ਨੂੰ ਚਲੇ ਗਏ ਸਨ । ਅਤੀਤ ਵਿਚ ਵੀ ਖੋਰਧਾ ਵਿਚ ਅਜੇਹੀਆਂ ਘਟਨਾਵਾਂ ਵਾਪਰੀਆਂ ਹਨ । ਅਤੇ ਵਾਰ ਵਾਰ ਇਸ ਦੀ ਪੁਨਰਵ੍ਰਿਤੀ ਹੋਈ ਹੈ । ਇਹ ਪਲਾਨ ਨਹੀਂ ਇਕ ਤਰ੍ਹਾਂ ਨਾਲ ਰਣ-ਕੁਸ਼ਲਤਾ ਹੈ ।

ਸਿਸ਼ੂਪਾਲ ਗੜ੍ਹ, ਸਾਉਲੀ ਗੜ੍ਹ, ਰਥੀਪੁਰ ਗੜ੍ਹ ਆਦਿ ਕਿਲ੍ਹਿਆਂ ਵਿਚ ਲੜ ਕੇ ਖੋਰਧਾ ਤਕ ਆਉਂਦੀ ਆਉਂਦੀ ਮੁਗ਼ਲ ਫ਼ੌਜ ਥਕ ਜਾਂਦੀ ਹੈ । ਤਦ ਤੱਕ ਖੋਰਧਾ ਨੂੰ ਅਤੇ ਉਸ ਦੇ ਚਾਰੋਂ ਪਾਸਿਆਂ ਤੋਂ ਘੇਰਦੇ ਹੋਏ ਦੂਜੇ ਸਾਮੰਤ ਲਹਿਰਾਂ ਵਾਂਗ ਆ ਪਹੁੰਚਦੇ ਹਨ । ਇਸ ਨਾਲ ਮੁਗ਼ਲ ਫ਼ੌਜ ਦਾ ਟਿਕਣਾ ਸੰਭਵ ਨਹੀਂ ਹੁੰਦਾ । ਅਤੀਤ ਵਿਚ ਮੁਗ਼ਲ ਹਮਲਾ ਵਾਰ ਵਾਰ ਨਕਾਰਾ ਹੋਇਆ ਹੈ । ਇਸ ਵਾਰ ਵੀ ਤਕੀਖਾਂ ਦੀ ਫ਼ੌਜ ਉਸੇ ਤਰ੍ਹਾਂ ਹਾਰ ਕੇ ਪਰਤ ਜਾਵੇਗੀ । ਇਸ ਵਿਚ ਰਾਮਚੰਦਰ ਦੇਵ ਨੂੰ ਜ਼ਰਾ ਵੀ ਸ਼ੱਕ ਨਹੀਂ ਸੀ । ਖ਼ਾਸ ਤੌਰ ਤੇ ਲੁਟ ਦੇ ਮਾਲ ਤੋਂ ਮਿਲੀ ਰਕਮ ਨਾਲ ਸਾਮੰਤਾਂ ਨੂੰ ਉਨ੍ਹਾਂ ਦਾ ਹਿੱਸਾ ਮਿਲ ਗਿਆ ਹੈ, ਇਸ ਨਾਲ ਉਨ੍ਹਾਂ ਦੀ ਤਾਕਤ ਵੀ ਪਰਤ ਆਈ ਹੈ ਅਤੇ ਆਪਣੇ ਸੁਭਾਅ ਅਨੁਸਾਰ ਉਹ ਅਕਸਰ ਇਕੱਠੇ ਹੋ ਗਏ ਹਨ । ਮੁਗ਼ਲ ਸਮਰਾਟ ਅਕਬਰ ਦੀ ਮੌਤ ਤੋਂ ਮਗਰੋਂ ਹੁਣ ਤੱਕ ਖੋਰਧਾ ਨਾਲ ਮੁਗ਼ਲ ਫ਼ੌਜ ਦੀ ਅੱਖ-ਮਿਚਾਉਣੀ ਇਵੇਂ ਹੀ ਚਲਦੀ ਰਹੀ ਹੈ । ਪਰ ਤਕੀਖਾਂ ਨਾਲ ਦੁਸ਼ਮਣੀ ਖੋਰਧਾ ਦੇ ਨਾਲ ਨਾਲ ਜਗਨਨਾਥ ਨੂੰ ਵੀ ਬਰਬਾਦ ਕਰ ਸਕਦੀ ਹੈ । ਜਗਨਨਾਥ ਫਿਰ ਚਿਲਿਕਾ ਆਉਣਗੇ, ਫਿਰ ਉਨ੍ਹਾਂ ਨੂੰ ਆਤਮ ਰੱਖਿਆ ਲਈ ਜੰਗਲਾਂ ਵਿਚ ਭਟਕਣਾ ਪਵੇਗਾ...ਇਹ ਖ਼ਿਆਲ ਹੀ ਰਾਮਚੰਦਰ ਦੇਵ ਦੇ ਮਨ ਵਿਚ ਦੁਚਿੱਤੀਆਂ ਦਾ ਕਾਰਨ ਬਣਿਆ ਹੋਇਆ ਸੀ ।

ਪਰ ਇਸ ਨੂੰ ਵੀ ਕੁਝ ਦੇਰ ਲਈ ਰਾਮਚੰਦਰ ਦੇਵ ਨੇ ਭੁਲਾ ਦਿੱਤਾ ਸੀ ।

ਊਠ ਦੀ ਪਿੱਠ ਜਿਹਾ ਪਹਾੜ ਤੇ ਉਸ ਦੇ ਪਿੱਛੇ ਗਹਿਰੇ ਸੰਘਣੇ ਕੰਡੀਲੇ ਬਾਂਸ ਦੇ ਝਾੜਾਂ ਵਿਚਕਾਰ ਕਿਧਰੇ ਕਿਧਰੇ ਤੇਂਦੂ, ਸ਼ਾਲ, ਨਿੰਮ ਆਦਿ ਦੇ ਵੱਡੇ ਵੱਡੇ ਦਰੱਖਤ ਵੇਲਾਂ ਨਾਲ ਢਕੇ ਹੋਏ ਭੈਰਵ ਸਾਧੂਆਂ ਵਾਂਗ ਪ੍ਰਤੀਤ ਹੋ ਰਹੇ ਸਨ । ਪਹਾੜ ਦੇ ਪੈਰਾਂ ਵਿਚ ਖੜ੍ਹੇ ਹੋ ਕੇ ਉਸ ਦੇ ਸਿਰ ਵੱਲ ਤੱਕਣ ਦੀ ਇੱਛਾ ਨਾਲ ਉਹ ਦਿਖਾਈ ਨਹੀਂ ਸੀ ਦਿੰਦਾ । ਉਸ ਪਹਾੜ ਨੂੰ ਘੇਰ ਕੇ, ਪੂਰਬ, ਪੱਛਮ ਅਤੇ ਦੱਖਣ ਦਿਸ਼ਾਵਾਂ ਵਿਚ ਦਾਂਡਮਾਲ ਪਹਾੜੀਆਂ ਹਨ । ਦੱਖਣੀ ਦਿਸ਼ਾ ਵਿਚ ਮਣੀਨਾਗ ਪਰਬਤ ਹੈ ਅਤੇ ਪੱਛਮ ਦਿਸ਼ਾ ਵਿਚ ਸਥਿਤ ਖਾਂਡਪਾੜ੍ਹਾ ਪਰਬਤ ਮਾਲਾ ਇਕ ਦੂਜੇ ਨਾਲ ਸਿਰ ਜੋੜ ਕੇ ਖੜ੍ਹੀਆਂ ਹਨ । ਦੂਰ ਤੋਂ ਇਹ ਸ਼ੈਲਸ੍ਰੈਣੀ ਆਨੰਦ ਵਿਚ ਲੀਨ, ਅਲਸਾਈ ਗਲਵੱਕੜੀ ਪਾਈ ਮਨੱਖੀ ਆਕਾਰਾਂ ਵਾਂਗ ਪ੍ਰਤੀਤ ਹੁੰਦੀ ਹੈ । ਪਰ ਇਸ ਪਹਾੜ ਤੋਂ ਉਹ

ਭਿਆਨਕ ਤੇ ਡਰਾਉਣੀ ਲਗ ਰਹੀ ਹੈ। ਪਹਾੜ ਨੂੰ ਦੋ ਭਾਗਾਂ ਵਿਚ ਵੰਡਦੀ ਹੋਈ ਰਣ ਨਦੀ ਦੀ ਇਕ ਸ਼ਾਖ਼ ਦੱਖਣੀ ਦਿਸ਼ਾ ਵੱਲ ਵਹਿੰਦੀ ਹੋਈ ਮਹਾਂਨਦੀ ਨਾਲ ਜਾ ਮਿਲਦੀ ਹੈ। ਨਦੀ ਤੋਂ ਥੋੜ੍ਹਾ ਹਟ ਕੇ ਥਾਂ ਥਾਂ ਜਲ ਝਰਨੇ ਹਨ ਜਿਨ੍ਹਾਂ ਵਿਚੋਂ ਨਚਦਾ ਹੋਇਆ ਠੰਡਾ ਪਾਣੀ ਵਹਿ ਰਿਹਾ ਹੈ। ਇਸ ਨੇ ਪ੍ਰਾਕਿਰਤਿਕ ਰਾਖੇ ਵਾਂਗ ਪਹਾੜ ਨੂੰ ਇਕ ਦਿਸ਼ਾ ਤੋਂ ਸੁਰੱਖਿਅਤ ਰੱਖਿਆ ਹੈ।

ਦੋ ਸੌ ਸਾਲ ਪਹਿਲਾਂ ਪ੍ਰਸ਼ੋਤਮ ਇਲਾਕੇ ਦੇ ਸੁੰਨ ਵਾਦੀ ਬੋਧੀਆਂ ਤੇ ਹੋਏ ਅਸਹਿ ਜ਼ੁਲਮ ਤੋਂ ਜਿਹੜੇ ਆਪਣੇ ਪ੍ਰਾਣਾਂ ਦੀ ਰੱਖਿਆ ਕਰ ਸਕੇ ਸਨ ਉਨ੍ਹਾਂ ਵਿਚੋਂ ਕੁਝ ਨੇ ਇਸੇ ਤਰ੍ਹਾਂ ਪਹਾੜਾਂ ਵਿਚ ਆ ਕੇ ਸਾਧਨ-ਭਜਨ ਦੇ ਪੀਠ ਕਾਇਮ ਕੀਤੇ ਸਨ। ਇਨ੍ਹਾਂ ਪਹਾੜਾਂ ਵਿਚ ਜਿੰਨੀਆਂ ਗੁਫ਼ਾਵਾਂ ਹਨ ਉਹ ਉਸ ਸਮੇਂ ਉਨ੍ਹਾਂ ਦੀ ਆਤਮ ਰੱਖਿਆ ਦੇ ਆਸਰੇ ਬਣੇ ਸਨ। ਇਸ ਲਈ ਇਹ ਪਹਾੜ ਲੋਕਾਂ ਵਿਚ ਸੁੰਨਯਗੀਰੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਘੋਰ ਕਲਜੁਗ ਆਉਣ ਤੇ ਸੁੰਨਯਦੇਹੀ ਜਗਨਨਾਥ ਨੀਲਕੰਦਰ ਨੂੰ ਛੱਡ ਕੇ ਇਸੇ ਸੁੰਨਯਗੀਰੀ ਤੇ ਆ ਵਿਰਾਜਣਗੇ। ਲੋਕੀ ਕਹਿੰਦੇ ਕਿਸੇ ਨਿਰੰਜਣ ਦਾਸ ਦੀਆਂ ਪੋਥੀਆਂ ਵਿਚ ਇਹ ਸਾਰੀਆਂ ਗੱਲਾਂ ਲਿਖੀਆਂ ਹੋਈਆਂ ਹਨ।

ਸੱਚ ਹੀ ਤਾਂ ਹੈ, ਜਗਨਨਾਥ ਕੁਝ ਦੇਰ ਪਹਿਲਾਂ ਇਸੇ ਸੁੰਨਯਗੀਰੀ ਤੇ ਆ ਕੇ ਵਿਰਾਜੇ ਸਨ। ਇਹ ਖੋਰਧਾ ਰਾਜਾ ਪ੍ਰਸ਼ੋਤਮ ਦੇਵ ਦੇ ਇੱਕੀਵੇਂ ਅੰਕ ਦੀ ਘਟਨਾ ਹੈ। ਕਟਕ ਵਲੋਂ ਮੁਗ਼ਲ ਜਰਨੈਲ ਮਕਰਾਮਖਾਂ ਨੇ ਜਦੋਂ ਖੋਰਧਾ ਤੇ ਹਮਲਾ ਕੀਤਾ ਤਾਂ ਪੁਰੀ ਤੋਂ ਜਗਨਨਾਥ ਦੇ ਪਲਾਨ-ਪਥ ਨੂੰ ਰੋਕਣ ਲਈ ਉਸ ਨੇ ਚਿਲਿਕਾ ਤਟ ਤੇ ਤਕੜੀਆ ਚੌਕੀਆਂ ਦੀ ਸਥਾਪਨਾ ਕੀਤੀ ਸੀ। ਉਸ ਸਮੇਂ ਪ੍ਰਸ਼ੋਤਮ ਦੇਵ ਮੂਰਤੀਆਂ ਨੂੰ ਛੁਪਾ ਕੇ ਇਸੇ ਪਹਾੜ ਤੇ ਲੈ ਆਏ ਸਨ। ਹਾਲੇ ਵੀ ਉਸ ਪਹਾੜ ਦੀ ਇਕ ਗੁਫ਼ਾ ਵਿਚ ਜਗਨਨਾਥ, ਬਲਭਦਰ ਅਤੇ ਸੁਭਦਰਾ ਲਈ ਵੇਦਕਾ ਵਾਂਗ ਤਿੰਨ ਪੱਥਰ ਪਏ ਹਨ।

ਇਸੇ ਲਈ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਨੂੰ ਦੂਰ ਦੂਰ ਤੋਂ ਲੋਕ ਆਉਂਦੇ ਹਨ ਤੇ ਉਨ੍ਹਾਂ ਗੁਫ਼ਾਵਾਂ ਵਿਚ ਪਈਆਂ ਵੇਦੀਆਂ ਦੀ ਪੂਜਾ ਕਰਦੇ ਹਨ। ਉਸ ਦਿਨ ਸੁੰਨਯਗੀਰੀ ਦਾ ਮਨੁਖ-ਹੀਣ ਹਿੱਸਾ ਲੋਕਾਂ ਨਾਲ ਭਰ ਜਾਂਦਾ ਹੈ। ਰਣ ਨਦੀ ਦੀ ਸ਼ਿਲਾ-ਦੇਤੁਰਿਤ ਸਰਾਏ ਤੇ ਮੇਲਾ ਲਗਦਾ ਹੈ ਰਾਜਾ ਪ੍ਰਸ਼ੋਤਮ ਦੇਵ ਨੇ ਉੱਥੇ ਸ੍ਰੀ ਜਗਨਨਾਥ ਜੀ ਦੇ ਪ੍ਰਮੁੱਖ ਪਹਿਰੇਦਾਰ ਦੇ ਰੂਪ ਵਿਚ ਬਹੁਤ ਸੇਵਕਾਂ ਨਾਲ ਅਨੇਕ ਦਿਨਾਂ ਤੱਕ ਪੜਾਅ ਕੀਤਾ ਸੀ। ਮਕਰਾਮਖਾਂ ਨੇ ਇਸ ਵਿਚਕਾਰ ਖੋਰਧਾ ਤੇ ਹਮਲਾ ਕਰ ਕੇ ਕਬਜ਼ਾ ਕਰ ਲਿਆ ਸੀ। ਫਿਰ ਉਹ ਬਾਣਪੁਰ ਵੱਲ ਵਧਣ ਲੱਗਿਆ ਸੀ। ਤਦ ਪ੍ਰਸ਼ੋਤਮ ਦੇਵ ਨੇ ਪਿਛੋਂ ਹਮਲਾ ਕੀਤਾ ਅਤੇ ਮਕਰਾਮਖਾਂ ਨੂੰ ਹਰਾ ਦਿੱਤਾ ਸੀ। ਤਦ ਤੋਂ ਉੱਥੇ ਕਦੇ ਜਗਨਨਾਥ ਲਿਆਂਦੇ ਨਹੀਂ ਗਏ। ਫਿਰ ਵੀ ਖੋਰਧਾ ਦੇ ਅਨੇਕਾਂ ਰਾਜਿਆਂ ਨੇ ਮੁਗ਼ਲਾਂ ਦੇ ਹਮਲੇ ਸਮੇਂ ਉੱਥੇ ਆ ਕੇ ਆਤਮ ਰੱਖਿਆ ਕੀਤੀ ਹੈ।

ਰਾਮਚੰਦਰ ਦੇਵ ਨੇ ਵੀ ਤਕੀਖਾਂ ਦੇ ਹਮਲੇ ਦੇ ਸ਼ੱਕ ਵਜੋਂ ਕੁਝ ਸੈਨਾਪਤੀਆਂ ਤੇ ਜਰਨੈਲਾਂ ਨਾਲ ਇੱਥੇ ਆ ਕੇ ਆਸਰਾ ਲਿਆ ਸੀ। ਕਿਉਂਕਿ ਹਮਲੇ ਦੀ ਦ੍ਰਿਸ਼ਟੀ

ਨਾਲ ਇਹ ਥਾਂ ਪੂਰੀ ਤਰ੍ਹਾਂ ਸੁਰੱਖਿਅਤ ਸੀ। ਗੁਫ਼ਾ ਦੇ ਦੱਖਣ ਵਿਚ ਰੁੱਖ ਹੋਣ ਕਾਰਨ ਸੂਰਜ ਦੀਆਂ ਕਿਰਨਾਂ ਨਾਲ ਉਸ ਅੰਦਰ ਨਿੰਮ੍ਹਾ ਨਿੰਮ੍ਹਾ ਚਾਨਣ ਹੋਇਆ ਹੋਇਆ ਸੀ। ਗੁਫ਼ਾ ਦੇ ਸਾਹਮਣੇ ਇਕ ਰੁੱਖ ਦੇ ਪੱਤਿਆਂ 'ਚੋਂ ਛਣ ਕੇ ਕਿਰਨਾਂ ਨੇ ਇਕ ਅਲੌਕਿਕਤਾ ਪੈਦਾ ਕਰ ਰੱਖੀ ਸੀ। ਵੇਦੀਆਂ ਉੱਤੇ ਹਰ ਸਾਲ ਚੜ੍ਹਾਏ ਗਏ ਲੋਕਾਂ ਵਲੋਂ ਚੜ੍ਹਾਵੇ ਦੀਆਂ ਚੀਜ਼ਾਂ ਦੇ ਬਾਵਜੂਦ ਵੇਦੀਆਂ ਸੂਨਯ ਲੱਗ ਰਹੀਆਂ ਸਨ। ਅਤੀਤ ਦੇ ਅਨੇਕਾਂ ਪੱਤੇ ਤੇ ਫੁੱਲ ਉੱਥੇ ਬਿਖਰੇ ਪਏ ਸਨ।

ਪਲ ਭਰ ਵਿਚ ਇਹ ਚੁੱਪ ਗੁਫ਼ਾ ਜਿਵੇਂ ਇਕ ਅਚਿੰਤਨੀਏ, ਅਵਰਣੀਏ ਪੂਰਨਤਾ ਵਿਚ ਵਿਲਾਸ ਮਈ ਲੱਗਣ ਲੱਗ ਪਈ। ਉਸ ਨੂੰ ਦੇਖ ਕੇ ਵੇਗ ਵਿਚ ਰਾਮਚੰਦਰ ਦੇਵ ਦੀਆਂ ਦੁਖੀ ਪਲਕਾਂ ਮੁੰਦੀਆਂ ਗਈਆਂ ਤੇ ਉਨ੍ਹਾਂ ਨੇ ਆਪਣੇ ਅੰਦਰ ਕਿਸੇ ਨਵੀਨਤਾ ਦਾ ਅਨੁਭਵ ਕੀਤਾ।

ਅਚਾਨਕ ਰਾਮਚੰਦਰ ਦੇਵ ਨੂੰ ਯਾਦ ਆਇਆ ਉਹ ਧਰਮ ਤੋਂ ਬੇਮੁਖ ਹੋਏ ਹਨ। ਉਹ ਧਰਮ ਨੂੰ ਛੱਡ ਚੁੱਕੇ ਹਨ। ਜਗਨਨਾਥ ਦੇ ਰਤਨ ਸਿੰਘਾਸਨ ਦੇ ਪਦਤਲ ਤੋਂ ਨਿਰਵਾਸਤ ਹੋਏ ਹਨ!

ਇਸ ਲਈ ਬਹੁਤ ਇੱਛਾ ਹੋਣ ਤੇ ਵੀ ਉਨ੍ਹਾਂ ਨੇ ਗੁਫ਼ਾ ਵਿਚ ਪਰਵੇਸ਼ ਨਾ ਕੀਤਾ ਅਤੇ ਅੱਖਾਂ ਮੀਚ ਉਸ ਰੁੱਖ ਹੇਠ ਖੜ੍ਹੇ ਰਹੇ। ਉਸ ਸਮੇਂ ਉਨ੍ਹਾਂ ਦੇ ਦਿਲ ਵਿਚ ਕੋਈ ਪ੍ਰਾਰਥਨਾ ਨਹੀਂ ਸੀ। ਮਨ ਵਿਚ ਕੋਈ ਅਭਿਲਾਸ਼ਾ ਨਹੀਂ ਸੀ। ਮੀਟੀਆਂ ਅੱਖਾਂ ਦੀਆਂ ਪਲਕਾਂ ਦੇ ਹਨੇਰੇ ਵਿਚੋਂ ਉਹ ਦੇਖ ਰਹੇ ਸਨ ਕਿ ਉਨ੍ਹਾਂ ਦਾ ਸਿੰਘਾਸਨ ਵੀ ਸੁੰਨਾ ਪਿਆ ਹੈ, ਖਾਲੀ ਪਿਆ ਹੈ, ਉਹ ਅਧੂਰਾ ਕ੍ਰਮ ਇਸ ਜੀਵਨ ਵਿਚ ਪੂਰਨ ਨਹੀਂ ਹੋਵੇਗਾ।

ਚੌਹੀਂ ਪਾਸੀਂ ਬਿਨ ਕਿਆਸੀ ਚੁੱਪ ਪਸਰੀ ਹੋਈ ਸੀ। ਉੱਤੇ ਬੱਦਲਾਂ-ਰਹਿਤ ਆਸਮਾਨ ਵਿਚ ਚੁੱਪ ਫੈਲੀ ਹੋਈ ਸੀ। ਪੋਹ ਦੇ ਵਿਰਲੇ ਪੱਤਿਆਂ ਵਾਲੇ ਰੁੱਖਾਂ ਵਿਚੋਂ ਵੀ ਉਹ ਚੁੱਪ, ਝੜ ਰਹੇ ਪੱਤਿਆਂ ਦੇ ਰੂਪ ਵਿਚ ਕਿਰ ਰਹੀ ਸੀ।

ਪਤਾ ਨਹੀਂ ਕਦੋਂ ਤੱਕ ਉਹ ਅੰਤਰ ਧਿਆਨ ਹੋ ਕੇ ਖੜੇ ਰਹਿੰਦੇ। ਕੰਡੀਲੇ ਬਾਸ ਦੀਆਂ ਝਾੜੀਆਂ ਵਿਚੋਂ ਸੁੱਕੇ ਪੱਤਿਆਂ ਤੇ ਮਨੁਖੀ ਪਦ ਚਾਪ ਨਾਲ ਉਨ੍ਹਾਂ ਦੀ ਵਿਰਤੀ ਟੁੱਟ ਗਈ। ਆਪਣੇ ਆਪ ਹੀ ਉਨ੍ਹਾਂ ਦਾ ਹੱਥ ਲੱਕ ਨਾਲ ਲਟਕ ਰਹੀ ਤਲਵਾਰ ਤੇ ਚਲਾ ਗਿਆ ਤੇ ਉਹ ਆਵਾਜ਼ ਜਿਧਰੋਂ ਆ ਰਹੀ ਸੀ ਦਬੇ ਕਦਮਾਂ ਨਾਲ ਉਧਰ ਹੀ ਤੁਰਨ ਲੱਗੇ।

ਮਲਿਪੜਾਗੜ੍ਹ ਦੇ ਨਰਸਿੰਘ ਉਦਾਸ ਹੋ ਉਧਰ ਆ ਰਹੇ ਸਨ। ਰਾਮਚੰਦਰ ਦੇਵ ਨੂੰ ਦੇਖਦੇ ਹੀ ਕਹਿਣ ਲੱਗੇ—''ਤਕੀਖਾਂ ਦੇ ਲਸ਼ਕਰ ਸ਼ਿਸ਼ੂਪਾਲਗੜ੍ਹ ਤੇ ਕਬਜ਼ਾ ਕਰਕੇ ਧਾਉਲੀਗੜ੍ਹ ਵੱਲ ਵਧਣ ਲੱਗੇ ਹਨ। ਬਕਸੀ ਵੇਣੂ ਭ੍ਰਮਰਵਰ ਕਿਧਰੇ ਲਾਪਤਾ ਹੋ ਗਏ ਹਨ, ਸਾਮੰਤਾਂ ਨੇ ਵੀ ਬਗ਼ਾਵਤ ਦੀ ਘੋਸ਼ਣਾ ਕਰ ਦਿੱਤੀ ਹੈ।

ਰਾਮਚੰਦਰ ਦੇਵ ਦੇ ਚਿਹਰੇ ਦੀਆਂ ਕੋਮਲ ਰੇਖਾਵਾਂ ਇਕੋ ਪਲ 'ਚ ਕਠੋਰ ਹੋ ਗਈਆਂ। ਮਾਸ ਦੇ ਪੱਠੇ ਸਖ਼ਤ ਹੋ ਗਏ। ਉਨ੍ਹਾਂ ਨੇ ਰੁੱਖੀ ਆਵਾਜ਼ ਵਿਚ ਪੁੱਛਿਆ—''ਸ਼ਿਸ਼ੂਪਾਲਗੜ੍ਹ ਵਿਚ ਬਕਸੀ ਨੇ ਕੀ ਤਕੀਖਾਂ ਦਾ ਵਿਰੋਧ ਨਹੀਂ ਕੀਤਾ?''

ਪੋਹ ਦੀ ਠੰਡੀ ਹਵਾ ਵਿਚ ਵੀ ਆਏ ਪਸੀਨੇ ਨੂੰ ਖੱਬੇ ਹੱਥ ਨਾਲ ਪੂੰਝਦੇ ਹੋਏ ਵਿਸ਼ੋਈ ਨੇ ਭਰੇ ਗਲੇ ਨਾਲ ਕਿਹਾ—"ਬਕਸੀ ਤੇ ਉਨ੍ਹਾਂ ਦੇ ਸਾਮੰਤਾਂ ਨੇ ਵਿਦਰੋਹ ਦੀ ਘੋਸ਼ਣਾ ਕੀਤੀ ਹੈ, ਛਾਮੂ !" ਇਸ ਮਗਰੋਂ ਵਿਸ਼ੋਈ ਨੇ ਵਿਸਥਾਰ ਨਾਲ ਸਭ ਕੁਝ ਦੱਸਿਆ ।

ਪਹਿਲਾਂ ਤਕੀਖਾਂ ਦੀਆਂ ਫ਼ੌਜਾਂ ਸ਼ਿਸ਼ੂਪਾਲਗੜ੍ਹ ਦੀ ਸੀਮਾਂ ਤੇ ਪੈਰ ਪਾਉਣ ਦਾ ਸਾਹਸ ਵੀ ਨਹੀਂ ਸੀ ਕਰ ਪਾ ਰਹੀਆਂ । ਅਤੀਤ ਦੇ ਵੱਡੇ ਵੱਡੇ ਪਰਤਾਪੀ ਜਰਨੈਲ ਵੀ ਸ਼ਿਸ਼ੂਪਾਲਗੜ੍ਹ ਦੇ ਸਾਮੰਤਾਂ ਅੱਗੇ ਝੁਕੇ ਹਨ । ਕਾਲਾ ਪਹਾੜ ਇਸੇ ਸ਼ਿਸ਼ੂਪਾਲਗੜ੍ਹ ਦੇ ਕਾਰਨ ਹੀ ਲਿੰਗਰਾਜ ਮੰਦਰ ਨੂੰ ਛੂਹ ਨਹੀਂ ਸੀ ਸਕਿਆ । ਇਸ ਲਈ ਤਕੀਖਾਂ ਦੀਆਂ ਫ਼ੌਜਾਂ ਬਹੁਤ ਡਰਦੀਆਂ ਡਰਦੀਆਂ ਸ਼ਿਸ਼ੂਪਾਲਗੜ੍ਹ ਵੱਲ ਵਧ ਰਹੀਆਂ ਸਨ । ਕੰਡੀਲੇ ਬਾਂਸ ਦੇ ਜੰਗਲ ਵਿਚੋਂ ਸ਼ਿਸ਼ੂਪਾਲਗੜ੍ਹ ਦੇ ਮਿੱਟੀ ਦੇ ਬਣੇ ਕਿਲ੍ਹੇ ਦੇ ਸਿਖਰ ਤੋਂ ਸਿਵਾ ਕੁਝ ਦਿਖਾਈ ਨਹੀਂ ਸੀ ਦੇ ਰਿਹਾ । ਪਰ ਦੀਵਾਰ ਤੇ ਕੋਈ ਵੀ ਤੀਰਅੰਦਾਜ਼, ਗੋਲੇਬਾਜ ਜਾਂ ਬੰਦੂਕਚੀ ਨਹੀਂ ਸੀ । ਜੇ ਸਾਹਮਣਾ ਕੀਤਾ ਹੁੰਦਾ ਤਾਂ ਹਮਲਾ ਰੋਕਣ ਵਾਲਿਆਂ ਦੀ ਸ਼ਕਤੀ ਦੀ ਕਲਪਨਾ ਕਰਕੇ ਤਕੀਖਾਂ ਵੀ ਭੈਭੀਤ ਹੋ ਗਿਆ ਹੁੰਦਾ । ਪਰ ਉੱਥੇ ਉਸ ਨੂੰ ਰੋਕਣ ਲਈ ਇਕ ਬਿੱਲੀ ਦਾ ਬੱਚਾ ਤੱਕ ਨਹੀਂ ਸੀ । ਬਾਂਸ ਦੀਆਂ ਝਾੜੀਆਂ ਵਿਚੋਂ ਸ਼ਿਸ਼ੂਪਾਲਗੜ੍ਹ ਦੀ ਦੀਵਾਰ ਜਿਵੇਂ ਤਕੀਖਾਂ ਦਾ ਚੁੱਪ ਤੇ ਅਚੱਲ ਇੰਤਜ਼ਾਰ ਕਰ ਰਹੀ ਸੀ । ਗੰਗੁਆ ਦੇ ਪਾਣੀ ਵਿਚ ਬਾਂਸ ਦੇ ਜੰਗਲ ਦਾ ਮੌਨ ਪਰਛਾਵਾਂ ਇਕ ਪਲ ਲਈ ਵੀ ਹਿੱਲ ਨਹੀਂ ਸੀ ਰਿਹਾ ।

ਇਸ ਪ੍ਰਸਥਿਤੀ ਵਿਚ ਸਭ ਜਰਨੈਲ ਅਕਾਰਨ ਖ਼ਤਰੇ ਤੋਂ ਡਰੇ ਹੋਏ ਸਨ । ਉਨ੍ਹਾਂ ਵਿਚ ਕਿਲ੍ਹੇ ਵੱਲ ਵਧਣ ਦਾ ਸਾਹਸ ਤੱਕ ਨਹੀਂ ਸੀ ।

ਉਸ ਵੇਲੇ ਤਕੀਖਾਂ ਨੇ ਆਪਣੇ ਗੋਲੇਬਾਜ਼ਾਂ ਨੂੰ ਗੋਲੇ ਚਲਾਉਣ ਦਾ ਹੁਕਮ ਦਿੱਤਾ । ਊਠਾਂ ਨਾਲ ਖਿਚ ਕੇ ਲਿਆਂਦੀਆਂ ਗਈਆਂ ਗੱਡੀਆਂ ਤੇ ਰਖੀਆਂ ਤੋਪਾਂ ਨੇ ਅੰਧਾਧੁੰਦ ਗੋਲੇ ਬਰਸਾਉਣੇ ਸ਼ੁਰੂ ਕਰ ਦਿੱਤੇ । ਫਿਰ ਵੀ ਸ਼ਿਸ਼ੂਪਾਲਗੜ੍ਹ ਦੇ ਜੀਵਨ ਦੀ ਕੋਈ ਸੂਚਨਾ ਨਹੀਂ ਸੀ ਮਿਲ ਰਹੀ, ਨਾ ਹੀ ਉੱਥੇ ਵਿਰੋਧ ਕਰਨ ਦੀ ਕੋਈ ਸੂਹ ਸੀ ।

ਫ਼ੌਜਾਂ ਜਦੋਂ ਗੰਗੁਆ ਦੀ ਜਲਧਾਰਾ ਨੂੰ ਪਾਰ ਕਰਦੀਆ ਆ ਰਹੀਆਂ ਸਨ ਤਾਂ ਵੀ ਤੀਰਅੰਦਾਜ਼ਾਂ ਦੇ ਅਚੁੱਕ ਤੀਰਾਂ ਦੀ ਵਰਖਾ ਨਾ ਰੁਕੀ । ਸ਼ਿਸ਼ੂਪਾਲਗੜ੍ਹ ਦਾ ਸ਼ੇਰ ਦਰਵਾਜ਼ਾ ਖੁਲ੍ਹਾ ਸੀ । ਫ਼ੌਜਾਂ 'ਅੱਲਾ ਹੂ ਅਕਬਰ' ਦੇ ਨਾਹਰਿਆਂ ਨਾਲ ਕਿਲ੍ਹੇ ਵਿਚ ਪਰਵੇਸ਼ ਕਰ ਰਹੀਆਂ ਸਨ । ਬਾਂਸ ਦੇ ਜੰਗਲ ਦੀ ਅੱਗ ਵਧ ਕੇ ਕਈ ਮਕਾਨਾਂ ਨੂੰ ਲੱਗ ਗਈ ਸੀ । ਧੂੰਆਂ ਤੇ ਬਾਂਸ ਦੀਆਂ ਪੋਰੀਆਂ ਦੇ ਫਟਣ ਦੀ ਆਵਾਜ਼ ਤੋਂ ਬਿਨਾ ਕਿਲ੍ਹੇ ਵਿਚ ਹੋਰ ਕੋਈ ਨਹੀਂ ਸੀ । ਬਹੁਤ ਦੇਰ ਪਹਿਲਾਂ ਵੇਣੂ ਭ੍ਰਮਰਵਰ ਸਰਦਾਰਾਂ ਨੂੰ ਲੈ ਕੇ ਕਿਲ੍ਹਾ ਛੱਡ ਕੇ ਚਲੇ ਗਏ ਸਨ ।

ਵਿਸ਼ੋਈ ਨੇ ਦੱਸਿਆ—"ਧਾਉਲੀ ਗੜ੍ਹ ਵੀ ਗਿਆ ਸਮਝੋ । ਉਸ ਤੋਂ ਬਾਅਦ ਰਥੀਪੁਰ । ਰਥੀਪੁਰ ਤੋਂ ਮਗਰੋਂ ਖੋਰਧਾ ਤਾਂ ਨਜਦੀਕ ਹੀ ਹੈ ।"

ਰਾਮਚੰਦਰ ਦੇਵ ਜਿਵੇਂ ਸੁਪਨੇ ਵਿਚੋਂ ਬੋਲੇ—"ਉਸ ਮਗਰੋਂ ਖੋਰਧਾ ਤੇ ਕਬਜਾ ਕਰਕੇ ਤਕੀਖਾਂ ਪਿਪਲੀ ਹੁੰਦੇ ਹੋਏ ਪੁਰੀ ਵੱਲ ਵਧਣਗੇ ।"

ਰਾਮਚੰਦਰ ਦੇਵ ਨੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਬਕਸੀ ਵੇਣੂ ਭ੍ਰਮਰਵਰ ਮੁਕਾਬਲਾ ਕੀਤੇ ਬਗੈਰ ਸ਼ਿਸੂਪਾਲਗੜ੍ਹ ਛੱਡ ਕੇ ਦੌੜ ਜਾਣਗੇ। ਰਾਮਚੰਦਰ ਦੇਵ ਦੀ ਯੋਜਨਾ ਸੀ ਕਿ ਜੇਕਰ ਬਕਸੀ ਮਰ ਜਾਵੇ ਤਾਂ ਵੀ ਲਾਭ ਹੈ ਜੇ ਜਿੱਤ ਜਾਵੇ ਤਾਂ ਵੀ ਲਾਭ! ਕਿਉਂਕਿ ਬਚੇ ਤਾਂ ਸੰਧੀ ਦੀ ਸ਼ਰਤ ਵਿਚ ਤਕੀਖਾਂ ਦਾ ਕੱਟਿਆ ਹੋਇਆ ਸਿਰ ਹੀ ਮੰਗਦਾ ਅਤੇ ਮਰ ਜਾਣ ਤੇ ਇਕ ਵਿਸ਼ਵਾਸਘਾਤੀ ਦੀ ਲਾਲਸਾ ਤੋਂ ਖੋਰਧਾ ਨੂੰ ਮੁਕਤੀ ਮਿਲ ਜਾਂਦੀ। ਉਸ ਤੋਂ ਬਾਅਦ ਧਾਉਲੀ ਗੜ੍ਹ। ਉਥੋਂ ਰਥੀਪੁਰ। ਇਸੇ ਤਰ੍ਹਾਂ ਹਰ ਘਾਟੀ ਵਿਚ ਪਰਬਲ ਵਿਰੋਧ ਦਾ ਸਾਹਮਣਾ ਕਰਦੇ ਹੋਏ ਵਧ ਰਹੇ ਤਕੀਖਾਂ ਤੇ ਪਿਛੋਂ ਰਾਮਚੰਦਰ ਦੇਵ ਹਮਲਾ ਕਰਦੇ।

ਪਰ ਬਕਸੀ ਦੀ ਮੂਰਖਤਾ ਕਾਰਨ ਇਹ ਸਾਰੀਆਂ ਯੋਜਨਾਵਾਂ ਰੇਤ ਦੇ ਮਹਿਲ ਵਾਂਗ ਢਹਿ ਢੇਰੀ ਹੋ ਕੇ ਡਿਗ ਪਈਆਂ। ਪਰ ਅਜਿਹਾ ਹੋਵੇਗਾ ਇਸ ਦਾ ਸ਼ੱਕ ਤੱਕ ਰਾਮਚੰਦਰ ਦੇਵ ਨੂੰ ਨਹੀਂ ਸੀ।

ਰਾਮਚੰਦਰ ਦੇਵ ਬੋਲੇ—"ਹੁਣ ਇੱਥੇ ਹੋਰ ਇੰਤਜ਼ਾਰ ਕਰਨਾ ਗ਼ਲਤ ਹੈ। ਖੋਰਧਾ ਜਾਣਾ ਪਵੇਗਾ। ਜੋ ਵੀ ਹੋਣਾ ਹੈ ਉਹ ਹੋ ਕੇ ਹੀ ਰਹੇਗਾ।"

ਪਹਾੜ ਦੀਆਂ ਜੜ੍ਹਾਂ ਵਿਚ ਇਕ ਰੁੱਖ ਨਾਲ ਰਾਮਚੰਦਰ ਦੇਵ ਨੇ ਆਪਣਾ ਘੋੜਾ ਬੰਨ੍ਹਿਆ ਹੋਇਆ ਸੀ। ਉਹ ਉਸ ਵੱਲ ਭਾਰੇ ਕਦਮਾਂ ਨਾਲ ਵਧਣ ਲੱਗੇ।

ਸ਼ਿਸੂਪਾਲਗੜ੍ਹ ਤੋਂ ਦੋ ਕੋਹ ਦੀ ਵਿੱਥ ਤੇ ਦੱਖਣ ਪੱਛਮੀ ਦਿਸ਼ਾ ਵੱਲ ਸਰਦੇਈਪੁਰ ਪਿੰਡ ਪੈਂਦਾ ਸੀ। ਜਗਨਨਾਥ ਸੜਕ ਦੇ ਕਿਨਾਰੇ ਦਿੱਵ ਨਦੀ ਦੇ ਤੱਟ ਤੇ ਸਥਿਤ ਹੋਣ ਕਾਰਨ ਇਹ ਜਗਨਨਾਥ ਯਾਤਰੀਆਂ ਦਾ ਇਕੋ ਇਕ ਪ੍ਰਮੁੱਖ ਆਰਾਮ ਕੇਂਦਰ ਸੀ। ਸਾਰਾ ਸਾਲ ਇਥੋਂ ਦੀਆਂ ਸਰਾਵਾਂ ਯਾਤਰੀਆਂ ਨਾਲ ਭਰੀਆਂ ਰਹਿੰਦੀਆਂ। ਪਿੰਡ ਦੀ ਸੜਕ ਤੇ ਟੱਟੂ, ਘੋੜੇ, ਪਾਲਕੀਆਂ ਅਤੇ ਝਾਲਰ ਵਾਲੀਆਂ ਬੈਲਗੱਡੀਆਂ ਚਲਦੀਆਂ ਦਿਖਾਈ ਦਿੰਦੀਆਂ ਸਨ। ਪਰ ਉਸ ਸਮੇਂ ਇਹ ਪਿੰਡ ਪੂਰੀ ਤਰ੍ਹਾਂ ਵੀਰਾਨ ਤੇ ਉੱਜੜਿਆ ਪਿਆ ਸੀ! ਪਿੰਡ ਦੇ ਨਿਵਾਸੀ ਆਪਣੀ ਜ਼ਾਨ ਤੇ ਇੱਜ਼ਤ ਦੀ ਰੱਖਿਆ ਕਰਨ ਲਈ ਪਿੰਡ ਨੂੰ ਗਹਿਰੀ ਵੀਰਾਨੀ ਵਿਚ ਛੱਡ ਕੇ ਚਲੇ ਗਏ ਸਨ। ਪਿੰਡ ਦੀ ਸੜਕ ਤੇ ਗਾਵਾਂ ਤੇ ਹੋਰ ਪਸ਼ੂਆਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਗਾਂ ਵੱਛੇ ਵੀ ਪਤਾ ਨਹੀਂ ਕਿਉਂ ਅਮਨੁੱਖੀ ਭੈ ਤੋਂ ਡਰ ਕੇ ਘਾਹ ਸੁੰਘਦੇ ਤੇ ਚਲੇ ਜਾਂਦੇ ਸਨ, ਮੂੰਹ ਤੱਕ ਨਹੀਂ ਸੀ ਲਾਉਂਦੇ। ਉਹ ਮਿੱਟੀ ਸੁੰਘਦੇ ਹੋਏ ਚੁੱਪ ਚਾਪ ਇਧਰ ਉਧਰ ਭਟਕ ਰਹੇ ਸਨ। ਜਿਹੜੇ ਗਾਂ ਵੱਛਿਆਂ ਨੂੰ ਘਰਾਂ ਤੋਂ ਮੁਕਤ ਨਹੀਂ ਸੀ ਕੀਤਾ ਗਿਆ ਉਨ੍ਹਾਂ ਦੀ ਦਰਦ ਭਰੀ ਆਵਾਜ਼ ਤੋਂ ਸਿਵਾ ਹੋਰ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ। ਉਸ ਮਰੀਅਲ ਤੇ ਹਿਰਦੇਵੇਦਕ ਸਮੇਂ ਹਰ ਦਰਵਾਜੇ ਅੱਗੇ ਪੋਹ ਦੀ ਠੰਡੀ ਹਵਾ ਜਿਵੇਂ ਨਿਰਾਸ਼ਾ ਦਾ ਆਖ਼ਰੀ ਸਾਹ ਲੈ ਰਹੀ ਸੀ।

ਸਰਦੇਈ ਪਿੰਡ ਪਾਰ ਕਰ ਜਾਣ ਮਗਰੋਂ ਧਾਉਲੀ ਪਿੰਡ ਪੈਂਦਾ ਹੈ। ਦਿੱਵ ਨਦੀ ਦੇ ਨਿਰਦਈ, ਤੇ ਤੇਜ ਤੂਫ਼ਾਨ ਅਤੇ ਦਰਿੰਦਿਆਂ ਦੀਆਂ ਸੱਟਾਂ ਨਾਲ ਟੁੱਟ ਕੇ ਉਥੋਂ ਦੇ ਕੁਝ ਮਿੱਟੀ ਦੇ ਘਰ ਮਿੱਟੀ ਵਿਚ ਮਿਲ ਜਾਣ ਤੋਂ ਪਹਿਲਾਂ ਇਕ ਅੱਧ ਬਾਂਸ ਦੀ ਥੰਮੀ ਦੇ ਸਹਾਰੇ ਲਟਕ ਰਹੇ ਸਨ। ਬਾਰਸ਼ਾਂ ਨਾਲ ਮਕਾਨਾਂ ਦੀ ਮਿੱਟੀ ਥਾਂ ਥਾਂ ਤੋਂ ਖੁਰ

ਗਈ ਸੀ । ਉਸ ਉੱਤੇ ਨਵੀਂ ਮਿੱਟੀ ਦੀ ਲਿਪਾਈ ਕਰਨਾ ਸੰਭਵ ਨਹੀਂ ਸੀ ਹੋਇਆ । ਸਮਾਂ ਹੀ ਨਹੀਂ ਸੀ । ਮਿੱਟੀ ਤੇ ਗੋਹਾ ਕਿਹੜੀਆਂ ਦੁਰਲੱਭ ਚੀਜ਼ਾਂ ਸਨ ? ਪਰ ਉਸ ਲਈ ਕਿਸੇ ਵਿਚ ਦਿਲਚਸਪੀ ਤੇ ਇੱਛਾ ਹੀ ਨਹੀਂ ਸੀ । ਇਸ ਲਈ ਇਹ ਪਿੰਡ ਵੀ ਮੁਗਲ ਫ਼ੌਜਾਂ ਦੇ ਭੈ ਨਾਲ ਸਰਦੇਈ ਪੁਰ ਵਾਂਗ ਸੁੰਨਾ ਪਿਆ ਸੀ । ਧਾਉਲੀ ਪਹਾੜ ਦੇ ਹੇਠ ਹੈ ਧਾਉਲੀ ਪਿੰਡ । ਇਹ ਪਹਾੜ ਵੀ ਵੀਰਾਨ ਪੱਥਰ ਜਿਹਾ ਹੈ । ਪਰ ਇਸ ਦੇ ਪੈਰਾਂ ਵਿਚ ਬਾਂਸ ਤੇ ਬੈਂਤ ਦਾ ਘਣਾ ਜੰਗਲ ਹੈ । ਉਸ ਵਿਚੋਂ ਹੀ ਧਾਉਲਗੀਰੀ ਤੇ ਧਵਲੇਸ਼ਵਰ ਮੰਦਰ ਲਈ ਇਕ ਪਗ-ਡੰਡੀ ਸੱਪ ਵਾਂਗ ਵਲ ਖਾਂਦੀ ਜਾ ਰਹੀ ਹੈ ।

ਧਾਉਲੀ ਪਹਾੜ ਦੇ ਦੱਖਣ ਵਿਚ ਅਸਵਥਾਮਾ ਪਹਾੜ ਹੈ । ਦੋਹਾਂ ਪਹਾੜਾਂ ਵਿਚਕਾਰ ਗਹਿਰੀ ਖੱਡ ਹੈ । ਅਸਵਥਾਮਾ ਪਹਾੜ ਤੇ ਸਮਰਾਟ ਅਸ਼ੋਕ ਦੇ ਅਨੇਕਾਂ ਸਿਲਾਲੇਖ ਹਨ । ਪਰ ਉਨ੍ਹਾਂ ਨੂੰ ਲੋਕ ਕਿਸੇ ਮਹਾਂਪੁਰਖ ਦੀਆਂ ਅਗਿਆਤ ਭਵਿਖ ਲਿੱਪੀਆਂ ਕਹਿੰਦੇ ਹਨ । ਕਲਜੁਗ ਦੇ ਅੰਤ ਵਿਚ ਲੋਕ ਉਸ ਪੱਥਰ ਦੀ ਭਾਸ਼ਾ ਨੂੰ ਪੜ੍ਹਨਗੇ ਤੇ ਸਮਝਣਗੇ । ਉਸ ਮਗਰੋਂ ਸਤਿਜੁਗ ਆਏਗਾ । ਸਭ ਉਸ ਸਤਿਜੁਗ ਤੇ ਆਸ ਲਾਈ ਬੈਠੇ ਹਨ...ਇਹ ਤਾਂ ਕਲਜੁਗ ਹੈ...ਘੋਰ ਕਲਜੁਗ ।

ਖੋਰਧਾ ਦੀ ਸਰਹੱਦ ਤੇ ਧਾਉਲੀਗੜ੍ਹ ਸੀ ਇਸ ਲਈ ਉਸ ਦਾ ਇਤਿਹਾਸਕ ਮਹੱਤਵ ਸੀ । ਭੋਈ ਰਾਮਚੰਦਰ ਦੇਵ ਦੇ ਕਾਲ ਵਿਚ ਖੋਰਧਾ ਨੂੰ ਘੇਰ ਕੇ ਜਿਹੜੇ ਕਿਲ੍ਹਿਆਂ ਦਾ ਨਿਰਮਾਣ ਕੀਤਾ ਗਿਆ ਸੀ, ਉਨ੍ਹਾਂ ਵਿਚੋਂ ਇਹ ਧਾਉਲੀਗੜ੍ਹ ਵੀ ਇਕ ਸੀ । ਪੱਕੀਆਂ ਇੱਟਾਂ ਨਾਲ ਇਸ ਕਿਲ੍ਹੇ ਦਾ ਨਿਰਮਾਣ ਕੀਤਾ ਗਿਆ ਸੀ । ਇਸ ਲਈ ਉਸ ਦੇ ਮੁਕਾਬਲੇ ਵਿਚ ਹੋਰ ਕੋਈ ਵਰਣਨਯੋਗ ਵਿਸ਼ੇਸ਼ਤਾ ਨਹੀਂ ਸੀ । ਪੰਜ ਸੌ ਘੋੜਸਵਾਰ ਤੇ ਲੱਗਪਗ ਦੋ ਹਜ਼ਾਰ ਫ਼ੌਜੀ ਉੱਥੇ ਰਹਿੰਦੇ ਸਨ । ਕਿਲ੍ਹੇ ਦੇ ਮਾਲਕ ਸਨ ਨਵਧਨ ਸਾਮੰਤ ਰਾਏ । ਬਕਸੀ ਦੇ ਕਹਿਣੇ ਵਿਚ ਆ ਕੇ ਸ਼ਿਸ਼ੁਪਾਲਗੜ੍ਹ ਵਾਂਗ ਇਹ ਕਿਲ੍ਹਾ ਵੀ ਖ਼ਾਲੀ ਕਰ ਕੇ ਨਵਧਨ ਦੇ ਨਾਲ ਨਾਲ ਹੁਣ ਹੋਰ ਸੈਨਕ ਵੀ ਚਲੇ ਗਏ ਸਨ ।

ਹਾਂ ਧਾਉਲੀ ਪਹਾੜ ਤੇ ਅਸਵਥਾਮਾ ਪਹਾੜ ਵਿਚਕਾਰ ਜਿਹੜੀ ਡੂੰਘੀ ਖੱਡ ਸੀ ਜਿਸ ਦੇ ਵਿਚੋਂ ਧਾਉਲੀਗੜ੍ਹ ਦੀ ਇਸ਼ਟ ਦੇਵੀ ਮਹਿਸ਼ਮਰਦਿਨੀ ਦੁਰਗਾ ਦਾ ਇਕ ਪਰਾਚੀਨ ਮੰਦਰ ਸੀ । ਖੋਰਧਾ ਦੇ ਸਾਰੇ ਰਾਜੇ ਵਿਸ਼ਣੂ ਦੇ ਉਪਾਸ਼ਕ ਸਨ ਫਿਰ ਵੀ ਉਹ ਹਰ ਸਾਲ ਰੋਜਸੰਕ੍ਰਾਂਤੀ ਅਤੇ ਦੁਸ਼ਹਿਰੇ ਤੇ ਉੱਥੇ ਪੂਜਾ ਕਰਨ ਆਉਂਦੇ ਸਨ । ਸਮੇਂ ਸਮੇਂ ਸਿਰ ਦੇਵੀ ਨੂੰ ਨਰ-ਬਲੀ ਵੀ ਚੜ੍ਹਾਈ ਜਾਂਦੀ ਸੀ, ਅਜਿਹਾ ਭੈ ਵੀ ਲੋਕਾਂ ਵਿਚ ਸੀ । ਇਸ ਲਈ ਸਰਦੇਈਪੁਰ ਪਿੰਡ ਦੇ ਪੁਜਾਰੀ ਤੇ ਸੇਵਕਾਂ ਤੋਂ ਬਿਨਾਂ ਹੋਰ ਕੋਈ ਵੀ ਡਰਦਾ ਉਸ ਮੰਦਰ ਵੱਲ ਨਹੀਂ ਸੀ ਆਉਂਦਾ ! ਬੈਂਤ ਤੇ ਉੱਚੇ ਬਾਂਸ ਦੇ ਝਾੜਾਂ ਨਾਲ ਘਿਰੇ ਹੋਏ ਹੋਣ ਕਾਰਨ ਉਸ ਮੰਦਰ ਤੇ ਕਿਸੇ ਦੀ ਨਜ਼ਰ ਵੀ ਨਹੀਂ ਸੀ ਪੈਂਦੀ ।

ਤਕੀਖਾਂ ਸ਼ਿਸ਼ੂਪਾਲਗੜ੍ਹ ਵਿਚ ਲੰਕਾ-ਦਮਨ ਕਾਂਡ ਖ਼ਤਮ ਕਰਕੇ ਜਿਸ ਵੇਲੇ ਫ਼ੌਜਾਂ ਲੈ ਕੇ ਧਾਉਲੀਗੜ੍ਹ ਵੱਲ ਵਧ ਰਿਹਾ ਸੀ ਤਾਂ ਬਕਸੀ ਵੇਣੂ ਭ੍ਰਮਰਵਰ ਉਸ ਮੰਦਰ ਵਿਚ

ਪੂਜਾ ਕਰ ਰਹੇ ਸਨ । ਇਕ ਨਰਮੁੰਡ ਦੇ ਅਸਥਿਪਾਤਰ ਵਿਚ ਦੀਵਾ ਜਲ ਰਿਹਾ ਸੀ ਜਿਸ ਦੀ ਤੇਜ਼ ਰੌਸ਼ਨੀ ਵਿਚ ਦੇਵੀ ਅੰਤਾਂ ਦੀ ਭਿਆਨਕ ਲੱਗ ਰਹੀ ਸੀ ।

ਵੇਦੀ ਦੇ ਹੇਠ ਦੀਵੇ ਦੇ ਚਾਨਣ ਵਿਚ ਲਹੂ ਦਾ ਕੁੰਡ ਦਿਖਾਈ ਦਿੰਦਾ ਸੀ । ਅਤੀਤ ਦੀਆਂ ਅਣਗਿਣਤ ਬਲੀਆਂ ਨਾਲ ਉਹ ਕੁੰਡ ਸੁਰਖ ਦਿਖਾਈ ਦੇ ਰਿਹਾ ਸੀ । ਆਸਣ ਤੇ ਬੈਠੇ ਦੇਵੀ-ਪੂਜਕ ਤਾਂਤਰਿਕ ਗੋਬਿੰਦ ਬ੍ਰਹਮਚਾਰੀ ਮੰਤਰ ਪੜ੍ਹਦੇ ਹੋਏ ਅਹੂਤੀ ਦੇ ਰਹੇ ਸਨ । ਗੋਬਿੰਦ ਬ੍ਰਹਮਚਾਰੀ ਬਜ਼ੁਰਗ ਸਨ । ਚਿਹਰੇ ਦੀ ਯੱਗ ਤੇ ਪਰਕਾਸ਼ ਨੇ ਉਨ੍ਹਾਂ ਦੇ ਚਿਹਰੇ ਨੂੰ ਡਰਾਉਣਾ ਬਣਾ ਦਿੱਤਾ ਸੀ । ਉਨ੍ਹਾਂ ਦੇ ਚਿਹਰੇ ਤੇ ਅਨੇਕਾਂ ਨਾੜਾਂ ਤੇ ਉਭਰੀਆਂ ਹੋਈਆਂ ਹੱਡੀਆਂ ਕਾਰਨ ਚਿਹਰਾ ਇਕ ਖੱਪਰ ਦਾ ਭਰਮ ਪੈਦਾ ਕਰਦਾ ਸੀ । ਨੰਗੇ ਪਿੰਜਰ ਜਿਹੇ ਸਰੀਰ ਤੇ ਰੁਦਰਾਖਸ਼ ਦੀ ਮਾਲਾ ਗਲੇ ਤੋਂ ਧੁੰਨੀ ਤੱਕ ਲਟਕੀ ਹੋਈ ਸੀ । ਉਨ੍ਹਾਂ ਦੇ ਦੱਖਣ ਵੱਲ ਦੇ ਇਕ ਆਸਣ ਤੇ ਵੇਣੂ ਭ੍ਰਮਰਵਰ ਬੈਠੇ ਸਨ, ਅਤੇ ਮੰਤਰ ਜਾਪ ਕਰ ਰਹੇ ਸਨ । ਦੀਵੇ ਦੀ ਲੋ ਵਿਚ ਉਨ੍ਹਾਂ ਦੇ ਮੁੰਨੇ ਹੋਏ ਸਿਰ, ਮੱਥਾ ਅਤੇ ਮੋਟੇ ਮੋਟੇ ਭਰਵੱਟਿਆਂ ਕਾਰਨ ਉਨ੍ਹਾਂ ਦਾ ਚਿਹਰਾ ਵੀ ਡਰਾਉਣਾ ਜਿਹਾ ਲੱਗ ਰਿਹਾ ਸੀ । ਉਹ ਅਹਿੱਲ ਬੈਠੇ ਸਨ । ਬੀਜ ਮੰਤਰ ਦਾ ਜਾਪ ਕਰਦਿਆਂ ਉਨ੍ਹਾਂ ਦੇ ਸਥੂਲ ਹੋਠਾਂ ਦੇ ਕੰਬਣ ਤੋਂ ਹੀ ਜੀਵਨ ਦੀ ਸੂਚਨਾ ਮਿਲ ਰਹੀ ਸੀ ।

ਮੰਦਰ ਦੇ ਦਰਵਾਜ਼ੇ ਵਿਚ ਅਚਾਨਕ ਇਕ ਪਰਛਾਵਾਂ ਪਿਆ ਤੇ ਹੌਲੀ ਹੌਲੀ ਬਕਸੀ ਨੇ ਅੱਖਾਂ ਖੋਲ੍ਹੀਆਂ ਤੇ ਮੰਦਰ ਦੇ ਹੇਠਲੇ ਦਵਾਰ ਵੱਲ ਦੇਖਿਆ । ਉੱਥੇ ਕ੍ਰਿਸ਼ਣ ਨਰੇਂਦਰ ਅਤੇ ਉਸ ਪਿੱਛੇ ਨਵਧਨ ਸਾਮੰਤ ਰਾਏ ਖੜ੍ਹੇ ਸਨ, ਉਨ੍ਹਾਂ ਨੂੰ ਦੇਖ ਆਸਣ ਤਿਆਗ ਕੇ ਬਕਸੀ ਬਾਹਰ ਚਲੇ ਗਏ, ਅਤੇ ਸ਼ਾਂਤ ਆਵਾਜ਼ ਵਿਚ ਉਨ੍ਹਾਂ ਦੇ ਆਉਣ ਦਾ ਕਾਰਨ ਪੁੱਛਣ ਲੱਗੇ ।

ਕ੍ਰਿਸ਼ਣ ਨਰੇਂਦਰ ਨੇ ਦੱਸਿਆ ਕਿ ਰਥੀਪੁਰ ਦੇ ਸਾਮੰਤ ਵੀ ਮਿਲ ਗਏ ਹਨ ਉਥੇ ਵੀ ਤਕੀਖਾਂ ਦਾ ਵਿਰੋਧ ਕਰਨ ਵਾਲਾ ਕੋਈ ਨਹੀਂ । ਭੀਤਗੜ੍ਹ ਕਿਲ੍ਹਾ ਛੱਡ ਕੇ ਰਾਜਾ ਭੀ ਕਿਧਰੇ ਚਲੇ ਗਏ ਹਨ । ਇਹੀ ਸਮਾਚਾਰ ਲੈ ਕੇ ਨਵਧਨ ਸਾਮੰਤਰਾਏ ਆਏ ਹਨ ।

ਬਕਸੀ ਨੇ ਭਾਰੀ ਆਵਾਜ਼ ਵਿਚ ਸਵਾਲ ਕੀਤਾ—"ਕੀ ਰਾਜਾ ਦਾ ਭੀਤਗੜ੍ਹ ਛੱਡ ਕੇ ਚਲੇ ਜਾਣ ਦਾ ਸਮਾਚਾਰ ਸੱਚ ਹੈ ? ਕੀ ਖੋਰਧਾ ਦੇ ਸਾਮੰਤ ਵੀ ਮਿਲ ਗਏ ਹਨ ?"

ਨਵਧਨ ਨੇ ਉੱਤਰ ਦਿੱਤਾ—"ਮੈਂ ਜੰਗਲੀ ਪਗਡੰਡੀ ਤੋਂ ਖੋਰਧਾ ਵਲੋਂ ਆ ਰਿਹਾ ਹਾਂ, ਭੀਤਗੜ੍ਹ ਕਿਲ੍ਹੇ ਵਿਚ ਰਾਜਾ ਨਹੀਂ ਹਨ । ਖੋਰਧਾ ਦੀਆਂ ਸੜਕਾਂ ਤੇ ਕਾਂ ਉਡ ਰਹੇ ਹਨ ।

ਬਕਸੀ ਨੇ ਉਤੇਜਿਤ ਆਵਾਜ਼ ਵਿਚ "ਜੈ ਭਵਾਨੀ" ਦਾ ਨਾਹਰਾ ਲਾਇਆ ਅਤੇ ਦੱਸਿਆ—"ਇਹੀ ਸੁਨਹਿਰੀ ਮੌਕਾ ਹੈ । ਖੋਰਧਾ ਤਖ਼ਤ ਖ਼ਾਲੀ ਪਿਆ ਹੈ । ਜੇ ਕਰ ਅਸੀਂ ਜਾ ਕੇ ਖੋਰਧਾ ਨੂੰ ਆਪਣੇ ਕਬਜ਼ੇ ਵਿਚ ਲੈ ਲੈਂਦੇ ਤਾਂ ਤਕੀਖਾਂ ਦੇ ਪਹੁੰਚਣ ਤੱਕ ਉਸ ਨਾਲ ਵੀ ਕੋਈ ਸੰਧੀ ਕਰ ਲੈਂਦੇ । ਇਸ ਮਗਰੋਂ ਖੋਰਧਾ ਦਾ ਸਿੰਘਾਸਨ

ਆਪਣੀ ਮੁੱਠੀ ਵਿਚ ਆ ਜਾਏਗਾ। ਰਾਜਾ ਜੇ ਤਕੀਖਾਂ ਦੇ ਹਥੋਂ ਮਾਰੇ ਨਹੀਂ ਗਏ ਤਾਂ ਸਿੰਘਾਸਨ ਤੋਂ ਤਾਂ ਗਏ ਹੀ।

ਨਰੇਂਦਰ ਕ੍ਰਿਸ਼ਣ, ਨਵਧਨ ਨੇ ਸੋਚਿਆ ਕਿ ਪ੍ਰਸਤਾਵ ਤਾਂ ਮਾੜਾ ਨਹੀਂ। ਇੱਥੇ ਇਸ ਜੰਗਲ ਵਿਚ ਛੁਪੇ ਰਹਿਣ ਦੀ ਬਜਾਏ ਭੀਤਗੜ੍ਹ ਮਹਿਲ ਵਿਚੋਂ ਤਕੀਖਾਂ ਦੇ ਸੁਆਗਤ ਦੀਆਂ ਤਿਆਰੀਆਂ ਕਰਨਾ ਕੂਟਨੀਤੀ ਤੇ ਰਾਜਨੀਤੀ ਦੀ ਦ੍ਰਿਸ਼ਟੀ ਤੋਂ ਅਧਿਕ ਲਾਭਕਾਰੀ ਹੋਵੇਗਾ।

ਕ੍ਰਿਸ਼ਣ ਨਰੇਂਦਰ ਦੀ ਗੱਲ ਹਾਲੇ ਖ਼ਤਮ ਵੀ ਨਹੀਂ ਸੀ ਹੋਈ ਕਿ ਖੱਪਰ ਤੇ ਜਲ ਰਹੇ ਦੇਵੀ ਦੀ ਲੋ ਗਰਭ ਤੱਕ ਪਹੁੰਚ ਜਾਣ ਕਾਰਨ ਜ਼ਿਆਦਾ ਸੇਕ ਨਾਲ ਖੱਪਰ ਦੇ ਫਟ ਜਾਣ ਦੀ ਭਿਆਨਕ ਆਵਾਜ਼ ਆਈ। ਪੂਜਾ ਵਿਚ ਜ਼ਰੂਰ ਹੀ ਕੋਈ ਵਿਘਨ ਪਿਆ ਹੈ—ਗੋਬਿੰਦ ਬ੍ਰਹਮਚਾਰੀ ਨੇ ਸੋਚਿਆ। ਪਰ ਉਨ੍ਹਾਂ ਨੇ ਪ੍ਰਕਾਸ਼ਤ ਨਾ ਕੀਤਾ। ਉਸ ਖੱਪਰ ਵਿਚ ਇਕ ਹੋਰ ਦੀਵਾ ਜਲਾ ਕੇ ਉਨ੍ਹਾਂ ਨੇ ਮੰਤਰ ਜਾਪ ਕਰਨਾ ਆਰੰਭ ਕਰ ਦਿੱਤਾ। ਖੱਪਰ ਦੇ ਫਟਣ ਦੀ ਆਵਾਜ਼ ਸੁਣ ਕੇ ਬਕਸੀ ਅੰਦਰ ਆਏ ਉਨ੍ਹਾਂ ਦੇ ਪਿੱਛੇ ਪਿੱਛੇ ਕ੍ਰਿਸ਼ਣ ਨਰੇਂਦਰ ਅਤੇ ਨਵਧਨ ਵੀ ਆਏ।

ਉਸ ਸਮੇਂ ਦੇਵੀ ਦੇ ਮੁਕਟ ਤੋਂ ਚੰਪਾ ਦਾ ਫੁੱਲ ਹੇਠਾਂ ਡਿਗ ਪਿਆ ਜਿਸ ਨੂੰ ਨਵਧਨ ਨੇ ਚੁੱਕ ਲਿਆ ਤੇ ਮੱਥੇ ਨਾਲ ਲਾਇਆ। ਬੋਲੇ—ਦੇਵੀ ਪ੍ਰਸੰਨ ਹੋਈ ਹੈ—ਨਹੀਂ ਤਾਂ ਇਹ ਫੁੱਲ ਨਾ ਗਿਰਦਾ। ਬਕਸੀ ਸਾਮੰਤ ਨੂੰ ਹੁਣ ਖੋਰਧਾ ਸਿੰਘਾਸਨ ਮਿਲਿਆ ਹੀ ਸਮਝੋ ਇਹ ਨਿਸ਼ਚਿਤ ਹੈ।

ਬਕਸੀ ਨੇ ਦੇਵੀ ਨੂੰ ਪ੍ਰਨਾਮ ਕੀਤਾ ਅਤੇ ਸੁੱਖ ਸੁੱਖੀ ਕਿ ਮਕਸਦ ਸਿੱਧੀ ਮਗਰੋਂ ਉਹ ਦੇਵੀ ਦੇ ਚਰਨਾਂ ਵਿਚ ਨਰ ਬਲੀ ਦੇਣਗੇ।

ਗੋਬਿੰਦ ਬ੍ਰਹਮਚਾਰੀ ਨੇ ਅੱਖਾਂ ਖੋਲ੍ਹੀਆਂ, ਇਕ ਵਾਰ ਦੇਵੀ ਤੇ ਇਕ ਵਾਰ ਬਕਸੀ ਵੱਲ ਦੇਖਿਆ ਫਿਰ ਮੰਤਰ ਉਚਾਰਣ ਕਰਦੇ ਹੋਏ ਅਹੂਤੀ ਦੇਣ ਲੱਗੇ। ਬਕਸੀ ਤੇ ਹੋਰ ਲੋਕ ਦੇਵੀ ਨੂੰ ਫਿਰ ਸਲਾਮ ਕਰਕੇ ਬਾਹਰ ਚਲੇ ਗਏ।

ਉਹ ਜਦ ਖੋਰਧਾ ਦੇ ਭੀਤਗੜ੍ਹ ਮਹਿਲ ਤੱਕ ਪਹੁੰਚੇ ਤਾਂ ਗੜ੍ਹ ਪੂਰੀ ਤਰ੍ਹਾਂ ਅਹਿੱਲ ਖੜ੍ਹਾ ਲੱਗ ਰਿਹਾ ਸੀ। ਤਕੀਖਾਂ ਉਸ ਸਮੇਂ ਧਾਉਲੀਗੜ੍ਹ ਤੇ ਕਬਜ਼ਾ ਕਰਕੇ ਰਥੀਪੁਰ ਵਿਚ ਡੇਰਾ ਲਾਈ ਬੈਠਾ ਸੀ। ਖੋਰਧਾ ਦੀਆਂ ਸੜਕਾਂ ਚੁੱਪ ਸਨ। ਮੁਗ਼ਲ ਫ਼ਸਾਦਾਂ ਦੇ ਡਰੋਂ ਲੋਕ ਖੰਡਪਾੜਾ, ਨਿਆਗੜ੍ਹ, ਰਣਪੁਰ ਆਦਿ ਦੇ ਜੰਗਲਾਂ ਵਿਚ ਚਲੇ ਗਏ ਸਨ।

ਤਕੀਖਾਂ ਖੋਰਧਾ ਤੇ ਅਧਿਕਾਰ ਕਰ ਲਵੇ ਤਾਂ ਇਹ ਖੋਰਧਾ ਪਿੰਡ ਤੇ ਹੀ ਅਧਿਕਾਰ ਹੋਵੇਗਾ ਆਤਮਾ ਤੇ ਨਹੀਂ। ਅਤੀਤ ਵਿਚ ਅਜੇਹੀਆਂ ਘਟਨਾਵਾਂ ਵਾਰ ਵਾਰ ਘਟੀਆਂ ਹਨ ਹੁਣ ਵੀ ਉਸ ਦੀ ਹੀ ਪੁਨਰਵਿਰਤੀ ਹੋ ਰਹੀ ਹੈ। ਖੋਰਧਾ ਦੇ ਨਿਵਾਸੀ ਅਜੇਹੀਆਂ ਪ੍ਰਸਥਿਤੀਆਂ ਦੇ ਆਦੀ ਹੋ ਚੁੱਕੇ ਹਨ।

ਬਕਸੀ ਆਦਿ ਕਿਲ੍ਹੇ ਤੇ ਫ਼ਤਹਿ ਪਾਉਣ ਲਈ ਭੀਤਗੜ੍ਹ ਦੇ ਸ਼ੇਰ ਦਰਵਾਜ਼ੇ ਸਾਹਮਣੇ ਘੋੜਿਆਂ ਤੋਂ ਉਤਰ ਪਏ। ਸ਼ੇਰ ਦਰਵਾਜ਼ੇ ਦੇ ਕਾਂਸੀ ਦੇ ਦਵਾਰ ਤੇ ਧਕਾ ਮਾਰਦੇ ਹੀ ਉਹ ਅੰਦਰੋਂ ਖੁਲ੍ਹ ਗਿਆ।

ਗਰਜਦੇ ਹੋਏ ਬਕਸੀ ਅੰਦਰ ਪਹੁੰਚਦੇ ਹੀ ਕਿਸੇ ਗੁਪਤ ਥਾਂ ਤੋਂ ਰਾਮਚੰਦਰ ਦੇਵ ਉਨ੍ਹਾਂ ਤੇ ਕਰੋਧੀ ਬਘਿਆੜ ਵਾਂਗ ਕੁਦ ਪਏ ਅਤੇ ਗੰਭੀਰ ਆਵਾਜ਼ ਵਿਚ ਬੋਲੇ— "ਇਨ੍ਹਾਂ ਨੂੰ ਬੰਦੀ ਬਣਾ ਕੇ ਕਿਸੇ ਹਨੇਰੀ ਕੋਠੜੀ ਵਿਚ ਕੈਦ ਕਰੋ।"

ਓਦੋਂ ਤੱਕ ਕੀੜੀਆਂ ਵਾਂਗ ਰਾਮਚੰਦਰ ਦੇਵ ਦੇ ਸਿਪਾਹੀਆਂ ਨੇ ਆ ਕੇ ਉਨ੍ਹਾਂ ਨੂੰ ਘੇਰ ਲਿਆ।

ਧਾਉਲੀਗੜ੍ਹ ਦੇ ਕਿਲ੍ਹਿਆਂ ਤੇ ਅਕਾਰਣ ਹੀ ਮਿੱਟੀ ਵਿਚ ਮਿਲਾ ਕੇ ਤਕੀਖ਼ਾਂ ਰਥੀਪੁਰ ਵਿਚ ਮਾਣ ਨਾਲ ਬੈਠਾ ਸੀ। ਰਥੀਪੁਰ ਵਿਚ ਪੰਜ ਹਜ਼ਾਰ ਘੋੜ ਸਵਾਰ ਤੇ ਦਸ ਹਜ਼ਾਰ ਸਿਪਾਹੀ ਰਹਿੰਦੇ ਸਨ। ਖੋਰਧਾ ਦਾ ਭੀਤਗੜ੍ਹ ਮਹਿਲ ਰਾਜਿਆਂ ਦੀ ਰਹਾਇਸ਼ ਸੀ। ਪਰ ਰਥੀਪੁਰ ਖੋਰਧਾ ਦਾ ਮੁੱਖ ਰਾਜਨੀਤਕ ਕੇਂਦਰ ਸੀ। ਉੱਥੇ ਖੋਰਧਾ ਦੇ ਰਾਜੇ ਨਾਲ ਆਖਰੀ ਲੜਾਈ ਲੜੀ ਜਾਏਗੀ ਇਸ ਲਈ ਤਕੀਖ਼ਾਂ ਤਿਆਰ ਹੋ ਕੇ ਆਇਆ ਸੀ।

ਪਰ ਸੂਹੀਆਂ ਤੋਂ ਪਤਾ ਲੱਗਿਆ ਕਿ ਖੋਰਧਾ ਰਾਜਾ ਦੇ ਸਿਪਾਹੀ ਸ਼ਿਸ਼ੂਪਾਲਗੜ੍ਹ ਅਤੇ ਧਾਉਲੀਗੜ੍ਹ ਵਾਗ ਰਥੀਪੁਰ ਵੀ ਛੱਡ ਕੇ ਚਲੇ ਗਏ ਹਨ। ਕਿਲ੍ਹੇ ਵਿਚ ਕਾਂ ਉਡ ਰਹੇ ਹਨ। ਪਰ ਇਸ ਸਮਾਚਾਰ ਨੂੰ ਸੁਣ ਕੇ ਤਕੀਖ਼ਾਂ ਨੂੰ ਵਿਸ਼ਵਾਸ ਨਾ ਹੋਇਆ। ਜਿਸ ਖੋਰਧਾ ਦੇ ਸਿਪਾਹੀਆਂ ਨੇ ਮਾਨਸਿੰਘ ਦੇ ਸਮੇਂ ਤੋਂ ਹੁਣ ਤੱਕ ਡੇਢ ਸੋ ਸਾਲ ਮੁਗ਼ਲਾਂ ਨਾਲ ਵਾਰ ਵਾਰ ਲੜ ਕੇ ਦੰਦ ਖੱਟੇ ਕੀਤੇ ਸਨ, ਉਹ ਹੁਣ ਇਕ ਤੋਂ ਬਾਅਦ ਇਕ ਕਿਲ੍ਹਾ ਬਗੈਰ ਲੜਿਆਂ ਛੱਡ ਕੇ ਚਲੇ ਜਾਣਗੇ ਇਹ ਤਕੀਖ਼ਾਂ ਨੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ।

ਇਸ ਲਈ ਰਥੀਪੁਰ ਦੇ ਨੇੜੇ ਪਹੁੰਚਣ ਮਗਰੋਂ ਉਹ ਸਿੱਧੇ ਹਮਲੇ ਦੇ ਸ਼ੱਕ ਵਿਚ ਅੱਗੇ ਨਾ ਵਧ ਸਕਿਆ। ਉਹ ਅੰਬਾ ਦੇ ਇਕ ਬਾਗ ਵਿਚ ਛਾਉਣੀ ਲਾ ਕੇ ਇਕ ਦਿਨ ਤੋਂ ਬੈਠਾ ਸੀ। ਫਿਰ ਵੀ ਰਥੀਪੁਰ ਦੇ ਵਿਰੋਧ ਦੀ ਕੋਈ ਖਬਰ ਨਹੀਂ ਸੀ ਮਿਲ ਰਹੀ।

ਰਥੀਪੁਰ ਦੇ ਕਿਲ੍ਹੇ ਦੇ ਬੁਰਜ ਫਿਰ ਵੀ ਅਹਿੱਲ ਤੇ ਮਾਣ ਮੱਤੇ ਖੜ੍ਹੇ ਸਨ। ਤਕੀਖ਼ਾਂ ਦੇ ਹੁਕਮ ਨਾਲ ਗੋਲਚੀਆਂ ਨੇ ਮਹਿਲ ਦੀ ਕੰਧ ਤੱਕ ਬਰੂਦ ਵਿਛਾਇਆ ਸੀ। ਫਿਰ ਵੀ ਵਿਰੋਧ ਦੀ ਕੋਈ ਖਬਰ ਨਹੀਂ ਸੀ ਆ ਰਹੀ। ਕਿਲ੍ਹਾ ਤਾਂ ਚੁੱਪ ਤੇ ਸਤੰਭ ਬਣਿਆ ਖੜ੍ਹਾ ਸੀ ਵਿਰੋਧ ਕੌਣ ਕਰਦਾ ?

ਪਰਮ ਸ਼ਕਤੀ ਦੇ ਕਰੋਧ ਸਾਹਮਣੇ ਇਕਾਂਤ ਦੀ ਅਹਿਲ ਚੁੱਪ ਤੋਂ ਵਧ ਕੇ ਵਿਹਕਤੀਜਨਕ ਅਤੇ ਧੀਰਜਮਈ ਹੋਰ ਕੁਝ ਵੀ ਨਹੀਂ ਹੁੰਦਾ। ਰਥੀਪੁਰ ਦੇ ਚੁੱਪ ਬੁਰਜਾਂ ਤੋਂ ਜਿਵੇਂ ਮੁਗ਼ਲ ਧਰੋਹੀ ਹਾਫ਼ਿਜ਼ ਕਾਦਰ ਦੀ ਮੂਰਤੀ ਸਪੱਸ਼ਟ ਨਜ਼ਰ ਆ ਰਹੀ ਸੀ ਤਕੀਖ਼ਾਂ ਨੇ ਕਿਲ੍ਹੇ ਦੀਆਂ ਬਾਹਰੀ ਦੀਵਾਰਾਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਦਿੱਤਾ।

ਤੋਪਾਂ ਗਰਜਣ ਲੱਗੀਆ। ਕਿਲ੍ਹੇ ਦੇ ਉੱਤਰੀ ਬੁਰਜ ਮਿੱਟੀ ਵਿਚ ਮਿਲ ਗਏ। ਧੂੰਏ ਤੇ ਮਿੱਟੀ ਕਾਰਨ ਕੁਝ ਪਲਾਂ ਲਈ ਕਿਲ੍ਹਾ ਅਦਿਖ ਹੋ ਗਿਆ। ਤਦ ਤਾਂ ਜਾ ਕੇ

ਤਕੀਖਾਂ ਨੂੰ ਵਿਸ਼ਵਾਸ ਹੋਇਆ ਕਿ ਕਿਲ੍ਹਾ ਠੀਕ ਹੀ ਖ਼ਾਲੀ ਹੈ ਅਤੇ ਉਸ ਨੇ ਆਪਣੀ ਸੈਨਾ ਸਹਿਤ ਕਿਲ੍ਹੇ ਵਿਚ ਪਰਵੇਸ਼ ਕੀਤਾ ।

'ਰਾਜਾ ਭੀਤਰਗੜ੍ਹ ਮਹਿਲ ਛੱਡ ਕੇ ਚਲੇ ਗਏ ਹਨ । ਮਹਿਲ ਖਾਲੀ ਪਿਆ ਹੈ ।' ਇਹ ਸੁਨੇਹਾ ਲੈ ਕੇ ਤਕੀਖਾਂ ਦੇ ਪ੍ਰਤੀਨਿਧ ਲੋਧੂ ਮੀਆਂ ਪਹੁੰਚੇ । ਉਨ੍ਹਾਂ ਨੇ ਸਲਾਹ ਦਿੱਤੀ ਕਿ ਹੁਣ ਜਫਰ ਲਾਲ ਕੇ ਖੋਰਧਾ ਜਾਣਾ ਬੇਕਾਰ ਹੈ । ਇਸ ਤੋਂ ਖੋਰਧਾ ਵੱਲ ਵਧਣ ਦੀ ਬਜਾਏ ਇੱਥੇ ਹੀ ਰੁਕ ਕੇ ਹਾਫਿਜ ਕਾਦਰ ਨੂੰ ਮਰਿਆ ਜਾਂ ਜਿੰਦਾ ਲਿਆਉਣ ਲਈ ਤਕੀਖਾਂ ਨੇ ਆਪਣੇ ਫ਼ੌਜਦਾਰ ਅਤੇ ਸੈਨਕਾਂ ਨੂੰ ਚਾਰੋਂ ਪਾਸੇ ਭੇਜ ਦਿੱਤਾ ਸੀ । ਪਰ ਕਿਧਰੇ ਵੀ ਹਾਫ਼ਿਜ਼ ਕਾਦਰ ਦਾ ਪਤਾ ਨਹੀਂ ਸੀ ਲੱਗ ਰਿਹਾ । ਪਿੰਡਾਂ ਦੇ ਪਿੰਡ ਖਾਲੀ ਪਏ ਸਨ—ਕਿਲ੍ਹਿਆਂ ਦੇ ਕਿਲ੍ਹੇ ਸੁੰਨੇ ਸਨ । ਵੀਰਾਨ ਰਾਤ ਵਿਚ ਇਧਰ ਉਧਰ ਭਟਕਣ ਮਗਰੋਂ ਉਹ ਬੇਅਰਥ ਵਾਪਸ ਆ ਗਏ ਸਨ ।

ਅਜੇਹੇ ਸਮੇਂ ਜਦੋਂ ਇਕ ਦਿਨ ਨਿਸਫ਼ਲ ਗੁੱਸੇ ਨਾਲ ਤਕੀਖਾਂ ਦਾ ਹਿਰਦਾ ਕੰਬ ਰਿਹਾ ਸੀ, ਤਾਂ ਇਕ ਫ਼ੌਜੀ ਨੇ ਆ ਕੇ ਦੱਸਿਆ ਕਿ ਖੁਦ ਹਾਫ਼ਿਜ਼ ਕਾਦਰ ਜਹਾਂਪਨਾਹ ਨੂੰ ਮਿਲਣ ਆਏ ਹਨ । ਤਕੀਖਾਂ ਦੇ ਸਾਰੇ ਮੰਤਰੀਆਂ ਤੇ ਜਰਨੈਲਾਂ ਦੀਆਂ ਅੱਖਾਂ ਹੈਰਾਨੀ ਨਾਲ ਟੱਡੀਆਂ ਰਹਿ ਗਈਆਂ ਹਾਫ਼ਿਜ਼ ਕਾਦਰ ਨੂੰ ਹੁਣ ਕਿਹੜੀ ਸਜਾ ਮਿਲੇਗੀ ਇਹੀ ਸੁਣਨ ਤੇ ਦੇਖਣ ਲਈ ਸਾਰੇ ਬੇਚੈਨ ਬੈਠੇ ਸਨ । ਪਰ ਉਸ ਖਬਰ ਨੂੰ ਸੁਣ ਕੇ ਪਹਿਲਾ ਆਪਣੇ ਕੰਨਾਂ ਤੇ ਵਿਸ਼ਵਾਸ ਨਾ ਕਰ ਸਕੇ ।

ਉਸ ਸਮੇਂ ਰਾਮਚੰਦਰ ਦੇਵ ਜਾਂ ਹਾਫ਼ਿਜ਼ ਸ਼ਰਾਬ ਦੇ ਨਸ਼ੇ ਵਿਚ ਚੂਰ ਹੋ, ਤਕੀਖਾਂ ਦੇ ਸਾਹਮਣੇ ਡਗਮਗਾਉਂਦੇ ਕਦਮਾਂ ਨਾਲ ਆ ਕੇ ਬਿਨਾ ਕਿਸੇ ਭੂਮਿਕਾ ਬੰਨ੍ਹਿਆਂ, ਉਸ ਨੂੰ ਬਾਹਾਂ ਵਿਚ ਲੈ ਕੇ ਚੀਖਣ ਲੱਗੇ—

"ਮੈਂ ਮੁਜਰਮ ਹਾਂ ? ਅਪਰਾਧੀ ਹਾਂ । ਮੈਨੂੰ ਕਦੇ ਵੀ ਮਾਫ਼ ਨਾ ਕਰਨਾ ਜਹਾਂਪਨਾਹ ? ਮੇਰੇ ਭਰਾ, ਵੱਡੇ ਵੀਰ, ਜਹਾਂਪਨਾਹ ਅੱਗੇ ਮੈਂ ਬਹੁਤ ਗੁਸਤਾਖੀ ਕੀਤੀ ਹੈ । ਤੁਸੀਂ ਮੈਨੂੰ ਸੂਲੀ ਤੇ ਚੜ੍ਹਾ ਦੇਉ । ਮੈਨੂੰ ਸੂਲੀ ਤੇ ਚੜ੍ਹਾ ਦਿਉ ।"

ਗੱਲ ਕੀ ਸੀ ਤਕੀਖਾਂ ਕੁਝ ਸਮਝ ਨਹੀਂ ਸੀ ਸਕਿਆ । ਰਾਮਚੰਦਰ ਦੇਵ ਇਸ ਤਰ੍ਹਾਂ ਵਿਰਲਾਪ ਕਰ ਰਹੇ ਸਨ—"ਹਾਏ ਰਜੀਆ ਬੇਗਮ, ਸੂਲੀ ਤੇ ਚੜ੍ਹਨ ਤੋਂ ਪਹਿਲਾਂ ਤੇਰੇ ਨਾਲ ਵੀ ਆਖਰੀ ਮੁਲਾਕਾਤ ਨਾ ਹੋ ਸਕੀ ?"

ਰਾਮਚੰਦਰ ਦੇਵ ਨੇ ਤਕੀਖਾਂ ਨੂੰ ਤਿਰਛੀ ਨਜ਼ਰ ਨਾਲ ਦੇਖਿਆ । ਉਸ ਨੇ ਦੇਖਿਆ ਕਿ ਉਸ ਦੇ ਨਾਟਕੀ ਢੰਗ ਨੇ ਤਕੀਖਾਂ ਤੇ ਅਸਰ ਕੀਤਾ ਹੈ ਤੇ ਉਸ ਵੀ ਭਰਮਾ ਲਿਆ ਹੈ । ਉਨ੍ਹਾਂ ਨੇ ਹੋਰ ਵੀ ਉੱਚੀ ਆਵਾਜ਼ ਵਿਚ ਵਰਲਾਪ ਕਰਨਾ ਸ਼ੁਰੂ ਕਰ ਦਿੱਤਾ—"ਹੋਰ ਦੇਰ ਕਿਉਂ ਜਹਾਂਪਨਾਹ, ਮੈਂ ਉਹੀ ਹਾਫ਼ਿਜ਼ ਕਾਦਰ ਹਾਂ, ਤੁਹਾਡਾ ਛੋਟਾ ਭਰਾ, ਤੁਹਾਡੇ ਸਾਹਮਣੇ ਹਾਜ਼ਰ ਹਾਂ । ਤੁਸੀਂ ਆਪਣੇ ਹੱਥੀਂ ਮੇਰੀ ਗਰਦਣ ਉਡਾ ਦਿਓ । ਮੈਂ ਬੇਅਦਬੀ ਦਿਖਾਈ ਹੈ । ਮੈਂ ਮੁਜਰਮ ਹਾਂ ।"

ਤਕੀਖਾਂ ਨੇ ਪਿਘਲ ਕੇ ਰਾਮਚੰਦਰ ਦੇਵ ਨੂੰ ਆਪਣੇ ਆਸਣ ਤੇ ਬਿਠਾਇਆ ਤੇ ਕਿਹਾ—"ਹੋਸ਼ ਵਿਚ ਆਉ, ਹਾਫ਼ਿਜ਼ ਕਾਦਰ ।"

ਰਾਮਚੰਦਰ ਦੇਵ ਨੇ ਦੇਖਿਆ ਕਿ ਉਨ੍ਹਾਂ ਦੀ ਦਵਾ ਨੇ ਸਹੀ ਕੰਮ ਕੀਤਾ ਹੈ। ਉਹ ਫਿਰ ਮਤਬਾਲੇ ਪਣ ਵਿਚ ਨਾਟਕ ਕਰਦੇ ਹੋਏ ਆਪਣੀ ਛਾਤੀ ਤੇ ਹੱਥ ਮਾਰਨ ਲੱਗੇ, ਕਹਿਣ ਲੱਗੇ—''ਨਾ ਹੋਸ਼ 'ਚ ਹਾਂ, ਨਾ ਹੀ ਬੇਹੋਸ਼ੀ ਹੈ। ਤੁਹਾਡੇ ਸਾਹਮਣੇ ਹਾਜ਼ਰ ਹਾਂ। ਜਦ ਤੱਕ ਜਹਾਂਪਨਾਹ ਦਾ ਇਕ ਵੀ ਦੁਸ਼ਮਣ ਜ਼ਿੰਦਾ ਹੈ ਤਦ ਤੱਕ ਹਾਫ਼ਿਜ਼ ਕਾਦਰ ਹੋਸ਼ ਵਿਚ ਨਹੀਂ ਰਹਿ ਸਕਦਾ !''

ਤਕੀਖਾਂ ਨੇ ਹੈਰਾਨ ਹੋ ਕੇ ਕਿਹਾ—''ਹਾਫ਼ਿਜ਼ ਕਾਦਰ ਇਹੀ ਤਾਂ ਮੁਸੀਬਤ ਹੈ ਕਿ ਤੂੰ ਹੀ ਮੇਰਾ ਦੁਸ਼ਮਣ ਏਂ। ਸਿਹੰਲ ਬ੍ਰਹਮਪੁਰ ਪਿੰਡ ਵਿਚ ਪੀਰ ਮੁਜਾਹਿਦ ਗ਼ਾਜ਼ੀ ਸੁਲਤਾਨ ਬੇਗ ਦਾ ਖ਼ੂਨ ਕਿਸ ਨੇ ਕੀਤਾ ਸੀ !''

ਰਾਮਚੰਦਰ ਦੇਵ ਨੇ ਫਿਰ ਛਾਤੀ ਤੇ ਹੱਥ ਮਾਰੇ ਤੇ ਬੋਲੇ—''ਇਨਸ਼ਾ ਅੱਲ੍ਹਾ, ਪੀਰ ਮੁਜਾਹਿਬ ਗ਼ਾਜ਼ੀ ਸੁਲਤਾਨ ਬੇਗ ਦੀ ਕੁਰਬਾਨੀ ਤੋਂ ਜੰਨਤ ਵਿਚ ਇਕ ਹੋਰ ਸ਼ਹੀਦ ਦੀ ਗਿਣਤੀ ਵਧ ਗਈ ਪਰ ਜਹੰਨਮ ਦਾ ਇਕ ਵੀ ਸ਼ੈਤਾਨ ਨਹੀਂ ਘਟਿਆ।''

ਇਸ ਤਰ੍ਹਾਂ ਦੇ ਅਸਪੱਸ਼ਟ ਉੱਤਰ ਤੋਂ ਤਕੀਖਾਂ ਕੁਝ ਨਾ ਸਮਝ ਸਕਿਆ। ਇਸ ਲਈ ਹੋਰ ਕੀ, ਜਾਂ ਕਿਸ ਤਰ੍ਹਾਂ ਪੁੱਛੇ ਇਹ ਸੋਚ ਨਾ ਸਕਣ ਕਾਰਨ ਉਸ ਨੇ ਸਪੱਸ਼ਟ ਆਵਾਜ਼ ਵਿਚ ਪੁੱਛਿਆ—

''ਚਿਕਾਕੋਲ ਜਰਨੈਲ ਦੇ ਖ਼ਜ਼ਾਨੇ ਦੀ ਲੁੱਟ ਦਾ ਜ਼ਿੰਮੇਵਾਰ ਕੌਣ ਹੈ ? ਜੇ ਇਸ ਖ਼ੂਨ ਤੇ ਲੁਟ ਵਿਚ ਤੁਹਾਡਾ ਹੱਥ ਨਾ ਹੁੰਦਾ ਤਾਂ ਤੁਸੀਂ ਈਦ ਵਾਲੇ ਦਿਨ ਜ਼ਰੂਰ ਕਟਕ ਪਹੁੰਚਦੇ। ਛੁਪੇ ਕਿਉਂ ਰਹੇ ?''

ਰਾਮਚੰਦਰ ਦੇਵ ਨੂੰ ਜਿਵੇਂ ਇਸੇ ਪ੍ਰਸ਼ਨ ਦੀ ਉਡੀਕ ਸੀ। ਲੁੱਟ ਦਾ ਇਲਜ਼ਾਮ ਸੁਣਦਿਆਂ ਹੀ ਉਨ੍ਹਾਂ ਨੇ ਨਾਟਕੀਪਨ ਨਾਲ ਆਪਣੇ ਕੁੜਤੇ ਦੀ ਜੇਬ ਵਿਚੋਂ ਬਕਸੀ ਵੇਣੂ ਭ੍ਰਮਰਵਰ ਦੁਆਰਾ ਲਿਖਿਆ ਲਲਿਤਾ ਦੇਵੀ ਦੇ ਨਾਂ ਪੱਤਰ ਕਢ ਲਿਆ ਅਤੇ ਉਸ ਨੂੰ ਤਕੀਖਾਂ ਦੇ ਮੂੰਹ ਅੱਗੇ ਕਰਦਾ ਹੋਇਆ ਕਹਿਣ ਲੱਗਿਆ—''ਖ਼ੁਦਾਬੰਦ ਜਹਾਂਪਨਾਹ, ਆਪ ਦੀਨ ਦੁਨੀਆਂ ਦੇ ਮਾਲਕ ਹੋ। ਨਜ਼ਰਾਨੇ ਦੀ ਰਕਮ ਦੀ ਲੁੱਟ ਲਈ ਤੁਸੀਂ ਮੈਨੂੰ ਸੂਲੀ ਤੇ ਚੜ੍ਹਾਉ, ਪਰ ਜਿਸ ਬਦਤਮੀਜ਼ ਦੁਸ਼ਮਣ ਨੇ ਲੁੱਟ ਕੀਤੀ ਹੈ ਉਸ ਲੁਟੇਰੇ ਨੂੰ ਵੀ ਕਰੜੀ ਸਜ਼ਾ ਮਿਲਣੀ ਚਾਹੀਦੀ ਹੈ। ਇਹ ਚਿੱਠੀ ਇਸ ਸਾਰੀ ਗੱਲ ਦਾ ਸਬੂਤ ਹੈ। ਰਕਮ ਕਿਸ ਨੇ ਲੁੱਟੀ, ਕੌਣ ਦੁਸ਼ਮਣ ਹੈ ਅਤੇ ਕੌਣ ਦੋਸਤ— ਸਭ ਇਸ ਚਿੱਠੀ ਵਿਚ ਹੈ।''

ਇਸ ਭੂਮਿਕਾ ਤੋਂ ਬਾਅਦ ਰਾਮਚੰਦਰ ਦੇਵ ਤਕੀਖਾਂ ਦੇ ਸਾਹਮਣੇ ਪੱਤਰ ਨੂੰ ਇਸ ਤਰ੍ਹਾਂ ਹਿਲਾ ਰਹੇ ਸਨ ਕਿ ਉਹ ਹੋਰ ਅਧਿਕ ਉਤਾਵਲਾ ਹੁੰਦਾ ਜਾ ਰਿਹਾ ਸੀ। ਰਾਮਚੰਦਰ ਦੇਵ ਦੇ ਹੱਥੋਂ ਉਸ ਨੇ ਲਪਕ ਕੇ ਚਿੱਠੀ ਖੋਹ ਲਈ।

ਚਿੱਠੀ ਉੜੀਆ ਵਿਚ ਲਿਖੀ ਗਈ ਸੀ ਇਸ ਲਈ ਉਸ ਨੂੰ ਪੜ੍ਹ ਕੇ ਸਮਝਣਾ ਤਕੀਖਾਂ ਲਈ ਕਠਨ ਸੀ। ਜਾਗੀਰਦਾਰ ਮੁਨਸ਼ੀ ਅਮੀਰ ਚੰਦ ਨੇ ਉੜੀਸਾ ਵਿਚ ਰਹਿ ਕੇ ਉੜੀਆ ਭਾਸ਼ਾ ਤੇ ਲਿੱਪੀ ਸਿੱਖ ਲਈ ਸੀ। ਇਸ ਲਈ ਤਕੀਖਾਂ ਦੇ ਦਰਬਾਰ ਵਿਚ ਉਸ ਨੂੰ ਖੋਜਾ ਮੁਨਸ਼ੀ ਦਾ ਪਦ ਮਿਲਿਆ ਸੀ। ਤਕੀਖਾਂ ਅਮੀਨ ਚੰਦ ਵੱਲ

ਚਿੱਠੀ ਵਧਾਉਂਦੇ ਹੋਏ ਬੋਲੇ—"ਇਸ ਚਿੱਠੀ ਵਿਚ ਕੀ ਲਿਖਿਆ ਹੈ ਪੜ੍ਹ ਕੇ ਸੁਣਾਉ ਅਮੀਨ।"

ਅਮੀਨ ਚੰਦ ਰੁਕ ਰੁਕ ਕੇ ਇਕ ਇਕ ਸ਼ਬਦ ਨੂੰ ਪਹਿਚਾਣ ਕੇ ਚਿੱਠੀ ਪੜ੍ਹ ਰਹੇ ਸਨ। "ਤਦ ਭਾਗੀਰਥੀ ਕੁਮਾਰ ਨੂੰ ਸਿੰਘਾਸਣਹੀਨ ਕਰ ਕੇ ਤਕੀਖਾਂ ਨਾਲ ਸੰਧੀ ਕੀਤੀ ਜਾਵੇਗੀ...।"

ਚਿੱਠੀ ਵਿਚ ਕਿਸੇ ਬਰਾਬਰ ਦੇ ਜਾਂ ਪਰਜਾ ਵਾਂਗ ਅਤਿ ਤੁੱਛ ਢੰਗ ਨਾਲ ਤਕੀਖਾਂ ਦਾ ਨਾਂ ਲਿਖਿਆ ਹੋਇਆ ਸੀ। ਉਸ ਵਿਚ ਖ਼ਾਨ ਬਹਾਦਰ ਅਸਦ ਜੰਗ ਆਦਿ ਆਦਰ ਭਰੇ ਵਿਸ਼ੇਸ਼ਣ ਨਹੀਂ ਸਨ। ਇਹੀ ਸੁਣ ਕੇ ਤਕੀਖਾਂ ਗੁੱਸੇ ਨਾਲ ਲਾਲ ਹੋ ਗਿਆ ਅਤੇ ਪੈਰ ਪਟਕਣ ਲੱਗਿਆ। ਅਮੀਨ ਚੰਦ ਪੜ੍ਹ ਰਹੇ ਸਨ—"ਅਜਿਹਾ ਜੇ ਨਹੀਂ ਹੁੰਦਾ ਤਾਂ ਖੋਰਧਾ ਵਿਚੋਂ ਮਲੇਛ ਸ਼ਾਸਨ ਦਾ ਅਲੋਪ ਹੋਣਾ ਅਸੰਭਵ ਹੈ।"

ਰਾਮਚੰਦਰ ਦੇਵ ਸਿਰ ਨਿਵਾਂ ਕੇ ਤਕੀਖਾਂ ਨੂੰ ਪ੍ਰਣਾਮ ਕਰਦੇ ਹੋਏ ਬੋਲੇ—"ਜਹਾਂਪਨਾਹ ਤੁਸੀਂ ਇਸ ਤੋਂ ਸਮਝ ਲਵੋ ਕਿ ਕਿਸ ਨੇ ਖੋਰਧਾ ਤੋਂ ਮਲੇਛ ਸ਼ਾਸਨ ਹਟਾਉਣ ਲਈ ਤਲਵਾਰ ਚੁੱਕੀ ਹੈ। ਪੀਰ ਪੈਗ਼ੰਬਰ ਗ਼ਾਜ਼ੀ ਸੁਲਤਾਨ ਬੇਗ ਦਾ ਖ਼ੂਨ ਕਿਸ ਨੇ ਕੀਤਾ ਹੈ? ਕਿਸ ਨੇ ਨਜ਼ਰਾਨੇ ਦੀ ਰਕਮ ਲੁੱਟੀ ਹੈ। ਜਹਾਂਪਨਾਹ ਦੇ ਦੋਸਤ ਕੌਣ ਹਨ ਅਤੇ ਦੁਸ਼ਮਣ ਕੌਣ!"

ਤਕੀਖਾਂ ਨੇ ਆਸਣ ਤੋਂ ਉਠ ਕੇ ਰਾਮਚੰਦਰ ਦੇਵ ਨੂੰ ਗਲਵਕੜੀ ਵਿਚ ਲੈ ਲਿਆ ਅਤੇ ਖ਼ੁਸ਼ੀ ਵਿਚ ਬੋਲੇ—"ਮੈਨੂੰ ਮਾਫ਼ ਕਰ ਦੇ ਭਰਾ। ਮੈਂ ਬਗ਼ੈਰ ਸਮਝੇ ਤੈਨੂੰ ਕੈਦ ਕਰਨ ਦਾ ਹੁਕਮ ਦੇ ਦਿੱਤਾ ਸੀ। ਅੱਲਾ ਤਾਲਾ ਹੀ ਜਾਣਦੇ ਹਨ ਕਿ ਮੈਂ ਤੁਹਾਨੂੰ ਕਿਸ ਤਰ੍ਹਾਂ ਦਿਲੋਂ ਚਾਹੁੰਦਾ ਹਾਂ, ਤੁਹਾਡੀ ਮਨਸੂਬੇਦਾਰੀ ਪੰਜ ਹਜ਼ਾਰ ਤੋਂ ਦਸ ਹਜ਼ਾਰ ਕਰਨ ਲਈ ਮੈਂ ਮੁਰਸ਼ਿਦਾਬਾਦ ਵਿਚ ਨਵਾਬ ਸਾਹਬ ਨੂੰ ਕਿਹਾ ਹੈ। ਮੌਕਾ ਆਉਣ ਤੇ ਤੁਹਾਨੂੰ ਯਾਰ ਜੰਗ ਦਾ ਖ਼ਿਤਾਬ ਵੀ ਮਿਲ ਜਾਏਗਾ। ਪਰ ਬਕਸੀ ਕਿੱਥੇ ਹੈ? ਬਕਸੀ ਨਾਲ ਜਿਨ੍ਹਾਂ ਨੇ ਹੱਥ ਵਟਾਇਆ ਹੈ ਉਹ ਕਿੱਥੇ ਹਨ?"

ਰਾਮਚੰਦਰ ਦੇਵ ਨੇ ਦੱਸਿਆ—"ਉਨ੍ਹਾਂ ਨੇ ਸਾਮੰਤਾਂ ਨੂੰ ਤੁਹਾਡੇ ਖ਼ਿਲਾਫ਼ ਬਹਿਕਾਇਆ ਸੀ, ਤਦ ਮੈਂ ਉਸ ਨੂੰ ਕੈਦ ਕਰ ਲਿਆ ਤੇ ਸਾਮੰਤਾਂ ਨੂੰ ਤਾਕੀਦ ਕਰ ਦਿੱਤੀ ਹੈ ਕਿ ਖੋਰਧਾ ਦੀ ਮਿੱਟੀ ਇਸਲਾਮ ਦੇ ਖ਼ੂਨ ਨਾਲ ਕਲੰਕਿਤ ਨਾ ਹੋਵੇ। ਮੈਂ ਜਦ ਤੱਕ ਜ਼ਿੰਦਾ ਹਾਂ ਕੀ ਖੋਰਧਾ ਵਿਚ ਮੁਸਲਮਾਨ ਮੁਸਲਮਾਨ ਦੇ ਖ਼ਿਲਾਫ਼ ਤਲਵਾਰ ਉਠਾਏਗਾ?"

ਦਰਬਾਰ ਵਿਚ ਬੈਠੇ ਸਭ ਮੰਤਰੀਆਂ ਨੇ ਇਕੱਠੇ ਹੀ ਉਨ੍ਹਾਂ ਦੀ ਤਾਰੀਫ਼ ਕੀਤੀ—"ਸ਼ਾਬਾਸ਼! ਕੀ ਗੱਲ ਕਹੀ ਤੁਸੀਂ!"

ਰਾਮਚੰਦਰ ਦੇਵ ਆਪਣੀ ਨਿਰਦੋਸ਼ਤਾ ਦਾ ਨਾਟਕ ਕਰਦੇ ਹੋਏ ਬੋਲੇ—"ਇਸੇ ਲਈ ਖੋਰਧਾ ਦਾ ਹਰ ਇਕ ਕਿਲ੍ਹਾ ਖ਼ਾਲੀ ਪਿਆ ਹੈ। ਭੀਤਰਗੜ੍ਹ ਵਿਚ ਵੀ ਤੁਹਾਡਾ ਵਿਰੋਧ ਕਰਨ ਵਾਲਾ ਕੋਈ ਨਹੀਂ ਹੈ।" ਰਾਮਚੰਦਰ ਦੇਵ ਦੇ ਨਾਟਕ ਨਾਲ ਤਕੀਖਾਂ ਦਾ ਸਾਰਾ ਸ਼ੱਕ ਦੂਰ ਹੋ ਗਿਆ।

ਤਕੀਖਾਂ ਵਿਸਫੋਟ ਵਾਂਗ ਫਟਿਆ—"ਬਕਸੀ ਅਤੇ ਦੂਸਰੇ ਗ਼ੱਦਾਰਾਂ ਦੇ ਕੱਟੇ

ਹੋਏ ਸਿਰ ਫੌਰਨ ਪੇਸ਼ ਕਰੋ । ਜਦ ਤੱਕ ਉਨ੍ਹਾਂ ਦੇ ਸਿਰ ਨਾ ਦੇਖ ਲਵਾਂ ਇਥੋਂ ਛਾਉਣੀ ਨਹੀਂ ਉਠੇਗੀ !''

ਤਕੀਖਾਂ ਦਾ ਹੁਕਮ ਲੈ ਕੇ ਰਾਮਚੰਦਰ ਦੇਵ ਕੁਝ ਵਿਸ਼ਵਾਸ ਪਾਤਰ ਜਰਨੈਲਾਂ ਨੂੰ ਨਾਲ ਲੈ ਕੇ ਰਥੀਪੁਰ ਕਿਲ੍ਹੇ ਤੋਂ ਖੋਰਧਾ ਵੱਲ ਚਲ ਪਏ ।

ਉਸ ਸਮੇਂ ਬਕਸੀ ਵੇਣੂ ਭ੍ਰਮਰਵਰ, ਦੀਵਾਨ ਕ੍ਰਿਸ਼ਣ ਨਰੇਂਦਰ ਅਤੇ ਹੋਰ ਸਰਦਾਰਾਂ ਦੇ ਕੱਟੇ ਹੋਏ ਸਿਰ ਇਕ ਬੋਰੀ ਵਿਚ ਭਰ ਕੇ ਤਕੀਖਾਂ ਦੇ ਹਜ਼ੂਰ ਵਿਚ ਪੇਸ਼ ਕੀਤੇ ਗਏ । ਤਕੀਖਾਂ ਨੇ ਸਮਝਿਆ ਕਿ ਹੁਣ ਮੁਗਲ ਰਾਜ ਸ਼ਕਤੀ ਬੇਫ਼ਿਕਰ ਹੋ ਗਈ ਹੈ । ਰਾਮਚੰਦਰ ਦੇਵ ਇਸ ਲਈ ਬੇਫ਼ਿਕਰ ਹੋਏ ਕਿ ਜਿਹੜੀਆਂ ਕੂੜ ਨਜ਼ਰਾਂ ਖੋਰਧਾ ਦੇ ਆਸਮਾਨ ਵਿਚ ਧੂਮਕੇਤੂ ਵਾਂਗ ਚਮਕ ਰਹੀਆਂ ਸਨ ਅਤੇ ਰਾਮਚੰਦਰ ਦੇਵ ਦੇ ਹਰ ਮਹੂਰਤ ਨੂੰ ਬੇਚੈਨ ਕਰ ਰਹੀਆਂ ਸਨ ਉਹ ਬਹੁਤ ਦੇਰ ਲਈ ਬੰਦ ਹੋ ਗਈਆਂ ।

ਉਸ ਮਗਰੋਂ ਬਾਣਪੁਰ ਵੱਲ ਫ਼ੌਜ ਵਧਣ ਦੀਆਂ ਤਿਆਰੀਆਂ ਹੋਣ ਲੱਗੀਆਂ । ਬਾਣਪੁਰ ਵਿਦਰੋਹੀਆਂ ਦਾ ਇਕ ਹੋਰ ਕੇਂਦਰ ਸੀ ਇਸ ਲਈ ਤਕੀਖਾਂ ਵਿਚ ਉੱਥੇ ਦੇ ਰਾਜਾ ਸਾਮੰਤ ਜਗਨਨਾਥ ਮਾਨਸਿੰਘ ਨੂੰ ਸਜ਼ਾ ਦੇਣ ਦੀ ਇੱਛਾ ਸੀ । ਪਰ ਰਾਮਚੰਦਰ ਨੇ ਦੱਸਿਆ ਕਿ ਬਾਣਪੁਰ ਉਸ ਦਾ ਬਾਏਂ ਹੱਥ ਦਾ ਖੇਲ੍ਹ ਹੈ । ਇਸ ਦੇ ਲਈ ਜਹਾਂਪਨਾਹ ਕਿਉਂ ਤਕਲੀਫ਼ ਕਰਨਗੇ । ਇਸ ਆਸ ਨਾਲ ਜਰਨੈਲ ਹਾਸਿਮਖਾਂ ਨੂੰ ਬਾਣਪੁਰ ਭੇਜ ਕੇ ਤਕੀਖਾਂ ਰਥੀਪੁਰ ਗੜ੍ਹ ਤੋਂ ਛਾਉਣੀ ਚੁੱਕ ਕੇ ਕਟਕ ਵਾਪਸ ਚਲਾ ਗਿਆ ।

ਖੋਰਧਾ ਨੇ ਫਿਰ ਤੋਂ ਸੁਖ ਦਾ ਸਾਹ ਲਿਆ ।

# ਛੇਵਾਂ ਅੰਕ

1

ਲੋਕਾਂ ਦੀਆਂ ਗੱਲਾਂ ਦੇ ਸੈਂਕੜੇ ਰੂਪ ਹੁੰਦੇ ਹਨ। ਇਸ ਦੇ ਨਾਲ ਹੀ ਧੁਲੀਆ ਯਾਤਰੀਆਂ ਦੇ ਪ੍ਰਚਾਰ ਨਾਲ ਇਹ ਹੈਰਾਨਕੁਨ ਗੱਲ ਦੇਸ਼ ਦੇ ਕੋਨੇ ਕੋਨੇ ਵਿਚ ਧੁੰਮ ਗਈ ਕਿ ਜਗਨਨਾਥ ਹੁਣ ਸ੍ਰੀ ਮੰਦਰ ਵਿਚ ਨਹੀਂ ਹਨ। ਨਹੀਂ ਹਨ ਤਾਂ ਗਏ ਕਿੱਥੇ ? ਕੋਈ ਕਹਿ ਰਿਹਾ ਸੀ ਕਿ ਖੋਰਧਾ ਦੇ ਜੰਗਲਾਂ ਵਿਚ ਹਨ, ਕੋਈ ਦਸ ਰਿਹਾ ਸੀ ਕਿ ਉਹ ਨਾਰਾਜ਼ ਹੋ ਕੇ ਬੜਦਾਂਡ ਉੱਤੇ ਜਾ ਬੈਠੇ ਹਨ। ਇਸੇ ਤਰ੍ਹਾਂ ਦੀਆਂ ਅਨੇਕਾਂ ਗੱਲਾਂ ਪ੍ਰਚੱਲਤ ਸਨ। ਪਰ ਕਿਸੇ ਨੇ ਵੀ ਇਹ ਸਭੋ ਕੁਝ ਆਪਣੀਆਂ ਅੱਖਾਂ ਨਾਲ ਨਹੀਂ ਸੀ ਦੇਖਿਆ। ਪਰ ਜਗਨਨਾਥ ਆਪਣੇ ਰਤਨ ਸਿੰਘਾਸਣ ਨੂੰ ਛੱਡ ਕੇ ਕਿਉਂ ਕਿਧਰੇ ਜਾਣਗੇ ? ਰਾਜ ਵਿਚੋਂ ਮੁਗ਼ਲ ਹਮਲਿਆਂ ਦਾ ਡਰ ਵੀ ਖ਼ਤਮ ਹੋ ਚੁੱਕਿਆ ਸੀ। ਖੋਰਧਾ ਰਾਜਾ ਤੇ ਨਵਾਬ ਵਿਚ ਮੇਲ ਹੋ ਗਿਆ ਹੈ। ਮੁਗ਼ਲ-ਪਠਾਣ ਹੁਣ ਗੋਡਿਆਂ ਭਾਰ ਸਿਰ ਨਿਵਾਈ ਬੈਠੇ ਹਨ। ਇਸ ਸਮੇਂ ਜਗਨਨਾਥ ਮੰਦਰ ਛੱਡ ਕੇ ਕਿਉਂ ਜਾਣਗੇ ! ਇਸ ਦਾ ਇਕ ਉੱਤਰ ਇਹ ਵੀ ਸੁਣਨ ਵਿਚ ਆਉਂਦਾ ਸੀ— "ਬਈ ਭਗਤਾ ਦੇ ਬੁਲਾਣ ਤੇ ਰਤਨ ਸਿੰਘਾਸਣ ਤੇ ਬਹੁ-ਭੁਜੇ ਜਗਨਨਾਥ ਕਿਵੇਂ ਸਥਿਰ ਰਹਿ ਸਕਣਗੇ ?" ਪਰ ਇਸ "ਹਰੀ ਬੋਲ, ਬੋਲ, ਹਰਿ ਬੋਲ" ਦੀਆਂ ਅਵਾਜ਼ਾਂ ਨਾਲ ਸਾਰੇ ਵਿਚਾਰ ਤੇ ਤਰਕ ਨਿਰਾਰਥਕ ਹੋ ਜਾਂਦੇ।

ਇਹ ਰਾਮਚੰਦਰ ਦੇਵ ਦੇ ਨੌਵੇਂ ਅੰਕ ਦੀ ਮਾਘ ਮਹੀਨੇ ਦੀ ਘਟਨਾ ਹੈ।

ਕਿਸਾਨ ਆਪਣੇ ਬੈਲਾਂ ਨਾਲ ਹਰ ਸਾਲ ਤਲਹਟੀ ਇਲਾਕਿਆਂ ਵਿਚ ਕਾਂਸੀ, ਪਿੱਤਲ ਆਦਿ ਅਨੇਕਾਂ ਪ੍ਰਕਾਰ ਦੇ ਬਰਤਨ ਲੈ ਕੇ ਵਣਜ ਕਰਨ ਆਉਂਦੇ ਹਨ। ਮਿਥੁਨ ਮਹੀਨੇ ਵਿਚ ਰੱਥ ਯਾਤਰਾ ਸਮੇਂ ਉਹ ਬੈਲਾਂ ਤੇ ਮੂੰਗੀ, ਮਾਂਹ, ਚਾਵਲ, ਨਮਕ ਲੱਦ ਕੇ ਵਾਪਸ ਚਲੇ ਜਾਂਦੇ। ਇਹੀ ਕਿਸਾਨ ਦੱਸ ਰਹੇ ਹਨ ਕਿ ਜਗਨਨਾਥ ਸ੍ਰੀ ਮੰਦਰ ਵਿਚ ਨਹੀਂ ਹਨ। ਹੁਣ ਸਾਹੂ ਦੇ ਮੂੰਹੋਂ ਕੌਣ ਸੁਣਦਾ ! ਪਰ ਇਹ ਗੱਲ ਇਕ ਤੋਂ ਨਹੀਂ ਹਜ਼ਾਰਾਂ ਮੂੰਹਾਂ ਤੋਂ ਹੁੰਦੀ ਹੋਈ ਕੋਨੇ ਕੋਨੇ ਵਿਚ ਧੁੰਮ ਗਈ ਹੈ।

ਇਸ ਲਈ ਯਾਤਰੀਆਂ ਦਾ ਗੁਮਾਸ਼ਤਾ, ਕੰਠਮੇਕਾਪ, ਪਾਲਿਆ ਗੋਬਿੰਦ ਮਹਾਂਪਾਤਰ ਨੂੰ ਲੈ ਕੇ ਜਿਸ ਦਿਨ ਮੁਗਲਬੰਦੀ ਦੇ ਧੋਇਆ ਮੁਲਕ ਦੇ ਮੰਗਲਪੁਰ ਪਿੰਡ ਵਿਚ ਸਿਰ ਤੇ ਪਗੜੀ ਬੰਨ੍ਹ ਕੇ ਪਵਿੱਤਰ ਪ੍ਰਸ਼ਾਦ ਵੰਡਦੇ ਹੋਏ, ਜਗਨਨਾਥ ਦੇ ਭਜਨ ਗਾਉਂਦੇ ਹੋਏ ਧੁੱਪ ਵਿਚ ਆਏ ਤਾਂ ਸਹੀ ਵਿਰਤਾਂਤ ਜਾਣਨ ਲਈ ਪਿੰਡ ਦੇ ਵਿਚੋ ਵਿਚ ਮਹਾਂਪੁਰਖ ਵਟ ਵਿਰਖ ਹੇਠ ਭਾਗਵਤ ਘਰ ਦੇ ਚਾਰੋਂ ਪਾਸੇ ਲੋਕਾਂ ਦੀ ਚੋਖੀ ਭੀੜ ਜਮ੍ਹਾਂ ਹੋ ਗਈ ਸੀ ।

ਮੰਗਲਪੁਰ ਵਾਰ ਵਾਰ ਆਉਣ ਵਾਲੇ ਹੜ੍ਹਾਂ ਦਾ ਇਲਾਕਾ ਹੈ । ਚੌਹੀਂ ਪਾਸੀਂ ਨਦੀਆਂ ਨਾਲੇ ਇਕ ਦੂਜੇ ਨਾਲ ਜੁੜੇ ਹੋਏ ਹਨ । ਕਿਉੜੇ, ਤਾੜ, ਨਾਰੀਅਲ ਤੇ ਅੰਬ ਦੇ ਬਾਗ਼ਾਂ ਤੇ ਬਾਂਸ ਦੇ ਝਾੜਾਂ ਵਿਚ ਕਿਧਰੇ ਕਿਧਰੇ ਕੋਈ ਖੇਤ ਨਜ਼ਰ ਆਉਂਦੇ ਹਨ । ਉੱਥੇ ਹਵਾ ਵਾ-ਵਰੋਲੇ ਬਣਾ ਕੇ ਨੱਚ ਰਹੀ ਹੈ । ਹੁਣ ਖੇਤਾਂ ਵਿਚ ਹੱਲ ਚੱਲਣੇ ਚਾਹੀਦੇ ਹਨ । ਪਰ ਪ੍ਰਸ਼ੋਤਮ ਪੁਰੀ ਤੋਂ ਯਾਤਰੀ ਗੁਮਾਸ਼ਤਾਵਾਂ ਦੇ ਮੰਗਲਪੁਰ ਪਿੰਡ ਵਿਚ ਉਪਰੋਕਤ ਸਮਾਚਾਰ ਨਾਲ ਲਾਗ-ਪਾਸ ਦੇ ਪਿੰਡਾਂ ਦੇ ਲੋਕ ਵੀ ਮੰਗਲਪੁਰ ਨੂੰ ਚਲੀ ਆ ਰਹੇ ਹਨ ।

ਪਿੰਡ ਦੇ ਵਿਚਕਾਰ ਵਟ ਰੁੱਖ ਹੈ । ਮਹਾਂਪੁਰਸ਼ ਭਜਹਰੀ ਦਾਸ ਨੇ ਸਾਲਾਂ ਪਹਿਲੇ ਇਸ ਰੁੱਖ ਥੱਲੇ ਜੀਵੰਤ ਸਮਾਧੀ ਲਾਈ ਸੀ । ਮਹਾਂਪੁਰਸ਼ ਦੀ ਸਮਾਧੀ ਦੇ ਰੂਪ ਵਿਚ ਪਰਿਸ਼ਕ੍ਰਿਤ ਪਰਿਛਨ, ਗੋਬਰ ਦੀ ਲਿਪਾਈ ਕੀਤੀ ਹੋਈ ਇਕ ਮਿੱਟੀ ਦੀ ਵੇਦੀ ਹੈ । ਉਸ ਤੇ ਦੋ ਮਨੁਖੀ ਅੱਖਾਂ ਦੇ ਵਿਸ਼ਾਲ ਚਿਤਰ ਬਣੇ ਹੋਏ ਹਨ । ਵੇਦੀ ਦੇ ਹੇਠ ਮਹਾਂਪੁਰਖ ਦੀਆਂ ਖੜਾਵਾਂ ਰੱਖੀਆਂ ਗਈਆਂ ਹਨ । ਲੋਕਾਂ ਦਾ ਕਹਿਣਾ ਹੈ ਕਿ ਇਹ ਖੜਾਵਾਂ ਪਹਿਨ ਕੇ ਮਹਾਂਪੁਰਖ ਭਜਹਰੀ ਦਾਸ ਆਪਣੀ ਮਹਿਮਾਂ ਦੇ ਬਲ ਤਿੰਨ ਲੋਕ ਦੀ ਯਾਤਰਾ ਕਰ ਆਉਂਦੇ ਸਨ । ਲੋਕ ਦੱਸਦੇ ਹਨ ਕਿ ਜਿਸ ਦਿਨ ਇਥੋਂ ਭਜਹਰੀ ਦਾਸ ਨੇ ਸਮਾਧੀ ਲਾਈ ਤਾਂ ਉਨ੍ਹਾਂ ਨੂੰ ਕਿਸੇ ਨੇ ਉਸ ਦਿਨ ਪਿੱਪਲ ਬਾਜ਼ਾਰ ਵਿਚ ਘੁੰਮਦੇ ਦੇਖਿਆ । ਕਿਸੇ ਨੇ ਬਲਿਅੰਤਾ ਵਿਚ ਕਿਸੇ ਨੇ ਬਰਵਾਟੀ ਕਟਕ ਵਿਚ ਉਨ੍ਹਾਂ ਨੂੰ ਦੇਖਿਆ ਸੀ । ਇਸ ਤਰ੍ਹਾਂ ਦੀਆਂ ਗੱਲਾਂ ਲੋਕਾਂ ਤੋਂ ਸੁਣੀਆਂ ਜਾਂਦੀਆਂ । ਪਰ ਮੰਗਲਪੁਰ ਪਿੰਡ ਦੇ ਬਜ਼ੁਰਗ ਦੱਸਦੇ ਕਿ ਭਜਹਰੀ ਦਾਸ ਸਮਾਧੀ ਲਾਉਣ ਦੇ ਸੱਤ ਦਿਨ ਪਹਿਲਾਂ ਇਸ ਰੁੱਖ ਹੇਠ ਯੋਗਆਸਣ ਲਾ ਕੇ ਬੈਠੇ ਸਨ । ਲੋਕਾਂ ਦੀਆਂ ਅੱਖਾਂ ਇਹੀ ਕੁਝ ਦੇਖ ਰਹੀਆਂ ਸਨ । ਪਰ ਅਸਲ ਵਿਚ ਉਸ ਵੇਲੇ ਉਹ ਤਿੰਨ-ਲੋਕ ਦੀ ਯਾਤਰਾ ਕਰ ਰਹੇ ਸਨ । ਇਸ ਲਈ ਭਜਹਰੀ ਦਾਸ ਦੀ ਸਮਾਧੀ, ਵੇਦਕਾ ਤੇ ਉੱਥੇ ਰੱਖੀਆਂ ਧੁੱਪ ਤੇ ਮੀਂਹ ਮਾਰੀਆਂ ਖੜਾਵਾਂ ਹੀ ਲੋਕਾਂ ਲਈ ਭੇਦਭਰੀਆਂ ਸਨ । ਹੌਲੀ ਹੌਲੀ ਸਮਾਧੀ ਦੇ ਨੇੜੇ ਹੀ ਇਕ ਭਾਗਵਤ ਘਰ ਦਾ ਨਿਰਮਾਣ ਕੀਤਾ ਗਿਆ । ਬੇਵਕਤੇ ਯਾਤਰੀਆਂ ਨੂੰ ਠਹਿਰਾਉਣ ਲਈ ਜਾਂ ਪਿੰਡ ਦੇ ਕੁਝ ਮਾਮਲਿਆਂ ਦਾ ਫ਼ੈਸਲਾ ਕਰਨ ਲਈ, ਪੰਚਾਂ ਦੀ ਬੈਠਕ, ਇਜਾਰੇਦਾਰ, ਅਮੀਨ ਜਾਂ ਮਾਲਗੁਜਾਰੀ ਵਸੂਲ ਕਰਨ ਵਾਲਾ ਕੋਈ ਹਿੰਦੂ ਕਰਮਚਾਰੀ ਆਏ ਤਾਂ ਉਨ੍ਹਾਂ ਨੂੰ ਠਹਿਰਾਣ ਲਈ ਉਸ ਘਰ ਦੀ ਜ਼ਰੂਰਤ ਸੀ । ਅੱਜ ਉਥੋਂ ਹੀ ਆਏ ਹੋਏ ਯਾਤਰੀ ਡੇਰੇ ਲਾਈ ਬੈਠੇ ਸਨ ।

ਭਾਗਵਤ ਘਰ ਦੇ ਬਰਾਂਡੇ ਵਿਚ ਇਕ ਚਟਾਈ ਵਿਛਾ ਕੇ ਉਸ ਉਤੇ ਆਸਣ ਲਾ ਕੇ

ਗੋਬਿੰਦ ਮਹਾਂਪਾਤਰ ਬੈਠੇ ਸਨ। ਉਨ੍ਹਾਂ ਦੇ ਸਿਰ ਤੇ ਪੱਗਾਂ ਬੰਨ੍ਹੀਆਂ ਹੋਈਆਂ ਸਨ। ਸਰੀਰ ਤੇ ਗੇਰੂਆ ਕੁੜਤਾ ਤੇ ਮੋਢਿਆਂ ਤੇ ਨਸਵਾਰੀ ਚਾਦਰ। ਮੰਗਲਪੁਰ ਤੇ ਆਸ ਪਾਸ ਦੇ ਪਿੰਡਾਂ ਤੋਂ ਆਏ ਬਜ਼ੁਰਗ ਮੁਖੀਆਂ ਨੇ ਉਨ੍ਹਾਂ ਨੂੰ ਘੇਰਿਆ ਹੋਇਆ ਸੀ। ਉਨ੍ਹਾਂ ਵਿਚੋਂ ਕੋਈ ਦੋਵੇਂ ਹੱਥ ਜੋੜ ਕੇ ਅੱਖਾਂ ਨੂੰ ਗਾਂਜਾ ਜਾਂ ਭਗਤੀ ਨਾਲ ਖੁਮਾਰੀ ਚੜ੍ਹਾ ਕੇ ਬਚਨ ਬਿਲਾਸ ਕਰ ਰਿਹਾ ਸੀ। ਕੋਈ ਉਂਜ ਹੀ ਅੰਤਰ ਧਿਆਨ ਬੈਠਾ ਸੀ। ਗੁਆਚੇ ਬੈਲ ਵਾਂਗ ਚਿਲਮ ਸੁੰਘਦਾ ਹੋਇਆ ਵਾਰ ਵਾਰ ਕੰਠਮੇਕਾਪ ਵਲ ਜਾਂਦਾ। ਬਰਾਂਡੇ ਹੇਠ ਕੁਝ ਬਜ਼ੁਰਗ ਪ੍ਰਚਾਰਕਾਂ ਨੂੰ ਸੁਣਨ ਲਈ ਬੇਚੈਨ ਬੈਠੇ ਸਨ। ਭਾਗਵਤ ਘਰ ਦੀ ਰਸੋਈ ਵਿਚ ਜਿਹੜੇ ਇਕ ਦੋ ਆਦਮੀ ਪ੍ਰਚਾਰਕਾਂ ਲਈ ਖਾਣਾ ਬਣਾ ਰਹੇ ਸਨ ਅਤੇ ਜੋ ਬਿਨਾ ਮਕਸਦ ਰਸੋਈ ਵੱਲ ਜਾ ਕੇ ਉਨ੍ਹਾਂ ਨੂੰ ਬੇਅਰਥ ਬੁਲਾ ਰਹੇ ਸਨ, ਉਹ ਵੀ ਪਸੀਨਾ ਪੂੰਝ ਕੇ ਵਿਚੋਂ ਵਿਚੋਂ ਇਕ ਅੱਧ ਵਾਰ ਰੁਕ ਕੇ ਪਰਚਾਰਕ ਦੀਆਂ ਗੱਲਾਂ ਸੁਣ ਜਾਂਦੇ ਸਨ।

ਪਿਛਲੇ ਸਾਲ ਪੁਰੀ ਦੀਆਂ ਸੜਕਾਂ ਵੀਰਾਨ ਲੱਗ ਰਹੀਆਂ ਸਨ। ਮੁਗ਼ਲ ਫ਼ਸਾਦਾਂ ਦੇ ਡਰ ਤੋਂ ਪੰਚਕੋਸ਼ੀ ਯਾਤਰੀਆਂ ਤੋਂ ਸਿਵਾ ਦੂਰ ਦੁਰਾਡਿਓਂ ਕੋਈ ਵੀ ਯਾਤਰੀ ਆਉਂਦਾ ਨਜ਼ਰ ਨਹੀਂ ਸੀ ਆ ਰਿਹਾ। ਪੰਡਤ ਹੱਥ ਤੇ ਹੱਥ ਰੱਖੀ ਬੈਠੇ ਸਨ। ਦੇਵ ਇਸ਼ਨਾਨ ਪੁੰਨਿਆਂ ਤੋਂ ਲੈ ਕੇ ਗੁੰਡਿਚਾ ਯਾਤਰਾ ਤੱਕ ਅਨੇਕਾਂ ਤਿਥ ਤਿਉਹਾਰ ਆਉਣਗੇ, ਯਾਤਰੀ ਜੇ ਆਉਣ ਤਾਂ ਪਿਛਲੇ ਸਾਲ ਦਾ ਘਾਟਾ ਪੂਰਾ ਹੋ ਸਕਦਾ ਹੈ।... ਸਭ ਨੇ ਇਹੀ ਆਸ ਰੱਖੀ ਹੋਈ ਸੀ। ਰਾਜ ਵਿਚ ਮੁਗ਼ਲ ਫ਼ਸਾਦ ਨਹੀਂ ਹਨ। ਜਗਨਨਾਥ ਪਤਿਤ ਪਾਵਨ ਹੋ ਗਏ ਹਨ। ਯਾਤਰੀ ਗੁਮਾਸ਼ਤਾਵਾਂ ਨਾਲ ਇਸ ਤਰ੍ਹਾਂ ਜੋ ਵਰਨਣ ਹੋ ਰਿਹਾ ਸੀ, ਉਸ ਤੋਂ ਸਭ ਯਾਤਰੀ ਪੁਰੀ ਜਾਣ ਲਈ ਬੇਚੈਨ ਹੋ ਰਹੇ ਸਨ।

ਪ੍ਰਚਾਰਕ ਨੇ ਪੂਰੇ ਜ਼ੋਰ ਨਾਲ ਦਮ ਖਿੱਚਿਆ। ਫਿਰ ਅਧਿਆਤਮਕ ਗੰਭੀਰਤਾ ਨਾਲ ਹੌਲੀ ਹੌਲੀ ਅਰਧ ਖੁਲ੍ਹੀਆਂ ਅੱਖਾਂ ਨਾਲ ਦੇਖਦੇ ਹੋਏ ਤੇ ਧੂੰਆਂ ਕਢਦੇ ਹੋਏ ਕਹਿਣ ਲੱਗੇ—"ਤੁਹਾਡੇ ਲਈ ਝੂਠ—ਸਾਡੇ ਲਈ ਸੱਚ—ਗੱਲ ਅਜੇਹੀ ਹੀ ਹੈ। ਹੁਣ ਘੋਰ ਕਲਜੁਗ ਆ ਗਿਆ ਹੈ। ਜਿਸ ਨਾਲ ਚਕਾਡੋਲਾ ਹੱਥ ਪੈਰ ਬੰਨ੍ਹੀ ਸਿਰਫ਼ ਅੱਖਾਂ ਖੋਲ੍ਹੀ ਬੈਠੇ ਹਨ। ਇਹੀ ਜਗਨਨਾਥ ਤੇ ਬਲਰਾਮ ਦੋਵੇਂ ਭਰਾ ਕੀ ਭਗਤਾਂ ਦੀ ਮਾਨ ਰੱਖਿਆ ਲਈ ਸਫ਼ੈਦ-ਕਾਲੇ ਘੋੜੇ ਤੇ ਸਵਾਰ ਹੋ ਕੇ ਕਾਂਚੀ ਅਭਿਆਨ ਤੋਂ ਨਾ ਨਿਕਲ ਸਕੇ ?"

"ਹਰਿ ਬੋਲ, ਬੋਲ, ਹਰਿ ਬੋਲ" ਤੇ ਹੁਲਹੁਲ ਨਾਦ ਨਾਲ ਮਹਾਂਪੁਰਖ ਵਟ ਰੁੱਖ ਦੇ ਹੇਠ ਦਾ ਜਨਸਮੂਹ ਕੰਬ ਉੱਠਿਆ।

ਚਿਲਮ ਵਿਚੋਂ ਇਕ ਕਸ਼ ਹੋਰ ਲੈ ਕੇ ਗੋਬਿੰਦ ਮਹਾਂਪਾਤਰ ਕਹਿਣ ਲੱਗੇ—"ਓ ਭਾਈਓ ਦੂਰ ਦੀ ਗੱਲ ਕਿਉਂ ਕਰਦੇ ਹੋ ! ਦਿੱਵ ਸਿੰਘ ਮਹਾਰਾਜ ਨੇ ਕਵੀ ਦੀਨਕ੍ਰਿਸ਼ਣ ਨੂੰ ਬਣਵਾਸ ਦਿੱਤਾ। ਦਾਸ ਕਹਿ ਰਹੇ ਸਨ ਕਿ ਕ੍ਰਿਸ਼ਣ ਤੋਂ ਇਲਾਵਾ ਹੋਰ ਕਿਸੇ ਵੀ ਨਾਂ ਹੇਠ ਉਹ ਕਵਿਤਾ ਨਹੀਂ ਲਿਖਣਗੇ, ਇਸ ਕਾਰਨ ਰਾਜੇ ਨੇ ਉਨ੍ਹਾਂ ਨੂੰ ਕੈਦੀ ਬਣਾ ਲਿਆ, ਉਸ ਸਮੇਂ ਦਾਸ ਦੀ ਪ੍ਰਾਰਥਨਾ ਸੁਣ ਕੇ ਜਗਨਨਾਥ ਹਰ ਰੋਜ਼ ਦੀ

ਬੰਦੀਸ਼ਾਲਾ ਨੂੰ ਨਹੀਂ ਸਨ ਜਾਂਦੇ ? ਰਾਜਾ ਇਕ ਦਿਨ ਜੇਲ੍ਹ ਵਿਚ ਪ੍ਰਭੂ ਦੀ ਮਾਲਾ ਦੇਖ ਕੇ, ਦਾਸ ਜੀ ਨੂੰ ਦੁਬਾਰਾ ਮੁਕਤੀ ਕਰਕੇ ਪਹਿਲੀ ਇੱਜ਼ਤ ਨਾਲ ਲੈ ਗਏ, ਇਹ ਗੱਲ ਤਾਂ ਸਭ ਨੂੰ ਪਤਾ ਹੈ ।"

ਓਦੋਂ ਤੱਕ ਗੋਬਿੰਦ ਮਹਾਂਪਾਤਰ ਕੋਲ ਚਿਲਮ ਵਾਪਸ ਆਈ । ਉਨ੍ਹਾਂ ਨੂੰ ਵਿਸ਼ਰਾਂਤ ਦੇਣ ਲਈ ਮੰਗਲਪੁਰ ਪਿੰਡ ਦੇ ਮੁਖੀ ਹਰਿ ਸਤਪਥੀ ਕਹਿਣ ਲੱਗੇ—"ਸਭ ਤੋਂ ਮੁੱਖ ਭਗਤੀ ਹੈ । ਸ਼ਾਸਤਰਾਂ ਵਿਚ ਲਿਖਿਆ ਹੈ ਕਿ ਜਿਸ ਦਾ ਮਨ ਜਿੰਨਾ ਬੜਾ ਹੁੰਦਾ ਹੈ ਉਸ ਦੇ ਪ੍ਰਭੂ ਵੀ ਉਨੇ ਹੀ ਬੜੇ ਹੁੰਦੇ ਹਨ ।"

ਉਸ ਮਗਰੋਂ ਪ੍ਰਚਾਰਕ ਕਹਿਣ ਲੱਗੇ—"ਇਹ ਤਾਂ ਜਾਣੀ ਪਹਿਚਾਣੀ ਗੱਲ ਹੈ । ਕਿ ਪਰਮੇਸ਼ਰ ਦੇ ਪੋੜਪਿਠਾ ਤੋਂ ਇਕ ਕੇਸ ਨਿਕਲਿਆ । ਰਾਜਾ ਬੋਲੇ—ਹਾਂ, ਬਈ ਸੂਪਕਰ, ਕਿੰਨਾ ਵੱਡਾ ਅਪਰਾਧ ਕੀਤਾ ਤੂੰ ! ਅੰਮ੍ਰਿਤ ਭੋਜਨ ਵਿਚ ਵਾਲ ਸੁਟਿਆ ਹੈ ?... ਕੌਣ ਹੈ ! ਉਸ ਨੂੰ ਜੇਲ੍ਹ ਵਿਚ ਸੁਟ ਦੇਉ । ਸੂਪਕਰ ਕੈਦੀ ਬਣਾ ਲਏ ਗਏ । ਉਸ ਮਗਰੋਂ ਬਲਿਆਰ ਭੁਜ ਨੇ ਰਾਜੇ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਕਿਹਾ ਕਿ ਤੂੰ ਮੇਰੇ ਸੂਪਕਰ ਨੂੰ ਮੁਕਤ ਕਰ ਦੇ ਨਹੀਂ ਤਾਂ ਮੈਂ ਤੇਰੇ ਚੜ੍ਹਾਏ ਚੜ੍ਹਾਵਿਆਂ ਨੂੰ ਸਪਰਸ਼ ਤੱਕ ਨਹੀਂ ਕਰਾਂਗਾ । ਠਾਕਰ ਭੋਜਨ ਤਿਆਗ ਕੇ ਉਪਵਾਸੀ ਰਹਿਣ ਲੱਗੇ । ਫਿਰ ਹੋਰ ਕੀ ਹੁੰਦਾ, ਰਾਜਾ ਖ਼ੁਦ ਜੇਲ੍ਹ ਵਿਚ ਜਾ ਕੇ ਸੂਪਕਰ ਨੂੰ ਮਿਲੇ ਤੇ ਬੋਲੇ—ਮੇਰਾ ਅਪਰਾਧ ਮੁਆਫ਼ ਕਰੋ । ਮੈਂ ਮਹਾਂਪਾਪੀ ਹਾਂ । ਅਤੇ ਆਪਣੇ ਹੱਥੀਂ ਉਨ੍ਹਾਂ ਨੂੰ ਮੁਕਤ ਕਰ ਕੇ ਲੈ ਆਏ । ਉਸ ਦਿਨ ਤੋਂ ਪਰਮੇਸ਼ਰ ਲਈ "ਬਾਲ ਭੋਗ" ਦੀ ਵਿਵਸਥਾ ਕੀਤੀ ਗਈ ।"

ਮੇਕਾਪ ਦੀਆਂ ਗੱਲਾਂ ਸੁਣਦੇ ਹੀ ਬਰਾਂਡੇ ਹੇਠ ਜਿੰਨੇ ਲੋਕ ਬੈਠੇ ਸਨ ਉਹ ਇਕੱਠੇ ਹੀ ਬੋਲ ਪਏ—"ਹਰਿ ਬੋਲ !"

ਔਰਤਾਂ ਉਹਲੇ ਖੜ੍ਹੀਆਂ ਸੁਣ ਰਹੀਆਂ ਸਨ । ਉਨ੍ਹਾਂ ਨੇ ਵੀ ਆਵਾਜ਼ ਵਿਚ ਆਵਾਜ਼ ਮਿਲਾਈ ।

ਕੰਠਮੇਕਾਪ ਗੰਭੀਰ ਅਧਿਆਤਮਕ ਭਾਵ ਨਾਲ ਉਪਰ ਦੇਖਦੇ ਹੋਏ ਹੌਲੀ ਹੌਲੀ ਧੂੰਆਂ ਕੱਢ ਰਹੇ ਸਨ ।

ਮੇਕਾਪ ਦੇ ਖੱਬੇ ਪਾਸੇ ਮੰਗਲਪੁਰ ਪਿੰਡ ਦੇ ਪ੍ਰਭਾਵਸ਼ਾਲੀ ਵਿਦਵਾਨ ਰੈਅਤ ਪਹਿਲੇ ਵਿਸ਼ਵਾਲ ਬੈਠੇ ਸਨ । ਪਹਿਲੇ ਵਿਸ਼ਵਾਲ ਸੱਠਾਂ ਤੋਂ ਉੱਤੇ ਹੋ ਗਏ ਸਨ, ਫਿਰ ਵੀ ਸਰੀਰ ਗਠੀਲਾ ਸੀ । ਹਰ ਸਾਲ ਉਹ ਰੱਥ ਯਾਤਰਾ ਤੇ ਪੁਰੀ ਜਾਣ ਦਾ ਵਿਚਾਰ ਕਰਦੇ । ਭਾਵੇਂ ਉਸ ਸਮੇਂ ਮੁਗ਼ਲ ਫ਼ਸਾਦ ਹੋਣ ਜਾਂ ਆਪਣੇ ਨਿੱਜੀ ਸੰਸਾਰ ਦੇ ਕਿਸੇ ਕਿਸੇ ਦੰਗੇ ਕਾਰਨ ਅਜੇਹੀ ਅਣਹੋਣੀ ਹੋ ਜਾਂਦੀ ਕਿ ਉਨ੍ਹਾਂ ਲਈ ਪੁਰੀ ਜਾਣਾ ਅਸੰਭਵ ਹੋ ਜਾਂਦਾ ਹੈ । ਜੀਵਨ ਵਿਚ ਇਹੀ ਇਕ ਕਮੀਂ ਉਨ੍ਹਾਂ ਦੇ ਮਨ ਨੂੰ ਬੇਚੈਨ ਕਰੀ ਜਾ ਰਹੀ ਸੀ । ਇਸ ਲਈ ਯਾਤਰੀਆਂ ਦੇ ਆਉਣ ਦੀ ਖ਼ਬਰ ਸੁਣਦਿਆਂ ਹੀ ਜਗਨਨਾਥ ਦੇ ਬਾਰੇ ਜਾਣਨ ਲਈ ਉਹ ਜ਼ਰੂਰ ਆਉਂਦੇ ਸਨ । ਅੱਜ ਵੀ ਉਹ ਉਸੇ ਤਰ੍ਹਾਂ ਭਾਗਵਤ ਘਰ ਆਏ ਸਨ ਜਗਨਨਾਥ ਦਾ ਬਿਰਤਾਂਤ ਸੁਣਨ ਲਈ । ਪਰ ਉਨ੍ਹਾਂ ਨੂੰ ਉੱਚਾ ਸੁਣਦਾ ਸੀ । ਇਸ ਲਈ ਜਦੋਂ ਪ੍ਰਚਾਰਕ ਵਧੇਰੇ ਉੱਚੀ ਆਵਾਜ਼ ਵਿਚ

ਕੁਝ ਕਹਿੰਦੇ ਤਾਂ ਉਹ ਸੁਣ ਲੈਂਦੇ ਅਤੇ ਕੁਝ ਸਮਝਣ ਤੇ ਨਾ ਸਮਝਣ ਤੇ ਮੱਥੇ ਤੇ ਹੱਥ ਲਾ ਕੇ ਪ੍ਰਣਾਮ ਕਰਦੇ। ਉਸ ਮਗਰੋਂ ਭਾਵ ਪੂਰਨ ਅੱਖਾਂ ਨਾਲ ਪ੍ਰਚਾਰਕ ਵੱਲ ਦੇਖਦੇ ਹੋਏ ਅਹਿਲ ਮੂਰਤੀ ਵਾਂਗ ਬੈਠ ਜਾਂਦੇ। ਉਨ੍ਹਾਂ ਦਾ ਸਿਰ ਪੁੱਠੀ ਕੀਤੀ ਹਾਂਡੀ ਵਾਂਗ ਦਿਖਾਈ ਦੇ ਰਿਹਾ ਸੀ ਜਿਸ ਦੇ ਕਿਨਾਰਿਆਂ ਤੇ ਘੁੰਗਰਾਲੇ ਸਫ਼ੈਦ ਵਾਲ ਸਨ। ਉਸ ਵਿਚੋਂ ਇਕ ਗੁੱਛੇ ਵਿਚ ਬੋਦੀ ਬੰਨ੍ਹੀ ਹੋਈ ਸੀ। ਕੰਨਾਂ ਵਿਚ ਪਹਿਨੇ ਹੋਏ ਭਾਰੇ ਵਾਲਿਆਂ ਕਾਰਨ ਕੰਨ ਹੇਠਾਂ ਲਟਕੇ ਹੋਏ ਸਨ। ਚਿਹਰੇ ਤੇ ਉਮਰ ਦੀਆਂ ਅਨੇਕਾਂ ਰੇਖਾਵਾਂ ਉਭਰੀਆਂ ਹੋਈਆਂ ਸਨ। ਹੱਥਾਂ ਵਿਚ ਚਾਂਦੀ ਦੇ ਦੋ ਕੰਗਣ ਉਨ੍ਹਾਂ ਦੀ ਪ੍ਰਭੁਤਾ ਦੇ ਪ੍ਰਤੀਕ ਸਨ। ਮੱਥੇ ਤੇ ਕੋਈ ਤਿਲਕ ਨਹੀਂ ਸੀ। ਗਲ ਵਿਚ ਪਰਨੇ ਨੂੰ ਮਾਲਾ ਵਾਂਗ ਪਾ ਕੇ ਉਹ ਪ੍ਰਚਾਰਕਾਂ ਵੱਲ ਅੱਖਾਂ ਪਾੜ ਪਾੜ ਦੇਖ ਰਹੇ ਸਨ।

ਵਿਸ਼ਵਾਲ ਪੈਸੇ ਵਾਲੇ ਸਨ। ਖੇਤੀ ਦੇ ਨਾਲ ਨਾਲ ਕੁਝ ਵਣਜ ਵਪਾਰ ਵੀ ਸੀ। ਸ਼ਾਹੂਕਾਰੀ ਵੀ ਕਰਦੇ ਸਨ। ਪੁਰੀ ਆਉਣ ਨਾਲ ਜ਼ਰੂਰ ਹੀ ਉਨ੍ਹਾਂ ਨੂੰ ਦੱਛਣਾ ਦੇ ਰੂਪ ਵਿਚ ਕੁਝ ਮਿਲਦਾ। ਮੇਕਾਪ ਨੇ ਵਿਸ਼ਵਾਲ ਵਲ ਦੇਖ ਕੇ ਪੁੱਛਿਆ—"ਇਸ ਸਮੇਂ ਰਥ ਯਾਤਰਾ ਤੇ ਆਉਗੇ ਦਾਦਾ। ਸ਼ਾਸ਼ਤਰਾਂ ਵਿਚ ਲਿਖਿਆ ਹੈ—ਕਲਜੁਗ ਵਿਚ ਇਹ ਸਰੀਰ ਪਾਣੀ ਤੇ ਚੰਦਰਮਾ ਦੀ ਛਾਂ ਵਾਂਗ ਹੈ। ਅੱਜ ਹੈ ਤਾਂ ਕੱਲ੍ਹ ਨਹੀਂ। ਉਸ ਤੋਂ ਪਹਿਲਾਂ ਇਕ ਵਾਰ ਚਕਾਡੋਲਾ ਦੇਖ ਆਉ ਤਾਂ ਮੁਕਤੀ ਮਿਲੀ ਸਮਝੋ। ਇਧਰੋਂ ਇਸ ਵਾਰ ਬਹੁਤ ਜਾਣਗੇ। ਤੁਸੀਂ ਵੀ ਦਾਦੀ ਤੇ ਬਾਲ ਬੱਚਿਆਂ ਨੂੰ ਲੈ ਕੇ ਆਉਣਾ।"

ਵਿਸ਼ਵਾਲ ਚੰਗੀ ਤਰ੍ਹਾਂ ਸੁਣ ਨਾ ਸਕੇ। ਮੇਕਾਪ ਵੱਲ ਦੇਖ ਕੇ ਮੁਸਕਰਾ ਕੇ ਹੀ ਰਹਿ ਗਏ। ਕੋਲ਼ ਬੈਠੇ ਇਕ ਜਣੇ ਨੇ ਦੱਸਿਆ ਕਿ ਉਹ ਕੁਝ ਉੱਚਾ ਸੁਣਦੇ ਹਨ। ਉੱਚੀ ਨਹੀਂ ਕਹੋਗੇ ਤਾਂ ਉਨ੍ਹਾਂ ਨੂੰ ਕੁਝ ਸੁਣਾਈ ਨਹੀਂ ਦੇਵੇਗਾ। ਤੁਸੀਂ ਜ਼ੋਰ ਨਾਲ ਬੋਲੋ।

ਉੱਚੀ ਆਵਾਜ਼ ਵਿਚ ਪਹਿਲਾਂ ਕਹੀ ਗੱਲ ਨੂੰ ਦੁਹਰਾਣ ਦੇ ਨਾਲ ਨਾਲ ਮੇਕਾਪ ਨੇ ਇਕ ਸਲੋਕ ਸੁਣਾਇਆ—"ਪਵਿਤਰ ਸਥਾਨ ਦਾ ਅਜੇਹਾ ਮਹੱਤਵ ਹੈ ਕਿ ਉੱਥੇ ਮਨੁੱਖ ਤਾਂ ਕੀ ਗਰਦਭ ਤੱਕ ਚਤਰਭੁਜ ਬਣ ਜਾਂਦੇ ਹਨ।"

ਮੇਕਾਪ ਦੀਆਂ ਗੱਲਾਂ ਸੁਣ ਕੇ ਵਿਸ਼ਵਾਲ ਨੇ ਫਿਰ ਹੱਥ ਜੋੜ ਲਏ ਤੇ ਮੱਥੇ ਨੂੰ ਲਾ ਕੇ ਕਈ ਵਾਰ ਪ੍ਰਨਾਮ ਕੀਤਾ। ਉਸ ਮਗਰੋਂ ਦੰਦ ਰਹਿਤ ਮੂੰਹ ਹਿਲਾਉਂਦੇ ਹੋਏ ਕਹਿਣ ਲੱਗੇ—"ਚਕਾਡੋਲਾ ਜਦ ਤੱਕ ਖ਼ੁਦ ਨਹੀਂ ਖਿਚ ਲੈਂਦੇ ਤਦ ਤੱਕ ਜਾਣ ਵਾਲੀ ਗੱਲ ਵਿਅਰਥ ਹੈ। ਜਾਊਂਗਾ, ਜਾਊਂਗਾ ਸੋਚ ਕੇ ਇਸ ਧਰਤੀ ਤੋਂ ਹੌਲੀ ਹੌਲੀ ਤਿਆਰੀਆਂ ਕਰਨ ਲੱਗਿਆ ਹਾਂ।"

ਮੇਕਾਪ ਨੇ ਦੱਸਿਆ—"ਹਰ ਸਾਲ ਰੱਥ ਯਾਤਰਾ ਲਈ ਅਨੇਕਾਂ ਯਾਤਰੀ ਜਾਣਗੇ। ਵਿਸੇਤਦੀਪ, ਮਹਾਦੀਪ, ਨੈਪਾਲ, ਰਾੜ, ਗੌੜ, ਆਵੰਤੀ, ਅੰਗ, ਬੰਗ, ਕਾਸ਼ੀ ਵਰਦਵਾਨ, ਕਈਲਾ, ਮਹਾਂਰਾਸ਼ਟਰ ਦੇਸ਼, ਬਿਹਾਰ, ਦਵਾਰਕਾ, ਮਥੁਰਾ...ਦੂਰ ਦੂਰ ਤੋਂ ਯਾਤਰੀ ਆਉਣਗੇ ਫਿਰ ਜਗਨਨਾਥ ਤਾਂ ਪਤਿਤਪਾਵਨ ਹਨ।

ਜਗਨਨਾਥ ਪਤਿਤਪਾਵਨ ਬਣ ਗਏ ਸੁਣ ਕੇ ਫਿਰ ਤੋਂ 'ਹਰਿ ਬੋਲ' ਦੀਆਂ ਆਵਾਜ਼ਾਂ ਨਾਲ ਚੁਫੇਰਾ ਗੂੰਜ ਉੱਠਿਆ ।

'ਹਰਿ ਬੋਲ' ਆਵਾਜ਼ਾਂ ਦੇ ਰੁਕਦਿਆਂ ਹੀ ਸਭ ਨੇ ਯਾਦ ਕੀਤਾ ਕਿ ਜਗਨਨਾਥ ਸ੍ਰੀ ਮੰਦਰ ਛੱਡ ਗਏ ਹਨ । ਅੰਈਠੂ ਦਾਸ ਨੇ ਪੁੱਛਿਆ—

"ਪ੍ਰਮੇਸ਼ਰ ਮੰਦਰ ਵਿਚ ਨਹੀਂ ਹਨ, ਅਜਿਹਾ ਸੁਣਿਆ ਹੈ ।"

ਪਾਲੀਆ ਗੋਬਿੰਦ ਮਹਾਂਪਾਤਰ ਭਗਤੀ ਵਿਚ ਅੱਖਾਂ ਬੰਦ ਕਰੀ ਥੈਲੀ ਵਿਚ ਮਾਲਾ ਫੇਰ ਰਹੇ ਸਨ । ਅਤੇ ਅੰਈਠੂ ਦਾਸ ਦੀ ਗੱਲ ਸੁਣ ਕੇ, ਅੱਖਾਂ ਖੋਲ੍ਹ ਇਸ ਤਰ੍ਹਾਂ ਬੋਲੇ ਜਿਵੇਂ ਅਸਮਾਨ 'ਚੋਂ ਡਿਗੇ ਹੋਣ—"ਇਹ ਸਭ ਤਲਹਟੀ ਲੋਕਾਂ ਦੀ ਗੱਲ ਹੈ । ਕੁਝ ਵੀ ਸਮਝਦੇ ਨਹੀਂ ਅਤੇ ਅਟੇ ਸਟੇ ਲਾਉਂਦੇ ਰਹਿੰਦੇ ਹਨ । ਇਹ ਮੰਦਰ ਸ੍ਰੀਵਤਸ ਸ਼ਾਲਾ ਮੰਦਰ ਹੈ । ਪ੍ਰਭੂ ਉਸ ਮੰਦਰ ਨੂੰ ਛੱਡ ਜਾਣ ਤਾਂ ਇਹ ਧਰਤੀ ਖੜ੍ਹੀ ਰਹਿ ਸਕਦੀ ਹੈ ? ਕਲਜੁਗ ਦੇ ਅੰਤ ਵਿਚ ਪ੍ਰਭੂ ਰਤਨ ਵੇਦੀ ਛੱਡ ਜਾਣਗੇ । ਕਿੰਨੀ ਵੱਡੀ ਗੱਲ ਕਹਿ ਦਿੱਤੀ ਮੂਰਖਾਂ ਨੇ !"

ਅੰਈਠੂ ਦਾਸ ਅਪਰਾਧੀ ਵਾਂਗ ਬੋਲੇ—"ਕੰਨੀ ਸੁਣੀ ਗੱਲ ਹੈ । ਕ੍ਰਸੂਨ ਸਾਹੂ ਉਸ ਦਿਨ ਸਾਂਤਰਾਪੁਰ ਹੱਟੀ ਵਿਚ ਸਾਡੀ ਨਖਿਆਮਾ ਦੇ ਜੇਠ ਨੂੰ ਦਸ ਰਿਹਾ ਸੀ । ਕਿੰਨੀ ਬੜੀ ਗੱਲ ਕਹਿ ਦਿੱਤੀ ਸਾਹੂ ਨੇ ।"

ਪ੍ਰਸਥਿਤੀ ਨੂੰ ਠੀਕ ਰਚਦੇ ਹੋਏ ਮੇਕਾਪ ਨੇ ਗਲਾ ਸਾਫ਼ ਕਰਦੇ ਹੋਏ ਕਿਹਾ—"ਜਗਨਨਾਥ ਪਤਿਤਪਾਵਨ ਬਣ ਕੇ ਗੁੰਮਟੀ ਵਿਚ ਬਿਰਾਜਮਾਨ ਹੋਏ ਹਨ । ਮੰਦਰ ਛੱਡ ਕੇ ਕਿਵੇਂ ਜਾਣਗੇ ।"

ਅਨੇਕਾਂ ਆਵਾਜ਼ਾਂ ਰਾਹੀਂ ਇਕ ਹੀ ਸਵਾਲ ਉੱਠਿਆ—

"ਜਗਨਨਾਥ ਫਿਰ ਪਤਿਤ ਪਾਵਨ ਕਿੰਜ ਹੋਏ ?"

ਮੇਕਾਪ ਨੇ ਦੱਸਿਆ—"ਇਕ ਦਿਨ ਪ੍ਰਭੂ ਸਾਨਪਰੀਛਾ ਵਿਸ਼ਣੂ ਪਛਿਮ ਕਪਾਟ ਮਹਾਂਪਾਤਰ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਕਹਿਣ ਲੱਗੇ ਕਿ ਮੇਰਾ ਪਰਮ ਭਗਤ ਖੋਰਧਾ ਦਾ ਰਾਜਾ ਮੁਸਲਮਾਨ ਹੋ ਗਿਆ ਹੈ । ਇਸ ਲਈ ਜੇ ਉਹ ਮੇਰੇ ਰਤਨ ਸਿੰਘਾਸਣ ਕੋਲ ਨਹੀਂ ਆ ਸਕਦਾ ਤਾਂ ਮੈਂ ਵੀ ਹੋਰ ਰਤਨ ਸਿੰਘਾਸਣ ਤੇ ਨਹੀਂ ਬੈਠਾਂਗਾ । ਰਾਜਾ ਜਿਥੋਂ ਮੇਰਾ ਦਰਸ਼ਨ ਕਰ ਸਕਦਾ ਹੈ ਮੈਂ ਉੱਥੇ ਹੀ ਰਹਾਂਗਾ ।"

ਸਾਰਿਆਂ ਨੇ ਇਕ ਆਵਾਜ਼ ਵਿਚ ਪੁੱਛਿਆ—'ਤਦ' ?

ਮੇਕਾਪ ਨੇ ਦੋਵੇਂ ਅੱਖਾਂ ਬੰਦ ਕਰਕੇ ਕਹਿਣਾ ਸ਼ੁਰੂ ਕੀਤਾ—"ਤੁਸੀਂ ਝੂਠ ਸਮਝ ਸਕਦੇ ਹੋ ਪਰ ਸਾਡੇ ਲਈ ਸੱਚ ਹੈ । ਉਸ ਦਿਨ ਚੇਤ ਸ਼ੁਕਲ ਦੀ ਦਸਵੀਂ ਤਿਥੀ ਸੀ । ਇਕ ਪਹਿਰ ਰਾਤ ਬਾਕੀ ਸੀ ਕਿ ਮੰਦਰ ਦਾ ਦਵਾਰ ਖੁੱਲ੍ਹਿਆ । ਸੰਖ, ਨਵਹਤ, ਵੀਣਾ, ਸਿੰਗੀ, ਤੁਰੀ, ਘੜਿਆਲ, ਮਿਰਦੰਗ ਆਦਿ ਦੀਆਂ ਆਵਾਜ਼ਾਂ ਸੁਣਾਈ ਦਿੱਤੀਆਂ । ਅੰਦਰ ਦੋ ਮਹਾਂਪਾਤਰ ਚਿਰਾਗ ਲੈ ਕੇ ਆਏ ਅਤੇ ਜੈ-ਵਿਜੇ ਦਵਾਰ ਦੀਆਂ ਕੁੰਡੀਆਂ ਦੇਖਣ ਲੱਗੇ । ਉਸ ਨੂੰ ਖੋਲ੍ਹਿਆ । ਸਾਨ ਪਰੀਛਾ ਦੇ ਪਿੱਛੇ ਪਿੱਛੇ ਬਹੁਤ ਹੋਰ ਸੇਵਕਾਂ ਨੇ ਵੀ "ਮਣਿਮਾ-ਮਣਿਮਾ" ਕਹਿੰਦੇ ਹੋਏ ਪਰਵੇਸ਼ ਕੀਤਾ । ਮੁੱਖ ਦਰਵਾਜ਼ੇ ਤੱਕ ਜਾਂਦੇ ਹੋਏ ਚਿਰਾਗ਼ ਦੀ ਮੱਧਮ ਰੌਸ਼ਨੀ ਵਿਚ ਸਾਨ ਪੁਜਾਰੀ ਨੇ ਦੇਖਿਆ ਕਿ

ਜੈ-ਵਿਜੇ ਦੁਆਰ ਤੋਂ ਮੁੱਖ ਦਵਾਰ ਤੱਕ ਮੁਰਝਾਏ ਹੋਏ ਫੁੱਲ ਬਿਖਰੇ ਪਏ ਸਨ ।

ਕੇਹੀ ਹੈਰਾਨ ਤੇ ਚਕਾਚੌਂਧ ਕਰਨ ਵਾਲੀ ਗੱਲੀ ਹੋਈ । ਸਾਨ ਪੁਜਾਰੀ ਇਹ ਸੋਚ ਕੇ ਪਲ ਭਰ ਲਈ ਪੱਥਰ ਰਹਿ ਗਏ ।

ਬੀਤੀ ਰਾਤ ਦੀ ਆਰਤੀ ਸਮੇਂ ਉਹ ਮੰਦਰ ਵਿਚ ਹਾਜ਼ਰ ਸਨ । ਆਰਤੀ ਤੋਂ ਪਹਿਲਾਂ ਮੰਦਰ ਦੀ ਧੁਲਾਈ ਵੀ ਹੋਈ ਸੀ । ਹੁਣ ਇਹ ਫੁੱਲਾਂ ਦੀਆਂ ਪੰਖੜੀਆਂ ਕਿਧਰੋਂ ਆਈਆਂ ?

ਉਤਸੁਕ ਸਰੋਤਾਗਣ ਫਿਰ ਇਕੱਠੇ ਹੀ ਕਹਿਣ ਲੱਗੇ—"ਕਿਵੇਂ ?"

ਮੇਕਾਪ ਓਦੋਂ ਤੱਕ ਖੱਬੇ ਪੈਰ ਦੀ ਪਿੰਨੀ ਤੇ ਸੱਜੇ ਪੈਰ ਦੀ ਪਿੰਨੀ ਟਿਕਾਈ ਆਸਣ ਲਾਈ ਬੈਠੇ ਸਨ । ਪੈਰਾਂ ਵਿਚ ਪੀੜ ਹੋਣ ਲੱਗੀ ਤਾਂ ਉਨ੍ਹਾਂ ਨੇ ਆਸਣ ਬਦਲਿਆ ਅਤੇ ਕਹਿਣ ਲੱਗੇ—"ਸਭ ਸੇਵਕ ਅੰਦਰ ਆ ਗਏ । ਮੰਦਰ ਦੇ ਪੁਜਾਰੀ ਜਦੋਂ ਅੰਦਰ ਪਹੁੰਚੇ ਤਾਂ ਉਨ੍ਹਾਂ ਨੇ ਦੇਖਿਆ ਕਿ ਸ੍ਰੀਮਸਤਕ ਦਾ ਤਕੀਆ, ਸ੍ਰੀਪਾਦਪਗੋਂ ਦੇ ਤਕੀਏ, ਸ੍ਰੀਅੰਕ ਦਾ ਤਕੀਆ ਤੇ ਸ੍ਰੀਪਾਰਸ਼ਵ ਦੇ ਤਕੀਏ ਆਪਣੇ ਆਪਣੇ ਥਾਂ ਨਹੀਂ ਹਨ । ਇਧਰ ਉਧਰ ਡਿਗੇ ਪਏ ਹਨ । ਰਾਤ ਤਾਂ ਬੜਸਿੰਹਾਰ ਤੋਂ ਬਾਅਦ ਸੰਖੜਿ ਸਿੰਹਾਰ ਭੀ ਠੀਕ ਠੀਕ ਹੋਇਆ ਸੀ । ਪੁਰਾਣ ਪਾਠ ਤਾਂਬੂਲ ਸਮਰਪਣ, ਹੜੱਪ ਲਾਗੀ, ਸਿੰਹਾਰ ਪੀਠਾ, ਕਾਂਚ ਬਟੁਕਾ, ਪਖਾਲ ਭੋਗ ਆਦਿ ਵਿਧੀਆਂ ਵੀ ਨਿਯਮ ਅਨੁਸਾਰ ਪੂਰਨ ਹੋਈਆਂ ਸਨ । ਪੂਜਾ ਲਈ ਸਭ ਚੀਜ਼ਾਂ ਲਿਆਂਦੀਆਂ ਗਈਆਂ ਸਨ । ਸਵਰਣ ਅਰਧ ਨਾਰੀ ਨਰਾਇਣਦੇਵ ਨੂੰ ਫੁੱਲਾਂ ਦੀ ਮਾਲਾ ਭੇਟ ਕਰਕੇ, ਦੀਪ, ਚੰਦਰਵਤੀ, ਛਤਰ, ਚਾਮਰ, ਆਲਟ ਖਦੀ, ਵੀਣਾ, ਗੀਤ ਗਾਇਨ ਵੇਤਰ ਆਦਿ ਅਤੇ ਸਿੰਹਾਰੀ ਜਗਮੋਹਨ ਦਵਾਰ ਤੇ ਸਵਰਣ ਪੀਠ ਤੇ ਬਰਾਜ ਕੇ ਜੈ-ਸਿੰਹਾਰ ਭੋਗ ਪੰਜ ਉਪਚਾਰਾਂ ਨੂੰ ਭੇਟ ਕਰ ਕੇ ਪੂਜਾ ਕੀਤੀ ਸੀ । ਆਰਤੀ ਉਤਾਰੀ ਗਈ ਸੀ । ਅੰਦਰਲੇ ਭੰਡਾਰ ਵਿਚ ਮੇਕਾਪ ਦੀਵਾ ਲੈ ਕੇ ਸਿੰਘਾਸਣ ਦੇ ਚਮਤਕਾਰ ਨੂੰ ਦੇਖ ਕੇ ਛਾਮੂ ਅਖੰਡ ਅਤੇ ਦੂਸਰੇ ਦੀਵਿਆਂ ਨੂੰ ਲੈ ਆਉਣ ਮਗਰੋਂ ਪ੍ਰਭੂ ਦਾ ਆਸਣ ਲਵਾਇਆ ਗਿਆ ਸੀ । ਹੁਣ ਇਹ ਸਭ ਤਕੀਏ ਕਿਵੇਂ ਇਧਰ ਉਧਰ ਹੋ ਗਏ ! ਇਹ ਅਣਹੋਣੀ ਕਿੰਜ ਵਾਪਰੀ ਹੈ ?"

ਸਰੋਤਿਆਂ ਵਿਚ ਉਤਸੁਕਤਾ ਵਧਦੀ ਜਾ ਰਹੀ ਸੀ, ਨਾਲ ਨਾਲ ਪ੍ਰਚਾਰਕ ਦੀ ਕਥਨ ਸ਼ੈਲੀ ਵੀ ਓਨੀ ਹੀ ਭੇਦ ਭਰੀ ਹੁੰਦੀ ਜਾ ਰਹੀ ਸੀ ।

ਉਸ ਨੇ ਚਿਲਮ ਵਿਚੋਂ ਇਕ ਕਸ਼ ਖਿੱਚਿਆ । ਫਿਰ ਕਿਹਾ—"ਦੇਰ ਹੋ ਰਹੀ ਸੀ । ਪ੍ਰਭੂ ਦੇ ਕਾਠੀ ਲਾਗਿ ਅਗਾਧ ਸੰਬੋਧਨੀ ਪੂਜਾ ਸ਼ੁਰੂ ਹੋਣ ਤੋਂ ਪਹਿਲਾਂ ਸ੍ਰੀਕਾਪੜਾ ਲਾਗਿ, ਚੁਨ ਲਾਗਿ ਆਦਿ ਅਨੇਕਾਂ ਕ੍ਰਮ ਹਨ । ਉਸ ਮਗਰੋਂ ਸੂਰਜ ਪੂਜਾ, ਗਰੁੜ ਪੂਜਾ, ਦਵਾਰਪਾਲ ਪੂਜਾ, ਉਸ ਮਗਰੋਂ ਪ੍ਰਭਾਤ ਪੂਜਾ ਹੋਵੇਗੀ । ਸੇਵਕ ਹੋਰ ਕਿੰਨੀ ਦੇਰ ਤਕ ਇਕ ਦੂਸਰੇ ਨੂੰ ਹੈਰਾਨ ਹੋ ਕੇ ਦੇਖਦੇ ਰਹਿਣਗੇ ? ਦਿਲ ਦੀ ਗੱਲ ਦਿਲ ਵਿਚ ਰੱਖ ਕੇ ਉਹ ਆਪਣੇ ਆਪਣੇ ਕੰਮ ਵਿਚ ਜੁਟ ਗਏ ।"

ਸਭਨਾਂ ਨੇ ਫਿਰ ਪ੍ਰਸ਼ਨ ਕੀਤਾ—"ਫੇਰ ?"

ਮੇਕਾਪ ਬੋਲੇ—"ਉਸ ਮਗਰੋਂ ਹਰ ਰੋਜ਼ ਕੁਝ ਨਾ ਕੁਝ ਹੈਰਾਨ ਕਰਨ ਵਾਲੀ ਗੱਲ

ਹੁੰਦੀ ਗਈ। ਆਖਰ ਜੈ-ਵਿਜੇ ਦਵਾਰ ਦੀਆਂ ਕੁੰਡੀਆਂ ਨੂੰ ਬੜੇ ਪੁਜਾਰੀ ਖ਼ੁਦ ਆਪਣੇ ਹੱਥੀਂ ਬੰਦ ਕਰਨ ਲੱਗੇ। ਫਿਰ ਵੀ ਜਦੋਂ ਦਵਾਰ ਖੋਲ੍ਹੇ ਜਾਂਦੇ ਤਾਂ ਕਿਸੇ ਦਿਨ ਸੇਵਤੀ ਫੁੱਲਾਂ ਦੀ ਮਾਲਾ, ਤਾਂ ਕਿਸੇ ਦਿਨ ਦਵਨਾ ਨਾਗੇਸ਼ਵਰ ਦੀਆਂ ਮਾਲਾਵਾਂ ਪਈਆਂ ਮਿਲਦੀਆਂ ਸਨ। ਆਖਰ ਬੜੇ ਪੁਜਾਰੀ ਨੇ ਨਿਰਜਲ ਵਰਤ ਕੀਤਾ। ਮੰਦਰ ਵਿਚ ਪਏ ਰਹੇ। ਰਾਤੀਂ ਮਹਾਂਪ੍ਰਭੂ ਨੇ ਸੁਪਨੇ ਵਿਚ ਦਰਸ਼ਨ ਦਿੱਤਾ....

ਮੇਕਾਪ ਨੇ ਜਬਾੜੇ ਦੀਆਂ ਹੱਡੀਆਂ ਤਾਣ ਕੇ ਗਲ੍ਹਾਂ ਅੰਦਰ ਸਿਕੋੜੀਆਂ ਤੇ ਚਿਲਮ ਦਾ ਕਸ਼ ਖਿੱਚਿਆ—ਗੱਲ ਉੱਥੇ ਹੀ ਰੁਕ ਗਈ।

ਪਰ ਤਦ ਤਕ ਸਰੋਤਾਵਾਂ ਦਾ ਸਬਰ ਟੁੱਟਣ ਲੱਗਿਆ ਸੀ।

ਇਕ ਜਣੇ ਨੇ ਪੁੱਛਿਆ ਕਿ ਫਿਰ ਸੁਪਨੇ ਵਿਚ ਕੀ ਹੋਇਆ ਤਾਂ ਦੂਜਿਆਂ ਨੇ 'ਹਰਿ ਬੋਲ' ਦੇ ਜੈਕਾਰੇ ਨਾਲ ਮਹਾਂਪੁਰਸ਼ ਵਟ ਦੇ ਹੇਠ ਵਾਲੀ ਵੇਦੀ ਨੂੰ ਕੰਬਾ ਦਿੱਤਾ।

ਮੇਕਾਪ ਹੌਲੀ ਹੌਲੀ ਧੂੰਆਂ ਛੱਡਦੇ ਹੋਏ ਕਹਿਣ ਲੱਗੇ। ਬੜੇ ਪੁਜਾਰੀ ਨੂੰ ਸੁਪਨੇ ਵਿਚ ਪ੍ਰਭੂ ਨੇ ਦੱਸਿਆ ਕਿ ਮੇਰੇ ਰਾਜਸੇਵਕ ਖੋਰਧਾ ਰਾਜਾ ਨੂੰ ਤੁਸੀਂ ਰਤਨ ਸਿੰਘਾਸਣ ਤੱਕ ਆਉਣ ਨਹੀਂ ਦਿੱਤਾ। ਤੁਸੀਂ ਉਸ ਨੂੰ ਅਧਰਮੀ ਦੱਸਿਆ ਹੈ। ਮੈਂ ਵੀ ਰਤਨ ਸਿੰਘਾਸਣ ਛੱਡ ਕੇ ਮੰਦਰ ਦੀ ਗੁੰਮਟੀ ਵਿਚ ਆ ਕੇ ਬਿਰਾਜਮਾਨ ਹੋਣਾ ਚਾਹੁੰਦਾ ਹਾਂ ਜਿਸ ਕਾਰਨ ਮੇਰਾ ਸੇਵਕ ਮੇਰਾ ਦਰਸ਼ਨ ਕਰ ਸਕੇ। ਮੇਕਾਪ ਨੇ ਗੱਲ ਖ਼ਤਮ ਵੀ ਨਹੀਂ ਸੀ ਕੀਤੀ ਕਿ ਹਰਿਬੋਲ ਦੀ ਹੁਲਬੁਲੀ ਆਵਾਜ਼ ਨਾਲ ਮੰਗਲਪੁਰ ਪਿੰਡ ਦੀ ਉਸ ਦਿਨ ਦੀ ਮਲੀਨ ਚਾਂਦਨੀ ਰਾਤ ਕੰਬ ਉੱਠੀ। ਪਹਿਲੇ ਵਿਸ਼ਵਾਲ ਉਨ੍ਹਾਂ ਗੱਲਾਂ ਵਿਚੋਂ ਕੁਝ ਸੁਣ ਰਹੇ ਸਨ, ਕੁਝ ਨਹੀਂ ਸੀ ਸੁਣ ਰਹੇ। ਹਰਿ ਬੋਲ ਦੀ ਆਵਾਜ਼ ਨਾਲ ਉਹ ਵਾਰ ਵਾਰ ਹੱਥ ਉਪਰ ਚੁੱਕ ਕੇ ਮੱਥੇ ਨੂੰ ਲਾਉਂਦੇ ਹੋਏ ਪ੍ਰਣਾਮ ਕਰ ਰਹੇ ਸਨ।

ਇਥੇ ਕੋਈ ਤਰਕ ਨਹੀਂ। ਇਸ ਲਈ ਜਗਨਨਾਥ ਕੌਣ ਜਾਂ ਕੀ ਹਨ ਸਮਝਦੇ ਨਹੀਂ ਜਾਂ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦੇ। ਇਹ ਸਭ ਸੰਸਾਰੀ ਹਨ। ਇਨ੍ਹਾਂ ਵਿਚੋਂ ਤਿੰਨ ਚੌਥਾਈ ਤੱਕ ਨੇ ਸ਼ਾਇਦ ਜਗਨਨਾਥ ਨੂੰ ਦੇਖਿਆ ਵੀ ਨਹੀਂ। ਜਗਨਨਾਥ ਸੜਕ ਤੇ ਹਰ ਚੌਕ ਉੱਤੇ ਜਜ਼ੀਏ ਦੇ ਪੈਸੇ ਗਿਣ ਕੇ ਦਿੱਤੇ ਜਾਣ ਨਾਲ ਹੀ ਆਪਣੇ ਸੰਸਾਰਕ ਝੰਜਟਾਂ ਨੂੰ ਛੱਡ ਕੇ ਜਾਣ ਲਈ ਸਮੇਂ ਦੀ ਵੀ ਘਾਟ ਹੈ। ਤੁਸੀਂ ਬਿਪਤਾ ਪੈਣ ਤੇ ਹੀ ਸੁੱਖਾਂ ਚੜ੍ਹਾਉਂਦੇ ਹੋ। ਜੋ ਬਲੇਸ਼ਵਰ ਮਹਾਦੇਵ ਜਾਂ ਉਤੇਸੁਣੀ ਠਾਕੁਰਾਣੀ ਦੇ ਕੋਲ ਸਮਰਪਿਤ ਹੋ ਜਾਂਦੀਆਂ ਹਨ। ਵੱਡੀਆਂ ਸੁੱਖਾਂ ਲਈ ਧਵਲਾਲਿੰਗ ਤਾਂ ਹੈ ਹੀ। ਅਧਿਵਯਾਦੀ ਲਈ ਗ੍ਰਾਮ ਦੇਵੀ ਹੈ। ਇਕ ਕਾਲੀ ਸਾੜ੍ਹੀ, ਇਕ ਅੱਧ ਬਕਰੀ ਦੀ ਬਲੀ ਚੜ੍ਹਾਉਣ ਦੀ ਮਾਨਤਾ ਪ੍ਰਾਪਤ ਹੁੰਦੀ ਹੈ। ਪਰ ਜਗਨਨਾਥ ਕੋਲ ਕਿਸ ਦੀ ਕੀ ਮਨੌਤੀ ਰਹਿੰਦੀ ਹੈ। ਉਸ ਮਿੱਟੀ ਤੇ ਅੱਖਾਂ ਮੀਚ ਕੌਣ ਅਭਿਲਾਸ਼ਾ ਤੋਂ ਬਗ਼ੈਰ ਜਾਂਦਾ ਹੈ ? ਫਿਰ ਜਗਨਨਾਥ ਨਾਲ ਉਨ੍ਹਾਂ ਦਾ ਜਨਮ ਜਨਮਾਂਤਰਾਂ ਦਾ ਸਾਥ ਹੈ। ਇਹ ਜਗਨਨਾਥ ਮਹਾਂ ਸਾਮੰਤ ਹਨ। ਇਕ ਵਾਰ ਮਿਹਰ ਦੀ ਨਜ਼ਰ ਨਾਲ ਦੇਖਣ ਤੇ ਜੀਵਨ ਮੁਕਤ ਹੋ ਜਾਂਦਾ ਹੈ। ਉਹ ਸ਼ੂਦਰ ਹਨ ਫਿਰ ਵੀ ਇਕਾਂਤ ਅੰਤਰੰਗ ਹਨ। ਦੁਰਲਭ ਹੁੰਦੇ ਹੋਏ ਵੀ ਅਵਗਤ ਹਨ।

ਹੁਣ ਵੀ ਜਗਨਨਾਥ ਭਗਤ ਦੇ ਮਾਣ ਦੀ ਰੱਖਿਆ ਕਰਨ ਲਈ ਤ੍ਰਿਭਵਨ ਦਾ ਆਸਣ ਆਪਣਾ ਰਤਨ ਸਿੰਘਾਸਣ ਛੱਡ ਕੇ ਸ਼ੇਰਦਰਵਾਜੇ ਦੀ ਗੁੰਮਟੀ ਵਿਚ ਆ ਕੇ ਯਾਤਰੀਆਂ ਦੀ ਪਦ-ਧੂਲ ਤੇ ਬਿਰਾਜਮਾਨ ਹੋਏ ਹਨ। ਭਗਤੀ ਦੇ ਸੀਂਹਦਵਾਰ ਤੇ ਖ਼ੁਦ ਪ੍ਰਭੂ ਭਗਤ ਬਣ ਕੇ ਬਿਰਾਜਮਾਨ ਹੋਏ ਹਨ! ਇਹ ਗੱਲ ਉਨ੍ਹਾਂ ਦੇ ਚੇਤੰਨ ਤੇ ਅਚੇਤ ਮਨ ਨੂੰ ਆਵੇਗ ਦੀ ਉਲਝਣ ਵਿਚ ਇਕਾਗਰ ਕਰ ਰਹੀ ਸੀ।

ਹਰਿਬੋਲ ਦੀ ਆਵਾਜ਼ ਦੇ ਗੁੰਮ ਜਾਣ ਮਗਰੋਂ, ਬਰਾਂਡੇ ਵਿਚ ਬੈਠੇ ਪਾਨ-ਦਾਨ ਲੈ ਕੇ ਪਾਨ ਬਣਾਉਂਦੇ ਹੋਏ ਨਾਥ ਮਿੱਤਰ ਨੇ ਮਿੱਠੀ ਆਵਾਜ਼ ਵਿਚ ਕਿਹਾ—"ਰਾਜਾ ਤਾਂ ਜਾਤ ਛੱਡ ਕੇ ਪਠਾਣ ਬਣ ਗਏ ਹਨ। ਉਹ ਕੈਸੇ ਰਾਜ-ਸੇਵਕ ਹਨ? ਬਕਸੀ ਵੇਣੂ ਭ੍ਰਮਰਵਰ ਤਾਂ ਮਾਰੇ ਗਏ। ਰਾਜਾ ਲਈ ਜਗਨਨਾਥ ਕਿਉਂ ਪਤਿਤਪਾਵਨ ਬਣੇ ਹਨ?"

ਨਾਥ ਮਿੱਤਰ ਦੇ ਇਸ ਸ਼ੱਕ ਤੇ ਵਿਸ਼ਵਾਸੀ ਭਗਤਾਂ ਦੇ ਮਨ ਨੂੰ ਸ਼ੱਕੀ ਬਣਾ ਦਿੱਤਾ। ਉਨ੍ਹਾਂ ਨੇ ਪੁੱਛਿਆ—"ਇਹ ਕਿਵੇਂ?"

ਮੇਕਾਪ ਨੇ ਦੱਸਿਆ—"ਇਸੇ ਲਈ ਤਾਂ ਬਲਿਆਰ ਭੁਜ ਨੇ ਦੱਸਿਆ ਕਿ ਮੈਂ ਪਤਿਤਪਾਵਨ ਬਣਾਂਗਾ। ਨਹੀਂ ਤਾਂ ਮੇਰੇ ਪਰਮ ਸੇਵਕ ਨੂੰ ਕੌਣ ਪਵਿੱਤਰ ਬਣਾਏਗਾ? ਉਸ ਨੂੰ ਮੁਕਤੀ ਕਿਵੇਂ ਮਿਲੇਗੀ?"

ਉਸ ਮਗਰੋਂ ਨਾਥ ਮਿੱਤਰ ਹੋਰ ਕੀ ਪੁੱਛਣ, ਕੁਝ ਸੋਚ ਨਾ ਸਕੇ।

ਪਰ ਜਿਸ ਖੋਰਧਾ ਰਾਜਾ ਰਾਮਚੰਦਰ ਦੇਵ ਲਈ ਖ਼ੁਦ ਜਗਨਨਾਥ ਨੇ ਪਤਿਤਪਾਵਨ ਝੰਡਾ ਲਹਿਰਾਇਆ ਹੈ, ਉਹ ਪ੍ਰਭੂ ਦੇ ਕਿੰਨੇ ਵੱਡੇ ਭਗਤ ਹਨ? ਸਭ ਇਕੱਠੀ ਆਵਾਜ਼ ਵਿਚ ਜੈਨਾਦ ਕਰਨ ਲੱਗੇ—"ਜੈ ਜਗਨਨਾਥ ਦੀ ਜੈ—ਜੈ ਖੋਰਧਾ ਰਾਜਾ ਰਾਮਚੰਦਰ ਦੇਵ ਦੀ ਜੈ।"

ਕਿਉੜੇ ਦੇ ਜੰਗਲਾਂ, ਬਾਂਸ ਦੇ ਝਾੜਾਂ ਅਤੇ ਨਦੀ ਨਾਲਿਆਂ ਨਾਲ ਘਿਰੇ ਤਲਹਟੀ ਦੇ ਮੰਗਲਪੁਰ ਪਿੰਡ ਵਿਚ ਜਗਨਨਾਥ ਦੇ ਪਤਿਤਪਾਵਨ ਰੂਪ ਧਾਰਨ ਕਰਨ ਕਰਕੇ ਸ਼ੇਰ ਦਰਵਾਜੇ ਦੀ ਮਮਟੀ ਤੇ ਆ ਬੈਠਣ ਕਾਰਨ, ਜਿਵੇਂ ਰਾਮਚੰਦਰ ਦੇਵ ਦੀ ਜੈ ਜੈ ਕਾਰ ਹੋ ਰਹੀ ਸੀ, ਉਸੇ ਤਰ੍ਹਾਂ ਉੜੀਸਾ ਦੇ ਕੋਨੇ ਕੋਨੇ ਵਿਚੋਂ ਜੈ ਜੈ ਕਾਰ ਦੀ ਆਵਾਜ਼ ਆ ਰਹੀ ਸੀ। ਇਸ ਨਾਲ ਜਨਸਧਾਰਨ ਵਿਚ ਵੀ ਹੌਲੀ ਹੌਲੀ ਉਨ੍ਹਾਂ ਪ੍ਰਤੀ ਨਵੀਂ ਭਾਵਨਾ ਜਾਗਰਤ ਹੋਣ ਲੱਗੀ ਸੀ।

ਜਿਸ ਪ੍ਰਤੀ ਜਗਨਨਾਥ ਦੀ ਸਹਿਮਤੀ ਹੁੰਦੀ ਹੈ ਉੜੀਸਾ ਦਾ ਰਾਜ ਸਿੰਘਾਸਣ ਉਸੇ ਦਾ ਹੁੰਦਾ ਹੈ। ਉੜੀਸਾ ਦਾ ਸਿੰਘਾਸਣ, ਵਿਰੋਧ ਜ਼ੁਲਮ ਤੇ ਹੰਕਾਰ ਤੇ ਨਹੀਂ ਜਗਨਨਾਥ ਦੀ ਸੇਵਾ ਅਤੇ ਅਨੁਗ੍ਰਿਹ ਭਜਨੀਕਤਾ ਤੇ ਅਧਾਰਿਤ ਹੈ। ਉਸੇ ਨਾਲ ਖੋਰਧਾ ਰਾਜਾ ਰਾਮਚੰਦਰ ਦੇਵ, ਧਰਮ ਛੱਡ ਕੇ ਮੁਸਲਮਾਨ ਬਣ ਗਏ ਹਨ, ਇਹ ਪ੍ਰਚਾਰ ਹੁੰਦੇ ਹੀ ਉਨ੍ਹਾਂ ਦੇ ਪ੍ਰਤੀ ਸਾਮੰਤ, ਦੁਰਗਨਾਇਕ ਅਤੇ ਜਨ-ਸਾਧਾਰਨ ਦੀ ਨਫ਼ਰਤ ਹੌਲੀ ਹੌਲੀ ਘਟਦੀ ਜਾ ਰਹੀ ਸੀ। ਨਵਾਬ ਤਕੀਖਾਂ ਵੀ ਕਟਕ ਵਿਚ ਨਿਡੱਰ ਹੋ ਕੇ ਬੈਠੇ ਸਨ। ਇਹ ਜਾਣਦੇ ਹੋਏ ਕਿ ਰਾਮਚੰਦਰ ਦੇਵ ਉੜੀਸਾ ਦੇ ਜਨ-ਸਾਧਾਰਨ ਤੋਂ ਹੌਲੀ ਹੌਲੀ ਵਿਛੰਨੇ ਹੁੰਦੇ ਜਾ ਰਹੇ ਹਨ। ਨਾਲ ਨਾਲ ਖੋਰਧਾ ਸਿੰਘਾਸਣ ਦੇ

ਅਭਿਲਾਸ਼ੀ ਵਿਰੋਧੀਆਂ ਵਿਚ ਵੀ ਆਸਾਂ ਬੰਨ੍ਹੀਆਂ ਜਾ ਰਹੀਆਂ ਸਨ ਪਰ ਜਗਨਨਾਥ ਦੇ ਭਗਤ ਰਾਮਚੰਦਰ ਦੇਵ ਲਈ ਸ਼ੇਰ ਦਰਵਾਜੇ ਤੇ ਆ ਕੇ ਪਤਿਤਪਾਵਨ ਦੇ ਰੂਪ ਵਿਚ ਬਿਰਾਜਮਾਨ ਹੋਣ ਦੇ ਦਿਨ ਤੋਂ ਰਾਮਚੰਦਰ ਦੇਵ ਦੀ ਪ੍ਰਤਿਸ਼ਠਾ ਹੌਲੀ ਹੌਲੀ ਪੁਨਰ ਜੀਵਤ ਹੁੰਦੀ ਜਾ ਰਹੀ ਸੀ। ਖੋਰਧਾ ਤੇ ਮੁਗ਼ਲਾਂ ਵਿਚਕਾਰ ਇਸ ਤਰ੍ਹਾਂ ਦੀਆਂ ਅਜੀਬ ਘਟਨਾਵਾਂ ਕਾਰਨ ਸਾਧਾਰਨ ਜਨਤਾ ਰਾਮਚੰਦਰ ਦੇਵ ਪ੍ਰਤੀ ਸ਼ਰਧਾਲੂ ਹੁੰਦੀ ਜਾ ਰਹੀ ਸੀ।

## 2

ਤੀਜ ਚਲੀ ਗਈ। ਇਸ਼ਨਾਨ ਪੁੰਨਿਆਂ ਦੇ ਬਾਅਦ ਬਾਣਪੁਰ ਨੀਲਾਂਦਰੀ ਪ੍ਰਸ਼ਾਦਗੜ੍ਹ ਵਿਚ ਪਰਸ਼ੋਤਮ ਪੁਰੀ ਤੀਰਥ ਵਾਂਗ ਜਗਨਨਾਥ ਦੀ ਅਣਸਰ ਵਿਧੀ ਆਰੰਭ ਹੋ ਜਾਂਦੀ ਹੈ। ਉਸ ਮਗਰੋਂ ਹਾੜ ਪੱਖ ਦੀ ਦੂਜ ਤੋਂ ਰੱਥ ਯਾਤਰਾ। ਸਾਧਾਰਨ ਤੌਰ ਤੇ ਤੀਜ ਤੋਂ ਲੈ ਕੇ ਸ੍ਰੀ ਗੁੰਡਿਚਾ ਬਹੁੜਾ ਯਾਤਰਾ ਤੱਕ ਨੀਲਾਂਦਰੀ ਪ੍ਰਸ਼ਾਦਗੜ੍ਹ ਉਤਸਵ-ਚਾਲੂ ਰਹਿੰਦਾ ਹੈ। ਬਾਣਪੁਰ ਰਾਜਿਆਂ ਦੇ ਵਿਰੋਧੀ ਹੋਣ ਤੇ ਵੀ ਨੀਲਾਂਦਰੀ ਪ੍ਰਸ਼ਾਦਗੜ੍ਹ ਵਿਚ ਰੱਥ ਯਾਤਰਾ ਪਰੰਪਰਿਕ ਵਿਧੀ ਨਾਲ ਸਮਾਰੋਹ ਦੇ ਨਾਲ ਹੀ ਮਨਾਈ ਜਾਂਦੀ ਹੈ। ਪਰ ਇਸ ਵਾਰ ਜਰਨੈਲ ਹਾਸ਼ਿਮਖਾਂ ਦੀਆਂ ਬਾਣਪੁਰ ਵਿਚ ਤਿਆਰੀਆਂ ਕਾਰਨ ਨੀਲਾਂਦਰੀ ਪ੍ਰਸ਼ਾਦਗੜ੍ਹ ਵੀ ਪ੍ਰਭਾਵਤ ਲੱਗ ਰਿਹਾ ਹੈ।

ਮੁਗ਼ਲ ਫਸਾਦ ਜਲਦੀ ਹੀ ਹੋਣ ਵਾਲਾ ਹੈ ਇਸ ਡਰ ਤੋਂ ਘਰ ਦੇ ਦਰਵਾਜ਼ੇ ਤੇ ਤਾਲਾ ਮਾਰ ਕੇ, ਜਾਂ ਜਿਨ੍ਹਾਂ ਦੇ ਘਰਾਂ ਦੇ ਦਰਵਾਜ਼ੇ ਨਹੀਂ ਹਨ ਉਨ੍ਹਾਂ ਵਿਚ ਕੁਝ ਲਾ ਫਸਾ ਕੇ ਬੰਦ ਕਰਕੇ ਲੋਕੀਂ ਜੰਗਲਾਂ ਵਿਚ ਚਲੇ ਗਏ ਹਨ। ਸੌ ਸਵਾ ਸੌ ਸਾਲ ਤੋਂ ਅਜਿਹਾ ਹੀ ਇੱਥੇ ਹੁੰਦਾ ਆ ਰਿਹਾ ਹੈ। ਰਾਜਾ ਜਗਨਨਾਥ ਪ੍ਰਸ਼ਾਦ ਮਾਨਸਿੰਘ ਨੇ ਵੀ ਨੀਲਾਂਦਰੀ ਪ੍ਰਸ਼ਾਦਗੜ੍ਹ ਛੱਡ ਕੇ ਭਲੇਰੀ ਦੀ ਕਿਸੇ ਗੁਫ਼ਾ ਵਿਚ ਇਕ ਬੁਰਜ ਨੂੰ ਮੁਰੰਮਤ ਕਰਕੇ ਆਸਰਾ ਲਿਆ ਸੀ। ਖੋਰਧਾ ਦੀ ਮਹਾਰਾਣੀ ਲਲਤਾ ਮਹਾਂਦੇਈ ਵੀ ਆਪਣੇ ਸੇਵਕ ਸੇਵਕਾਵਾਂ ਸਹਿਤ ਵੀਰਜਾਈ ਵਿਲਾਸਗੜ੍ਹ ਨੂੰ ਚਲੀ ਗਈ ਹੈ। ਮਾਨਸਿੰਘ ਦੀ ਕਲਪਨਾ ਸੀ ਕਿ ਮੁਗ਼ਲ ਹਾਸ਼ਿਮਖਾਂ ਜੇ ਭਲੇਰੀ ਤੋਂ ਉਸ ਕਿਲ੍ਹੇ ਨੂੰ ਤੋੜਨ ਦਾ ਸਾਹਸ ਕਰੇਗਾ ਤਾਂ ਅਤੀਤ ਵਿਚ ਜਿਵੇਂ ਮੁਗ਼ਲ ਜਰਨੈਲ ਬਾਣਪੁਰ ਦੇ ਕੰਧ-ਸਾਮੰਤਾਂ ਦੇ ਪਹਾੜੀ ਹਮਲੇ ਨਾਲ ਤਿਤਰ ਬਿਤਰ ਹੁੰਦੇ ਰਹੇ ਹਨ ਉਸੇ ਤਰ੍ਹਾਂ ਇਸ ਵਾਰ ਵੀ ਹੋਣਗੇ।

ਇਹ ਇਤਿਹਾਸ ਵੀ ਹਾਸ਼ਮਖਾਂ ਨੂੰ ਭੁੱਲਿਆ ਨਹੀਂ ਸੀ ਇਸ ਲਈ ਉਹ ਨੀਲਾਂਦਰੀ ਪ੍ਰਸ਼ਾਦਗੜ੍ਹ ਵਿਚ ਕੁਝ ਦਿਨ ਲਈ ਛਾਉਣੀ ਲਾ ਕੇ ਕੁਝ ਲੁੱਟ-ਮਾਰ ਕਰਕੇ, ਰਾਜਾ ਗੋਬਿੰਦ ਮਾਨਸਿੰਘ ਦੇ ਸਮੇਂ ਬਣੇ ਸ੍ਰੀਜਗਨਨਾਥ ਮੰਦਰ ਨੂੰ ਤੋੜ ਕੇ ਅਤੇ ਆਪਣੀ

ਇਕ ਫ਼ੌਜੀ ਰਜਮੰਟ ਛੱਡ ਕੇ ਦੱਖਣ ਵੱਲ ਚਲਾ ਗਿਆ ਸੀ। ਪਰ ਮੁਗ਼ਲ ਫਸਾਦ ਦਾ ਸ਼ੱਕ ਜਿਉਂ ਦਾ ਤਿਉਂ ਸੀ। ਇਸ ਲਈ ਨੀਲਾਂਦਰੀ ਪ੍ਰਸ਼ਾਦ ਦੇ ਲੋਕ ਆਪਣੇ ਘਰਾਂ ਨੂੰ ਵਾਪਸ ਨਹੀਂ ਸੀ ਪਰਤੇ ਜਾਂ ਰਾਜਾ ਵੀ ਨਹੀਂ ਸੀ ਆਇਆ।

ਨੀਲਾਂਦਰੀ ਪ੍ਰਸ਼ਾਦਗੜ੍ਹ ਦੀਆਂ ਸੜਕਾਂ ਖ਼ਾਲੀ ਪਈਆਂ ਸਨ। ਜਿਵੇਂ ਮੁਸੀਬਤ ਦਾ ਕੋਈ ਅੰਤ ਹੀ ਨਹੀਂ ਸੀ। ਪਿਛਲੀ ਰਾਤ ਤੂਫ਼ਾਨ ਤੇ ਵਾ-ਵਰੋਲਾ ਆਇਆ ਸੀ। ਉਸ ਤੂਫ਼ਾਨ ਨਾਲ ਸੜਕਾਂ ਦੇ ਪੁਰਾਣੇ ਕਰੰਜ, ਇਮਲੀ, ਅੰਬ ਤੇ ਸ਼ਾਲ ਦੇ ਜਿੰਨੇ ਰੁੱਖ ਸਨ ਸਭ ਉੱਖੜੇ ਪਏ ਸਨ। ਸੜਕ ਦੇ ਦੋਵੇਂ ਪਾਸੇ ਘਰਾਂ ਦੇ ਛੱਪਰ ਢੱਠੇ ਪਏ ਸਨ। ਮੀਂਹ ਨਾਲ ਘਰਾਂ ਦੀਆਂ ਦੀਵਾਰਾਂ ਦੀ ਮਿੱਟੀ ਰੁੜ੍ਹ ਕੇ ਨਾਲੀਆਂ 'ਚ ਜੰਮ ਗਈ ਸੀ। ਜਗਨਨਾਥ ਮੰਦਰ ਦਾ ਨੀਲਚੱਕਰ ਟੁੱਟ ਕੇ ਨਾਲ ਵਾਲੇ ਮਿੱਟੀ ਦੇ ਢੇਰ ਤੇ ਡਿੱਗਿਆ ਪਿਆ ਸੀ।

ਸਵੇਰੇ ਤੂਫ਼ਾਨ ਤੇ ਬੱਦਲ ਨਹੀਂ ਸਨ। ਮੀਂਹ ਨਾਲ ਧੁਲਿਆ ਹੋਇਆ ਅਸਮਾਨ ਅਤੇ ਧਰਤੀ ਸ਼ਾਂਤ ਤੇ ਨਿਰਮਲ ਲੱਗ ਰਹੇ ਸਨ। ਰਾਤ ਦੇ ਭਿਆਨਕ ਤੂਫ਼ਾਨ ਤੋਂ ਬਚ ਕੇ ਧਰਤੀ ਜਿਵੇਂ ਨਿਰਮਲ ਆਕਾਸ਼ ਤੇ ਸੂਰਜ ਨੂੰ ਪਰਨਾਮ ਕਰ ਰਹੀ ਸੀ।

ਸੜਕਾਂ ਤੇ ਕੁਝ ਘੋੜਸਵਾਰ ਮੁਗ਼ਲ ਫ਼ੌਜੀ ਬਰਛੇ ਹਿਲਾਉਂਦੇ ਹੋਏ ਲਾਪਰਵਾਹੀ ਨਾਲ ਘੁੰਮ ਰਹੇ ਸਨ। ਖੋਰਧਾ ਦੀ ਮਹਾਰਾਣੀ ਲਲਿਤਾ ਮਹਾਂਦੇਈ ਅਤੇ ਯੁਵਰਾਜ ਭਗੀਰਥੀ ਕੁਮਾਰ ਨੂੰ ਕੈਦ ਕਰਨ ਦਾ ਹੁਕਮ ਦੇ ਕੇ ਹਾਸ਼ਿਮਖਾਂ ਉੱਥੋਂ ਚਲਾ ਗਿਆ ਸੀ। ਕਿਉਂਕਿ ਖੋਰਧਾ ਦੇ ਰਾਜਾ ਰਾਮਚੰਦਰ ਦੇਵ ਅਤੇ ਉਨ੍ਹਾਂ ਜਰੀਏ ਮੁਗ਼ਲ ਰਾਜਸ਼ਕਤੀ ਦੇ ਵਿਰੁੱਧ ਫਿਰ ਤੋਂ ਯੋਜਨਾਵਾਂ ਬਣਨ ਲੱਗ ਗਈਆਂ ਸਨ। ਜਿਨ੍ਹਾਂ ਵਿਚ ਲਲਿਤਾ ਮਹਾਂਦੇਈ ਤੇ ਭਾਗੀਰਥੀ ਕੁਮਾਰ ਦਾ ਹੱਥ ਸੀ ਇਹ ਗੱਲ ਵੇਣੂ ਭ੍ਰਮਰਵਰ ਵਲੋਂ ਲਲਿਤਾ ਨੂੰ ਲਿਖੀ ਚਿੱਠੀ ਰਾਹੀਂ ਸਪੱਸ਼ਟ ਹੋ ਗਈ ਸੀ। ਪਰ ਬਹੁਤ ਤਲਾਸ਼ ਕਰਨ ਤੇ ਵੀ ਫ਼ੌਜ ਨੂੰ ਰਾਣੀ ਤੇ ਰਾਜਕੁਮਾਰ ਦਾ ਪਤਾ ਨਹੀਂ ਸੀ ਮਿਲ ਰਿਹਾ।

ਜਦੋਂ ਹਾਸ਼ਮਖਾਂ ਦੀਆਂ ਫ਼ੌਜਾਂ ਬਾਣਪੁਰ ਦੇ ਪਰਬਤਾਂ ਜੰਗਲਾਂ ਵਿਚ ਲਲਿਤਾ ਮਹਾਂਦੇਈ ਦੀ ਖੋਜ ਕਰ ਰਹੀਆਂ ਸਨ ਉਸ ਸਮੇਂ ਭਲੇਰੀ ਦੇ ਪਰਦੇਸ਼ ਵਿਚ ਸਥਿਤ ਵੀਰਜਾਈ-ਪ੍ਰਸਾਦਗੜ੍ਹ ਦੇ ਵੀਰਜਾਈ ਮੰਦਰ ਵਿਚ ਮਹਾਰਾਣੀ ਕਸੁਧਤਾ ਬਾਘਣ ਵਾਂਗ ਬਗਲਾਮੁਖੀ ਮੰਤਰ ਜਪ ਰਹੀ ਸੀ।

ਲਲਿਤਾ ਮਹਾਂਦੇਈ ਮਹਾਰਾਜ ਗੋਬਿੰਦ ਮਾਨਸਿੰਘ ਦੀ ਧੀ ਸੀ, ਪਰ ਬ੍ਰਾਹਮਣੀ ਦੇ ਪੇਟੋਂ ਜਨਮੀ ਸੀ। ਬਾਣਪੁਰ ਰਾਜਵੰਸ਼ ਦੀ ਪ੍ਰੰਪਰਾ ਅਤੇ ਵਿਧੀ ਮੁਤਾਬਕ ਰਾਜਾ ਇਕ ਬ੍ਰਾਹਮਣ ਕੰਨਿਆ ਨਾਲ ਵਿਆਹ ਕਰਦੇ ਹਨ। ਬਾਣਪੁਰ ਰਾਜ ਦੇ ਰਾਜਕੁਮਾਰ ਕਿਸੇ ਰਾਜ ਤੋਂ ਪੀੜਤ ਹੋ ਕੇ ਜਲਾਵਤਨੀ ਵਿਚ ਇਧਰ ਉਧਰ ਆਸਰਾ ਲੱਭਦੇ ਫਿਰ ਰਹੇ ਸਨ। ਉਸ ਸਮੇਂ ਕੰਧ ਅਧਿਯੁਸ਼ਧ ਵੀਰਜਾਈ-ਪ੍ਰਸ਼ਾਦ ਵਿਚ ਕੰਧਾ ਦੇ ਰਾਜਾ ਦੇਵੀ ਪੂਜਕ ਬਲਭੱਦ੍ਰ ਰਾਣਾ ਨੇ ਉਨ੍ਹਾਂ ਨੂੰ ਆਸਰਾ ਦਿੱਤਾ ਸੀ। ਬਲਭੱਦ੍ਰ ਰਾਣਾ ਕੋਲ ਰਹਿੰਦੇ ਹੋਏ ਰਾਜਕੁਮਾਰ ਵੀ ਹੌਲੀ ਹੌਲੀ ਵੀਰਜਾਈ ਦੇ ਪੂਜਕ ਅਤੇ ਸਾਧਕ ਬਣ ਗਏ ਸਨ। ਪਰ ਉਨ੍ਹਾਂ ਦੀ ਨਜ਼ਰ ਦੇਵੀ ਦੇ ਪੈਰਾਂ ਦੀ ਬਜਾਏ ਵੀਰਜਾਈ ਰਾਜਸਿੰਘਾਸਣ ਤੇ ਲੱਗੀ ਹੋਈ ਸੀ।

ਕੰਧਿਆਂ ਦੇ ਨਿਯਮ ਅਨੁਸਾਰ ਹਰ ਸਾਲ ਪੋਹ ਦੀ ਪੁੰਨਿਆਂ ਦੇ ਦਿਨ ਵੀਰਜਾਈ ਨੂੰ ਨਰ ਬਲੀ ਚੜ੍ਹਾਉਣ ਦੀ ਪ੍ਰਥਾ ਸੀ। ਧਰਤੀ ਜਾਂ ਥੜ੍ਹਾਪਾਨ ਨੂੰ ਨਰ ਬਲੀ ਨਾ ਦਿੱਤੇ ਜਾਣ ਤੇ ਉਹ ਕੁਝ ਪੈਦਾ ਨਹੀਂ ਕਰੇਗੀ ਦੇਸ਼ ਵਿਚ ਕਾਲ ਪੈ ਜਾਵੇਗਾ, ਮਹਾਂਮਾਰੀ ਫੈਲੇਗੀ ਆਦਿ, ਅਜਿਹੀਆਂ ਧਾਰਨਾਵਾਂ ਉਨ੍ਹਾਂ ਕੰਧਿਆਂ ਵਿਚ ਫੈਲੀਆਂ ਹੋਈਆਂ ਸਨ। ਜਿਸ ਧਰਤੀ ਮਾਤਾ ਦੀ ਕ੍ਰਿਪਾ ਨਾਲ, ਵਰਖਾ ਹੁੰਦੀ ਹੈ, ਫ਼ਸਲਾਂ ਉਗਦੀਆਂ ਹਨ, ਝਰਨਿਆਂ ਵਿਚ ਠੰਡਾ ਪਾਣੀ ਵਹਿੰਦਾ ਹੈ। ਹਰ ਸਾਲ ਉਸ ਧਰਤੀ ਮਾਤਾ ਨੂੰ ਮਨੁੱਖ ਇਸ ਅਹਿਸਾਨ ਬਦਲੇ ਮਨੁੱਖੀ ਜੀਵਨ ਦੀ ਬਲੀ ਚੜ੍ਹਾਉਂਦਾ ਹੈ। ਮੌਤ ਵਿਚੋਂ ਜਿਵੇਂ ਮਹਾਂਜੀਵਨ ਦਾ ਪੌਦਾ ਫੁੱਟ ਪੈਂਦਾ ਹੈ। ਇਸੇ ਧਾਰਨਾ ਅਨੁਸਾਰ ਹਰ ਸਾਲ ਖੇਤੀ ਦਾ ਆਰੰਭ ਕਰਨ ਤੋਂ ਪਹਿਲਾਂ ਇਸ ਨਰਮੇਧ ਯੱਗ ਦਾ ਪ੍ਰਬੰਧ ਕੀਤਾ ਜਾਂਦਾ ਸੀ। ਕੰਧਿਆਂ ਦੇ ਰਾਜਾ ਦੇ ਰੂਪ ਵਿਚ ਬਲਭੱਦਰ ਰਾਣਾ ਦਾ ਵੀਰਜਾਈ ਮੰਦਰ ਵਿਚ ਨਰਬਲੀ ਦੇਣਾ ਜਾਂ ਮੇਰਿਆਬਾਲਿ ਚੜ੍ਹਾਣ ਦਾ ਕੰਮ ਇਕ ਤਰ੍ਹਾਂ ਨਾਲ ਰਾਜ ਕ੍ਰਮ ਜਾਂ ਰਾਸ਼ਟਰੀ ਮਹੱਤਵ ਦਾ ਸੀ। ਹੋਰ ਸਾਲਾਂ ਵਾਂਗ ਉਸ ਸਾਲ ਵੀ ਬਲਭੱਦਰ ਰਾਣਾ ਪੋਹ ਦੀ ਪੁੰਨਿਆਂ ਵਾਲੇ ਦਿਨ ਇਕ ਬੱਚੇ ਦੀ ਬਲੀ ਚੜ੍ਹਾਣ ਲਈ ਮਾਲ ਇਲਾਕੇ ਤੋਂ ਇਕ ਅਨਾਥ ਬਾਲਕ ਨੂੰ ਫੜ ਕੇ ਲੈ ਆਏ ਸਨ ਜਿਹੜਾ ਮੰਦਰ ਵਿਚ ਬੰਨ੍ਹ ਰੱਖਿਆ ਸੀ। ਵਿਧੀ ਅਨੁਸਾਰ ਮੇਰਿਆਬਲਿ ਲਈ ਲਿਆਂਦੇ ਗਏ ਮਨੁੱਖ ਦੀ ਪੂਜਾ ਵੀ ਦੇਵਤਾਵਾਂ ਦੀ ਪੂਜਾ ਵਾਂਗ ਹੀ ਕੀਤੀ ਜਾਂਦੀ ਸੀ। ਪੋਹ ਦੀ ਪੁੰਨਿਆ ਤੋਂ ਸੱਤ ਦਿਨ ਪਹਿਲਾਂ ਤੋਂ ਕੰਧੀ ਪਿੰਡਾਂ ਵਾਲੇ ਨਾਚ ਕਰਦੇ ਹੋਏ ਇਕ ਤਿਉਹਾਰ ਜਿਹਾ ਮਨਾਉਂਦੇ। ਉਸੇ ਸਮੇਂ ਮੌਕਾ ਪਾ ਕੇ ਯੁਵਰਾਜ ਯਹੂਰਾਜ ਮਾਨਸਿੰਘ ਉਸ ਬਾਲਕ ਨੂੰ ਖੋਲ੍ਹ ਕੇ ਗੋਪੀ ਦੇ ਰੂਪ ਵਿਚ ਬਾਣਪੁਰ ਦੀ ਸੀਮਾਂ ਤੇ ਛੱਡ ਆਏ ਸਨ। ਸਵੇਰੇ ਜਦੋਂ ਬਲੀ ਚੜ੍ਹਾਣ ਲਈ ਮਰਦੰਗ ਬਜਾਉਂਦੇ ਹੋਏ ਨੱਚਦੇ ਕੰਧਿਆਂ ਦਾ ਜਲੂਸ ਆਇਆ ਤਾਂ ਬਲੀ ਲਈ ਲਿਆਂਦੇ ਬੱਚੇ ਦਾ ਕਿਧਰੇ ਕੁਝ ਪਤਾ ਨਹੀਂ ਸੀ ਲੱਗ ਰਿਹਾ।

ਮੇਰੀਆ ਕਿਧਰੇ ਛੁਪ ਗਿਆ ਹੈ, ਇਹ ਦੇਖ ਕੇ ਕੰਧਿਆਂ ਦੇ ਮਰਦਲ, ਤੁਰੀ, ਸਿਰ ਤੇ ਬੰਨ੍ਹੇ ਮੋਰ ਦੇ ਖੰਭ ਤੇ ਨਾਚ ਪਲ ਭਰ ਵਿਚ ਹੈਰਾਨ ਹੋ ਕੇ ਸਥਿਰ ਹੋ ਗਏ। ਮੌਤ, ਕਾਲ, ਮਹਾਂਮਾਰੀ ਆਦਿ ਅਨੇਕਾਂ ਆਫ਼ਤਾਂ ਦੇ ਡਰ ਨਾਲ ਕੰਧੀ ਲੋਕ ਕੰਬ ਉੱਠੇ। ਥਾੜਾਪਾਨ ਦੇ ਕਪਟ ਕਾਰਨ ਜੇ ਇਸ ਸਾਲ ਬੱਚੇ ਦੀ ਬਲੀ ਨਾ ਦਿੱਤੀ ਗਈ ਤਾਂ ਸਮੁੱਚੀ ਕੰਧ ਭੂਮੀ ਉੱਜੜ ਜਾਏਗੀ ਇਹ ਨਿਸ਼ਚਿਤ ਸੀ। ਬਲੀ ਚੜ੍ਹਾਉਣ ਤੋਂ ਸਿਵਾ ਹੋਰ ਕੋਈ ਰਾਹ ਹੀ ਨਹੀਂ ਸੀ।

ਰਾਜਪੁੱਤਰ ਯੁਵਰਾਜ ਮਾਨਸਿੰਘ ਉਸੇ ਤਰ੍ਹਾਂ ਦੇ ਇਕ ਮਹੂਰਤ ਦੀ ਉਡੀਕ ਕਰ ਰਹੇ ਸਨ।

ਅਜੇਹੀ ਹਾਲਤ ਵਿਚ ਬੱਚੇ ਦੀ ਬਲੀ ਦੀ ਵਿਵਸਥਾ ਕਿੰਜ ਹੋਵੇਗੀ ਇਸ ਦੁਚਿੱਤੀ ਵਿਚ ਪਏ ਲੋਕਾਂ ਦਾ ਹਜੂਮ ਪੁਰਾਣੇ ਇਮਲੀ ਦੇ ਰੁੱਖ ਹੇਠ ਸਿੰਧੂਰ ਨਾਲ ਲੱਥਪੱਥ ਵੀਰਜਾਈ ਸਾਹਮਣੇ ਗੋਡੇ ਗਏ ਧੂਪ ਦੇਵ ਸਾਰੇ ਪਾਸੇ ਦੁਖੀ ਮਨ ਨਾਲ ਗੋਡੇ ਟੇਕੀ ਤੇ ਮੂੰਹ ਛੁਪਾਈ ਬੈਠਾ ਸੀ। ਉਸੇ ਵੇਲੇ ਯੁਵਰਾਜ ਨੇ ਆ ਕੇ ਉਨ੍ਹਾਂ ਨੂੰ ਤਰਕੀਬ ਦੱਸੀ।

ਬੱਚਾ ਕਿਧਰੇ ਗ਼ਾਇਬ ਹੋ ਗਿਆ ਹੈ ਤਾਂ ਬਲਭੱਦਰ ਨੂੰ ਲਿਆ ਕੇ ਬਲੀ ਚੜ੍ਹਾਓ। ਉਸੇ ਕਾਰਨ ਇਹ ਅਣਹੋਣੀ ਹੋਈ ਹੈ। ਕੀ ਉਸ ਲਈ ਸਭ ਡੁੱਬਣਗੇ ?

ਉਸ ਜੋਸ਼ੀਲੇ ਵਿਚਾਰ-ਵਰਜਿਤ ਮਹੂਰਤ ਵਿਚ ਯੁਵਰਾਜ ਦੀ ਸਲਾਹ ਨੂੰ ਅਮਲੀ ਰੂਪ ਦੇਣ ਵਿਚ ਕੰਧਿਆਂ ਨੂੰ ਇਕ ਪਲ ਵੀ ਦੇਰ ਨਾ ਲੱਗੀ। ਉਹ ਮਿਲ ਕੇ ਬਲਭੱਦਰ ਰਾਣਾ ਨੂੰ ਕਿਲ੍ਹੇ ਵਿਚੋਂ ਖਿਚ ਲਿਆਏ ਅਤੇ ਮਜਬੂਤੀ ਨਾਲ ਬੰਨ੍ਹ ਦਿੱਤਾ। ਉਸ ਮਗਰੋਂ ਕੰਧਿਆਂ ਵਲੋਂ ਵਿਧੀ ਮੁਤਾਬਕ ਬਲੀ ਵਾਲੇ ਚੜ੍ਹਾਵੇ ਦਾ ਟੁਕੜੇ ਟੁਕੜੇ ਕਰਕੇ ਮਾਸ ਕੱਟ ਦੇਣ ਤੋਂ ਪਹਿਲਾਂ ਨਵੇਂ ਰਾਜੇ ਦੇ ਰੂਪ ਵਿਚ ਜਦੋਂ ਯੁਵਰਾਜ ਨੇ ਆ ਕੇ ਆਪਣੇ ਆਸਰਾ ਦੇਣ ਵਾਲੇ ਤੇ ਗੰਡਾਸੇ ਨਾਲ ਪਹਿਲਾ ਵਾਰ ਕੀਤਾ ਤਾਂ ਪੈਰ ਤੋਂ ਛਾਤੀ ਤੱਕ ਬੰਨ੍ਹੇ ਹੋਏ ਹੋਣ ਕਾਰਨ ਉਸ ਵਾਰ ਨੂੰ ਰੋਕਣਾ ਉਸ ਲਈ ਅਸੰਭਵ ਸੀ। ਉਨ੍ਹਾਂ ਨੇ ਕੋਈ ਯਤਨ ਨਾ ਕੀਤਾ। ਨਿੱਡਰ ਮੌਤ ਨੂੰ ਆਸਣ ਸਮਝ ਕੇ ਉਨ੍ਹਾਂ ਦਾ ਚਿਹਰਾ ਜ਼ਰੂਰ ਹੀ ਨਿਸ਼ਪ੍ਰਭ ਹੋ ਗਿਆ ਸੀ ਪਰ ਉਸ ਵਿਚ ਡਰ ਜਾਂ ਭੈ ਨਹੀਂ ਸੀ। ਉਨ੍ਹਾਂ ਦੇ ਚਿਹਰੇ ਤੇ ਅੰਤਾਂ ਦੀ ਸਹਿਨਸ਼ੀਲਤਾ ਸੀ। ਹੌਲੀ ਹੌਲੀ ਖ਼ੂਨ ਰਹਿਤ ਹੋਠਾਂ ਨੂੰ ਹਿਲਾ ਕੇ ਸ਼ਾਇਦ ਉਹ ਮੰਤਰ ਪੜ੍ਹ ਰਹੇ ਸਨ। ਯੁਵਰਾਜ ਦੇ ਵਾਰ ਨਾਲ ਉਨ੍ਹਾਂ ਦੀ ਸੱਜੀ ਬਾਂਹ ਦਾ ਇਕ ਭਾਗ ਕੱਟਿਆ ਗਿਆ ਤੇ ਤਾਜ਼ਾ ਮਾਸ ਤੇ ਖ਼ੂਨ ਮਿਲ ਕੇ ਲਾਲ ਚਿੱਕੜ ਬਣਾ ਰਿਹਾ ਸੀ। ਮੇਰੀਆ ਨੂੰ ਇਕੋ ਵਾਰ ਨਾਲ ਮਾਰ ਦੇਣ ਦੀ ਪ੍ਰਥਾ ਨਹੀਂ ਸੀ। ਮੇਰੀਆ ਦੇ ਸਰੀਰ ਵਿਚ ਜਦ ਤੱਕ ਸਾਹ ਹਨ ਤਦ ਤੱਕ ਉਸ ਦੇ ਸਰੀਰ ਦੇ ਟੁਕੜੇ ਟੁਕੜੇ ਕਰਕੇ ਮਾਸ ਕੱਟਿਆ ਜਾਂਦਾ ਹੈ। ਉਹ ਮਾਸ ਬਹੁਤ ਪਵਿੱਤਰ ਸਮਝਿਆ ਜਾਂਦਾ ਹੈ। ਉਸ ਨੂੰ ਖੇਤਾਂ ਵਿਚ ਗੱਡ ਦਿੱਤਾ ਜਾਵੇ ਤਾਂ ਫਸਲ ਚੰਗੀ ਹੁੰਦੀ ਹੈ। ਪਿੰਡ ਦੀ ਸੀਮਾਂ ਤੇ ਗੱਡਣ ਨਾਲ ਪਿੰਡ ਵਿਚ ਖ਼ੁਸ਼ੀ ਦਾ ਵਾਸਾ ਰਹਿੰਦਾ ਹੈ। ਇਸ ਲਈ ਮੇਰੀਆ ਬਲਭੱਦਰ ਦੇ ਸਰੀਰ ਤੋਂ ਮਾਸ ਕੱਟ ਲੈਣ ਲਈ ਦੇਹ ਦੇ ਚਾਰੋਂ ਪਾਸੇ ਕੰਧਿਆਂ ਦੀ ਭੀੜ ਇਕੱਠੀ ਹੋ ਗਈ ਸੀ। ਟੁਕੜੇ ਟੁਕੜੇ ਕਰਕੇ ਮਾਸ ਕੱਟ ਲੈਣ ਮਗਰੋਂ ਮੇਰੀਆ ਦੇ ਸਰੀਰ ਦਾ ਸਿਰਫ਼ ਪਿੰਜਰ ਹੀ ਬਾਕੀ ਰਹਿ ਜਾਂਦਾ ਹੈ। ਉਸ ਨੂੰ ਘੜਿਆਲ ਵਜਾਉਂਦੀ ਨੱਚਦੀ ਜਨਤਾ ਦਾ ਸਮਾਰੋਹ ਮਿੱਟੀ ਵਿਚ ਗੱਡ ਦਿੰਦਾ ਹੈ।

ਮੇਰੀਆ ਪਿੰਜਰ ਨਾਲ ਨੱਚਦੇ ਹੋਏ ਕੰਧਿਆਂ ਨੂੰ ਬਲਭੱਦਰ ਦੇ ਸਰੀਰ ਤੋਂ ਮਾਸ ਕੱਟਦੇ ਹੋਏ ਦੇਰ ਨਾ ਲੱਗੀ। ਆਪਣੇ ਸਰੀਰ ਨੂੰ ਪਿੰਜਰ 'ਚ ਬਦਲ ਜਾਣ ਤੱਕ ਉਨ੍ਹਾਂ ਦਾ ਚਿਹਰਾ ਸ਼ਾਂਤ ਸੀ। ਇਹ ਵੀ ਵਿਧੀ ਹੈ ਕਿ ਮੇਰੀਆ ਬਲੀ ਦੇ ਚਿਹਰੇ ਤੇ ਕੋਈ ਵਾਰ ਨਹੀਂ ਕੀਤਾ ਜਾਂਦਾ। ਬਲਭੱਦਰ ਰਾਣਾ ਦੇ ਚਿਹਰੇ ਤੇ ਮਧੁਰ ਮੁਸਕਾਨ ਦੀ ਇਕ ਰੇਖਾ ਉੱਭਰ ਆਈ ਸੀ।

ਬਲਭੱਦਰ ਰਾਣਾ ਨੂੰ ਇਸ ਤਰ੍ਹਾਂ ਚਲਾਕੀ ਨਾਲ ਕੰਧਿਆਂ ਦੇ ਰਾਜ ਆਸਣ ਤੋਂ ਹਟਾ ਕੇ ਯੁਵਰਾਜ ਉਥੋਂ ਦੇ ਗੜ੍ਹ ਦਾ ਨਿਰਮਾਣ ਕਰਕੇ ਕੰਧਿਆਂ ਦੇ ਰਾਜਾ ਬਣ ਗਏ। ਪਰ ਹਿਤੈਸ਼ੀ, ਆਸਰਾ ਦੇਣ ਵਾਲਾ ਬੰਧੂ ਬਲਭੱਦਰ ਰਾਣਾ ਦੇ ਕਬੰਧ ਤੇ ਉਸ ਗੜ੍ਹ ਵਿਚ ਅਨੇਕਾਂ ਵਿਅਕਤੀ ਭ੍ਰਮ ਹੋਣ ਲੱਗੇ। ਇਸ ਲਈ ਬ੍ਰਾਹਮਣਾਂ ਦੀ ਸਲਾਹ ਨਾਲ ਬਕਾਂੜ ਤੋਂ ਆਪਣਾ ਗੜ੍ਹ ਉਠਾ ਲਿਆ। ਮਗਰੋਂ ਨੀਲਾਦ੍ਰੀ ਪ੍ਰਸ਼ਾਦ ਆ ਗਏ।

ਜਿਥੇ ਵੀਰਜਾਈ ਦਾ ਅਸਥਾਨ ਸੀ ਅਤੇ ਜਿਥੇ ਬਲਭੱਦਰ ਦੀ ਬਲੀ ਦਿੱਤੀ ਗਈ ਸੀ ਉਸੇ ਥਾਂ ਬਾਣਪੁਰ ਦੇ ਪਹਿਲੇ ਕਿਲ੍ਹੇ ਵੀਰਜਾ-ਵਿਲਾਸ ਦਾ ਨਿਰਮਾਣ ਹੋਇਆ ਸੀ ਜਿਹੜਾ ਹੌਲੀ ਹੌਲੀ ਬਾਲਵਸ ਹੋ ਕੇ ਇਕ ਵੀਰਾਨ ਸਤੂਪ ਵਾਂਗ ਖੜ੍ਹਾ ਸੀ ।

ਬਲਭੱਦਰ ਰਾਣਾ ਨੇ ਮੌਤ ਤੋਂ ਪਹਿਲਾਂ ਸਰਾਪ ਦਿੱਤਾ ਸੀ ਕਿ ਯੁਵਰਾਜ ਦਾ ਵੰਸ਼ ਖ਼ਤਮ ਹੋ ਜਾਏਗਾ । ਉਸੇ ਸਰਾਪ ਤੋਂ ਬਚਣ ਲਈ ਬ੍ਰਾਹਮਣਾਂ ਦੇ ਕਹਿਣ ਤੇ ਯੁਵਰਾਜ ਨੇ ਇਕ ਬ੍ਰਾਹਮਣ ਕੰਨਿਆ ਨਾਲ ਵਿਆਹ ਕੀਤਾ ਸੀ । ਉਸੇ ਦਿਨ ਤੋਂ ਬਾਣਪੁਰ ਦੇ ਰਾਜਿਆਂ ਵਿਚ ਬ੍ਰਾਹਮਣ ਕੰਨਿਆ ਨਾਲ ਵਿਆਹ ਕਰਨ ਦੀ ਵਿਧੀ ਚਲੀ ਆ ਰਹੀ ਹੈ ।

ਬਾਣਪੁਰ ਦੇ ਰਾਜਾ ਬ੍ਰਾਹਮਣ ਕੁੜੀਆਂ ਨਾਲ ਵਿਆਹ ਕਰਦੇ ਸਨ ਇਸ ਲਈ ਹੋਰ ਕਛੱਤਰੀ ਰਾਜੇ ਬਾਣਪੁਰ ਦੀਆਂ ਰਾਜਕੁਮਾਰੀਆਂ ਨੂੰ ਰਾਣੀ ਦੇ ਰੂਪ ਵਿਚ ਗ੍ਰਹਿਣ ਕਰਨ ਤੋਂ ਇਨਕਾਰੀ ਹੁੰਦੇ ਸਨ । ਇਹ ਵੀ ਸੁਣਿਆ ਜਾਂਦਾ ਸੀ ਕਿ ਬਾਣਪੁਰ ਦਾ ਰਾਜਾ ਜ਼ਾਤ ਦਾ ਮਾਲੀ ਸੀ ਜਿਸ ਨੇ ਆਪਣੇ ਭਰਾ ਦਾ ਖ਼ੂਨ ਕਰਕੇ ਗੱਦੀ ਖੋਹੀ ਸੀ । ਤੇ ਰਾਜਾ ਬਣ ਬੈਠਿਆ ਸੀ । ਤੈਲੰਗ ਮੁਕੰਦ ਦੇਵ ਦੇ ਸਮੇਂ ਜਦ ਕਾਲਾਪਹਾੜ ਨੇ ਉੜੀਸਾ ਤੇ ਹਮਲਾ ਕੀਤਾ ਸੀ ਤਦ ਯੁਵਰਾਜ ਨੇ ਆਪਣੇ ਕੰਧੀ ਸਾਮੰਤਾਂ ਨੂੰ ਲੈ ਕੇ ਮੁਕੰਦ ਦੇਵ ਦੀ ਸਹਾਇਤਾ ਕੀਤੀ ਸੀ ਜਿਸ ਨਾਲ ਉਨ੍ਹਾਂ ਨੂੰ ਮਾਨਸਿੰਘ ਹਰਿਚੰਦਨ ਦੀ ਉਪਾਧੀ ਮਿਲੀ ਸੀ । ਉਹ ਕਛੱਤਰੀ ਨਹੀਂ ਸਨ ਇਸ ਕਾਰਨ ਕਈ ਵਾਰ ਬਾਣਪੁਰ ਦੇ ਰਾਜੇ ਆਪਣੀਆਂ ਧੀਆਂ ਦਾ ਕਛੱਤਰੀ ਰਾਜ ਘਰਾਣਿਆਂ ਵਿਚ ਵਿਆਹ ਕਰਨ ਤੋਂ ਅਸਮਰੱਥ ਹੋ ਕੇ ਉਨ੍ਹਾਂ ਨੂੰ ਬਹੁਤਾ ਚਿਰ ਕੁਮਾਰੀਆਂ ਦੇ ਰੂਪ ਵਿਚ ਘਰ ਹੀ ਰੱਖ ਲੈਂਦੇ ਸਨ ।

ਗੋਬਿੰਦ ਮਾਨਸਿੰਘ ਹਰਿਚੰਦਨ ਦੀ ਧੀ ਲਲਿਤਾ ਮਹਾਂਦੇਈ ਵੀ ਇਵੇਂ ਹੀ ਚਿਰ-ਕੁਮਾਰੀ ਰਹਿ ਜਾਂਦੀ । ਪਰ ਉਸ ਦੀ ਖ਼ੂਬਸੂਰਤੀ ਦੀ ਪ੍ਰਸੰਸਾ ਲੋਕਾਂ ਤੋਂ ਸੁਣ ਕੇ ਖੋਰਧਾ ਦੇ ਰਾਜਾ ਗੋਪੀਨਾਥ ਦੇਵ ਨੇ ਆਪਣੇ ਛੋਟੇ ਭਰਾ ਕੇਸ਼ਵਰਾਏ ਨਾਲ ਉਸ ਦਾ ਵਿਆਹ ਕਰਨ ਦਾ ਪ੍ਰਸਤਾਵ ਭੇਜਿਆ ।

ਬਲਭੱਦਰ ਰਾਣਾ ਦੇ ਸਰਾਪ ਨਾਲ ਜਾਂ ਕਿਸੇ ਸੁਭਾਵਿਕ ਕਾਰਨ ਨਾਲ ਬਾਣਪੁਰ ਦਾ ਇਕ ਵੀ ਰਾਜਾ ਬਹੁਤ ਦੇਰ ਤੱਕ ਜਿੰਦਾ ਨਾ ਰਹਿੰਦਾ । ਪਰ ਗੋਬਿੰਦ ਮਾਨਸਿੰਘ ਹਰਿਚੰਦਨ ਨੇ ਬਲਭੱਦਰ ਰਾਣਾ ਦੇ ਸਰਾਪ ਅਤੇ ਦੈਵੀ ਕਰੋਧ ਦੇ ਬਾਵਜੂਦ ਅੱਸੀ ਸਾਲ ਤੱਕ ਰਾਜ ਕੀਤਾ । ਇਹ ਗੱਲ ਉਦੋਂ ਦੀ ਹੈ ਜਦੋਂ ਉਨ੍ਹਾਂ ਦੀ ਉਮਰ ਸੱਤਰ ਸਾਲ ਦੀ ਸੀ । ਉਨ੍ਹਾਂ ਦਾ ਸਥੂਲ ਸਰੀਰ ਉਮਰ ਦੇ ਭਾਰ ਨਾਲ ਝੁਕ ਗਿਆ ਸੀ । ਪਰ ਚਿਹਰਾ ਝੁਰੜਿਆ ਨਹੀਂ ਸੀ ਨਾ ਹੀ ਉਮਰ ਦੀਆਂ ਰੇਖਾਵਾਂ ਚਿਹਰੇ ਤੇ ਉੱਭਰੀਆਂ ਸਨ । ਸਿਰ ਦੇ ਵਾਲ ਤੇ ਦਾੜ੍ਹੀ ਪੱਕ ਕੇ ਸਫ਼ੈਦ ਹੋ ਗਈ ਸੀ । ਫਿਰ ਵੀ ਭਰਵੱਟਿਆਂ ਹੇਠ ਉਨ੍ਹਾਂ ਦੀਆਂ ਅੱਖਾਂ ਵਿਚ ਜਵਾਨੀ ਦੀ ਅੱਗ ਜਲਦੀ ਸੀ । ਰੇਖਾਵਾਂ ਰਹਿਤ ਚਿਹਰੇ ਤੇ ਸਿੰਧੂਰ ਦਾ ਤਿਲਕ ਅੱਗ ਵਾਂਗ ਦਗਦਾ ਸੀ । ਗਲ ਵਿਚ ਰੁਦਰਾਖਸ਼ ਦੀ ਮਾਲਾ ਗਲ ਦੀਆਂ ਸ਼ਾਹ ਨਾੜਾਂ ਨੂੰ ਜਿਵੇਂ ਰੇਖਾਂਕਿਤ ਕਰਦੀ ਸੀ ।

ਖੋਰਧਾ ਦੇ ਰਾਜਾ ਗੋਪੀਨਾਥ ਦੇ ਛੋਟੇ ਭਰਾ ਕੇਸ਼ਵਰਾਏ ਨਾਲ ਆਪਣੀ ਧੀ ਦਾ

ਵਿਆਹ ਪ੍ਰਸਤਾਵ ਸੁਣ ਕੇ ਗੋਬਿੰਦ ਮਾਨਸਿੰਘ ਗੁੱਸੇ ਨਾਲ ਅੱਗ ਬਗੋਲਾ ਹੋ ਉੱਠੇ। ਸੁਣੇ ਸੁਣਾਏ, ਅਣਜਾਣੇ ਕਿਸੇ ਕੇਸ਼ਵਰਾਏ ਲਈ ਪ੍ਰਸਤਾਵ ਵਿਚ ਆਪਣੇ ਪ੍ਰਤੀ ਅਪਮਾਨ ਦੀ ਭਾਵਨਾ ਗੋਬਿੰਦ ਮਾਨਸਿੰਘ ਨੇ ਸਪੱਸ਼ਟ ਅਨੁਭਵ ਕੀਤੀ ਸੀ। ਉਨ੍ਹਾਂ ਨੇ ਖੋਰਧਾ ਤੋਂ ਆਏ ਬ੍ਰਾਹਮਣ ਹੱਥੋਂ ਨਾਰੀਅਲ ਖਿੱਚ ਲਿਆ ਤੇ ਧਰਤੀ ਤੇ ਮਾਰ ਕੇ ਟੁਕੜੇ ਟੁਕੜੇ ਕਰ ਦਿੱਤਾ। ਫਿਰ ਚੀਖ ਕੇ ਬੋਲੇ—"ਤੁਸੀਂ ਬ੍ਰਾਹਮਣ ਹੋ, ਇਸ ਲਈ ਬਖ਼ਸ਼ੇ ਗਏ ਹੋ ਨਹੀਂ ਤਾਂ ਇਸ ਵਕਤ ਤੁਹਾਡੀ ਬਲੀ ਚੜ੍ਹਾ ਦਿੱਤੀ ਗਈ ਹੁੰਦੀ!"

ਇਸ ਅਪਮਾਨ ਦਾ ਬਦਲਾ ਲੈਣ ਲਈ ਕੇਸ਼ਵਰਾਏ ਨੇ ਖੋਰਧਾ ਦੇ ਸਾਮੰਤਾਂ ਨੂੰ ਲੈ ਕੇ ਬਾਣਪੁਰ ਤੇ ਚੜ੍ਹਾਈ ਕਰ ਦਿੱਤੀ। ਗੋਬਿੰਦ ਮਾਨਸਿੰਘ ਵੀ ਦੁਸ਼ਮਣ ਦੇ ਹਮਲੇ ਨੂੰ ਰੋਕਣ ਲਈ ਕਹੂੜਗੜ੍ਹ ਦੇ ਚੰਡੇਸ਼ਵਰ ਮਹਾਂਦੇਵ ਕੋਲ ਛਾਉਣੀ ਲਾ ਕੇ ਉਡੀਕ ਕਰ ਰਹੇ ਸਨ।

ਉਸ ਸਮੇਂ ਇਕ ਦਿਨ ਸਵੇਰੇ ਗੋਬਿੰਦ ਮਾਨਸਿੰਘ ਨੇ ਦੇਖਿਆ ਕਿ ਹਰਿਚੰਦਨ ਨੇ ਉਨ੍ਹਾਂ ਦੇ ਤੰਬੂ ਕੋਲ ਇਕ ਤਲਵਾਰ ਗੱਡੀ ਹੋਈ ਹੈ ਤੇ ਉਸ ਨਾਲ ਇਕ ਚਿੱਠੀ ਬੰਨ੍ਹੀ ਹੋਈ ਹੈ। ਉਸ ਚਿੱਠੀ ਵਿਚ ਲਿਖਿਆ ਸੀ—"ਮੈਂ ਤੁਹਾਡਾ ਖ਼ੂਨ ਕਰਨ ਆਇਆ ਸਾਂ। ਪਰ ਗੰਭੀਰ ਨੀਂਦ ਵਿਚ ਤੁਹਾਨੂੰ ਅਚੇਤ ਦੇਖ ਪਰਤ ਗਿਆ। ਕੁਮਾਰੀ ਕੰਨਿਆ ਨੂੰ ਘਰ ਵਿਚ ਰੱਖਣਾ ਕਿਸੇ ਅੱਧ ਖਿਲੀ ਕਲੀ ਨੂੰ ਕੋਹਰੇ ਵਿਚ ਜਲਾ ਸੁੱਟਣ ਵਾਂਗ ਹੈ। ਆਸ ਕਰਦਾ ਹਾਂ ਕਿ ਤੁਸੀਂ ਇਸ ਪਾਪੀ ਕ੍ਰਮ ਤੋਂ ਮੁਕਤ ਹੋਵੋਗੇ।"

ਚਿੱਠੀ ਵਿਚ ਚਿੱਠੀ ਲਿਖਣ ਵਾਲੇ ਦਾ ਨਾਂ ਨਹੀਂ ਸੀ। ਪਰ ਗੋਬਿੰਦ ਮਾਨਸਿੰਘ ਸਮਝ ਗਏ ਕਿ ਚਿੱਠੀ ਲਿਖਣ ਵਾਲਾ ਖ਼ੁਦ ਕੇਸ਼ਵਰਾਏ ਹੀ ਹੈ। ਉਨ੍ਹਾਂ ਨੇ ਆਪਣੀ ਸੈਨਾ ਹਟਾ ਲਈ। ਫਿਰ ਖ਼ੁਦ ਕੇਸ਼ਵਰਾਏ ਨਾਲ ਲਲਿਤਾ ਮਹਾਂਦੇਈ ਦਾ ਵਿਆਹ ਕਰ ਦਿੱਤਾ। ਜਿਸ ਦਿਨ ਲਲਿਤਾ ਮਹਾਦੇਈ ਨੇ ਸ਼ੁਭ ਸੰਖਧਵਨੀ ਨਾਲ ਖੋਰਧਾ ਭੀਤਰਗੜ੍ਹ ਪ੍ਰਸ਼ਾਦ ਵੱਲ ਯਾਤਰਾ ਕੀਤੀ ਉਸ ਦਿਨ ਉਹ ਸੋਚ ਰਹੀ ਸੀ ਜਿਵੇਂ ਅਨੰਤ ਕਾਲ ਤੋਂ ਕੋਈ ਬੰਦੀ ਰਾਜਕੁਮਾਰੀ ਕਿਸੇ ਅਜਨਬੀ ਰਾਜਕੁਮਾਰ ਨਾਲ ਪਰੀ ਦੇਸ ਨੂੰ ਉਡੀ ਜਾ ਰਹੀ ਹੈ। ਲਲਿਤਾ ਮਹਾਂਦੇਈ ਦਾ ਸਵਰਗ ਰੁਮਾਂਟਿਕ ਹੋ ਰਿਹਾ ਸੀ। ਪੇਕਾ ਛੱਡ ਕੇ ਜਾਣ ਦੇ ਦੁਖ ਨਾਲ ਨਹੀਂ ਸਾਹਮਣੇ ਫੈਲੀ ਅਨੰਤ ਯਾਤਰਾ ਦੀ ਉਤੇਜਨਾ ਕਾਰਨ ਉਸ ਦੀਆਂ ਅੱਖਾਂ ਵਿਚ ਹੰਝੂ ਉਮੰਡ ਆਏ ਸਨ।

ਕੇਸ਼ਵਰਾਏ ਗੋਪੀਨਾਥ ਦੇਵ ਮਗਰੋਂ ਰਾਮਚੰਦਰ ਦੇਵ ਦੇ ਨਾਂ ਨਾਲ ਪ੍ਰਸਿਧ ਹੋਏ ਅਤੇ ਖੋਰਧਾ ਦੇ ਸਿੰਘਾਸਨ ਤੇ ਬੈਠੇ।

ਪਰ ਖੋਰਧਾ ਮਹਾਰਾਣੀ ਦੇ ਰੂਪ ਵਿਚ ਲਲਿਤਾ ਮਹਾਂਦੇਈ ਦੇ ਮੋਹ ਭੰਗ ਹੋਣ ਵਿਚ ਦੇਰ ਨਾ ਲੱਗੀ। ਰਾਮਚੰਦਰ ਦੇਵ ਦੇ ਬਾਰਵਾਟੀ ਕਟਕ ਵਿਚ ਮੁਸਲਮਾਨ ਰਜੀਆ ਦੇ ਵਿਆਹ ਤੇ ਧਰਮ ਤਿਆਗ ਕਰਕੇ ਪਤਿਤ ਹੋ ਜਾਣ ਤੋਂ ਮਗਰੋਂ ਲਲਿਤਾ ਮਹਾਂਦੇਈ ਰੁਦਨ ਵਿਚ ਆਪਣੇ ਹੱਥਾਂ 'ਚੋਂ ਸੰਖ, ਚੂੜੀਆਂ, ਕੰਗਣ ਆਦਿ ਗਹਿਣੇ ਉਤਾਰ ਕੇ ਮਾਂਗ 'ਚੋਂ ਸੰਧੂਰ ਪੂੰਝ ਕੇ ਵਿਧਵਾ ਦੀ ਘੋਸ਼ਣਾ ਕਰਕੇ ਆਪਣੇ ਪੇਕੇ ਚਲੀ ਗਈ।

ਈਰਖਾ ਦਾ ਦੂਜਾ ਨਾਂ ਨਾਰੀ ਹੈ!

ਯਵਨੀ ਦੀ ਕਰੁਣਾ ਤੇ ਮਹਾਰਾਣੀ ਲਲਿਤਾ ਮਹਾਂਦੇਈ ਜ਼ਿੰਦਾ ਰਹੇਗੀ, ਇਸ ਦੀ ਕਲਪਨਾ ਵੀ ਉਨ੍ਹਾਂ ਨੂੰ ਪੱਥਰਾਂ ਦੀ ਵਰਖਾ ਦੀ ਪੀੜ ਤੋਂ ਵੀ ਵਧੇਰੇ ਦੁਖੀ ਕਰ ਰਹੀ ਸੀ। ਆਖਰ ਲਲਿਤਾ ਮਹਾਂਦੇਈ ਦੀਆਂ ਜਿਹੜੀਆਂ ਲੁਭਾਉਣੀਆਂ ਅੱਖਾਂ ਵਿਚ ਕਦੇ ਮੋਹ ਛੱਲਾਂ ਮਾਰਦਾ ਸੀ ਉਨ੍ਹਾਂ ਅੱਖਾਂ ਵਿਚ ਹੁਣ ਵੈਰ ਦੀ ਅੱਗ ਜਲ ਰਹੀ ਸੀ; ਅਤੇ ਉਸ ਦੀ ਈਰਖਾ ਵਿਚ ਜਲਦੇ ਤਨ ਨੇ ਤਪਦੇ ਤਾਂਬੇ ਦਾ ਰੂਪ ਧਾਰਨ ਕਰ ਲਿਆ ਸੀ।

ਰਾਮਚੰਦਰ ਦੇਵ ਨੂੰ ਤੰਤਰ ਦੇ ਬਲ ਨਾਲ ਮੂਕ, ਸਤੰਭ ਅਤੇ ਪਾਗਲ ਬਣਾਉਣ ਲਈ ਲਲਿਤਾ ਮਹਾਂਦੇਈ ਵਰਤਚਾਰਣੀ ਵਾਂਗ ਵੀਰਜਾਈ ਮੂਰਤੀ ਦੇ ਸਾਹਮਣੇ ਆਸਣ ਤੇ ਬੈਠੀ ਹਰ ਰੋਜ਼ ਦਸ ਹਜ਼ਾਰ ਬਗਲਾਮੁਖੀ ਬੀਜ ਮੰਤਰਾਂ ਦਾ ਜਾਪ ਕਰ ਰਹੀ ਸੀ... "ਰਾਮਚੰਦਰ ਦੇਵਸਯ ਬੁੱਧੀ ਨਾਸ਼ਯ, ਜਿਹਵਾ ਕਿਲਯ ਕਿਲਯ ਹੀ ਫੁਟ ਸਵਾਹਾ।"

ਪਰ ਅੱਜ ਰੁਦਰਾਖਸ਼ ਮਾਲਾ ਫੇਰ ਕੇ ਜਾਪ ਕਰਦੇ ਸਮੇਂ ਲਲਿਤਾ ਮਹਾਂਦੇਈ ਦੇ ਚਿਤ ਵਿਚ ਬਗਲਾ ਦੇਵੀ ਦੇ ਸਥਾਨ ਤੇ ਕਈ ਚਿੰਤਾਵਾਂ ਤੇ ਦੁਚਿੱਤੀਆਂ ਪੈਦਾ ਹੋ ਰਹੀਆਂ ਸਨ। ਨਾਲ ਹੀ ਰਾਮਚੰਦਰ ਦੇਵ ਦੀਆਂ ਦੋ ਵਿਸ਼ਈ ਅੱਖਾਂ ਵੀ ਉਹ ਦੇਖ ਰਹੀ ਸੀ। ਪੁਰੀ ਤੋਂ ਖਬਰ ਲੈ ਕੇ ਬਾਣਪੁਰ ਪਹੁੰਚੇ ਗੁਪਤਚਰ ਨੇ ਦੱਸਿਆ ਕਿ ਜਗਨਨਾਥ ਨੇ ਪਤਿਤਪਾਵਨ ਦਾ ਰੂਪ ਧਾਰਨ ਕਰਕੇ ਮਹਾਰਾਜ ਰਾਮਚੰਦਰ ਦੇਵ ਨੂੰ ਦਰਸ਼ਨ ਦਿੱਤੇ ਹਨ। ਇਸ ਲਈ ਚਾਰੋਂ ਪਾਸੇ ਰਾਮਚੰਦਰ ਦੇਵ ਦੀ ਜੈ ਜੈ ਕਾਰ ਹੋ ਰਹੀ ਹੈ। ਇਕਾਦਸ਼ੀ ਦੀ ਰਾਤ ਸ੍ਰੀ ਮੰਦਰ ਤੇ ਜਦ ਮਹਾਂਦੀਪ ਜਲਾਇਆ ਜਾਂਦਾ ਹੈ ਤਾਂ ਰਾਮਚੰਦਰ ਦੇਵ ਦੇ ਧਰਮ ਤਿਆਗਣ ਤੋਂ ਬਾਅਦ ਭੱਟਾਂ ਨੇ ਉਨ੍ਹਾਂ ਦਾ ਨਾਂ ਲੈਣਾ ਤਿਆਗ ਦਿਤਾ ਸੀ ਤੇ ਸਿਰਫ਼ 'ਹਰਿਬੋਲ' ਦੇ ਆਵਾਜ਼ੇ ਹੀ ਲਾਉਂਦੇ ਸਨ। ਪਰ ਹੁਣ ਫਿਰ ਕਹਿਣ ਲੱਗੇ ਹਨ—"ਮਹਾਂ ਪ੍ਰਭੂ, ਖੋਰਧਾ ਮਹਾਰਾਜ ਰਾਮਚੰਦਰ ਦੇਵ ਨੂੰ ਸੰਖ ਵਿਚ ਰੱਖ ਕੇ ਚੱਕਰ ਦੀ ਓਟ ਵਿਚ ਰਖੋ, ਹੇ ਮਹਾਂ ਪ੍ਰਭੂ! ਹਰਿਬੋਲ...!"

ਰਾਮਚੰਦਰ ਦੇਵ ਉੜੀਸਾ ਦੀ ਸਾਧਾਰਨ ਜਨਤਾ, ਸਾਮੰਤ, ਤੇ ਦੁਰਗਪਤੀਆਂ ਦੇ ਸਨਮੁਖ ਹੋ ਕੇ ਪ੍ਰਸਿਧ ਹੁੰਦੇ ਜਾ ਰਹੇ ਹਨ। ਇਹ ਖਬਰ ਲਲਿਤਾ ਮਹਾਂਦੇਈ ਲਈ ਕੋਈ ਦੁਖੀ ਖਬਰ ਨਹੀਂ ਸੀ। ਉਸ ਦੇ ਦੁੱਖ ਦਾ ਕਾਰਨ ਤਾਂ ਇਹ ਸੀ ਕਿ ਮਹਾਰਾਜ ਰਾਮਚੰਦਰ ਦੇਵ ਇਸ ਸਾਲ ਰੱਥ ਯਾਤਰਾ ਸਮੇਂ ਰੱਥਾਂ ਤੇ ਚੰਦਨ ਛਿੜਕਣਗੇ ਤੇ ਹੋਰ ਰਾਜਵਿਧੀਆਂ ਭੁਗਤਾਣਗੇ, ਜਿਸ ਲਈ ਪੰਡਤਾਂ ਦੀ ਸਭਾ ਦੇ ਸਭਾਪਤੀ ਤੇ ਬ੍ਰਹਮਚਾਰੀਆਂ ਨੇ ਆਗਿਆ ਦੇ ਦਿੱਤੀ ਹੈ। ਅਸਲ ਵਿਚ ਜਗਨਨਾਥ ਵਿਚ ਵਿਖਰੇਵੇਂ ਦਾ ਪੱਖ ਪਾਤ ਨਹੀਂ ਹੈ। ਆਖਰ ਰਾਮਚੰਦਰ ਦੇ ਧਰਮ ਤਿਆਗੀ ਹੋਣ ਤੇ ਵੀ ਉਨ੍ਹਾਂ ਨੂੰ ਰਾਜ ਸੇਵਾ ਦੇ ਅਧਿਕਾਰਾਂ ਤੋਂ ਕਿਵੇਂ ਵੰਚਿਤ ਕੀਤਾ ਜਾ ਸਕਦਾ ਹੈ? ਕੋਈ ਵੀ ਚੋਟੀ ਦਾ ਪੰਡਤ ਇਸ ਸਵਾਲ ਦਾ ਹੱਲ ਨਹੀਂ ਲੱਭ ਸਕਿਆ। ਇਹ ਵੀ ਸੁਣਿਆ ਜਾਂਦਾ ਸੀ ਕਿ ਰਾਮਚੰਦਰ ਦੇਵ ਪ੍ਰਾਸਚਿਤ ਦੇ ਰੂਪ ਵਿਚ ਰਾਮਚੰਦਰ ਪੁਰ ਸ਼ਾਸਨ ਦਾਨ ਕਰਕੇ ਫਿਰ ਤੋਂ ਹਿੰਦੂ ਬਣੇ ਹਨ। ਜੇ ਇਹ ਗੱਲ ਸੱਚ ਹੈ, ਤਾਂ ਭਗੀਰਥੀ ਕੁਮਾਰ ਦੇ ਸਿੰਘਾਸਨ ਲਾਭ ਦੀ ਇੱਛਾ ਕੇਵਲ ਕਲਪਨਾ ਮਾਤਰ ਹੋ ਕੇ ਹੀ ਰਹਿ ਜਾਏਗੀ।

ਬਕਸੀ ਵੇਣੂ ਭ੍ਰਮਰਵਰ ਜੇ ਜਿਉਂਦੇ ਹੁੰਦੇ ਤਾਂ ਕਦ ਤੋਂ ਰਾਮਚੰਦਰ ਦੇਵ ਨੂੰ ਗੱਦੀਓਂ ਲਾਹ ਦਿੰਦੇ। ਮਹਾਰਾਣੀ ਲਲਿਤਾ ਮਹਾਂਦੇਈ ਨੇ ਜਿਸ ਦਿਨ ਆਪਣੇ ਅੰਗਾਂ ਤੋਂ ਗਹਿਣੇ ਉਤਾਰ ਕੇ ਵਿਧਵਾ ਹੋਣ ਦਾ ਐਲਾਨ ਕੀਤਾ ਸੀ ਉਸ ਦਿਨ ਉਨ੍ਹਾਂ ਨੇ ਬਕਸੀ ਨੂੰ ਵਚਨ ਦਿੱਤਾ ਸੀ ਕਿ ਰਾਮਚੰਦਰ ਦੇ ਛਿਨ-ਮਸਤਕ ਨੂੰ ਦੇਖਦੇ ਹੀ ਹੱਥੀਂ ਲਾਲੀ ਲੈ ਕੇ ਬਕਸੀ ਦੀ ਬੰਦਨਾ ਕਰੇਗੀ।

ਲਲਿਤਾ ਮਹਾਂਦੇਈ ਨੇ ਆਪਣੇ ਮੱਥੇ ਤੇ ਉੱਭਰੀਆਂ ਰੇਖਾਵਾਂ ਨੂੰ ਖੱਬੇ ਹੱਥ ਨਾਲ ਸ਼ਾਂਤ ਕਰਦੇ ਹੋਇਆਂ ਵੀਰਜਾਈ ਦੇਵੀ ਵੱਲ ਪ੍ਰਾਰਥਨਾਮਈ ਨਜ਼ਰਾਂ ਨਾਲ ਦੇਖਿਆ। ਪਰ ਦੇਵੀ ਦੇ ਸੰਧੂਰ, ਕਸਤੂਰੀ ਲੱਗੇ ਚਿਹਰੇ ਦੇ ਖ਼ੁਸ਼ੀ ਦਾ ਕੋਈ ਚਿੰਨ੍ਹ ਨਹੀਂ ਸੀ।

ਲਲਿਤਾ ਮਹਾਂਦੇਈ ਆਸਣ ਤੇ ਰੁਦਰਾਖਸ਼ ਦੀ ਮਾਲਾ ਰੱਖ ਕੇ ਸ਼ਾਂਤ ਚਿਤ ਬਾਹਰ ਚਲੀ ਗਈ।

ਇਸ ਸਾਲ ਰੱਥ ਯਾਤਰਾ ਦੇ ਸਮੇਂ ਜਿਵੇਂ ਭਗੀਰਥੀ ਕੁਮਾਰ ਚੰਦਨ ਛਿੜਕ ਕੇ ਰਾਜ ਕਿਰਿਆ ਭੁਗਤਾਣਗੇ ਇਸ ਦੀ ਵਿਵਸਥਾ ਲਲਿਤਾ ਮਹਾਂਦੇਈ ਬੜੇ ਪੁਜਾਰੀ ਗੌਰੀ ਰਾਜਗੁਰੂ ਦੇ ਜਰੀਏ ਕਰ ਚੁੱਕੀ ਸੀ। ਖੋਰਧਾ ਸਿੰਘਾਸਨ ਤੇ ਅਧਿਕਾਰ ਸਿੱਧ ਕਰਨ ਲਈ ਇਹ ਅਗਾਧ ਤੇ ਪ੍ਰਧਾਨ ਕਰਮ ਹੈ। ਰਾਮਚੰਦਰ ਦੇਵ ਦੇ ਬਦਲੇ ਜੇ ਭਗੀਰਥੀ ਕੁਮਾਰ ਚੰਦਨ ਛਿੜਕਾ ਕਰਦੇ ਤਾਂ ਖੋਰਧਾ ਦਾ ਅਸਲ ਰਾਜਾ ਕੌਣ ਹੈ, ਇਹ ਲੋਕਾਂ ਦੇ ਸਾਹਮਣੇ ਪ੍ਰਦਰਸ਼ਿਤ ਹੋ ਜਾਂਦੀ, ਅਜਿਹੀ ਪ੍ਰਸਥਿਤੀ ਵਿਚ ਭਗੀਰਥੀ ਕੁਮਾਰ ਦਾ ਸਾਮੰਤਾਂ ਨਾਲ ਪੁਰੀ ਜਾਣਾ ਉਚਿਤ ਹੋਵੇਗਾ ਇਹ ਦ੍ਰਿੜ੍ਹ ਇਰਾਦਾ ਲਲਿਤਾ ਦੇਵੀ ਕਰ ਚੁੱਕੀ ਸੀ।

ਭਗੀਰਥੀ ਕੁਮਾਰ ਵਿਚ ਸਿੰਘਾਸਨ ਪ੍ਰਤੀ ਅਥਾਹ ਮੋਹ ਸੀ। ਫਿਰ ਵੀ ਉਸ ਵਿਚ ਉਸ ਲਈ ਮਾਨਸਿਕ ਦ੍ਰਿੜ੍ਹਤਾ ਜਾਂ ਕੁਝ ਸਾਧਨਾਂ ਦੀ ਪਰਵਿਰਤੀ ਨਹੀਂ ਸੀ। ਲਲਿਤਾ ਮਹਾਂਦੇਈ ਵਾਂਗ ਭਗੀਰਥੀ ਕੁਮਾਰ, ਸ਼ੀਰਣ, ਸੁੰਦਰ ਤੇ ਬਲਵਾਨ ਸਨ। ਪਰ ਉਸ ਦੀਆਂ ਅੱਖਾਂ ਰਾਮਚੰਦਰ ਦੇਵ ਵਾਂਗ ਕੋਮਲ ਅਤੇ ਉਦਾਸ ਲਗਦੀਆਂ ਸਨ। ਇਹ ਅੱਖਾਂ ਉਨ੍ਹਾਂ ਦੇ ਚਿਹਰੇ ਤੇ ਬੇਤੁਕੀਆਂ ਪ੍ਰਤੀਤ ਹੋ ਰਹੀਆਂ ਸਨ। ਲਲਿਤਾ ਮਹਾਦੇਈ ਉਨ੍ਹਾਂ ਨੂੰ ਜਿੰਨਾ ਸਖਤ ਵਲਗਣਾ ਵਿਚ ਰੱਖਣਾ ਚਾਹੁੰਦੀ ਸੀ ਭਗੀਰਥੀ ਕੁਮਾਰ ਓਨੇ ਨਿਰਤ, ਸੰਗੀਤ, ਅਖੇਟ ਆਦਿ ਵਿਲਾਸ ਵਿਨੋਦ ਵਿਚ ਵਕਤ ਬਤੀਤ ਕਰਦੇ ਸਨ।

ਮੰਦਰ ਦੇ ਬਾਹਰ ਸਭ ਪਾਸੇ ਵੀਰਾਨੀ ਤੇ ਇਕਾਂਤ ਸੀ। ਰੁੱਖਾਂ ਹੇਠ ਅਲਸਾਈ ਛਾਂ ਸੀ। ਪੰਛੀ ਵੀ ਸਭ ਚੁੱਪ ਸਨ। ਪਰ ਕਿਸੇ ਰੁੱਖ ਦੀ ਇਕ ਟਾਹਣੀ ਤੇ ਬੈਠੇ ਕਬੂਤਰ ਦੇ ਵਿਰਲਾਪ ਅਤੇ ਕਿਸੇ ਹੋਰ ਟਾਹਣੀ ਤੋਂ ਹੋਰ ਕਬੂਤਰ ਦੇ ਜੁਆਬੀ ਵਿਰਲਾਪ ਤੋਂ ਇਲਾਵਾ ਕੁਝ ਵੀ ਸੁਣਾਈ ਨਹੀਂ ਸੀ ਦਿੰਦਾ। ਮੰਦਰ ਵਿਚ ਰਾਮਾਨੰਦ ਬ੍ਰਹਮਚਾਰੀ ਅਨੁਨਾਸਕ ਆਵਾਜ਼ ਵਿਚ ਮੰਤਰਾਂ ਦਾ ਉਚਾਰਨ ਕਰ ਰਹੇ ਸਨ। ਇਹ ਆਵਾਜ਼ ਉਸ ਸਮੇਂ ਫੈਲੀ ਵੀਰਾਨੀ ਨੂੰ ਹੋਰ ਵੀ ਗੰਭੀਰ ਬਣਾ ਰਹੀ ਸੀ।

ਭਗੀਰਥੀ ਕੁਮਾਰ ਦੇ ਸੰਧਾਨ ਵਿਚ ਲਲਿਤਾ ਮਹਾਂਦੇਈ, ਪੱਛਮ ਵੱਲ ਦੇ ਇਲਾਕੇ ਤੇ ਮੁਸ਼ਕਿਲਾਂ ਭਰੇ ਰਸਤੇ ਪਾਰ ਕਰਦੀ ਹੋਈ ਨਾਗੇਸ਼ਵਰ ਪਰਬਤ ਤੇ ਪੁਸ਼ਕਰਣੀ ਦੇ

ਨੇੜਲੇ ਮੰਡਪ ਤੱਕ ਆਈ । ਪੱਛਮ ਪ੍ਰਸਤ ਪਾਰ ਕਰਦਿਆਂ ਹੀ ਉਨ੍ਹਾਂ ਨੇ ਪਖਾਵਜ਼ ਦੀ ਆਵਾਜ਼ ਸੁਣੀ, ਜਿਹੜੀ ਚੁੱਪ ਵਾਤਾਵਰਨ ਨੂੰ ਭੰਗ ਕਰਦੀ ਹੋਈ ਆ ਰਹੀ ਸੀ ।

ਲਲਿਤਾ ਮਹਾਂਦੇਈ ਨੇ ਜਿਹੜਾ ਅਨੁਮਾਨ ਲਾਇਆ ਸੀ ਉਹ ਸੱਚ ਹੀ ਨਿਕਲਿਆ । ਭਗੀਰਥੀ ਕੁਮਾਰ ਪੰਡਾਲ ਵਿਚ ਬੈਠੇ ਲਾਪਰਵਾਹੀ ਨਾਲ ਪਖਾਵਜ਼ ਵਾਦਨ ਕਰ ਰਹੇ ਸਨ । ਨਰਤਕੀ ਦੀ ਭੇਸ-ਭੂਸਾ ਵਿਚ ਇਕ ਗੋਟਿਪੁਆ ਖੱਬੇ ਪੈਰ ਤੇ ਬਦਨ ਦਾ ਭਾਰ ਦੇ ਕੇ ਦੂਸਰੇ ਪੈਰ ਨੂੰ ਨ੍ਰਿਤ-ਅਦਾ ਵਿਚ ਅੱਗੇ ਵਧਾ ਕੇ ਨ੍ਰਿਤ-ਮੁਦਰਾ ਦੀ ਰਚਨਾ ਕਰ ਰਿਹਾ ਸੀ । ਦੂਸਰਾ ਗੋਟਿਪੁਆ ਸੁਵੇਸ਼ਿਤ ਹੋ ਕੇ ਨਜ਼ਦੀਕ ਹੀ ਖੜ੍ਹਾ ਸੀ ਅਤੇ ਘੁੰਗਰੂ ਬੰਨ੍ਹੇ ਪੈਰ ਨੂੰ "ਤਾ ਧਿਮੀ-ਧਿਮੀ ਤਾ ਦੱਧ ਤਾ ਧੀ ਤਾ ਤੋਂ ਕਿਟਿਤਕ" ਦੇ ਨਾਲ ਲੈਅ-ਬੱਧ ਕਰ ਰਿਹਾ ਤਾਲਾਂ ਤੇ ਨਚਾ ਰਿਹਾ ਸੀ ।

ਭਗੀਰਥੀ ਕੁਮਾਰ ਮੁਗਧ ਹੋਏ ਪਖਾਵਜ਼ ਬਜਾ ਰਹੇ ਸਨ । ਜਿਸ ਨਾਗੇਸ਼ਵਰ ਰੁੱਖ ਥੱਲੇ ਉਹ ਉਦਾਸ ਪ੍ਰੇਮਿਕਾ ਵਾਂਗ ਖੜ੍ਹੀ ਸੀ ਅਤੇ ਭਗੀਰਥੀ ਕੁਮਾਰ ਦੇ ਉਸ ਨਿਰਲੱਜ ਨ੍ਰਿਤ ਵਿਲਾਸ ਨੂੰ ਦੇਖ ਰਹੀ ਸੀ, ਉਸੇ ਦੀ ਇਕ ਟਾਹਣੀ ਤੇ ਇਕ ਕਾਲਾ ਨਾਗ ਫਨ ਪਸਾਰੀ ਸੁੱਤਾ ਪਿਆ ਸੀ । ਕਾਲੇ ਨਾਗ ਦੀ ਉਸ ਟਾਹਣੀ ਤੋਂ ਦੂਸਰੀ ਟਾਹਣੀ ਤੇ ਜਾਣ ਦੀ ਇੱਛਾ ਨਾਲ ਸਰਕਦੇ ਸਮੇਂ ਪੱਤਿਆਂ ਵਿਚ ਪੈਦਾ ਹੋਈ ਸਰਸਰਾਹਟ ਨੂੰ ਸੁਣ ਕੇ ਲਲਿਤਾ ਮਹਾਂਦੇਈ ਨੇ ਅਚਾਨਕ ਨਜ਼ਰਾਂ ਚੁੱਕ ਕੇ ਉੱਤੇ ਦੇਖਿਆ ਤੇ ਉਸ ਸੱਪ ਨੂੰ ਦੇਖਦੀ ਨੇ ਹੀ ਚੀਕ ਮਾਰੀ—"ਕੁਮਾਰ....!"

ਨਾਗੇਸ਼ਵਰ ਦੇ ਹੇਠੋਂ ਦੌੜਦੀ ਹੋਈ ਉਹ ਮੰਡਪ ਤੱਕ ਆ ਗਈ ਸੀ ।

ਉਸ ਸਮੇਂ ਅਜਿਹੀ ਹਾਲਤ ਵਿਚ ਭਗੀਰਥੀ ਕੁਮਾਰ ਮਾਤਾ ਲਲਿਤਾ ਮਹਾਂਦੇਈ ਨੂੰ ਦੇਖਣਗੇ ਇਸ ਦਾ ਚਿੱਤ ਚੇਤਾ ਵੀ ਉਨ੍ਹਾਂ ਨੂੰ ਨਹੀਂ ਸੀ ।

ਭਗੀਰਥੀ ਕੁਮਾਰ ਅਪਰਾਧੀ ਵਾਂਗ ਸਿੱਧੇ ਖੜ੍ਹੇ ਹੋ ਗਏ । ਉਨ੍ਹਾਂ ਨੇ ਕਿਸੇ ਕਿਸਮ ਦੀ ਕੈਫੀਅਤ ਨਹੀਂ ਸੀ ਦੇਣੀ, ਨਾ ਹੀ ਲਲਿਤਾ ਮਹਾਂਦੇਈ ਨੂੰ ਇਸ ਦੀ ਆਸ ਸੀ । ਪਰ ਭਗੀਰਥੀ ਕੁਮਾਰ ਦੀ ਚੁੱਪ ਵਿਚ ਖ਼ੁਦ ਹੀ ਸ਼ਾਸਨ ਅਤੇ ਅਣ-ਅਧਿਕਾਰ ਵਿਰੁਧ ਇਕ ਸੰਕੋਚਹੀਣ ਮਨੋਵੇਗ ਫੁੱਟ ਰਿਹਾ ਸੀ । ਮੱਥੇ ਉੱਤੇ ਅਵਾਰਾ ਵਾਲਾਂ ਦੀ ਕੁੰਡਲੀ ਖੱਬੀ ਅੱਖ ਤੇ ਡਿਗੀ ਹੋਈ ਸੀ । ਅਜਿਹੀ ਹਾਲਤ ਵਿਚ ਉਨ੍ਹਾਂ ਦੋਵਾਂ ਲਈ ਕੁਝ ਨਵਾਂ ਜਾਂ ਅਚੰਭਾਜਨਕ ਨਹੀਂ ਸੀ, ਇਹ ਦੋਵੇਂ ਸਮਝ ਰਹੇ ਸਨ ।

ਅੱਜ ਲਲਿਤਾ ਮਹਾਂਦੇਈ ਦੀ ਆਵਾਜ਼ ਵਿਚ ਅਸੁਭਾਵਿਕ ਤੇ ਅਸਾਧਾਰਨ ਗੰਭੀਰਤਾ ਸੀ । ਵਾਰ ਵਾਰ ਲੰਬੇ ਸਾਹ ਲੈਂਦੀ ਹੋਈ ਉਹ ਕਹਿੰਦੀ ਗਈ—

"ਕੁਮਾਰ ਮੈਨੂੰ ਪਤਾ ਹੈ ਕਿ ਤੇਰੀਆਂ ਨਾੜਾਂ ਵਿਚ ਖੋਰਧਾ ਦਾ ਸ਼ਾਹੀ ਖ਼ੂਨ ਹੈ । ਇਹ ਸੱਚ ਹੈ, ਪਰ ਨਾਲ ਨਾਲ ਉਨ੍ਹਾਂ ਵਿਚ ਬ੍ਰਾਹਮਣੀ ਦਾ ਸੰਜਮ ਤੇ ਸਾਧਨਾ ਵੀ ਹੈ । ਕੀ ਇਹ ਉਸੇ ਦੀ ਪਹਿਚਾਣ ਹੈ ?"

ਠੀਕ ਉਸੇ ਪ੍ਰਸ਼ਨ ਨੂੰ ਅਤੀਤ ਵਿਚ ਭਗੀਰਥੀ ਕੁਮਾਰ ਨੇ ਅਨੇਕਾਂ ਵਾਰ ਸੁਣਿਆ ਹੋਵੇਗਾ । ਲਲਿਤਾ ਮਹਾਂਦੇਈ ਵੀ ਇਸ ਸਵਾਲ ਦਾ ਕੋਈ ਜਵਾਬ ਨਹੀਂ ਸੀ ਚਾਹੁੰਦੀ । ਹੰਸ ਦੇ ਆਪਣੇ ਖੰਭਾਂ ਤੋਂ ਪਾਣੀ ਦੀਆਂ ਬੂੰਦਾਂ ਝਾੜਨ ਵਾਂਗ ਜਣਨੀ ਦੀਆਂ ਸਾਰੀਆਂ

ਗੱਲ੍ਹਾਂ ਮੋਢਿਆਂ ਨੂੰ ਹਿਲਾਉਂਦੇ ਹੋਏ ਭਗੀਰਥੀ ਕੁਮਾਰ ਚੁੱਪ ਚਾਪ ਲੀਨ ਹੋਏ ਸੁਣਦੇ ਜਾ ਰਹੇ ਸਨ।

ਪਰ ਹੋਰ ਦਿਨਾਂ ਵਾਂਗ ਅੱਜ ਉਸ ਰਸ ਰੰਗ ਦੀ ਸਮਾਪਤੀ ਨਾ ਹੋਈ। ਲਲਿਤਾ ਮਹਾਂਦੇਈ ਬੋਲੀ—ਖੋਰਧਾ ਦੇ ਰਾਜਾ ਇਸ ਵਾਰ ਖ਼ੁਦ ਚੰਦਨ ਛਿੜਕਿਆ ਕਰਨਗੇ, ਇਸ ਲਈ ਪੁਰੀ ਵਿਚ ਤਿਆਰੀਆਂ ਹੋ ਰਹੀਆਂ ਹਨ। ਤੁਸੀਂ ਅੱਜ ਇਸੇ ਵੇਲੇ ਚੰਪਾਗੜ੍ਹ ਚਲੇ ਜਾਓ। ਉਥੋਂ ਸਾਮੰਤਾਂ ਨੂੰ ਲੈ ਕੇ ਅੰਧਾਰੀਗੜ੍ਹ ਹੁੰਦੇ ਹੋਏ ਚਿਲਿਕਾ ਦੇ ਰਸਤੇ ਤੋਂ ਪੁਰੀ ਜਾਣਾ। ਪਰ ਖ਼ਬਰਦਾਰ, ਕਿ ਖੋਰਧਾ ਦੇ ਕਿਸੇ ਵੀ ਵਿਅਕਤੀ ਨੂੰ ਇਹ ਪਤਾ ਨਾ ਲੱਗੇ। ਪੁਰੀ ਪਹੁੰਚ ਕੇ ਗੋਬਿੰਦ ਬਾਜਪਾਈ ਜਿਵੇਂ ਕਹਿਣਗੇ ਤੁਸੀਂ ਉਵੇਂ ਹੀ ਕਰਨਾ ਹੋਵੇਗਾ, ਸਮਝੇ! ਅਜਿਹਾ ਜੇ ਨਾ ਹੋਇਆ ਤਾਂ ਖੋਰਧਾ ਦਾ ਰਾਜ ਸਿੰਘਾਸਨ ਸੁਪਨਾ ਬਣ ਕੇ ਰਹਿ ਜਾਏਗਾ।

ਲਲਿਤਾ ਮਹਾਂਦੇਈ ਉਥੋਂ ਤੇਜ ਕਦਮੀ ਵੀਰਜਾਈ ਮੰਦਰ ਆਈ, ਜਿਵੇਂ ਨਾਗੇਸ਼ਵਰ ਟਾਹਣੀ ਉਤਲਾ ਉਹ ਕਾਲਾ ਨਾਗ ਉਸ ਪਿੱਛੇ ਦੌੜਦਾ ਆ ਰਿਹਾ ਹੋਵੇ। ਲਲਿਤਾ ਮਹਾਂਦੇਈ ਦਾ ਦਿਲ ਅਚਾਨਕ ਡਰ ਤੇ ਭੈਅ ਨਾਲ ਧੜਕ ਰਿਹਾ ਸੀ।

# ਸੱਤਵਾਂ ਅੰਕ

1

ਕਟਕ ਲਾਲ ਬਾਗ਼ ਦੇ ਦੀਵਾਨਖਾਨੇ ਵਿਚਲੇ ਮਜਲਿਸਖਾਨੇ ਵਿਚ ਬੈਠਾ ਤਕੀਖਾਂ ਗੁਪਤ ਸਲਾਹ ਕਰ ਰਿਹਾ ਸੀ। ਮਸ਼ਵਰਾ ਅਸਲ ਵਿਚ ਹੀ ਬਹੁਤ ਗੁਪਤ ਸੀ। ਮੁਹਤਬਰ ਵਿਅਕਤੀਆਂ ਨਾਲ ਭਰੀ ਮਹਿਫ਼ਲ ਦੇ ਬਾਹਰ, ਕਿਲੇ ਦੇ ਸਦਰ ਦਰਵਾਜ਼ੇ ਤੇ ਨੌਬਤ ਚੌਕੀ ਕੋਲ ਸੰਤਰੀਆਂ ਦੀ ਗਿਣਤੀ ਦੁਗਣੀ ਕਰ ਦਿਤੀ ਗਈ। ਇਹ ਸਾਰੀ ਵਿਵਸਥਾ ਕਰਨ ਵਾਲੇ ਸਿਪਹਸਲਾਰ ਨੂੰ ਉਸ ਮਸ਼ਵਰੇ ਦਾ ਮਜ਼ਬੂਨ ਤੱਕ ਵੀ ਨਹੀਂ ਸੀ ਪਤਾ। ਉਸ ਨੇ ਸਿਰਫ਼ ਕਿਲੇਦਾਰ ਦੀ ਸਲਾਹ ਨਾਲ ਤਕੜਾ ਪਹਿਰਾ ਲਾਇਆ ਹੋਇਆ ਸੀ। ਖੁਦ ਬਜੀਰਖਾਂ ਬਹਾਦਰ ਮੁਸਤਫ਼ਾ ਅਲੀਖਾਂ ਤੋਂ ਅਜੇਹਾ ਹੀ ਹੁਕਮ ਮਿਲਿਆ ਸੀ। ਸਿਪਹਸਾਲਾਰ ਤੇ ਕਿਲ੍ਹੇਦਾਰ ਨੂੰ ਉਸ ਮਸ਼ਵਰੇ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ। ਉਸ ਦਾ ਅੰਦਰ ਆਉਣਾ ਤੱਕ ਬੰਦ ਸੀ। ਪਰ ਨਵਾਬ ਦੀ ਮੁਲਾਕਾਤ ਲਈ ਆਏ ਜਿਮੀਦਾਰ, ਇਜਾਰੇਦਾਰ, ਦੁਆ ਮੰਗਣ ਵਾਲੇ ਬੇਕਾਰ ਦਰਬਾਰ ਆਪਣੀ ਵਿਸ਼ੇਸ਼ਤਾ ਜਤਾਣ ਲਈ ਬਾਹਰ ਇੱਧਰ ਉੱਧਰ ਭਟਕ ਰਹੇ ਸਨ। ਕਦੇ ਕਦਾਈਂ ਮਹਿਫ਼ਲ ਦੇ ਬਾਹਰ ਟੰਗੇ ਦਰਵਾਜ਼ਿਆਂ ਦੇ ਨੀਲੇ ਪਰਦਿਆਂ ਕੋਲੋਂ ਆਹ ਭਰਕੇ ਗੁਜ਼ਰਦੇ ਅਤੇ ਇਤਰ ਲੱਗੇ ਰੁਮਾਲਾਂ ਨਾਲ ਮੂੰਹ ਤੇ ਮਹਿੰਦੀ ਰੰਗੀ ਦਾਹੜੀ, ਮੁੱਛਾਂ ਪੂੰਝਦੇ ਹੋਏ, ਬਾਹਰ ਚਲੇ ਜਾਂਦੇ।

ਮਹਿਫ਼ਲਖਾਨੇ ਵਿਚ ਤਕੀਖਾਂ ਮਸਨਦ ਤੇ ਸੱਜੀ ਕੂਹਣੀ ਟਿਕਾਈ ਤੇ ਆਪਣੀ ਠੋਡੀ ਨੂੰ ਹਥੇਲੀ ਤੇ ਰੱਖੀ ਬੈਠਾ ਹੋਇਆ ਘੁਰਾੜੇ ਮਾਰ ਰਿਹਾ ਸੀ। ਮੁਹਤਬਰ ਵਿਅਕਤੀਆਂ ਵਿਚੋਂ ਉੱਥੇ ਉਸ ਦੇ ਤਿੰਨੇ ਵਜ਼ੀਰ, ਮੁਸਤਫਾਖਾਂ, ਜਰਨੈਲ ਦੀਨ ਮੁਹੰਮਦ ਅਤੇ ਤਕੀਖਾਂ ਦੇ ਬਹੁਤ ਵਿਸ਼ਵਾਸ ਪਾਤਰ ਹਿੰਦੂ ਜਗੀਰਦਾਰ ਅਮੀਨ ਚੰਦ ਆਪਣੀ ਆਪਣੀ ਥਾਂ ਚੁੱਪ ਚਾਪ ਬੈਠੇ ਸਨ ਤੇ ਇਕ ਦੂਸਰੇ ਵੱਲ ਦੇਖੀ ਜਾ ਰਹੇ ਸਨ। ਸ਼ਾਇਦ ਅਸਲ ਸਮੱਸਿਆ ਕੀ ਹੈ ਇਹੀ ਸੋਚ ਰਹੇ ਸਨ।

ਕਿਸ ਮਸ਼ਵਰੇ ਲਈ ਉਨ੍ਹਾਂ ਨੂੰ ਆਉਣ ਦਾ ਸੱਦਾ ਮਿਲਿਆ ਸੀ। ਕਿਸ ਲਈ

ਖਾਸ ਆਦਮੀ ਭੇਜ ਮਾਹਗਾਂ ਪਰਗਣੇ ਤੋਂ ਜਗੀਰਦਾਰ ਅਮੀਨ ਚੰਦ ਨੂੰ ਬੁਲਾਇਆ ਗਿਆ ਸੀ। ਉਨ੍ਹਾਂ ਵਿਚੋਂ ਕਿਸੇ ਨੂੰ ਵੀ ਪਤਾ ਨਹੀਂ ਸੀ। ਉਹ ਸਭ ਤਕੀਖਾਂ ਦੀ ਨੀਂਦ ਖੁਲ੍ਹਣ ਦੀ ਉਡੀਕ ਵਿਚ ਬੈਠੇ ਹੋਏ ਸਨ ਤੇ ਪੱਥਰ ਦੇ ਬੁੱਤਾਂ ਵਾਂਗ ਇਕ ਦੂਜੇ ਨੂੰ ਦੇਖੀ ਜਾ ਰਹੇ ਸਨ। ਜਦੋਂ ਤਕੀਖਾਂ ਦੇ ਘੁਰਾੜੇ ਕੁਝ ਮੱਠੇ ਪੈਂਦੇ ਜਾਂ ਵੱਡੀਆਂ ਵੱਡੀਆਂ ਮੁੱਛਾਂ ਹਿਲਦੀਆਂ ਜਾਂ ਉਹ ਪੰਜੇ ਨੁਮਾ ਆਪਣੀ ਹਥੇਲੀ ਨਾਲ ਨੀਂਦ ਵਿਚ ਹੀ ਮੂੰਹ ਪੂੰਝਣ ਲੱਗ ਜਾਂਦਾ ਤਾਂ ਮੋਰ ਖੰਭ ਝੱਲਣ ਵਾਲੇ ਖਾਦਿਮ ਖਿਦਮਤਗਾਰ ਬੇਚੈਨ ਪ੍ਰਤੀਤ ਹੁੰਦੇ ਪਰ ਨਾਲ ਨਾਲ ਬੈਠੇ ਮੁਹਤਬਰ ਵਿਅਕਤੀ ਆਪਣੇ ਆਪਣੇ ਆਸਣਾ ਵਿਚ ਪਿੱਠਾਂ ਸਿੱਧੀਆਂ ਕਰਕੇ ਬੈਠ ਜਾਂਦੇ।

ਅਮੀਨਚੰਦ ਨੂੰ ਵੀ ਅਚਾਨਕ ਬੁਲਾਏ ਜਾਣ ਦਾ ਮਤਲਬ ਨਹੀਂ ਸੀ ਪਤਾ। ਅਨਿਸਚਿਤ ਹੋਣ ਵਾਲੀ ਕਿਸੇ ਗੱਲ ਦੇ ਸ਼ੱਕ 'ਚ ਉਹ ਮਨ ਹੀ ਮਨ ਸਹਿਮੇਂ ਹੋਏ ਨਾਮ ਜਪ ਰਹੇ ਸਨ।

ਅਮੀਨਚੰਦ ਆਪਣੀ ਉਤਸੁਕਤਾ ਨੂੰ ਦਬਾ ਨਹੀਂ ਸੀ ਪਾ ਰਹੇ ਉਨ੍ਹਾਂ ਨੇ ਆਪਣੀ ਹਥੇਲੀ ਨਾਲ ਮੂੰਹ ਢਕ ਲਿਆ। ਤੇ ਅਸਪੱਸ਼ਟ ਆਵਾਜ਼ ਵਿਚ ਵਜੀਰ ਨੂੰ ਪੁੱਛਿਆ—"ਖੁਦਾਬੰਦ ਕੀ ਦੱਸ ਸਕਦੇ ਹੋ ਕਿ ਇਸ ਖਿਦਮਤਗਾਰ ਨੂੰ ਅਚਾਨਕ ਕਿਉਂ ਯਾਦ ਕੀਤਾ ਗਿਆ ਹੈ?"

ਵਜੀਰ ਤਾਂ ਖੁਦ ਨੂੰ ਇਹੀ ਸਵਾਲ ਕਰ ਰਹੇ ਸਨ, ਉਹ ਉਸ ਨੂੰ ਕੀ ਜਵਾਬ ਦਿੰਦੇ। ਪਰ ਉਨ੍ਹਾਂ ਨੇ ਗੰਭੀਰਤਾ ਨਾਲ ਅੱਧ ਮੁੰਦੀਆਂ ਅੱਖਾਂ ਨਾਲ ਅਮੀਨਚੰਦ ਵੱਲ ਇਸ ਤਰ੍ਹਾਂ ਦੇਖਿਆ ਜਿਸ ਨਾਲ ਅਮੀਨਚੰਦ ਸਮਝ ਗਏ ਕਿ ਗੱਲ ਜ਼ਰੂਰ ਹੀ ਕੋਈ ਖਾਸ ਹੈ।

ਜਿਨ੍ਹਾਂ ਗਿਣੇ ਚੁਣੇ ਹਿੰਦੂਆਂ ਨੂੰ ਅਤੀਤ ਵਿਚ ਸੁਜਾਖਾਂ ਦੇ ਨੇਕ ਨਜ਼ਰ ਨਾਲ ਕਾਫੀ ਇਨਾਮ ਮਿਲੇ ਸਨ ਅਤੇ ਜਿਹੜੇ ਜਗੀਰ ਬਗੈਰਾ ਲੈ ਕੇ ਉੜੀਸਾ ਵਿਚ ਰਹਿ ਰਹੇ ਸਨ ਉਨ੍ਹਾਂ ਵਿਚੋਂ ਅਮੀਨਚੰਦ ਮੁਹਤਬਰ ਸਨ। ਉਹ ਉੱਤਰੀ ਭਾਰਤ ਦੇ ਨਿਵਾਸੀ ਸਨ। ਉਸ ਵੇਲੇ ਭੈੜੇ ਸ਼ਾਜਸੀਆਂ ਨੂੰ ਕਾਬੂ ਵਿਚ ਲਿਆਉਣਾ ਤੇ ਉਨ੍ਹਾਂ ਨੂੰ ਕਢ ਕੇ ਉਨ੍ਹਾਂ ਦੀ ਥਾਂ ਮੁਗਲ ਸਹਿਯੋਗੀ ਜਗੀਰਦਾਰਾਂ ਨੂੰ ਸਥਾਪਤ ਕੀਤਾ ਜਾ ਰਿਹਾ ਸੀ। ਉਨ੍ਹਾਂ ਨੇ ਅਨੇਕਾਂ ਲੜਾਈਆਂ ਵਿਚ ਤਕੀਖਾਂ ਦੇ ਖੱਬੇ ਹੱਥ ਦਾ ਕੰਮ ਕੀਤਾ ਸੀ। ਇਸ ਤੋਂ ਇਲਾਵਾ ਕਟਕ ਦੇ ਰਣ-ਕੁਸ਼ਲ ਸ਼ਾਜਸੀਆਂ ਨੂੰ ਕਾਬੂ ਕਰਨ ਵਿਚ ਵੀ ਉਹ ਸਫ਼ਲ ਹੋਏ ਸਨ। ਪਰ ਹੁਣ ਅਨਾਨਕ ਪਾਪੀ ਚਿੰਤਾਵਾਂ ਜਾਗ ਰਹੀਆਂ ਸਨ ਇਹ ਸਭ ਤਕੀਖਾਂ ਵਲੋਂ ਖਾਸ ਆਦਮੀ ਰਾਹੀਂ, ਬੁਲਾਏ ਜਾਣ ਕਾਰਨ ਸੀ। ਉਹ ਅਜਿਹਾ ਬੇਚੈਨੀ ਮਹਿਸੂਸ ਕਰ ਰਹੇ ਸਨ।

ਪਰ ਉਸ ਸਮੇਂ ਉੜੀਸਾ ਦੀ ਰਾਜਨੀਤਕ ਸਥਿਤੀ ਸੰਕਟਜਨਕ ਨਹੀਂ ਸੀ। ਇਸ ਹਾਫਿਜ ਕਾਦਰ ਵੀ ਕਈ ਵਾਰ ਕਟਕ ਆ ਕੇ ਤਕੀਖਾਂ ਨਾਲ ਮੁਲਾਕਾਤ ਕਰਕੇ ਆਪਣੀ ਸ਼ਰਧਾ ਅਤੇ ਸਹਿਯੋਗ ਦਾ ਸਬੂਤ ਦੇ ਚੁੱਕੇ ਸਨ। ਧਾਰਮਿਕ ਕੱਟੜਤਾ ਵਧ ਕੇ ਜਗਨਨਾਥ ਨੂੰ ਕਬਜ਼ੇ ਹੇਠ ਕਰਨ ਦੀ ਵੀ ਤਕੀਖਾਂ ਦੀ ਕੋਈ ਇੱਛਾ ਨਹੀਂ ਸੀ। ਅਸਲ ਵਿਚ ਜਗਨਨਾਥ ਜਿਵੇਂ ਹਿੰਦੂ ਜਨਤਾ ਦੇ ਮੁਕਤੀਦਾਤਾ ਸਨ ਉਵੇਂ ਹੀ ਉੜੀਸਾ

ਵਿਚ ਮੁਹਾਜ਼ ਰਾਜ ਦੇ ਵੀ ਅਲੰਬਦਾਰ ਸਨ। ਸੁਜਾਖਾਂ ਦੇ ਸਮੇਂ ਯਾਤਰੀਆਂ ਤੋਂ ਜਜੀਏ ਦੇ ਰੂਪ ਵਿਚ ਸਾਲਾਨਾ ਪੰਜ ਲੱਖ ਕੀ ਆਮਦਨੀ ਹੁੰਦੀ ਸੀ। ਇਸ ਰਕਮ ਨੂੰ ਤਕੀਖਾਂ ਨੇ ਸੱਤ ਲੱਖ ਤੱਕ ਪਹੁੰਚਾਇਆ ਹੈ। ਇਹ ਤਾਂ ਸਰਕਾਰੀ ਹਿਸਾਬ ਹੈ। ਇਸ ਤੋਂ ਬਿਨਾਂ ਜਗਨਨਾਥ ਸੜਕ ਤੇ ਚੌਕੀਆਂ ਵਿਚ ਬੈਠੇ ਕਰਮਚਾਰੀ ਆਪਣਾ ਹਿੱਸਾ ਵਸੂਲ ਕੀਤੇ ਬਗ਼ੈਰ ਯਾਤਰੀਆਂ ਨੂੰ ਨਹੀਂ ਸਨ ਛੱਡਦੇ। ਪਿਛਲੇ ਸਾਲ ਖੋਰਧਾ ਤੇ ਕਟਕ ਵਿਚਕਾਰ ਲੜਾਈ ਛਿੜ ਗਈ ਸੀ ਜਿਸ ਕਾਰਨ ਯਾਤਰੀਆਂ ਦੀ ਸੰਖਿਆ ਬਹੁਤ ਘਟ ਗਈ ਸੀ ਜਿਸ ਕਾਰਨ ਜਜੀਏ ਦੀ ਰਕਮ ਵੀ ਬਹੁਤ ਘਟ ਗਈ ਸੀ। ਇਸ ਬਦਲੇ ਤਕੀਖਾਂ ਨੂੰ ਮੁਰਸ਼ਦਾਬਾਦ ਤੱਕ ਤਾਕੀਦ ਸੁਣਨੀ ਪਈ ਸੀ। ਆਖਰ ਮੁਗਲ ਰਾਜ ਦੇ ਪ੍ਰਧਾਨ ਸੂਤਰ ਜਗਨਨਾਥ ਨੂੰ ਨਸ਼ਟ-ਭਰਸ਼ਟ ਕੀਤੇ ਬਗੈਰ ਤਕੀਖਾਂ ਕਿਸ ਤਰ੍ਹਾਂ ਆਪਣੇ ਜਗਨਨਾਥ—ਵਿਰੋਧ ਨੂੰ ਚਰਿਤਾਰਥ ਕਰ ਸਕੇਗਾ; ਇਹੀ ਉਹ ਸੋਚ ਰਿਹਾ ਸੀ।

ਦੂਸਰੇ ਮੁਗਲ ਨਵਾਬਾਂ ਵਾਂਗ ਤਕੀਖਾਂ ਨੇ ਵੀ ਸੁਣਿਆ ਸੀ ਕਿ ਜਗਨਨਾਥ ਦਾ ਪਿੰਡ ਅਨਮੋਲ ਇੰਦਰਨੀਲਮਣਿ ਨਾਲ ਸੰਗਠਤ ਹੈ। ਅਸਲ ਵਿਚ ਆਗੰਗਾ-ਗੋਦਾਵਰੀ ਵਿਸਤਰਿਤ ਉੱਤਰੀ ਸਾਮਰਾਜ ਦੀ ਸਾਰੀ ਸੰਪਦਾ ਜਗਨਨਾਥ ਨੂੰ ਸਮਰਪਿਤ ਹੁੰਦੀ ਸੀ। ਇਸ ਲਈ ਸ਼ਾਹਜਹਾਂਬਾਦ ਦਿੱਲੀ ਦੇ ਬਾਦਸ਼ਾਹ ਜਾਂ ਮੁਰਸ਼ਦਾਬਾਦ ਦੇ ਨਵਾਬ ਅਤੇ ਦੱਖਣ ਦੇ ਨਿਜਾਮ-ਉਲ-ਮੁਲਕ ਤੋਂ ਵੀ ਵਧ ਕੇ ਜਗਨਨਾਥ ਵੈਭਵਸ਼ਾਲੀ ਸਨ।

ਇਸ ਲਈ ਸੰਪਤੀ ਨੂੰ ਲੁੱਟਣ ਲਈ ਕਾਲਾਪਹਾੜ ਤੋਂ ਲੈ ਕੇ ਅੱਜ ਤੱਕ ਕਈ ਹਮਲੇ ਹੋ ਚੁੱਕੇ ਹਨ। ਅਤੀਤ ਵਿਚ ਜਹਾਂਗੀਰ ਦੇ ਸਮੇਂ ਹਿੰਦੂ ਜਰਨੈਲ ਕੇਸ਼ਵਦਾਸ ਨੇ ਮੰਦਰ ਬੰਦ ਕਰਕੇ ਉਥੋਂ ਸੋਨੇ ਤੇ ਹੀਰੇ ਆਦਿ ਹੜੱਪ ਕੀਤੇ ਸਨ। ਹਾਸ਼ਮਖਾਂ, ਮਕਰਾਮਖਾਂ, ਇਕਰਾਮਖਾਂ ਆਦਿ ਜਰਨੈਲਾਂ ਨੇ ਵੀ ਹਮਲੇ ਤੇ ਹਮਲਾ ਕਰਕੇ ਬਹੁਤ ਲੁੱਟ ਮਚਾਈ ਸੀ। ਫਿਰ ਵੀ ਮੰਦਰ ਵਿਚ ਜੋ ਕੁਝ ਸੀ ਉਸ ਨਾਲ ਬੰਗਬਿਹਾਰ-ਉੜੀਸਾ ਸੂਬਿਆਂ ਨੂੰ ਇਕੱਠੇ ਹੀ ਖਰੀਦਿਆ ਜਾ ਸਕਦਾ ਸੀ। ਉਸ ਸੰਪਤੀ ਦੀ ਲੁੱਟ ਤੋਂ ਇਲਾਵਾ ਤਕੀਖਾਂ ਵਿਚ ਹੋਰ ਕੋਈ ਦੂਸਰੀ ਖਾਹਿਸ਼ ਨਹੀਂ ਸੀ।

ਪਰ ਅਤੀਤ ਦੀਆਂ ਘਟਨਾਵਾਂ ਤੋਂ ਤਕੀਖਾਂ ਜਾਣਦਾ ਸੀ ਕਿ ਮੰਦਰ ਤੇ ਹਮਲਾ ਕਰਕੇ ਤੇ ਦੇਵਤਿਆਂ ਦਾ ਖ਼ੂਨ ਕਰਕੇ ਉਸ ਮਕਸਦ ਨੂੰ ਪੂਰਾ ਕਰਨਾ ਸੰਭਵ ਨਹੀਂ ਹੈ। ਜੇ ਉਸ ਤਰੀਕੇ ਨੂੰ ਛੱਡ ਛੱਲ ਤੇ ਚਲਾਕੀ ਨਾਲ ਕੁਝ ਕੀਤਾ ਜਾ ਸਕਦਾ ਹੈ ਤਾਂ ਉਸ ਤੋਂ ਵਧ ਕੇ ਈਮਾਨਦਾਰੀ ਦੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਸਿਰਫ਼ ਇਸ ਮਤਲਵ ਨਾਲ ਤਕੀਖਾਂ ਨੇ ਰਾਮਚੰਦਰ ਦੇਵ ਨੂੰ ਹਾਫਿਜ ਕਾਦਰ ਬਣਾਇਆ ਸੀ। ਉਹ ਖੋਰਧਾ, ਰਾਜਾ ਹਾਫਿਜ ਕਾਦਰ ਨੂੰ ਆਪਣੇ ਕਾਬੂ ਵਿਚ ਰੱਖ ਕੇ, ਕਿਸੇ ਤਰ੍ਹਾਂ ਜਗਨਨਾਥ ਦੀ ਦੌਲਤ ਹੜੱਪਣਾ ਚਾਹੁੰਦਾ ਸੀ। ਇਹ ਇਕ ਤੀਰ ਨਾਲ ਦੋ ਸ਼ਿਕਾਰ ਮਾਰਨ ਵਾਲੀ ਗੱਲ ਸੀ। ਰਾਮਚੰਦਰ ਦੇਵ ਧਰਮ ਤਿਆਗ ਤੋਂ ਬਾਅਦ ਅਠਾਰਾਂ ਰਜਵਾੜਿਆ ਦੇ ਸਾਮੰਤ, ਦੁਰਗ ਪਤੀਆਂ ਤੇ ਜਿਮੀਦਾਰਾਂ ਨੂੰ ਖੋ ਦੇਣਗੇ ਅਤੇ ਉੜੀਸਾ ਦੇ ਜਨ-ਸਾਧਾਰਨ ਦੀ ਉਨ੍ਹਾਂ ਪ੍ਰਤੀ ਸ਼ਰਧਾ ਤੇ ਵਿਸ਼ਵਾਸ ਨਹੀਂ

ਰਹੇਗਾ । ਉਸ ਨਾਲ ਖੋਰਧਾ ਰਾਜਸ਼ਕਤੀ ਦੀ ਕਮਰ ਟੁੱਟ ਜਾਏਗੀ ਅਤੇ ਉਹ ਨਵਾਬ ਦੀ ਮਲਕੀਅਤ ਬਣ ਜਾਏਗੀ । ਇਹ ਵੀ ਇਕ ਇੱਛਾ ਸੀ ।

ਪਰ ਅਜਿਹੇ ਸਮੇਂ ਖੁਦ ਜਗਨਨਾਥ ਨੇ ਪਤਿਤ ਪਾਵਨ ਬਣ ਕੇ ਤਕੀਖਾਂ ਦੀਆਂ ਸਭ ਆਸਾਂ ਤੇ ਪਾਣੀ ਫੇਰ ਦਿੱਤਾ ਸੀ ।

ਸੁੱਤਾ ਹੋਇਆ ਤਕੀਖਾਂ ਇਹੀ ਸੋਚ ਰਿਹਾ ਸੀ ਜਾਂ ਸੋਚਦੇ ਸੋਚਦੇ ਸੌਂ ਗਿਆ ਸੀ, ਕੁਝ ਵੀ ਪਤਾ ਨਹੀਂ ਸੀ ਲੱਗ ਰਿਹਾ । ਪਤਾ ਨਹੀਂ ਹੋਰ ਕਿੰਨੀ ਦੇਰ ਇਸ ਤਰ੍ਹਾਂ ਚਿੰਤਾ ਜਾਂ ਸੋਚ ਜਾਰੀ ਰਹਿੰਦੀ ਜੇ ਕਰ ਕਿਧਰਿਉਂ ਇਕ ਮੱਖੀ ਉੱਡ ਕੇ ਨਾ ਆਉਂਦੀ ਤੇ ਕਿਧਰੇ ਥਾਂ ਨਾਂ ਲਭ ਕੇ ਤਕੀਖਾਂ ਦੇ ਨੱਕ ਤੇ ਨਾ ਬੈਠਦੀ । ਉਸ ਥਾਂ ਲਈ ਮੱਖੀ ਦੀ ਵੀ ਇਉਂ ਇੱਛਾ ਸੀ, ਪਤਾ ਨਹੀਂ । ਪਿੱਛੇ ਖੜ੍ਹਾ ਪੱਖਾ ਝੱਲਣ ਵਾਲਾ ਖਾਦਿਮ ਮੱਖੀ ਨੂੰ ਜਿੰਨਾ ਉਡਾ ਰਿਹਾ ਸੀ ਤੇ ਆਪਣੀ ਹਥੇਲੀ ਰਗੜ ਕੇ ਤਕੀਖਾਂ ਜਿੰਨਾ ਉਸ ਨੂੰ ਭਜਾ ਰਿਹਾ ਸੀ ਉੱਨੀ ਹੀ ਉਹ ਵਾਰ ਵਾਰ ਨੱਕ ਵਾਲੀ ਥਾਂ ਤੇ ਆ ਬੈਠਦੀ ।

ਪਰ ਉਸ ਵੇਲੇ ਅਮੀਨਚੰਦ ਪ੍ਰਾਰਥਨਾ ਕਰਨ ਵਿਚ ਮਗਨ ਸਨ । ਫ਼ੌਜਦਾਰਾਂ ਦੀਆਂ ਅੱਖਾਂ ਵੀ ਮੀਟੀਆਂ ਜਾ ਰਹੀਆਂ ਸਨ । ਵਜੀਰ ਮੁਸਤਫਾ ਅਲੀਖਾਂ ਹੀ ਸਿਰਫ਼ ਮੁਸਕਰਾ ਰਹੇ ਸਨ ਉਸ ਮੱਖੀ ਦੇ ਬੈਠਣ ਉਡਣ ਨੂੰ ਦੇਖ ਕੇ ! ਉਨ੍ਹਾਂ ਦਾ ਨਾੜਾਂ ਵਾਲਾ ਗੰਭੀਰ ਮੱਥਾ ਪਲ ਭਰ ਵਿਚ ਇਸ ਕੌਤਕ ਨਾਲ ਚਮਕ ਉਠਿਆ ਸੀ ।

ਤਕੀਖਾਂ ਅਚਾਨਕ ਪੈਰ ਪਟਕ ਕੇ ਉੱਠ ਬੈਠਿਆ ਅਤੇ ਚੀਕਣ ਲੱਗਾ—"ਕੰਬਖਤ, ਮੇਰੀ ਤਲਵਾਰ ਲਿਆ ।

ਤਕੀਖਾਂ ਨੇ ਜਿਸ ਤਰ੍ਹਾਂ ਤਲਵਾਰ ਮੰਗੀ ਸੀ ਉਸ ਨਾਲ ਅਮੀਨਚੰਦ ਤਾਂ ਅਮੀਨਚੰਦ, ਖੁਦ ਵਜੀਰ ਅਤੇ ਜਰਨੈਲ ਵੀ ਘਬਰਾ ਗਏ ਸਨ । ਖਾਦਮ ਖਿਦਮਤਗਾਰਾਂ ਦੇ ਅਚਾਨਕ ਜ਼ੋਰ ਜ਼ੋਰ ਨਾਲ ਪੱਖੇ ਚਲਾਣ ਕਾਰਨ ਉਹ ਮੱਖੀ ਉੱਡ ਗਈ ਤੇ ਵਜੀਰ ਦੀ ਖੱਬੀ ਗਲ੍ਹ ਤੇ ਜਾ ਬੈਠੀ ।

ਤਕੀਖਾਂ ਉਸ ਦ੍ਰਿਸ਼ ਨੂੰ ਦੇਖਕੇ ਠਹਾਕੇ ਮਾਰਨ ਲੱਗਾ ।

ਉਸੇ ਤਰ੍ਹਾਂ ਤਕੀਏ ਦੇ ਸਹਾਰੇ ਬੈਠੇ ਬੈਠੇ ਤਕੀਖਾਂ ਨੇ ਅੰਗੜਾਈ ਲਈ ਅਤੇ ਦੋ ਵਾਰ ਇਨਸ਼ਾ ਅੱਲਾ, ਕਿਹਾ ।

ਹੁੱਕਾ ਬਰਦਾਰ ਨੇ ਸੋਨੇ ਦੇ ਪੱਤਰੇ ਨਾਲ ਜੜਿਆ ਹੁੱਕਾ ਲਿਆ ਕੇ ਦਿੱਤਾ । ਤਕੀਖਾਂ ਅੱਖਾਂ ਮੀਟ ਕੇ ਹੁੱਕਾ ਗੁੜ-ਗੁੜਾਣ ਲੱਗਿਆ । ਅੰਬਰੀ ਤੰਮਾਕੂ ਦੀ ਸੁਗੰਧ ਨਾਲ ਮਹਿਫਲਖ਼ਾਨਾ ਭਰ ਗਿਆ ।

ਤਕੀਖਾਂ ਅੱਖਾਂ ਖੋਲ੍ਹ ਕੇ ਚਿੱਲਾਇਆ—"ਸਿਵਾਨ-ਨਵੀਸ ਨੂੰ ਪੇਸ਼ ਕਰੋ ।"

ਸੁਣਦੇ ਸਾਰ ਹੀ ਦੋ ਖਾਦਿਮ ਸਿਵਾਨ-ਨਵੀਸ ਨੂੰ ਬੁਲਾਣ ਚਲੇ ਗਏ ।

ਸਿਵਾਨ-ਨਵੀਸ ਕਰਾਮਤ ਅਲੀਖਾਂ ਮਹਿਫ਼ਲਖਾਨੇ ਦੇ ਬਾਹਰ ਬੈਠੇ ਮਹਿਫ਼ਲਖਾਨੇ ਦੇ ਅੰਦਰ ਚੱਲ ਰਹੇ ਮਸ਼ਵਰੇ ਦਾ ਅੰਦਾਜ਼ਾ ਲਾ ਰਹੇ ਸਨ ।

ਨਵਾਬ ਨੂੰ ਰਾਜ ਦੀ ਸਾਰੀ ਗੁਪਤ ਖਰਚ ਦੱਸਣਾ ਸਿਵਾਨ ਨਵੀਸਾਂ ਦਾ ਕੰਮ ਹੈ । ਦਿੱਲੀ, ਸ਼ਾਹਜਹਾਂਬਾਦ, ਮੁਰਸ਼ਿਦਾਬਾਦ, ਅਜਿਮਾਬਾਦ ਹਰ ਥਾਂ ਸਿਵਾਨ-ਨਵੀਸਾਂ

ਨੂੰ ਮੁਕਰਰ ਕੀਤਾ ਗਿਆ ਹੈ। ਸੂਬੇ ਭਰ ਵਿਚ ਅਜਿਹੀ ਕੋਈ ਘਟਨਾ ਨਹੀਂ ਹੁੰਦੀ ਜਿਹੜੀ ਉਨ੍ਹਾਂ ਨੂੰ ਪਤਾ ਨਾ ਲੱਗੇ, ਫਿਰ ਵੀ ਬਾਹਰ ਬੈਠੇ ਬੈਠੇ, ਅੰਦਰ ਕਿਹੜੀ ਗੱਲ ਤੇ ਸਲਾਹ ਹੋ ਰਹੀ ਹੈ ਦਾ ਅੰਦਾਜਾ ਨਾ ਲਗਾ ਸਕਣ ਕਾਰਨ ਕਰਾਮਤ ਅਲੀਖਾਂ ਬੇਚੈਨੀ ਮਹਿਸੂਸ ਕਰ ਰਿਹਾ ਸੀ।

ਕਦੋਂ ਹਜ਼ੂਰ ਬੁਲਾਉਣ, ਉਹ ਇਸ ਦਾ ਹੀ ਇੰਤਜਾਰ ਕਰ ਰਿਹਾ ਸੀ। ਹੁਣ ਹਜ਼ੂਰ ਦਾ ਸੁਨੇਹਾ ਮਿਲਦੇ ਸਾਰ ਕਰਾਮਤ ਅਲੀਖਾਂ ਆਪਣੀ ਪਦਵੀ ਦਾ ਬੋਝ ਚੁੱਕੀ ਸਫ਼ੇਦ ਹੋ ਗਈ ਲੰਬੀ ਦਾਹੜੀ ਨੂੰ ਸਵਾਰਦੇ ਹੋਏ ਮਨ-ਹੀ-ਮਨ ਤੋਬਾ ਤੋਬਾ ਕਹਿਣ ਲੱਗੇ ਅਤੇ ਚੁਸਤ ਪਜਾਮੇ ਅੰਦਰ ਟਿੱਡੀ ਦੇ ਪੈਰਾਂ ਵਾਂਗ ਦਿਖ ਰਹੀਆਂ ਆਪਣੀਆਂ ਪਿੰਨੀਆਂ ਨੂੰ ਮਲਦੇ ਡਗਮਗਾਉਂਦੀ ਚਾਲ ਨਾਲ ਲੰਬੀ ਤੋਂਦ ਤੇ ਹੱਥ ਫੇਰਦੇ ਹੋਏ ਉਹ ਅੰਦਰ ਦਾਖਲ ਹੋਏ।

ਨਵਾਬ ਬਹਾਦਰ ਨੂੰ ਸਲਾਮ ਫਰਮਾਉਣ ਤੋਂ ਬਾਅਦ ਉਸ ਨੂੰ ਬੈਠ ਜਾਣ ਲਈ ਤਕੀਖਾਂ ਨੇ ਹੁੱਕੇ ਦੀ ਨਲੀ ਨਾਲ ਇਸ਼ਾਰਾ ਕੀਤਾ। ਕਰਾਮਤ ਅਲੀਖਾਂ ਸਾਵਧਾਨੀ ਨਾਲ ਆਪਣੀ ਤੋਂਦ ਦਾ ਬੋਝ ਸੰਭਾਲਦੇ ਹੋਏ ਗੱਦੇਦਾਰ ਕੁਰਸੀ ਤੇ ਬੈਠ ਗਿਆ।

ਤਕੀਖਾਂ ਨੇ ਹੁੱਕੇ ਦੀ ਨਾਲੀ ਸੁੱਟ ਕੇ ਤੱਖਤ ਤੇ ਬੈਠਣ ਦਾ ਢੰਗ ਬਦਲ ਕੇ ਹੁਕਮ ਦਿੱਤਾ—"ਖਬਰ ਪੇਸ਼ ਕਰੋ।"

ਉਸ ਮਗਰੋਂ ਉਸ ਨੇ ਫਿਰ ਕੁਹਣੀ ਤੇ ਹਥੇਲੀ ਤੇ ਸਿਰ ਟਿਕਾ ਲਿਆ। ਅੱਖਾਂ ਖੁਦ ਹੀ ਮੀਟੀਆਂ ਗਈਆਂ ਤੇ ਪਲ ਭਰ ਵਿਚ ਘਰਾੜੇ ਮਾਰਨ ਲੱਗਾ।

ਪਰ ਉਸ ਨਾਲ ਕਰਾਮਤ ਅਲੀਖਾਂ ਨਿਰ-ਉਤਸ਼ਾਹਿਤ ਨਾ ਹੋਇਆ ਅਤੇ ਉੜੀਸਾ ਦੇ ਸਾਰੇ ਸਮਾਚਾਰ ਦੱਸਣ ਲੱਗਾ—ਹਜ਼ੂਰ ਨਵਾਬ, ਦੀਨ ਦੁਨੀਆਂ ਦੇ ਮਾਲਕ ਅਤੇ ਮੁਰਸ਼ਿਦਾਬਾਦ ਦੇ ਤਖਤ-ਨਿਵਾਜ਼ ਸੁਜਾਨਖਾਂ ਦਾ ਮੈਂ ਨਮਕ ਖਾਧਾ ਹੈ। ਮੇਰਾ ਸਭ ਕੁਝ ਤੁਹਾਡੀ ਹੀ ਮਿਹਰਬਾਨੀ ਨਾਲ ਮੇਰਾ ਹੈ।"

ਤਕੀਖਾਂ ਤਦ ਤੱਕ ਪੂਰੇ ਤੌਰ ਤੇ ਘੁਰਾੜੇ ਮਾਰਨ ਲੱਗਿਆ ਸੀ। ਕਰਾਮਤ ਅਲੀਖਾਂ ਕਹਿੰਦਾ ਜਾ ਰਿਹਾ ਸੀ—

"ਉੜੀਸਾ ਦੇ ਕੋਨੇ ਕੋਨੇ ਵਿਚ ਅਜਿਹਾ ਕੁਝ ਵੀ ਨਹੀਂ ਹੋ ਰਿਹਾ ਜਿਸ ਦਾ ਇਸ ਬੰਦੇ ਨੂੰ ਪਤਾ ਨਾ ਹੋਵੇ।"

ਤਕੀਖਾਂ ਦੇ ਘੁਰਾੜੇ ਅਚਾਨਕ ਬੰਦ ਹੋ ਗਏ। ਉਹ ਉੱਠ ਕੇ ਸਿੱਧਾ ਹੋ ਕੇ ਬੈਠ ਗਿਆ ਤੇ ਕਰਾਮਤ ਅਲੀਖਾਂ ਨੂੰ ਅੱਖਾਂ ਫਾੜ ਫਾੜ ਕੇ ਦੇਖਣ ਲੱਗਿਆ। ਉਸ ਨਾਲ ਕਰਾਮਤ ਅਲੀਖਾਂ ਦੀ ਸਾਰੀ ਭੂਮਿਕਾ ਖ਼ਤਮ ਹੋ ਗਈ। ਤਕੀਖਾਂ ਨੇ ਕੜਕਦੀ ਆਵਾਜ਼ ਵਿਚ ਪੁੱਛਿਆ—

"ਮੈਂ ਖ਼ਬਰ ਪੁੱਛ ਰਿਹਾ ਹਾਂ।"

ਕਰਾਮਤ ਅਲੀ ਸੰਭਲ ਗਿਆ ਤੇ ਕਹਿਣ ਲੱਗਿਆ—"ਅਠਾਰਾਂ ਰਜਵਾੜਿਆਂ ਦੇ ਰਾਜੇ ਫਿਰ ਖੋਰਧਾ ਆਉਣ ਲੱਗੇ ਹਨ। ਇਸ ਸਾਲ ਰੱਥ ਯਾਤਰਾ ਤੇ ਸਭ ਸ਼ਾਮਲ ਹੋਣਗੇ ਇਸ ਲਈ ਅੱਜ ਤੋਂ ਹੀ ਤਿਆਰੀਆਂ ਸ਼ੁਰੂ ਹੋ ਗਈਆਂ ਹਨ। ਖੋਰਧਾ ਦੇ ਰਾਜਾ ਜਦ ਤੋਂ ਮੁਸਲਮਾਨ ਬਣੇ ਹਨ ਤਦ ਤੋਂ 'ਚੰਦਨ ਛਿੜਕਾ' ਨਹੀਂ ਸੀ ਕਰ ਸਕਦੇ।"

ਤਕੀਖਾਂ ਨੇ 'ਛੇਰਾ ਪਾਹਰਾ' (ਚੰਦਨ ਛਿੜਕਾ) ਦਾ ਅਰਥ ਨਹੀਂ ਸੀ ਸਮਝਿਆ ਤਾਂ ਅਮੀਨਚੰਦ ਨੇ ਉਸ ਨੂੰ ਸਮਝਾਇਆ ਕਿ ਰੱਥ ਯਾਤਰਾ ਵਿਚ ਰੱਥ ਤੇ ਜਦੋਂ ਜਗਨਨਾਥ ਆਉਂਦੇ ਹਨ ਤਦ ਖੋਰਧਾ ਦੇ ਰਾਜਾ ਸੇਵਕ ਦੇ ਰੂਪ ਵਿਚ ਸੋਨੇ ਦਾ ਝਾੜੂ ਲੈ ਕੇ ਰੱਥ ਦੇ ਚਾਰੋਂ ਪਾਸੇ ਝਾੜੂ ਲਾਉਂਦੇ ਹਨ। ਇਸ ਰਸਮ ਨੂੰ 'ਛੇਰਾ ਪਾਹਰਾ' ਕਹਿੰਦੇ ਹਨ।

ਤਕੀਖਾਂ ਅਪਮਾਨਜਨਕ ਅੰਦਾਜ਼ ਵਿਚ ਆਪਣੇ ਸਥੂਲ ਸਰੀਰ ਨੂੰ ਹਿਲਾਉਂਦਾ ਹੋਇਆ ਬੋਲਿਆ—"ਤੱਦ ਉਹ ਭੰਗੀ ਹੈ, ਬਾਦਸ਼ਾਹ ਕਿਵੇਂ ਹੋਇਆ ?"

ਕਰਾਮਤ ਅਲੀ ਖਾਂ ਆਪਣੀ ਦਾੜ੍ਹੀ ਸਵਾਰਦਾ ਹੋਇਆ ਬੋਲਿਆ—"ਨਹੀਂ ਤਾਂ ਹੋਰ ਕੀ ਹੋਇਆ ?"

ਪਰ ਅਮੀਨਚੰਦ ਨੇ ਹੈਰਾਨੀ ਨਾਲ ਪੁੱਛਿਆ—"ਇਸ ਲਈ ਪੰਡਤਾਂ ਤੋਂ ਆਗਿਆ ਕਿਵੇਂ ਮਿਲੀ ?"

ਸਿਵਾਨ-ਨਵੀਸ ਨੇ ਦੱਸਿਆ--"ਮੈਨੂੰ ਖ਼ਬਰ ਮਿਲੀ ਹੈ ਕਿ ਕਾਫਰਾਂ ਦੇ ਮੌਲਵੀਆਂ ਨੇ ਮੁਕਤੀ-ਮੰਡਲ ਸਭਾ ਵਿਚ ਮਿਲ ਕੇ ਇਹ ਫ਼ੈਸਲਾ ਕੀਤਾ ਹੈ। ਖ਼ੁਦ ਜਗਨਨਾਥ ਪਤਿਤਪਾਵਨ ਬਣੇ ਹਨ, ਖੋਰਧਾ ਦੇ ਬਾਦਸ਼ਾਹ ਕਾਦਰ ਤੇ ਮੇਹਰਬਾਨ ਹੋ ਕੇ। ਇਸ ਕਰਕੇ ਕਾਫ਼ਰਾਂ ਦੇ ਮੌਲਵੀਆਂ ਨੇ ਰੱਥ ਯਾਤਰਾ ਤੇ ਇਹ ਰਸਮ ਪੂਰੀ ਕਰਨ ਲਈ ਹਾਫ਼ਿਜ ਕਾਦਰ ਨੂੰ ਇਜਾਜ਼ਤ ਦੇ ਦਿੱਤੀ ਹੈ। ਇਸ ਤੋਂ ਇਲਾਵਾ ਰੱਥ ਯਾਤਰਾ ਵਾਲੇ ਦਿਨ ਉਹ ਕਾਫ਼ਰਾਂ ਦੇ ਦੇਵਤਾ ਨੂੰ ਭੰਗੀ ਤੱਕ ਛੂਹਣ ਤਾਂ ਵੀ ਕੋਈ ਗੱਲ ਨਹੀਂ ਹੁੰਦੀ। ਇਸ ਲਈ ਖੋਰਧਾ ਦੇ ਰਾਜੇ ਨੂੰ ਇਸ ਤੋਂ ਕਿਉਂ ਮਨ੍ਹਾ ਕਰਨਗੇ !"

ਵਜ਼ੀਰ ਆਪਣੀ ਮਹਿੰਦੀ ਰੰਗੀ ਦਾੜ੍ਹੀ ਨੂੰ ਸਵਾਰਦੇ ਹੋਏ ਉਸ ਵਿਚੋਂ ਨਵਾਂ ਤਰੀਕਾ ਲੱਭ ਰਹੇ ਸਨ। ਜਗਨਨਾਥ ਪਤਿਤਪਾਵਨ ਬਣੇ ਹਨ। ਇਹ ਗੱਲ ਯਾਨੀ ਗੁਮਾਸ਼ਤਾਵਾਂ ਜਰੀਏ ਉੜੀਸਾ ਦੇ ਕੋਨੇ ਕੋਨੇ ਵਿਚ ਫੈਲ ਗਈ ਹੈ। ਜਿਸ ਤੋਂ ਖੋਰਧਾ ਦੇ ਰਾਜਾ ਪ੍ਰਤੀ ਲੋਕਾਂ ਵਿਚ ਫਿਰ ਤੋਂ ਸ਼ਰਧਾ ਜਾਗੀ ਹੈ : ਇਸ ਗੱਲ ਦਾ ਵਜ਼ੀਰ ਨੂੰ ਪਹਿਲਾਂ ਹੀ ਪਤਾ ਸੀ। ਪਰ ਜਗਨਨਾਥ ਅਸਲ ਵਿਚ ਹੀ ਪਤਿਤਪਾਵਨ ਬਣੇ ਹਨ ਜਾਂ ਇਸ ਵਿਚ ਕੋਈ ਚਾਲ ਹੈ, ਇਹ ਸਹੀ ਸਹੀ ਜਾਣਨਾ ਚਾਹੁੰਦੇ ਸਨ। ਪਰ ਸਿਵਾਨ-ਨਵੀਸ ਦੀ ਰੀਪੋਰਟ ਵਿਚ ਇਹ ਸਭ ਕੁਝ ਨਹੀਂ ਸੀ।

ਪਲ ਭਰ ਵਿਚ ਦੀਵਾਨ-ਇ-ਖ਼ਾਸ ਦੀ ਸਾਰੀ ਉਤੇਜਨਾ ਸਤੰਭ ਬਣ ਕੇ ਰਹਿ ਗਈ। ਤਕੀਖਾਂ ਨੇ ਤਖ਼ਤ ਤੇ ਲੇਟੇ ਲੇਟੇ ਆਪਣਾ ਫ਼ੈਸਲਾ ਸੁਣਾਇਆ—"ਰੱਥ ਯਾਤਰਾ ਸਮੇਂ ਕੋਈ ਝਗੜਾ ਕਰਨਾ ਠੀਕ ਨਹੀਂ ਹੋਵੇਗਾ। ਰੱਥ ਯਾਤਰਾ ਦੇ ਖ਼ਤਮ ਹੁੰਦੇ ਹੀ ਅਮੀਨਚੰਦ ਨੂੰ ਪੁਰੀ ਦਾ ਨਾਇਬ ਬਣਾਇਆ ਜਾਏਗਾ ਅਤੇ ਮੰਦਰ ਉੱਤੋਂ ਖੋਰਧਾ ਦੇ ਰਾਜਾ ਦੇ ਸਾਰੇ ਹੱਕ ਖੋਹ ਲਏ ਜਾਣਗੇ। ਅਮੀਨਚੰਦ ਦੇ ਹੁਕਮ ਨਾਲ ਮੰਦਰ ਦੀ ਸੇਵਾ ਤੇ ਪੂਜਾ ਹੋਵੇਗੀ।"

ਵਜ਼ੀਰ ਨੇ ਸਿਰ ਹਿਲਾਉਂਦੇ ਹੋਏ ਦੱਸਿਆ—"ਪਰ ਅਕਬਰ ਬਾਦਸ਼ਾਹ ਦੇ ਜ਼ਮਾਨੇ ਤੋਂ ਜਗਨਨਾਥ ਮੰਦਰ ਦੀ ਬਾਦਸ਼ਾਹੀ ਸਨਦ ਵਿਚ ਖੋਰਧਾ ਦੇ ਰਾਜਾ ਦਾ ਹੱਕ

ਜ਼ਾਹਰ ਕੀਤਾ ਗਿਆ ਹੈ । ਜੇ ਅਮੀਨਚੰਦ ਨੂੰ ਖੋਰਧਾ ਦੀ ਪਰਜਾ ਰਾਜਾ ਮੰਨਣ ਲਈ ਤਿਆਰ ਨਾ ਹੋਈ ਤਾਂ ?''

ਵਜ਼ੀਰ ਦੇ ਇਸ ਸਵਾਲ ਤੋਂ ਮਿਰਗੀ ਦੇ ਮਰੀਜ ਵਾਂਗ ਤਕੀਖਾਂ ਗੁੱਸੇ ਨਾਲ ਕੰਬਣ ਲੱਗਿਆ—''ਖੋਰਧਾ ਦੇ ਰਾਜਾ ਸਾਡਾ ਹੁਕਮ ਨਹੀਂ ਮੰਨਣਗੇ ਤਾਂ ਫਿਰ ਖੋਰਧਾ ਤੇ ਹਮਲੇ ਹੋਣਗੇ, ਰਾਜੇ ਨੂੰ ਕੈਦ ਕਰ ਲਿਆ ਜਾਵੇਗਾ ।''•

ਵਜ਼ੀਰ ਨੇ ਫਿਰ ਸ਼ੱਕੀ ਆਵਾਜ਼ ਵਿਚ ਕਿਹਾ—''ਖੋਰਧਾ ਰਾਜਾ ਦੀ ਕੀ ਮਜਾਲ ਕਿ ਉਹ ਤੁਹਾਡਾ ਹੁਕਮ ਨਾ ਕਬੂਲ ਕਰੇ । ਪਰ ਜੇ ਮੰਦਰ ਦੇ ਪੰਡਤ ਨਾ ਮੰਨੇ ?''

ਤਕੀਖਾਂ ਤਕੀਏ ਤੇ ਜੋਰ ਨਾਲ ਥਪੜ ਮਾਰ ਕੇ ਚੀਕਿਆ—''ਤਾਂ ਅਸੀਂ ਮੰਦਰ ਨੂੰ ਮਿੱਟੀ ਵਿਚ ਮਿਲਾ ਦਿਆਂਗੇ ।''

ਵਜ਼ੀਰ ਮੁਸਤਫ਼ਾ ਅਲੀਖਾਂ ਨੇ ਰੁਖ ਬਦਲਿਆ ਤੇ ਤਕੀਖਾਂ ਦਾ ਸਮਰਥਨ ਕਰਦੇ ਹੋਏ ਬੋਲਿਆ—''ਹਜ਼ੂਰ ਉੱਥੇ ਜੇ ਇਕ ਮਸਜਿਦ ਬਣਾਈ ਜਾਏ ਤਾਂ ਹੋਰ ਵੀ ਨੇਕਨਾਮੀ ਹੋਵੇਗੀ । ਪਰ ਸਾਲਾਨਾ ਜਜੀਏ ਤੋਂ ਤਾਂ ਸੱਤ-ਅੱਠ ਲੱਖ ਦੀ ਆਮਦਨੀ ਹੋ ਰਹੀ ਹੈ ਜੇ ਉਹ ਬੰਦ ਹੋ ਗਈ ਤਾਂ ਮੁਸ਼ਕਲ ਹੋ ਜਾਵੇਗੀ ।''

ਤਕੀਖਾਂ ਆਪਣੇ ਚਰਬੀਦਾਰ ਚਿਹਰੇ ਨੂੰ ਸੰਗੋੜ ਕੇ ਬੁਲ੍ਹ ਚਬਾਉਂਦਾ ਹੋਇਆ ਬੋਲਿਆ—''ਜਗਨਨਾਥ ਕੋਲ ਜਿੰਨੇ ਹੀਰੇ ਜਵਾਹਰਾਤ ਹਨ ਉਨ੍ਹਾਂ ਨਾਲ ਸ਼ਾਹਜਹਾਂਬਾਦ ਤੱਕ ਖ਼ਰੀਦਿਆ ਜਾ ਸਕਦਾ ਹੈ । ਪਰਵਾਹ ਕਿਸ ਗੱਲ ਦੀ ?''

ਲਾਲ ਬਾਗ਼ ਕਿਲ੍ਹੇ ਵਿਚ ਸਭਾ ਸਮਾਪਤ ਹੋਣ ਮਗਰੋਂ ਵਜ਼ੀਰ ਤੇ ਸਿਵਾਨ-ਨਵੀਸ ਨੂੰ ਲਾਲ ਬਾਗ਼ ਵਿਚ ਛੱਡ ਕੇ ਅਤੇ ਫ਼ਿਕਰਮੰਦ ਮਨ ਨਾਲ ਘੋੜੇ ਤੇ ਸਵਾਰ ਹੋ ਕੇ ਰਾਜ ਪੱਥ ਤੇ ਦਲਦੇ ਸਮੇਂ ਅਮੀਨਚੰਦ ਦੇ ਮੱਥੇ ਤੋਂ ਪਸੀਨਾ ਟਪਕ ਰਿਹਾ ਸੀ । ਜਗਨਨਾਥ ਮੰਦਰ ਉਨ੍ਹਾਂ ਦੀ ਮੁੱਠੀ ਵਿਚ ਆ ਜਾਏਗਾ, ਇਸ ਨਾਲ ਅਨੇਕਾਂ ਸੰਭਾਵਨਾਵਾਂ ਤਹਿਤ ਜਿਵੇਂ ਉਹ ਖ਼ੁਸ਼ੀ ਹੋ ਰਹੇ ਸਨ ਉਸੇ ਤਰ੍ਹਾਂ ਸ਼ੱਕ ਤੇ ਦੁਬਿਧਾ ਨਾਲ ਵੀ ਉਨ੍ਹਾਂ ਦਾ ਮਨ ਅੰਦੋਲਿਤ ਹੋ ਰਿਹਾ ਸੀ ।

ਸ਼ਹਿਰ ਦੀ ਵੱਡੀ ਸੜਕ ਤੇ ਕੀੜੀਆਂ ਵਾਂਗ ਲੋਕੀਂ ਪੁਰੀ ਵੱਲ ਜਾ ਰਹੇ ਸਨ । ਕਾਠਜੋੜੀ ਨਦੀ ਘਾਟ ਦੇ ਗੜਿਮੰਡ ਮੁਹਾਣੇ ਤੋਂ ਉਹ ਫਿਰ ਜਗਨਨਾਥ ਸੜਕ ਤੇ ਆ ਜਾਣਗੇ । ਇਸੇ ਬਹਾਨੇ ਉਹ ਕਟਕ ਸ਼ਹਿਰ ਵੀ ਦੇਖ ਲੈਣਗੇ । ਭਿੰਨ ਭਿੰਨ ਪ੍ਰਾਂਤਾਂ ਦੇ ਯਾਤਰੀਆਂ ਦੇ ਵਚਿੱਤਰ ਪਹਿਰਾਵੇ, ਵਚਿੱਤਰ ਭਾਸ਼ਾਵਾਂ ਅਤੇ ਵਚਿੱਤਰ ਸਵਾਰੀਆਂ ਦਾ ਸੱਤਰੰਗੀ ਹਜੂਮ ਸੜਕ ਤੇ ਵਗ ਰਿਹਾ ਸੀ । ਹਰ ਸੜਕ ਤੇ ਲੋਕ ਇਕ ਹੀ ਪਾਸੇ ਵਧ ਰਹੇ ਸਨ । ਉਹ ਪਰਸ਼ੋਤਮ ਤੀਰਥ ਦਾ ਰਾਹ ਸੀ । ਨੀਲਗਿਰੀ ਤੇ ਸੁਦਰਸ਼ਨ ਚੱਕਰ ਨੂੰ ਦੂਰੋਂ ਦੇਖ ਕੇ ਪ੍ਰਣਾਮ ਕਰਨ ਲਈ ਹਰ ਨਜ਼ਰ ਪਿਆਸੀ ਸੀ । ਪਰ ਅਜੇ ਉਸ ਲਈ ਦੇਰ ਸੀ । ਜਗਨਨਾਥ ਸੜਕ ਦੀ ਧੂੜ ਵਿਚ ਲੇਟਣ ਲਈ ਤਨ ਵਿਆਕੁਲ ਹੈ । ਅਨੇਕਾਂ ਗਲਿਆਂ 'ਚੋਂ ਨਿਕਲੇ ਭਜਨ ਦੀ ਆਵਾਜ਼ ਮੁਗ਼ਲ ਫ਼ੌਜੀਆਂ ਅਤੇ ਹੌਲਦਾਰਾਂ ਦੀਆਂ ਕਠੋਰ ਅੱਖਾਂ ਦੇਖ ਕੇ ਸਹਿਮ ਗਈਆਂ ਸਨ । ਕਾਠਜੋੜੀ ਪਾਰ ਕਰ ਜਾਣ ਮਗਰੋਂ ਜਗਨਨਾਥ ਸੜਕ ਫਿਰ ਤੋਂ ਮੁਖਰਿਤ ਹੋ ਉੱਠੇਗੀ । ਪੱਛਮੀ ਯਾਤਰੀਆਂ ਦੇ ''ਭਲੇ ਵਿਰਾਜੋ ਜੀ'', ਸੰਗੀਤ ਗੋੜ ਵੈਸ਼ਨਵਾਂ ਦੇ ''ਜਗਨਨਾਥ

ਸਵਾਮੀ ਨੈਣ ਪਛਗਾਮੀ ਭਵਤੁਮੇ'' ਭਜਨ ਅਤੇ ਮਰਦੰਗ ਨਾਦ ਨਾਲ ਉੜੀਆ ਯਾਤਰੀਆਂ ਦੇ ਭਜਨਾਂ ਨਾਲ ਮਹਾਂ ਸੰਗੀਤ ਦੀ ਸਰਿਸ਼ਟੀ ਹੁੰਦੀ ਸੀ। ਦਸਤਰ ਪੱਥ ਦੇ ਪਰਬਤ, ਡਕੈਤ, ਜਜੀਆ, ਇਜਾਰੇਦਾਰਾਂ ਦੇ ਜ਼ੁਲਮ, ਲੁਠੇਨ, ਕਲਾਂਤਿ, ਵਿਆਧ ਕੁਸ਼ਧਾ, ਯੰਤਰਣਾ ਅਤੇ ਮੌਤ ਆਦਿ ਨੂੰ ਤੁੱਛ ਸਮਝ ਕੇ ਅਜਿੱਤ ਮਨੁੱਖੀ ਆਤਮਾ ਦੀ ਅਵਿਰੋਧ ਜੈ-ਯਾਤਰਾ ਅੱਗੇ ਵਧ ਜਾਏਗੀ।

ਹੁਣ ਯਾਤਰੀ ਕਟਕ ਸ਼ਹਿਰ ਵਿਚੋਂ ਹੋ ਕੇ ਜਾ ਰਹੇ ਸਨ। ਇਸ ਲਈ ਉਨ੍ਹਾਂ ਵਿਚ ਸ਼ਾਂਤੀ ਸੀ। ਉਹ ਕਾਠਜੋੜੀ ਵੱਲ ਵਧ ਰਹੇ ਸਨ। ਅਮੀਨਚੰਦ ਉਨ੍ਹਾਂ ਨਾਲ ਘੋੜੇ ਤੇ ਜਾ ਰਹੇ ਸਨ।

ਮਹਿਫ਼ਲਖ਼ਾਨੇ ਤੋਂ ਵਜ਼ੀਰ, ਸਿਵਾਨ-ਨਵੀਸ, ਅਮੀਨਚੰਦ, ਆਦਿ ਦੇ ਚਲੇ ਜਾਣ ਮਗਰੋਂ ਪਰਦੇ ਦੀ ਆੜ ਵਿਚੋਂ ਅਚਾਨਕ ਤਕੀਖ਼ਾਂ ਨੇ ਰਜ਼ੀਆ ਬੇਗਮ ਨੂੰ ਦੇਖਿਆ—

''ਕਹੋ ਭੈਣ...''

ਰਜ਼ੀਆ ਨੇ ਚਿਹਰੇ ਤੋਂ ਬੁਰਕਾ ਉਤਾਰ ਦਿੱਤਾ। ਆਪਣੀਆਂ ਚੰਚਲ ਹਿਰਨੀ ਜਿਹੀਆਂ ਅੱਖਾਂ ਨਾਲ ਤਕੀਖ਼ਾਂ ਨੂੰ ਦੇਖਦੀ ਹੋਈ ਕਹਿਣ ਲੱਗੀ—''ਮੈਂ ਗ਼ਾਜ਼ੀ ਪੀਰ ਕੋਲੋਂ ਸੁੱਖ ਮੰਗੀ ਸੀ ਕਿ ਹਜ਼ੂਰ ਜਹਾਂਪਨਾਹ ਦੇ ਖੋਰਧਾ ਜੰਗ ਤੋਂ ਸਹੀ ਸਲਾਮਤ ਵਾਪਸ ਆਉਣ ਤੇ ਦੁਆ ਮੰਗਣ ਆਵਾਂਗੀ, ਹੁਣ ਤੁਸੀਂ ਉਸ ਦਾ ਇੰਤਜ਼ਾਮ ਕਰ ਦੇਉ। ਕਲ੍ਹ ਰਾਤ ਮੈਂ ਗ਼ਾਜ਼ੀ ਪੀਰ ਨੂੰ ਸੁਪਨੇ ਵਿਚ ਦੇਖਿਆ ਹੈ।''

ਨਿਰਭੈ ਹੋ ਕੇ ਜਿਹੜੇ ਦੂਸਰਿਆਂ ਤੇ ਜ਼ੁਲਮ ਢਾਹੁਣ ਤੋਂ ਕਤਰਾਉਂਦੇ ਨਹੀਂ ਉਹ ਵੀ ਕਿਸੇ ਤੋਂ ਡਰਦੇ ਹਨ। ਇਹ ਉਨ੍ਹਾਂ ਦਾ ਵਿਵੇਕ ਹੁੰਦਾ ਹੈ। ਪੀਰ, ਦਰਵੇਸ਼, ਖ਼ੁਦਾ, ਭਗਵਾਨ ਆਦਿ ਦੇ ਨਾਂ ਤੋਂ ਉਹੀ ਵਿਵੇਕ ਕਈ ਰੂਪ ਬਦਲਦਾ ਹੈ। ਇਸੇ ਕਾਰਨ ਸ਼ਾਇਦ ਪੀਰ ਅਤੇ ਦਰਵੇਸ਼ਾਂ ਦੇ ਪ੍ਰਤੀ ਤਕੀਖ਼ਾਂ ਵਿਚ ਸ਼ਰਧਾ ਨਾਲੋਂ ਡਰ ਅਧਿਕ ਸੀ!

ਤਕੀਖ਼ਾਂ ਆਪਣੀ ਤੋਂਦ ਤੇ ਹੱਥ ਫੇਰਦਾ ਹੋਇਆ ਬੋਲਿਆ—''ਬੇਸ਼ਕ! ਬੇਸ਼ਕ!'' ਇਹ ਸੁਣ ਕੇ ਬੁਰਕੇ ਵਿਚੋਂ ਰਜ਼ੀਆ ਬੇਗਮ ਦੇ ਹਸਦੀ ਹੋਈ ਦੇ ਕਜਲੇ ਨੈਣ ਤੇ ਮੁਸਕਰਾਂਦੇ ਹੋਂਠ ਛੁਪ ਗਏ। ਉਹ ਪਰਦਾ ਹਟਾ ਕੇ ਜ਼ਨਾਨਾ ਮਹਿਲ ਵੱਲ ਵਧ ਗਈ। ਤਕੀਖ਼ਾਂ ਫਿਰ ਘੁਰਾੜੇ ਮਾਰਨ ਲੱਗਿਆ!

# ਅੱਠਵਾਂ ਅੰਕ

1

ਕੁਰਲੋਵਿਸ਼ੇ ਸਿਹੰਲ-ਬ੍ਰਹਮਪੁਰ ਦੇ ਦਧਿਵਾਮਨ ਜੀਉ ਦੇ ਮੰਦਰ ਵਿਚ ਇਸ਼ਨਾਨ ਪੁੰਨਿਆ ਤੋਂ ਅਣਸਰ ਵਿਧੀ ਆਰੰਭ ਹੋ ਗਈ ਸੀ। ਇਸ਼ਨਾਨ ਪੁੰਨਿਆ ਤੋਂ ਹਾੜ ਮੱਸਿਆ ਤੱਕ ਅਣਸਰ ਨਿਯਮਾਂ ਅਨੁਸਾਰ ਸਾਰੀਆਂ ਵਿਧੀਆਂ ਪੂਰੀਆਂ ਹੋ ਜਾਂਦੀਆਂ ਹਨ।

ਉਸ ਸਮੇਂ ਪਤਾ ਨਹੀਂ ਕਿਵੇਂ ਸਿਹੰਲ-ਬ੍ਰਹਮਪੁਰ ਪਿੰਡ ਨੂੰ ਖ਼ਬਰ ਪਹੁੰਚੀ ਕਿ ਦਿੱਲੀ ਤੋਂ ਅਮੁਰਾ ਪਾਤਸ਼ਾਹ ਫ਼ੌਜਾਂ ਲੈ ਕੇ ਸ੍ਰੀ ਜੀਉ ਦੇ ਮੰਦਰ ਦੀ ਥਾਂ ਮਸਜਿਦ ਬਣਾਉਣ ਆ ਰਿਹਾ ਹੈ। ਜਿਸ ਨਾਥ ਮੁਦਲੀ ਨੇ ਇਹ ਖ਼ਬਰ ਪਹੁੰਚਾਈ ਸੀ ਉਸ ਨੇ ਆਪਣੀ ਮਾਸੀ ਦੇ ਘਰ ਸਿਸ਼ੂਪਾਲਗੜ੍ਹ ਦੇ ਕੁਸ਼ੰਕੁੰਟਾ ਪਿੰਡ ਤੋਂ ਪਰਤ ਕੇ ਦੱਸਿਆ ਸੀ। ਕੁਸ਼ੰਕੁੰਟਾ ਪਿੰਡ ਵਿਚ ਕਾਠਜੋੜੀ ਦੇ ਦੱਖਣੀ ਤੱਟ ਦੇ ਦਲੇਈ ਬਾਗ਼ ਪਿੰਡ ਤੋਂ ਮਹਿਮਾਨ ਆਏ ਸਨ। ਕਟਕ ਵਿਚ ਜੀਰਾ ਭੁੰਨਿਆ ਜਾਏ ਤਾਂ ਉਨ੍ਹਾਂ ਤੱਕ ਸੁਗੰਧ ਪਹੁੰਚਦੀ ਹੈ ਉਨ੍ਹਾਂ ਨੇ ਦੱਸਿਆ ਸੀ। ਪਰ ਮਗਰੋਂ ਰਖੀਪੁਰ ਤੋਂ ਦਲੇਈ ਖੁੱਟੀਆ ਨੇ ਆ ਕੇ ਦੱਸਿਆ ਸੀ ਕਿ ਅਮੁਰਾ ਪਾਤਸ਼ਾਹ ਨਹੀਂ ਖੁਦ ਤਕੀਖਾਂ ਨਵਾਬ ਮਸਜਿਦ ਬਣਾਉਣ ਆ ਰਿਹਾ ਹੈ।

ਖ਼ਬਰ ਸੁਣਦੇ ਸਾਰ ਫਿਰ ਲੋਕ ਦਰਵਾਜ਼ੇ ਬੰਦ ਕਰਕੇ ਜੰਗਲਾਂ ਵੱਲ ਭੱਜਣ ਲੱਗੇ ਸਨ। ਸਾਹਸ ਵਾਲੇ ਬਾਂਸ ਤੇ ਕਿਉੜੇ ਦੇ ਜੰਗਲਾਂ ਵਿਚ ਛੁੱਪ ਕੇ ਨਿਉਲਿਆਂ ਵਾਂਗ ਦਿੱਲੀ ਤੋਂ ਅਮੁਰਾ ਪਾਤਸ਼ਾਹ ਜਾਂ ਕਟਕ ਦੇ ਨਵਾਬ ਤਕੀਖਾਂ ਕੌਣ ਆ ਰਿਹਾ ਹੈ, ਇਹ ਦੇਖਣ ਲਈ ਉਹ ਬੇਚੈਨ ਸਨ।

ਉਸ ਦਿਨ ਅਣਸਰ ਪੰਚਮੀ ਸੀ।

ਸ੍ਰੀ ਜੀਉ ਤੇ ਤਿਲ, ਤੇਲ, ਚੁਆ ਕਪੂਰ ਦੀ ਸੁਗੰਧੀ ਸਮਰਪਤ ਕੀਤੀ ਜਾਵੇਗੀ।

ਪਿੰਡ ਦੇ ਬਾਹਰ ਇਕ ਸਿੰਮਲ ਦੇ ਰੁੱਖ ਤੇ ਚੜ੍ਹ ਕੇ ਜੋ ਆਦਮੀ ਹਮਲਾਵਰਾਂ ਦੀ

ਉਡੀਕ ਕਰ ਰਿਹਾ ਸੀ । ਉਹ ਦੂਰ ਤੋਂ ਖੁਲ੍ਹੇ ਇਲਾਕੇ ਨੂੰ ਪਾਰ ਕਰਦੇ ਹੋਏ ਇਕ ਦਲ ਨੂੰ ਆਉਂਦਾ ਦੇਖ ਕੇ ਰੁੱਖ ਤੋਂ ਉੱਤਰਿਆ ਅਤੇ ਬਾਂਸ ਦੀਆਂ ਝਾੜੀਆਂ ਵਿਚ ਛੁਪੇ ਪੇਂਡੂਆਂ ਨੂੰ ਖਬਰ ਦੇ ਆਇਆ ।......"ਸੁਣੋ ਬਈ—ਸੁਣੋ—ਅਮੁਰਾ ਪਾਤਸ਼ਾਹ ਪਹੁੰਚ ਗਿਐ ।" ਉਹ ਸਭ ਕੁਝ ਜਾਣਦਾ ਹੈ ਅਜਿਹਾ ਰੋਅਬ ਦਿਖਾਉਂਦੇ ਹੋਏ ਉਹ ਦੱਸ ਰਿਹੈ ਕਿ ਓਹ ਕਦੇ ਵੀ ਤਕੀਖਾਂ ਨਹੀਂ ਹੋ ਸਕਦਾ । ਕਿਉਂਕਿ ਉਸ ਨੂੰ ਪਤਾ ਹੈ ਕਿ ਤਕੀਖਾਂ ਕੋਲ ਇੰਨੇ ਘੋੜੇ ਨਹੀਂ ਜਿੰਨੇ ਆ ਰਹੇ ਹਨ ।

ਆਖਰ ਜਦੋਂ ਅੱਗੇ ਪਿੱਛੇ ਘੋੜਿਆਂ ਤੇ ਅਸ਼ਤਰ ਸ਼ਸ਼ਤਰ ਨਾਲ ਸਜੇ ਫ਼ੌਜੀਆਂ ਨਾਲ ਘਿਰੀ ਇਕ ਪਾਲਕੀ ਪਹੁੰਚੀ ਤਾਂ ਹੌਲੀ ਹੌਲੀ ਗੰਜੇ ਪੀਰ ਦੀ ਸਮਾਧੀ ਵੱਲ ਵਧਣ ਲੱਗੀ ਤਾਂ ਲੋਕਾਂ ਨੂੰ ਸ਼ੱਕ ਨਾ ਰਿਹਾ ਕਿ ਅਮੁਰਾ ਪਾਤਸ਼ਾਹ ਪਹੁੰਚ ਗਏ । ਅਗਰ ਨਵਾਬ ਹੁੰਦਾ ਤਾਂ ਘੋੜੇ ਤੇ ਆਉਂਦਾ ਉਹ ਸਾਰੇ ਦ੍ਰਿਸ਼ ਨੂੰ ਸ਼ੱਕ ਭਰੀਆਂ ਨਜ਼ਰਾਂ ਨਾਲ ਦੇਖ ਰਹੇ ਸਨ ।

ਪਰ ਮਖਮਲੀ ਪਰਦੇ ਦੇ ਹਟ ਜਾਣ ਤੋਂ ਬਾਅਦ ਜਦ ਉਸ ਵਿਚੋਂ ਬੁਰਕੇ ਵਿਚ ਲੁਕੀ ਰਜ਼ੀਆ ਬੇਗਮ ਨਿਕਲੀ ਅਤੇ ਗੰਜੇ ਪੀਰ ਦੀ ਸਮਾਧੀ ਵੱਲ ਵਧਣ ਲੱਗੀ ਤੇ ਸਮਾਧੀ ਤੇ ਦੀਵਾ ਬਾਲ ਕੇ ਦੁਆ ਮੰਗਣ ਲੱਗੀ ਤਾਂ ਲੋਕਾਂ ਦੀ ਸਮਝ ਵਿਚ ਕੁਝ ਨਾ ਆਇਆ । ਹੈਰਾਨ ਹੋਏ ਉਹ ਸਭ ਇਕ ਦੂਜੇ ਵੱਲ ਦੇਖਣ ਲੱਗੇ ।

ਦੁਆ ਕਰਨ ਮਗਰੋਂ ਰਜ਼ੀਆ ਬੇਗਮ ਉੱਠ ਖੜ੍ਹੀ ਹੋਈ ਅਤੇ ਪਾਲਕੀ ਵਿਚ ਬੈਠ ਕੇ ਜਿਸ ਰਸਤੇ ਤੋਂ ਆਈ ਸੀ ਉਸੇ ਰਸਤੇ ਵਾਪਸ ਚਲੀ ਗਈ । ਨਾਲ ਆਏ ਫ਼ੌਜੀ ਘੋੜ ਸਵਾਰ ਵੀ ਦੂਰ ਦਿਸ-ਹੱਦੇ ਤੇ ਹੌਲੀ ਹੌਲੀ ਅਲੋਪ ਹੋ ਗਏ । ਹੈਰਾਨ ਹੋਏ ਲੋਕੀਂ ਝੁੰਡਾਂ ਦੀ ਸ਼ਕਲ ਵਿਚ ਨਿਕਲ ਆਏ । ਉਨ੍ਹਾਂ ਨੇ ਗੰਜੇ ਪੀਰ ਦੀ ਸਮਾਧੀ ਨੂੰ ਘੇਰ ਲਿਆ । ਜਲੀਆਂ ਹੋਈਆਂ ਬੱਤੀਆਂ ਦੀ ਰਾਖ ਸਮਾਧੀ ਤੇ ਪਈ ਸੀ ਪਰ ਅਜੇ ਵੀ ਸੁਗੰਧ ਨਾਲ ਉਹ ਥਾਂ ਭਰੀ ਹੋਈ ਸੀ ।

ਅੰਤ ਇਕ ਪਠਾਣ ਤੋਂ ਸਾਰੀ ਗੱਲ ਦਾ ਭੇਦ ਪਤਾ ਲੱਗਿਆ । ਖੋਰਧਾ ਦੀ ਮੁਗਲ ਮਹਾਰਾਣੀ ਰਜ਼ੀਆ ਬੇਗਮ ਗੰਜੇ ਪੀਰ ਦੀ ਸਮਾਧੀ ਤੇ ਸੁੱਖ ਚੜ੍ਹਾਉਣ ਆਈ ਸੀ । ਉਸ ਦੀ ਇਕ ਹੀਰੇ ਜੜੀ ਅੰਗੂਠੀ ਗੁਸਲਖਾਨੇ ਵਿਚ ਖੋ ਗਈ ਸੀ । ਉਸ ਨੂੰ ਉਹ ਅੰਗੂਠੀ ਗੰਜੇ ਪੀਰ ਦੀ ਮਹਿਮਾ ਨਾਲ ਪ੍ਰਾਪਤ ਹੋ ਗਈ ਸੀ ਉਹ ਇਸੇ ਕਾਰਨ ਆਈ ਸੀ ।

ਉੱਥੇ ਖੜ੍ਹੇ ਸਭ ਲੋਕ ਗੰਜੇ ਪੀਰ ਦੇ ਠਾਂ ਦੀ ਜੈ ਜੈ ਕਾਰ ਕਰਨ ਲੱਗੇ ।

## 2

ਰਜ਼ੀਆ ਬੇਗਮ ਕਟਕ ਵਾਪਸ ਚਲੀ ਗਈ । ਅਜੇ ਉਹ ਰਥੀਪੁਰ ਤੱਕ ਨਹੀਂ

ਸੀ ਪਹੁੰਚੀ ਕਿ ਆਕਾਸ਼ ਕਾਲੇ ਬੱਦਲਾਂ ਨਾਲ ਘਿਰ ਆਇਆ ਅਤੇ ਤੂਫਾਨ ਪਾਗਲ ਦਰਵੇਸ਼ਾ ਵਾਂਗ ਜਟਾਂ ਖੋਲ੍ਹ ਕੇ ਅਕਾਸ਼ ਤੇ ਨੱਚਣ ਲੱਗਿਆ । ਮਜਬੂਰ ਹੋ ਕੇ ਰਜ਼ੀਆ ਬੇਗਮ ਨੂੰ ਰਥੀਪੁਰ ਵਿਚ ਰੁਕ ਜਾਣਾ ਪਿਆ । ਖੋਰਧਾ ਤੋਂ ਪੁਰੀ ਜਾਂਦਿਆਂ ਮਹਾਰਾਜ ਰਾਮਚੰਦਰ ਦੇਵ ਪਹਿਲਾਂ ਉੱਥੇ ਹੀ ਆ ਕੇ ਰੁਕੇ ਹੋਏ ਸਨ। ਉਨ੍ਹਾਂ ਦਾ ਮੇਲ ਬਹੁਤ ਹੀ ਅਚਾਨਕ ਹੋਇਆ ਇਸ ਲਈ ਖੁਸ਼ ਸਨ । ਤੂਫਾਨ ਵਿਚ ਦੋ ਖੋਏ ਪੰਛੀਆਂ ਵਾਂਗ ਰਾਮਚੰਦਰ ਦੇਵ ਤੇ ਰਜ਼ੀਆ ਬੇਗਮ ਰਾਤ ਭਰ ਲਈ ਰਥੀਪੁਰਗੜ੍ਹ ਵਿਚ ਠਹਿਰ ਗਏ ।

ਬੱਦਲਾਂ ਵਿਚ ਘਿਰੇ ਚੰਦ ਨੂੰ ਦੇਖਦੀ ਹੋਈ ਮਖਮਲੀ ਬਿਛੌਣੇ ਵਿਚ ਗੋਡਿਆਂ ਤੇ ਗਲ੍ਹ ਟਿਕਾਈ ਰਜ਼ੀਆ ਬੇਗਮ ਬੈਠੀ ਸੀ। ਰਜ਼ੀਆ ਦੀਆਂ ਭੇਦ ਭਰੀਆਂ ਮੋਟੀਆਂ-ਮੋਟੀਆਂ ਅੱਖਾਂ ਨੂੰ ਇਕਾਗਰ ਦ੍ਰਿਸ਼ਟੀ ਨਾਲ ਦੇਖਦੇ ਹੋਏ ਰਾਮਚੰਦਰ ਵੀ ਬੋਲੇ ਸਨ । ਰੱਥ ਵਿਚ ਜਗਨਨਾਥ ਨੂੰ ਇਕ ਵਾਰ ਦੇਖਣ ਦੀ ਪ੍ਰਾਰਥਨਾ ਰਜ਼ੀਆ ਬੇਗਮ ਨੇ ਕੀਤੀ ਸੀ। ਪਰ ਉਹ ਜਾਣਦੀ ਸੀ ਕਿ ਇਸ ਲਈ ਕੋਈ ਉਪਾਅ ਨਹੀਂ ਹੈ । ਤਕੀਖਾਂ ਨੇ ਸਖਤ ਤਾਕੀਦ ਕੀਤੀ ਸੀ ਜਿਸ ਅਨੁਸਾਰ ਗੰਜੇ ਪੀਰ ਦੀ ਸਮਾਧੀ ਤੇ ਮਨੌਤੀ ਚੜ੍ਹਾ ਕੇ ਉਹ ਸਿੱਧੀ ਕਟਕ ਵਾਪਸ ਪਰਤੇ । ਰਾਮਚੰਦਰ ਦੇਵ ਵੀ ਜਾਣਦੇ ਸਨ ਕਿ ਰੱਥ ਯਾਤਰਾ ਦੇ ਮੌਕੇ ਤੇ ਜਦੋਂ ਉਹ ਪ੍ਰਾਰਥਨਾ ਕਰਨਗੇ ਤੇ ਸੁਖ ਮੰਗਣਗੇ ਤਾਂ ਰਜ਼ੀਆ ਬੇਗਮ ਦੇ ਪੁਰੀ ਵਿਚ ਰਹਿਣ ਵਾਲੀ ਗੱਲ ਵੀ ਮੰਗਣਗੇ ।

ਰਜ਼ੀਆ ਬੇਗਮ ਨੇ ਉਸ ਰਾਤ ਰਾਮਚੰਦਰ ਦੇਵ ਨੂੰ ਚੌਕੰਨਾ ਕਰ ਦਿੱਤਾ ਸੀ। ਉਸ ਨੇ ਦੱਸਿਆ ਕਿ ਰੱਥ ਯਾਤਰਾ ਤੋਂ ਬਾਅਦ ਅਮੀਨਚੰਦ ਨੂੰ ਜਗਨਨਾਥ ਮੰਦਰ ਸੌਂਪਣ ਲਈ ਤਕੀਖਾਂ ਨੇ ਹੁਕਮ ਦਿੱਤਾ ਹੈ । ਇਸ ਲਈ ਪਿੱਪਲੀ ਵਿਚ ਮੁਗਲ ਫ਼ੌਜਾਂ ਦੀ ਸੰਖਿਆ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ । ਅਮੀਨਚੰਦ ਵੀ ਰੱਥ ਯਾਤਰਾ ਦੇਖਣ ਦੇ ਬਹਾਨੇ ਫ਼ੌਜ ਸਮੇਤ ਪੁਰੀ ਪਹੁੰਚੇਗਾ । ਉਹ ਉਥੋਂ ਚੱਲ ਪਿਆ ਹੈ ।

ਰਜ਼ੀਆ ਦੀ ਦੁਖੀ ਗੱਲ ਸੁਣ ਕੇ ਰਾਮਚੰਦਰ ਦੇਵ ਨੇ ਸੋਚਿਆ, ਸ਼ਾਇਦ ਜਿਹੜਾ ਤੂਫਾਨ ਅਤੇ ਬੱਦਲ ਆਕਾਸ਼ ਤੋਂ ਕੁਝ ਚਿਰ ਪਹਿਲਾਂ ਹਟ ਗਿਆ ਸੀ ਉਨ੍ਹਾਂ ਦੇ ਕਾਰਨ ਹੀ ਹੁਣ ਉਸ ਦਾ ਸੁਪਨਮਈ ਮਨ ਦਾ ਅਕਾਸ਼ ਹਨੇਰਾ ਹੋ ਰਿਹਾ ਹੈ ।

ਸਵੇਰੇ ਅਸਮਾਨ ਸਾਫ਼ ਹੋ ਗਿਆ ਸੀ। ਪਥਰੀਲੀ ਮਿੱਟੀ ਰਾਤ ਦੀ ਬਾਰਸ਼ ਨਾਲ ਸਾਫ਼ ਨਜ਼ਰ ਆ ਰਹੀ ਸੀ। ਰਜ਼ੀਆ ਆਪਣੇ ਨਾਲ ਆਏ ਫ਼ੌਜੀ ਘੋੜਸਵਾਰਾਂ ਨਾਲ ਪਾਲਕੀ ਵਿਚ ਬੈਠ ਕਟਕ ਪਰਤ ਗਈ। ਰਾਮਚੰਦਰ ਦੇਵ ਵੀ ਘੋੜੇ ਤੇ ਪੁਰੀ ਨੂੰ ਚੱਲ ਪਏ। ਸਵੇਰ ਦੀ ਧੁੱਪ ਵਿਚ ਕੋਰ੍ਹੇ ਨਾਲ ਢੱਕੀ ਛਾਂ ਜਿਵੇਂ ਹੌਲੀ ਹੌਲੀ ਦੂਰ ਦਿਸ-ਹੱਦੇ ਤੇ ਗੁੰਮ ਜਾਂਦੀ ਹੈ ਉਸੇ ਤਰ੍ਹਾਂ ਗੰਗੂਆ ਨਦੀ ਦੇ ਮੋੜ ਤੇ ਰਜ਼ੀਆ ਬੇਗਮ ਦੀ ਪਾਲਕੀ ਅਦਿਖ ਹੋ ਗਈ। ਆਖਰ ਘੋੜ ਸਵਾਰਾਂ ਦੀਆਂ ਪੱਗਾਂ ਤੱਕ ਛੁੱਪ ਗਈਆਂ ।

ਰਾਮਚੰਦਰ ਦੇਵ ਨੇ ਗਹਿਰਾ ਸਾਹ ਭਰਿਆ, ਲਗਾਮ ਸੰਭਾਲੀ ਤੇ ਪੁਰੀ ਦੀ ਸੜਕ ਤੇ ਘੋੜਾ ਦੌੜਾ ਦਿੱਤਾ ।

ਸਵੇਰ ਦੀ ਪਾਣੀ ਭਰੀ ਹਵਾ ਤੋਂ ਇਤਰ ਜਿਹੀ ਮਿੱਠੀ ਮਿੱਠੀ ਖੁਸ਼ਬੋ—ਪ੍ਰੇਮਭਰੀ, ਭੇਦਭਰੀ ਰਜ਼ੀਆ ਦਾ, ਮੋਹ ਨਾਲ ਮਧਹੋਸ਼ ਕਰ ਦੇਣ ਵਾਲੀ ਛੋਹ, ਸਰੀਰ ਜਾਂ ਮਨ

ਕਿਸ ਤੇ ਲੱਗ ਗਿਆ ਸੀ, ਰਾਮਚੰਦਰ ਦੇਵ ਲਈ ਸੋਚ ਸਕਣਾ ਮੁਸ਼ਕਲ ਸੀ। ਉਸ ਸਮੇਂ ਭਾਵ ਪ੍ਰਗਟਾਵੇ ਲਈ ਸ਼ਬਦ ਨਹੀਂ ਸਨ। ਸਿਰਫ਼ ਫਿਕਰਮੰਦ ਹੋਏ ਰਾਮਚੰਦਰ ਦੇਵ ਸੰਕਟ ਭਰੇ ਵਕਤ ਦੀ ਉਡੀਕ ਕਰ ਰਹੇ ਸਨ।

ਉਸ ਸਾਲ ਮੁਗਲ ਫਸਾਦ ਨਹੀਂ ਸੀ ਹੋਏ ਅਤੇ ਜਗਨਨਾਥ ਨੇ ਪਤਿਤ ਪਾਵਨ ਰੂਪ ਧਾਰਨ ਕੀਤਾ ਸੀ। ਇਸੇ ਕਾਰਨ ਦੂਰੋਂ ਦੂਰੋਂ ਯਾਤਰੀ ਪੁਰੀ ਲਈ ਆ ਰਹੇ ਸਨ। ਡੰਡਾਉਤ ਕਰਨ ਵਾਲੇ, ਪੈਦਲ ਤੁਰਨ ਵਾਲੇ, ਘੋੜੇ ਊਠਾਂ ਬੈਲ ਗੱਡੀਆਂ ਤੇ ਉਹ ਜਨਸਰੋਤ ਹੜ੍ਹ ਵਾਂਗ ਵਧਿਆ ਆ ਰਿਹਾ ਸੀ। "ਜਗਨਨਾਥ ਸਵਾਮੀ 'ਨੈਣ ਪਥਗਾਮੀ ਭਵਤੁਮੇ" ਭਜਨ, "ਭਲੇ ਵਿਰਾਜੋ ਜੀ ਜਗਨਨਾਥ ਪੁਰੀ ਵਿਚ" ਛੱਤੀ ਪ੍ਰਕਾਰ ਦੇ ਗੀਤਾਂ ਨਾਲ "ਚਕਾਡੋਲਾ ਆਜਿ ਥਕਾ ਲਾਗਿਲਾਣਿ" ਆਦਿ ਉੜੀਆ ਗੀਤ ਅਨੇਕਾਂ ਭਾਸ਼ਾਵਾਂ ਤੇ ਅਨੇਕਾਂ ਰਾਗਾਂ ਵਿਚ ਗਾਏ ਜਾ ਰਹੇ ਸਨ। ਮਹਾਂ ਸੁਨਯ ਦੀ ਵੇਦੀ ਤੇ ਅਨੇਕਾਂ ਵਿਆਕੁਲ ਪ੍ਰਾਰਥਨਾਵਾਂ ਆਰਤੀ ਦੀ ਅਗਨੀ ਵਾਂਗ ਉਪਰ ਉਠ ਕੇ ਉਸੇ ਸੁੰਨ ਵਿਚ ਲੀਨ ਹੁੰਦੀਆਂ ਜਾ ਰਹੀਆਂ ਸਨ।

ਸੜਕ ਦੇ ਹੇਠ ਕਿਉੜੇ ਦੇ ਝਾੜਾਂ ਨਾਲ ਘਿਰੀ ਪਗਡੰਡੀ ਤੇ ਪੈਦਲ ਚੱਲਣ ਵਾਲੇ ਯਾਤਰੀ ਸਨ। ਪੱਛਮੀ ਯਾਤਰੀਆਂ ਦੀਆਂ ਬੈਲਗੱਡੀਆਂ ਤੇ ਘੋੜਿਆਂ ਹੇਠ ਕੁਚਲੇ ਜਾਨ ਦੇ ਡਰੋਂ ਉਨ੍ਹਾਂ ਨੇ ਕਤਾਰ ਬੰਨ੍ਹੀ ਹੋਈ ਸੀ। ਚਲਦੇ ਚਲਦੇ ਕਈਆਂ ਦੇ ਪੈਰ ਸੁੱਜ ਗਏ ਸਨ ਕਈਆਂ ਦੇ ਪੈਰਾਂ ਵਿਚ ਛਾਲੇ ਪੈ ਗਏ ਸਨ। ਮੋਢਿਆਂ ਤੇ ਸਿਰਾਂ ਉੱਤੇ ਉਨ੍ਹਾਂ ਨੇ ਕਪੜੇ ਲਪੇਟ ਰੱਖੇ ਸਨ ਫਿਰ ਵੀ ਚੱਲੀ ਜਾ ਰਹੇ ਸਨ। ਜੋ ਚਲਦੇ ਚਲਦੇ ਥਕਾਵਟ ਕਾਰਨ ਰੁੱਖਾਂ ਹੇਠ ਸੌਂ ਗਏ ਸਨ ਰਾਤ ਵਾਲੀ ਬਾਰਸ਼ ਨਾਲ ਭਿੱਜ ਕੇ ਕਾਗਜ਼ ਦੇ ਟੁਕੜਿਆਂ ਵਾਂਗ ਲੱਗ ਰਹੇ ਸਨ। ਜਬਰ ਤੇ ਆਤਮ ਰੱਖਿਆ ਦੀ ਅੰਤਮ ਕੋਸ਼ਿਸ਼ ਦੇ ਰੂਪ ਵਿਚ ਕਿਧਰੇ ਕਿਧਰੇ ਕਰਾਹੁਣ ਦੀ ਆਵਾਜ਼ ਵੀ ਸੁਣਾਈ ਦੇ ਰਹੀ ਸੀ। ਸਾਥੀ ਛੱਡ ਕੇ ਚਲੇ ਗਏ ਸਨ। ਅਣਜਾਣ ਧਰਤੀ, ਨਾਵਾਕਫ ਲੋਕ, ਧੁੱਪ ਜਲੇ ਆਕਾਸ਼ ਦੀਆਂ ਚੀਲ੍ਹਾਂ—ਇਸ ਪਵਿੱਤਰ ਧਰਤੀ ਤੇ ਆਖਰੀ ਛਾਂ ਕਰਨ ਤੋਂ ਵੀ ਰਸਤਾ ਅਸਾਨ ਹੋ ਜਾਂਦਾ ਹੈ। ਪਰ ਪੂਰਵਲੀਆਂ ਘਟਨਾਵਾਂ ਕਾਰਨ ਉਹ ਵੀ ਸੰਭਵ ਨਹੀਂ ਸੀ। ਤੀਰਥ ਯਾਤਰਾ ਦੇ ਉਸ ਪੱਥ ਦੀ ਧੂੜ ਵੀ ਪਵਿੱਤਰ ਹੈ। ਇਹ ਸੋਚ ਕੇ ਮੀਂਹ ਭਿੱਜੀ ਧਰਤੀ ਹਥੋਂ ਸਹਿਲਾ ਕੇ ਮੱਥੇ ਤੇ ਲਾਉਣ ਮਗਰੋਂ ਹੌਲੀ ਹੌਲੀ ਮੌਤ ਸੀਤਲ ਹੱਥ ਚਿਤਰੇ ਤੋਂ ਧਰਤੀ ਤੇ ਡਿਗ ਜਾਂਦੇ। ਫਿਰ ਵੀ ਇਸ ਤੋਂ ਜਿਹੜੇ ਬਚ ਜਾਂਦੇ ਜੀਵਤ ਸਮਾਨ ਦੀ ਉਸ ਛਾਂ ਤੋਂ ਉੱਠ ਕੇ ਕਮਜ਼ੋਰ ਸਰੀਰਾਂ ਨੂੰ ਘ਼ਸੀਟਦੇ ਹੋਏ, ਦੁਰਬਲ ਕਦਮਾਂ ਨਾਲ ਅੱਗੇ ਵਧ ਰਹੇ ਸਨ।

"ਜਗਨਨਾਥ ਤੁਹਾਡੀ ਜੈ ਹੋਵੇ। ਇਕ ਕਾਲੀ ਰਾਤ ਬੀਤ ਗਈ।" ਵੇਦਨਾ, ਵਿਸ਼ਮਾਦ, ਦੀ ਮਰੀਅਲਆਸ਼ਾ ਅਤੇ ਵਿਸ਼ਵਾਸ ਦੀਆਂ ਅਜਿਹੀਆਂ ਵਚਿੱਤਰ ਸ਼ੋਭਾ ਯਾਤਰਾਵਾਂ ਦਾ ਦਰਸ਼ਨ ਰਾਮਚੰਦਰ ਦੇਵ ਨੇ ਜੀਵਨ ਵਿਚ ਕਦੇ ਨਹੀਂ ਸੀ ਦੇਖਿਆ।

ਮਨੁੱਖ ਤਾਂ ਸੰਕਟ ਦੇ ਡਰੋਂ ਭੱਜਿਆ ਹੋਇਆ ਪ੍ਰਾਣੀ ਹੈ। ਨਿੱਡਰਤਾ ਦੇ ਚਿੰਤਨ ਨਾਲ ਉਨ੍ਹਾਂ ਦੇ ਮਨ ਦਾ ਆਕਾਸ਼ ਨਿਰਮਲ ਹੋ ਉੱਠਿਆ।

ਕਟਕ ਵਲੋਂ ਬਹੁਤ ਸਾਰੇ ਮੁਗ਼ਲ ਫ਼ੌਜੀ ਘੋੜਿਆਂ ਤੇ ਕਟਕ ਵੱਲ ਵਧਦੇ ਆ ਰਹੇ

ਸਨ। ਉਨ੍ਹਾਂ ਦੀਆਂ ਹਰਕਤਾਂ ਨੋਟ ਕਰਨ ਲਈ ਰਾਮਚੰਦਰ ਦੇਵ ਨੇ ਖ਼ੁਦ ਨੂੰ ਇਕ ਘੋੜੇ ਦੀ ਓਟ ਵਿਚ ਛੁਪਾ ਲਿਆ।

ਉਸ ਸਮੇਂ ਪੈਦਲ ਚਲਣ ਵਾਲੀ ਇਕ ਮੁਟਿਆਰ ਆਪਣੇ ਸਾਥੀਆਂ ਤੋਂ ਕਾਫ਼ੀ ਪਿੱਛੇ ਰਹਿ ਗਈ ਸੀ। ਘੋੜਸਵਾਰਾਂ ਨੂੰ ਦੇਖ ਕੇ ਉਹ ਡਰ ਨਾਲ ਜਦੋਂ ਸੜਕ ਤੋਂ ਹੇਠਾਂ ਉਤਰ ਗਈ ਤਾਂ ਇਕ ਘੋੜਸਵਾਰ ਨੇ ਉਸ ਦਾ ਪੱਲਾ ਪਕੜ ਕੇ ਰੋਕ ਲਿਆ। ਉਹ ਅਚਾਨਕ ਪੱਲਾ ਖਿਚੇ ਜਾਣ ਕਾਰਨ ਡਿਗਦੀ ਡਿਗਦੀ ਬਚੀ। ਘੋੜਸਵਾਰਾਂ ਦੀਆਂ ਹਿੰਸਕ ਅੱਖਾਂ ਦੇਖ ਕੇ ਉਹ ਡਰ ਨਾਲ ਚੀਕਣ ਲੱਗੀ। ਉਸ ਚੀਕ ਨੇ ਮਾਨੋਂ ਘੋੜਸਵਾਰਾਂ ਦੇ ਦਿਲ ਨੂੰ ਅਸ਼ਲੀਲ ਉਨਮਾਦ ਨਾਲ ਭਰ ਦਿੱਤਾ। ਮੁਟਿਆਰ ਦੀਆਂ ਛਾਤੀਆਂ ਤੇ ਘੋੜਸਵਾਰ ਦੀਆਂ ਅੱਖਾਂ ਲੱਗੀਆਂ ਹੋਈਆਂ ਸਨ। ਘਾਇਲ ਹਿਰਨੀ ਦੀਆਂ ਅੱਖਾਂ ਵਾਂਗ ਉਸ ਮੁਟਿਆਰ ਦੀਆਂ ਅੱਖਾਂ ਵਿਚ ਵਿਆਕੁਲ ਪ੍ਰਾਰਥਨਾ ਸੀ। ਰਾਮਚੰਦਰ ਦੇਵ ਉਸ ਘੋੜਸਵਾਰ ਤੇ ਕੁੱਦ ਪੈਣ ਲਈ ਤਿਆਰ ਹੋ ਰਹੇ ਸਨ ਕਿ ਪਿਛੋਂ ਬੱਦਲ ਦੀ ਗਰਜਣਾ ਵਾਂਗ 'ਹੋਸ਼ਿਆਰ' ਸ਼ਬਦ ਸੁਣਾਈ ਦਿੱਤਾ।

ਘੋੜਸਵਾਰਾਂ ਨੇ ਮੁੜ ਕੇ ਦੇਖਿਆ। ਪਿਛੇ ਕਾਲੇ ਘੋੜੇ ਤੇ ਖ਼ੁਦ ਅਮੀਨਚੰਦ ਸਨ। ਘੋੜਸਵਾਰ ਨੇ ਮਜਬੂਰ ਹੋ ਕੇ ਮੁਟਿਆਰ ਨੂੰ ਛੱਡ ਦਿੱਤਾ। ਉਹ ਆਪਣੇ ਸਾਥੀਆਂ ਤੱਕ ਪਹੁੰਚਣ ਲਈ ਦੌੜ ਪਈ। ਘੋੜਸਵਾਰਾਂ ਦੇ ਉਥੋਂ ਚਲੇ ਜਾਣ ਤੱਕ ਅਮੀਨਚੰਦ ਉੱਥੇ ਰੁਕੇ ਰਹੇ।

ਹੌਲੀ ਹੌਲੀ ਪੱਗਡੰਡੀ ਤੇ ਯਾਤਰੀ ਘਟਦੇ ਗਏ। ਘੋੜਸਵਾਰ ਵੀ ਸੜਕ ਤੇ ਧੂੜ ਉਡਾਉਂਦੇ ਹੋਏ ਅੱਗੇ ਵਧਦੇ ਗਏ। ਅਮੀਨਚੰਦ ਨੇ ਲਗਾਮ ਢਿਲੀ ਕੀਤੀ ਉਸ ਦੇ ਪੈਰਾਂ ਦਾ ਇਸ਼ਾਰਾ ਹੁੰਦੇ ਹੀ ਘੋੜਾ ਦੌੜਨ ਲੱਗਿਆ। ਰਾਮਚੰਦਰ ਦੇਵ ਰੁੱਖ ਦੀ ਓਟ ਤੋਂ ਨਿਕਲ ਕੇ ਸੜਕ ਤੇ ਆ ਗਏ। ਅਮੀਨਚੰਦ ਦੇ ਦੇਖਣ ਤੋਂ ਪਹਿਲਾਂ ਉਨ੍ਹਾਂ ਨੇ ਅੱਗੇ ਵਧ ਕੇ ਉਨ੍ਹਾਂ ਦੇ ਘੋੜੇ ਦੀ ਲਗਾਮ ਫੜ ਕੇ ਰੋਕ ਲਿਆ।

ਰਾਮਚੰਦਰ ਨੂੰ ਅਚਾਨਕ ਹੀ ਦੇਖ ਕੇ ਅਮੀਨਚੰਦ ਨੇ ਸਤਿਕਾਰ ਭਰੀ ਆਵਾਜ਼ ਵਿਚ ਕਿਹਾ—"ਸਲਾਮਾ ਲੇਕਮ!"

ਰਾਮਚੰਦਰ ਨੇ ਸਹਿਜ ਗੰਭੀਰਤਾ ਨਾਲ ਉੱਤਰ ਦਿੱਤਾ—"ਜੈ ਜਗਨਨਾਥ!"

ਅਮੀਨਚੰਦ ਨੇ ਪੁੱਛਿਆ—"ਨਵਾਬ ਸਾਹਬ ਇਕੱਲੇ ਕਿਧਰ ਨਿਕਲ ਪਏ ਹੋ!"

ਕਾਲੇ ਸੰਗਮਰਮਰ ਦੀ ਇਕ ਸੁਘੜ ਪ੍ਰਤਿਮਾ ਵਾਂਗ ਰਾਮਚੰਦਰ ਦੇਵ ਕਸ ਕੇ ਘੋੜੇ ਦੀ ਲਗਾਮ ਪਕੜੀ ਬੈਠੇ ਸਨ। ਉਨ੍ਹਾਂ ਦਾ ਚਿਹਰਾ ਸਖ਼ਤ ਤੇ ਅੱਖਾਂ ਹਮਦਰਦੀ ਤੋਂ ਸੱਖਣੀਆਂ ਸਨ, ਉਹ ਰਾਖ ਹੇਠ ਛੁਪੇ ਅੰਗਿਆਰਾਂ ਵਾਂਗ ਸਨ।

ਰਾਮਚੰਦਰ ਦੇਵ ਨੇ ਕਿਹਾ—"ਮੈਂ ਪੁਰੀ ਜਾ ਰਿਹਾ ਹਾਂ।"

ਅਮੀਨਚੰਦ ਨੇ ਪੁੱਛਿਆ—"ਰੱਥ ਯਾਤਰਾ ਲਈ ਸ਼ਾਇਦ!"

ਰਾਮਚੰਦਰ ਦੇਵ ਨੇ ਕਿਹਾ—"ਜਗਨਨਾਥ ਦੇ ਰਾਜ ਸੇਵਕ ਦੇ ਰੂਪ ਵਿਚ ਰੱਥ ਯਾਤਰਾ ਦੇ ਸਮੇਂ ਖੋਰਧਾ ਦੇ ਮਹਾਰਾਜੇ ਦੀ ਇਕ ਵਿਸ਼ੇਸ਼ ਭੂਮਿਕਾ ਹੈ। ਆਪ ਹਿੰਦੂ ਹੋ, ਇਸ ਲਈ ਤੁਸੀਂ ਸ਼ਾਇਦ ਜਾਣਦੇ ਹੋਵੋਗੇ।"

"ਪਰ ਤੁਸੀਂ ਤਾਂ ਧਰਮ ਤਿਆਗ ਕੇ ਪਤਿਤ ਹੋ ਗਏ ਹੋ, ਨਵਾਬ ਸਾਹਬ !" ਅਮੀਨ ਚੰਦ ਨੇ ਕਿਹਾ ।

ਰਾਮਚੰਦਰ ਦੇਵ ਦੇ ਚਿਹਰੇ ਦੀਆਂ ਰੇਖਾਵਾਂ ਹੋਰ ਸਖ਼ਤ ਹੋ ਗਈਆਂ, ਉਨ੍ਹਾਂ ਨੇ ਉੱਤਰ ਦਿੱਤਾ—"ਜਗਨਨਾਥ ਕੋਲ ਹਿੰਦੂ ਮੁਸਲਮਾਨਾਂ ਲਈ ਕੋਈ ਭੇਦ ਭਾਵ ਨਹੀਂ ਹੈ । ਸਾਲ ਬੇਗ ਜਿਹੇ ਮੁਸਲਮਾਨ ਤਕ ਜਗਨਨਾਥ ਦੇ ਉੱਤਮ ਭਗਤ ਦੇ ਰੂਪ ਵਿਚ ਪ੍ਰਭੂ ਦੀ ਕਰਨੀ ਪ੍ਰਾਪਤ ਕਰਨ ਵਿਚ ਸਮਰੱਥ ਹੋਏ ਹਨ । ਜਹਾਂਗੀਰ ਬਾਦਸ਼ਾਹ ਦੇ ਸਮੇਂ ਕੇਸ਼ਵਦਾਸ ਮਾਰੋ ਜਿਹੇ ਹਿੰਦੂ ਵੀ ਜਗਨਨਾਥ ਤੇ ਹੱਥ ਉਠਾ ਕੇ ਲੋਕ ਪਰਲੋਕ ਲਈ ਸਰਾਪ ਬਣ ਗਏ । ਇਸ ਤੋਂ ਤੁਸੀਂ ਕੀ ਸਮਝਦੇ ਹੋ ! ਕੀ ਜਗਨਨਾਥ ਕੋਲ ਕੋਈ ਭੇਦ ਭਾਵ ਹੈ ? ਪਰ ਤੁਸੀਂ, ਕਿਸ ਇੱਛਾ ਨਾਲ ਨਿਕਲੇ ਹੋ ਅਮੀਨਚੰਦ ਜੀ ?"

ਅਮੀਨਚੰਦ ਨੇ ਜਲਦੀ ਕੋਈ ਜਵਾਬ ਨਾ ਦਿੱਤਾ । ਚੌੜੇ ਮੂੰਹ ਦੀ ਦਾੜ੍ਹੀ ਨੂੰ ਖੱਬੇ ਹੱਥ ਨਾਲ ਪਲੋਸਦੇ ਹੋਏ ਅਪਮਾਨ ਭਰੀ ਆਵਾਜ਼ ਵਿਚ ਬੋਲੇ—"ਮੁਗ਼ਲਬੰਦੀ ਅੰਦਰ ਮੁਗ਼ਲ ਸਰਕਾਰ ਦੇ ਕਰਮਚਾਰੀਆਂ ਦੇ ਚਲਣ ਫਿਰਨ ਲਈ ਕੀ ਖੋਰਧਾ ਦੇ ਰਾਜਾ ਦੀ ਆਗਿਆ ਜ਼ਰੂਰੀ ਹੈ ? ਮੈਂ ਵੀ ਰੱਥ ਯਾਤਰਾ ਦੇਖਣ ਪੁਰੀ ਜਾ ਰਿਹਾ ਹਾਂ ।"

ਰਾਮਚੰਦਰ ਦੇਵ ਨੇ ਪੁੱਛਿਆ—"ਤਾਂ ਕੀ ਇਹ ਫ਼ੌਜੀ ਤੁਹਾਡੇ ਅੰਗ ਰੱਖਿਅਕਾਂ ਦੇ ਰੂਪ ਵਿਚ ਚੱਲ ਰਹੇ ਹਨ ?"

ਅਮੀਨ ਚੰਦ ਅੱਗੇ ਵਧ ਜਾਣ ਦੀ ਕੋਸ਼ਿਸ਼ ਕਰਦੇ ਹੋਏ ਬੋਲੇ—"ਤੁਹਾਡਾ ਅਨੁਮਾਨ ਠੀਕ ਹੈ । ਉਚਿੱਤ ਵਕਤ ਤੇ ਤੁਹਾਨੂੰ ਪਤਾ ਲਗ ਜਾਏਗਾ ।"

ਰਾਮਚੰਦਰ ਦੇਵ ਨੇ ਅਮੀਨ ਚੰਦ ਦੇ ਘੋੜੇ ਦੀ ਲਗਾਮ ਖਿੱਚ ਕੇ ਰੋਕ ਲਿਆ ਤੇ ਕਿਹਾ—"ਤੁਹਾਨੂੰ ਬੇਸ਼ੱਕ ਪਤਾ ਹੋਵੇਗਾ ਰਾਜਾ ਸਾਹਿਬ, ਅਕਬਰ ਬਾਦਸ਼ਾਹ ਦੇ ਜ਼ਮਾਨੇ ਤੋਂ ਇਹ ਰਾਸ਼ਟਰੀ ਪ੍ਰਵਾਨਗੀ ਮਿਲੀ ਹੈ ਕਿ ਜਗਨਨਾਥ ਸੜਕ ਤੇ ਤੀਰਥ ਯਾਤਰੀਆਂ ਦੀ ਇਜ਼ਤ ਸੁਰੱਖਿਅਤ ਰਹੇਗੀ । ਬੰਗਾਲ, ਬਿਹਾਰ ਤੇ ਉੜੀਸਾ ਸੂਬਿਆਂ ਦੇ ਸੂਬੇਦਾਰ ਉਦਾਰਪੰਥੀ ਸੁਜਾਖਾਂ ਬਹਾਦਰ ਨੇ ਉਸ ਦੇ ਸਹੀ ਪ੍ਰਬੰਧ ਲਈ ਚੌਕੀਆਂ ਬਿਠਾਈਆਂ ਸਨ । ਕੁਝ ਦੇਰ ਪਹਿਲਾਂ ਤੁਹਾਡੇ ਫ਼ੌਜੀ ਇਕ ਮੁਟਿਆਰ ਨਾਲ ਜਿਹੋ ਜਿਹਾ ਅਸ਼ਲੀਲ ਵਰਤਾਅ ਕਰ ਰਹੇ ਸਨ ਕੀ ਇਹ ਉਸੇ ਪਰਕਿਰਤੀ ਦਾ ਨਤੀਜਾ ਹੈ ? ਜਜੀਆ ਦੇ ਇਜਾਰੇਦਾਰਾਂ ਦੇ ਜ਼ੁਲਮਾਂ ਲਈ ਯਾਤਰੀ ਜਗਨਨਾਥ ਦੇ ਦਰਸ਼ਨਾਂ ਤੋਂ ਵੀ ਵਾਂਝੇ ਰਹੇ ਹਨ । ਦੁੱਖ ਦੀ ਗੱਲ ਤਾਂ ਇਹ ਹੈ ਕਿ ਇਹ ਸਭ ਤੁਹਾਡੇ ਜਿਹੇ ਧਾਰਮਿਕ ਹਿੰਦੂ ਦੀਆਂ ਅੱਖਾਂ ਅੱਗੇ ਹੋ ਰਿਹਾ ਹੈ ਤੇ ਤੁਸੀਂ ਚੁੱਪ ਹੋ । ਇਸ ਨੂੰ ਅਸੀਂ ਦੁਰਭਾਗ ਤੋਂ ਸਿਵਾ ਹੋਰ ਕੀ ਕਹੀਏ ?"

ਅਮੀਨ ਚੰਦ ਦੇ ਹਿੰਦੂਤਵ ਦੇ ਪ੍ਰਤੀ ਇਸ ਵਿਚ ਬਹੁਤ ਕਟਾਕਸ਼ ਸੀ । ਇਸ ਨਾਲ ਉਹ ਕੁਝ ਰੋਸ 'ਚ ਆਏ ਤੇ ਬੋਲੇ—"ਤੁਸੀਂ ਤਾਂ ਤੁੱਛ ਆਤਮ ਰੱਖਿਆ ਲਈ ਧਰਮ ਤਿਆਗ ਕੇ ਮੁਸਲਮਾਨ ਤੱਕ ਬਣ ਗਏ ! ਹੁਣ ਹਿੰਦੂਆਂ ਲਈ ਤੁਹਾਡਾ ਸਿਰ ਕਿਉਂ ਦੁਖਣ ਲੱਗਿਆ ?"

ਰਾਮਚੰਦਰ ਦੇਵ ਦੇ ਹੋਠਾਂ ਤੇ ਇਕ ਮਲੀਨ ਹੱਸਣੀ ਦੀ ਵੇਦਨਾ ਭਰੀ ਰੇਖਾ ਉੱਭਰ

ਆਈ। ਉਹ ਬੋਲੇ—"ਮੁਸਲਮਾਨ ਤੀਰਥ ਯਾਤਰੀਆਂ ਨਾਲ ਵੀ ਅਜਿਹਾ ਵਰਤਾਅ ਕੀਤਾ ਜਾਂਦਾ ਤਾਂ ਮੈਂ ਉਸ ਦਾ ਵਿਰੋਧ ਕਰਦਾ ਹਾਂ। ਸੰਕੀਰਣ ਧਰਮ ਤੋਂ ਉਪਰ ਸੰਸਾਰਮੁਕਤ ਮਨੁੱਖ ਦੇ ਆਧਾਰ ਹਨ ਜਗਨਨਾਥ। ਉਨ੍ਹਾਂ ਦੇ ਤੀਰਥ ਯਾਤਰੀ ਖ਼ੁਦ ਹੀ ਇਕ ਮਹਾਂਤੀਰਥ ਹਨ। ਉਨ੍ਹਾਂ ਤੇ ਅਜਿਹੇ ਜ਼ੁਲਮ ਨੂੰ ਅੱਲਾ ਤਾਲਾ ਵੀ ਬਰਦਾਸ਼ਤ ਨਹੀਂ ਕਰਨਗੇ।"

ਅਮੀਨਚੰਦ ਦੀਆਂ ਦੋਵੇਂ ਅੱਖਾਂ ਹਿੰਸਕ ਪਸ਼ੂ ਵਾਂਗ ਜਲਣ ਲੱਗੀਆਂ। ਕਮਰ ਤੇ ਲਟਕ ਰਹੀ ਤਲਵਾਰ ਦੇ ਮੁੱਠੇ ਤੇ ਹੱਥ ਰਖ ਕੇ ਉਹ ਕਹਿਣ ਲੱਗੇ—"ਤਾਂ ਕੀ ਤੁਸੀਂ ਮੈਥੋਂ ਕੈਫ਼ੀਅਤ ਚਾਹੁੰਦੇ ਹੋ?"

ਰਾਮਚੰਦਰ ਦੇਵ ਨੇ ਅਮੀਨਚੰਦ ਦੇ ਘੋੜੇ ਦੀ ਲਗਾਮ ਛੱਡ ਦਿੱਤੀ। ਬੋਲੇ— "ਮੈਂ ਤੁਹਾਡੇ ਜਿਹਿਆਂ ਤੋਂ ਇਸ ਦੀ ਕੈਫ਼ੀਅਤ ਦੀ ਆਸ ਨਹੀਂ ਰਖਦਾ। ਇਹ ਕੈਫ਼ੀਅਤ ਕਦੇ ਖ਼ੁਦ ਨਵਾਬ ਤਕੀਖਾਂ ਦੇਣਗੇ। ਰਾਜਾ ਅਮੀਨਚੰਦ! ਮੈਂ ਤੁਹਾਡੀਆਂ ਅੱਖਾਂ ਵਿਚ ਅਧਰਮੀ ਤਾਂ ਹਾਂ ਹੀ ਪਰ ਤੁਹਾਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿਚ ਹਿੰਦੂ ਹੀ ਹਿੰਦੂ ਧਰਮ ਦਾ ਵਿਰੋਧ ਕਰਦਾ ਹੈ। ਇਸ ਲਈ ਇਥੇ ਸੰਕੀਰਣ ਸਵਾਰਥ ਸਿੱਧੀ ਤੋਂ ਬਿਨਾ ਹੋਰ ਕੋਈ ਮਹਾਨ ਕੌਮ ਦੀ ਸੂਚਨਾ ਨਹੀਂ ਮਿਲ ਰਹੀ। ਤੁਸੀਂ ਜਾ ਸਕਦੇ ਹੋ। ਤੁਸੀਂ ਤੇ ਮੈਂ, ਹਿੰਦੂ ਤੇ ਮੁਸਲਮਾਨ, ਇਕ ਹੀ ਕਿਸ਼ਤੀ ਤੇ ਬੈਠੇ ਹੋਏ ਹਾਂ। ਮੈਨੂੰ ਕੈਫ਼ੀਅਤ ਦੇਣ ਦੀ ਕੋਈ ਜ਼ਰੂਰਤ ਨਹੀਂ। ਤੁਸੀਂ ਜੇ ਦੇ ਸਕਦੇ ਹੋ ਤਾਂ ਆਪਣਾ ਵਿਵੇਕ ਦਿਉ, ਇਤਿਹਾਸ ਦਿਉ!"

ਰਾਮਚੰਦਰ ਦੇਵ ਵਲ ਨਿਰਵਾਕ ਕ੍ਰੋਧ ਨਾਲ ਅਮੀਨਚੰਦ ਦੇਖਿਆ ਅਤੇ ਘੋੜਾ ਦੌੜਾ ਕੇ ਚਲੇ ਗਏ। ਉਨ੍ਹਾਂ ਦੀਆਂ ਅੱਖਾਂ ਦੀ ਚਮਕ ਵਿਚ ਇਹੀ ਚਿਤਾਵਨੀ ਸੀ—"ਹਾਫ਼ਿਜ਼ ਕਾਦਰ ਤੂੰ ਅਪ੍ਰੀਣਾਮ ਦਰਸ਼ੀ ਹੋ। ਤੁਸੀਂ ਕੈਫ਼ੀਅਤ ਦੇਣ ਲਈ ਤਿਆਰ ਰਹੋ!"

ਸਾਹਮਣੇ ਕੁਝ ਕਦਮਾਂ ਦੇ ਫ਼ਾਸਲੇ ਤੇ ਸੜਕ ਦੇ ਕਿਨਾਰੇ ਬਰਗਦ ਦੀਆਂ ਜਟਾਵਾਂ ਲਮਕ ਰਹੀਆਂ ਸਨ। ਅਮੀਨਚੰਦ ਉੱਥੇ ਹੀ ਰੁਕ ਗਏ ਅਤੇ ਉਨ੍ਹਾਂ ਨੇ ਮੁੜ ਕੇ ਦੇਖਿਆ ਕਿ ਰਾਮਚੰਦਰ ਘੋੜੇ ਤੇ ਬੈਠੇ ਪੱਥਰ ਦੀ ਮੂਰਤੀ ਵਾਂਗ ਖੜ੍ਹੇ ਹਨ। ਉਨ੍ਹਾਂ ਨੇ ਤਲਵਾਰ ਕਢ ਲਈ ਤੇ ਇਕ ਹੀ ਵਾਰ ਨਾਲ ਕਈ ਜਟਾਵਾਂ ਕੱਟ ਸੁੱਟੀਆਂ।

ਰਾਮਚੰਦਰ ਦੇਵ ਦੇ ਕੋਲ ਸੜਕ ਦੇ ਕਿਨਾਰੇ ਦੇ ਕਿਊੜੇ ਦੇ ਝਾੜਾਂ ਹੇਠ ਇਕ ਪਿੰਜਰ ਪਿਆ ਸੀ। ਤੇ ਕੁਝ ਇਕ ਗਿਰਝਾਂ ਮੁਸ਼ਕ ਪਾ ਕੇ ਉੱਥੇ ਮੰਡਰਾ ਰਹੀਆਂ ਸਨ। ਕੁਝ ਨੇ ਲਾਸ਼ ਨੂੰ ਘੇਰਿਆ ਹੋਇਆ ਸੀ। ਰਾਮਚੰਦਰ ਦੇਵ ਘੋੜੇ ਤੋਂ ਉਤਰ ਆਏ ਤੇ ਉਨ੍ਹਾਂ ਨੇ ਇਕ ਹੀ ਵਾਰ ਨਾਲ ਕਈ ਗਿਰਝਾਂ ਦੀਆਂ ਗਰਦਨਾਂ ਕੱਟ ਦਿੱਤੀਆਂ। ਧੜ ਦੇ ਸਿਰ ਤੋਂ ਅਲੱਗ ਹੋਣ ਤੇ ਗਿਰਝਾਂ ਉਸ ਲਾਸ਼ ਤੇ ਨੱਚਣ ਲੱਗੀਆਂ। ਬਾਕੀ ਦੀਆਂ ਗਿਰਝਾਂ ਚੀਕਦੀਆਂ ਦੌੜ ਗਈਆਂ। ਲਾਸ਼ ਦਾ ਠੰਢਾ ਜਿਸਮ ਕੱਟੀਆਂ ਗਿੱਧਾਂ ਦੇ ਖ਼ੂਨ ਨਾਲ ਲਾਲ ਹੋ ਗਿਆ। ਕਿਊੜੇ ਦੇ ਝਾੜਾਂ ਵਿਚ ਇਕ ਗਿੱਦੜ ਛੁਪਿਆ ਹੋਇਆ ਸੀ ਜਿਹੜਾ ਭੁਖੀਆਂ ਅੱਖਾਂ ਨਾਲ ਲਾਸ਼ ਨੂੰ ਦੇਖ ਰਿਹਾ ਸੀ।

ਰਾਮਚੰਦਰ ਦੇਵ ਦੇ ਸਿਰ ਨੂੰ ਖ਼ੂਨ ਚੜ੍ਹ ਆਇਆ ਸੀ। ਉਹ ਅਕਾਰਨ ਜੋਸ਼ ਨਾਲ

ਠਹਾਕਾ ਮਾਰ ਕੇ ਹੱਸ ਪਏ। ਠਹਾਕੇ ਦੀ ਆਵਾਜ਼ ਸੁਣ ਕੇ ਗਿਦੜ ਡਰ ਕੇ ਦੌੜ ਗਿਆ।

ਰਾਮਚੰਦਰ ਦੇਵ ਪੁਰੀ ਦੀ ਸੜਕ ਤੇ ਘੋੜਾ ਦੌੜਾਉਂਦੇ ਹੋਏ ਅਮੀਨਚੰਦ ਦਾ ਇੰਤਕਾਲ ਕਰਨ ਲਈ ਚਲੇ ਗਏ।

3

ਅਮੀਨਚੰਦ ਨੇ ਦੇਖਿਆ ਕਿ ਉਨ੍ਹਾਂ ਕੋਲ ਸਿਰਫ਼ ਦੋ ਦਿਨ ਹੀ ਹਨ।

ਅੱਜ ਅਣਸਰ ਬਾਰ੍ਹਵੀਂ ਹੋਈ। ਕਲ੍ਹ ਨਵਯੋਵਨ ਦਰਸ਼ਨ। ਉਸ ਤੋਂ ਮਗਰੋਂ ਹਾੜ੍ਹ ਸ਼ੁਕਲ ਦੂਜੇ ਦੇ ਦਿਨ ਰੱਥ ਯਾਤਰਾ ਹੋਵੇਗੀ।

ਪ੍ਰਸ਼ੋਤਮ ਇਲਾਕੇ ਵਿਚ ਨਾਇਬੀ ਲਈ ਜਿਸ ਦਿਨ ਤੋਂ ਅਮੀਨਚੰਦ ਪਹੁੰਚੇ ਹਨ ਉਸੇ ਦਿਨ ਤੋਂ ਇਸੇ ਇੱਛਾ ਵਿਚ ਹਨ ਕਿ ਰਾਮਚੰਦਰ ਛੇਰਾ ਪਹਿਰਾ ਜਿਹੀ ਰਾਜ ਕਿਰਿਆ ਨੂੰ ਨਾ ਨਿਭਾਅ ਸਕੇ। ਅਮੀਨਚੰਦ ਨੂੰ ਸ਼ੱਕ ਸੀ ਕਿ ਜੇ ਰਾਮਚੰਦਰ ਦੇਵ ਨਿਰਵਿਘਨ ਛੇਰਾ ਪਹਿਰਾ ਆਦਿ ਵਿਧੀਆਂ ਦਾ ਨਿਭਾਅ ਕਰਦੇ ਹਨ ਤਾਂ ਉਨ੍ਹਾਂ ਪ੍ਰਤੀ ਵਿਸ਼ਵਾਸ ਉੜੀਸਾ ਦੇ ਜਨਸਮੂਹ ਵਿਚ ਫੇਰ ਘਰ ਕਰ ਜਾਵੇਗਾ। ਪਾਈਕ, ਦੁਰਗਪਤੀ ਤੇ ਸਾਮੰਤ ਆਦਿ ਤੇ ਉੜੀਸਾ ਦੀ ਜਨਤਾ ਫਿਰ ਤੋਂ ਰਾਮਚੰਦਰ ਦੇਵ ਦੀ ਸ਼ਰਧਾਲੂ ਬਣ ਜਾਵੇਗੀ। ਰਾਜ ਸੇਵਾ ਦੇ ਮੌਕੇ ਤੇ ਰਾਮਚੰਦਰ ਦੇਵ ਨਾਲ ਰਹਿਣ ਲਈ ਅਠਾਰ੍ਹਾਂ ਰਜਵਾੜਿਆਂ ਦੇ ਰਾਜੇ ਮਹਾਰਾਜੇ ਆਏ ਹਨ। ਮੁਗ਼ਲ ਬੰਦੀ ਦੇ ਕਈ ਜ਼ਿਮੀਂਦਾਰ, ਹਰੀਪੁਰ, ਮਯੂਰ ਭੰਜ ਆਦਿ ਭੰਜ ਰਾਜਿਆਂ ਦੇ ਦਲ ਵੀ ਪ੍ਰੰਪਰਾਇਕ ਵਿਧੀ ਅਨੁਸਾਰ ਰਾਮਚੰਦਰ ਦੇਵ ਕੋਲ ਛਤਰ-ਚਾਮਰ ਆਦਿ ਪਹਿਨ ਕੇ ਪਹੁੰਚ ਗਏ ਸਨ।

ਉੜੀਸਾ ਦੀ ਇਸ ਰਾਜਨੀਤਕ ਏਕਤਾ ਨੂੰ ਤਹਿਸ ਨਹਿਸ ਕਰਨ ਲਈ ਤਕੀਖਾਂ ਦੇ ਜਿੰਨੇ ਕੂੜ-ਕੌਸ਼ਲ ਸਨ ਸਭ ਨਦੀ ਕੰਢੇ ਬਣੇ ਰੇਤ ਦੇ ਬੰਨ੍ਹ ਵਾਂਗ ਹੌਲੀ ਹੌਲੀ ਨਸ਼ਟ ਹੋ ਗਏ। ਅਮੀਨਚੰਦ ਤਕੀਖਾਂ ਤੋਂ ਪ੍ਰੇਰਨਾ ਲੈ ਕੇ ਪ੍ਰਸ਼ੋਤਮ ਤੀਰਥ ਦੇ ਨਾਇਬ ਦੇ ਰੂਪ ਵਿਚ ਆਇਆ ਸੀ। ਜੇ ਕੁਝ ਹੀਲ ਬਣ ਸਕਿਆ, ਤਾਂ ਕਿਸੇ ਵੀ ਢੰਗ ਨਾਲ ਧਰਮ ਤਿਆਗੀ ਰਾਮਚੰਦਰ ਦੇਵ ਨੂੰ ਉਹ ਪ੍ਰੰਪਰਾਇਕ ਸੇਵਾ ਵਿਧੀਆਂ ਤੋਂ ਵੰਚਿਤ ਕੀਤਾ ਜਾਵੇ ਅਤੇ ਉਨ੍ਹਾਂ ਦੇ ਥਾਂ ਤੇ ਅਮੀਨਚੰਦ ਉਨ੍ਹਾਂ ਕੰਮਾਂ ਨੂੰ ਨੇਪਰੇ ਚਾੜ੍ਹ ਸਕੇ ਤਾਂ ਸਿਰਫ਼ ਤਕੀਖਾਂ ਦਾ ਹੀ ਮਤਲਬ ਪੂਰਾ ਨਹੀਂ ਹੋ ਜਾਏਗਾ, ਉਸ ਨਾਲ ਕਟਕ ਤੋਂ ਦਿੱਲੀ ਮੁਰਸ਼ਿਦਾਬਾਦ ਤੱਕ ਅਮੀਨਚੰਦ ਦੇ ਨਾਂ ਦੀ ਜੈ ਜੈ ਕਾਰ ਵੀ ਹੋਵੇਗੀ। ਇਸ ਦੇ ਸਿਰ ਤੇ ਕਟਕ ਸਰਕਾਰ ਵਿਚ ਅਮੀਨਚੰਦ ਕੀ ਨਹੀਂ ਬਣ ਜਾਣਗੇ ?

ਪਰ ਜਗਨਨਾਥ ਪਤਿਤਪਾਵਨ ਬਣ ਕੇ ਮਲੇਛ ਰਾਮਚੰਦਰ ਦੇਵ ਤੇ ਪ੍ਰਸੰਨ ਹੋਏ ਹਨ। ਉਸੇ ਆਧਾਰ ਤੇ ਮੁਕਤੀ ਮੰਡਪ ਦੇ ਪ੍ਰਬੰਧਕ ਬ੍ਰਾਹਮਣ ਪੰਡਤ ਤੇ ਸਮਗ੍ਰ ਭਾਰਤ

ਦੇ ਬ੍ਰਹਮਚਾਰੀਆਂ ਨੇ ਨਿਰਣਾ ਕੀਤਾ ਹੈ ਕਿ ਰਾਜਾ ਛੇਰਾ ਪਹਿਰਾ ਆਦਿ ਕਰਮ ਕਰ ਸਕਦੇ ਹਨ ਇਸ ਤੋਂ ਅਮੀਨਚੰਦ ਦੀਆਂ ਆਸਾਂ ਤੇ ਪਾਣੀ ਫਿਰ ਗਿਆ ।

ਇਸ ਲਈ ਪੁਰੀ ਵਿਚ ਜਦ ਤੋਂ ਅਮੀਨਚੰਦ ਪਹੁੰਚੇ ਹਰ ਓਦੋਂ ਤੋਂ ਉਹ ਬੜੇ ਪੁਜਾਰੀ ਗੌਰੀ ਰਾਜਗੁਰੂ ਨਾਲ ਮੰਤਰ ਉਚਾਰਨ ਕਰ ਰਹੇ ਹਨ । ਕਿਸ ਤਰ੍ਹਾਂ ਰਾਮਚੰਦਰ ਦੇਵ ਨੂੰ ਵੰਚਿਤ ਕਰ ਸਕਣਗੇ ਇਸ ਦਾ ਤਰੀਕਾ ਸੋਚ ਰਹੇ ਹਨ । ਗੌਰੀ ਰਾਜਗੁਰੂ ਦੀ ਸਹਾਇਤਾ ਦੇ ਇਨਾਮ ਦੇ ਰੂਪ ਵਿਚ ਉਨ੍ਹਾਂ ਨੂੰ ਚਿਲਿਕਾ ਤਟ ਤੇ ਸਥਿਤ ਅੰਧਾਰੀ ਪਰਗਣਾ ਪ੍ਰਾਪਤ ਹੋਵੇਗਾ ਪਰ ਮੁਕਤੀ ਮੰਡਪ ਦੇ ਸਿਧਾਂਤਾਂ ਨੂੰ ਬਦਲਣਾ ਕਿਵੇਂ ਸੰਭਵ ਹੈ ! ਬੜੇ ਪੁਜਾਰੀ ਪਦ ਅਤੇ ਪਦਵੀ ਰਾਜਾ ਦੀ ਪ੍ਰਵਾਨਗੀ ਤੇ ਨਿਰਭਰ ਕਰਦਾ ਹੈ । ਇਸ ਲਈ ਅੰਧਾਰੀ ਪਰਗਣਾ ਦਾ ਲਾਲਚ ਹੋਣ ਤੇ ਵੀ ਉਸ ਦਿਸ਼ਾ ਵਿਚ ਗੌਰੀ ਰਾਜਗੁਰੂ ਵਧ ਨਹੀਂ ਸੀ ਰਹੇ । ਫਿਰ ਵੀ ਅਮੀਨਚੰਦ, ਗੌਰੀ ਰਾਜਗੁਰੂ ਅਤੇ ਦੂਜੇ ਸੇਵਕਾ ਦੇ ਜ਼ਰੀਏ ਕੁਝ ਕਰਨ ਦੀ ਕੋਸ਼ਿਸ਼ ਵਿਚ ਲੱਗੇ ਹੋਏ ਸਨ ।

ਅਣਸਰ ਬਾਰ੍ਹਵੀਂ ਵਿਚ ਦਇਤਾ, ਪਤੀ ਮਹਾਂਪਾਤਰ, ਸਵਾਈ ਮਹਾਪਾਤਰ, ਤਲਿਛੋ ਮਹਾਂਪਾਤਰ, ਤੜਾਉ ਪਟਨਾਇਕ ਤੇ ਦਿਉਲ ਕਰਨ ਆਦਿ ਮੰਦਰ ਸੇਵਕਾਂ ਨੂੰ ਰਾਜਾ ਵਲੋਂ ਸਨਮਾਨਿਤ ਵਸਤਰ ਪਰਦਾਨ ਕੀਤੇ ਜਾਣਗੇ । ਜੇ ਉਸ ਸਮੇਂ ਇਹ ਸੇਵਕ ਮਲੇਛ ਰਾਜਾ ਦੇ ਵਸਤਰ ਗ੍ਰਹਿਣ ਕਰਨ ਤੋਂ ਮੂੰਹ ਤੇ ਹੀ ਇਨਕਾਰ ਕਰ ਦੇਣ ਤਾਂ ਮੁਕਤੀ ਮੰਡਪ ਦੇ ਸਭ ਨਿਰਣੇ ਬੇਅਰਥੇ ਬਣ ਜਾਣਗੇ । ਦਇਤਾ ਅਤੇ ਪਤੀ ਮਹਾਂਪਾਤਰ ਜਗਨਨਾਥ ਦੇ ਸੇਵਕ ਹਨ । ਇਸ਼ਨਾਨ ਪੁੰਨਿਆ ਤੋਂ ਰੱਥ ਯਾਤਰਾ ਤੱਕ ਸ੍ਰੀ ਜਗਨਨਾਥ ਦੀਆਂ ਸਾਰੀਆਂ ਵਿਧੀਆਂ ਦੇ ਵਿਧਾਇਕ ਹਨ । ਉਨ੍ਹਾਂ ਤੇ ਮੁਕਤੀ ਮੰਡਪ ਦਾ ਕੋਈ ਅਸਰ ਨਹੀਂ ਹੈ । ਉਹ ਜੇ ਸਹੀ ਸਮੇਂ ਅੜੇ ਰਹਿ ਜਾਣ ਤਾਂ ਉਥੋਂ ਮੁਕਤੀ ਮੰਡਪ ਦੇ ਸਿਧਾਂਤਾਂ ਦਾ ਕੋਈ ਅਰਥ ਨਹੀਂ ਰਹੇਗਾ । ਇਸ ਲਈ ਹੁਣ ਪਤੀ ਮਹਾਂਪਾਤਰ, ਅਮੀਨ ਚੰਦ ਦਾ ਸੱਜਾ ਹੱਥ ਬਣੇ ਹਨ ਇਸ ਲਈ ਸ਼ੇਂੜ ਸੁਆਰ ਨੂੰ ਪੇਸ਼ਗੀ ਤੱਕ ਮਿਲ ਚੁਕੀ ਹੈ ।

ਬਾਰ੍ਹਵੀਂ ਮੰਡਪ ਦਾ ਭੋਗ ਅਣਸਰ ਦੇ ਅੰਤਰਾਲ ਵਿਚ ਸਮਰਪਿਤ ਹੋ ਚੁੱਕਾ ਹੈ । ਇਸ ਤੋਂ ਮਗਰੋਂ ਦੱਖਣੀ ਦੁਆਰ ਦੇ ਲੰਡਾਵਰਤ ਤੋਂ ਚਾਂਦੀ ਦੀ ਥਾਲੀ ਵਿਚ 'ਪਾਟਡੋਰ' ਲੈ ਕੇ ਸੇਵਕ 'ਸ੍ਰੀਨਵਰ' ਨੂੰ ਜਾਣਗੇ । 'ਸ਼ੇਂਡ' ਸੁਧਾਰ ਨੇ ਦਾਇਤਵ ਆਪਣੇ ਸਿਰ ਲਿਆ ਹੈ ਕਿ 'ਸ੍ਰੀ-ਨਵਰ' ਵਿਚ ਰਾਜੇ ਦੇ ਵਸਤਰਦਾਨ ਦੇ ਸਮੇਂ ਉਹ ਵਿਆਖਿਆ ਕਰਨਗੇ । ਉਹ ਸਮਾਂ ਹੁਣ ਆ ਗਿਆ ਹੈ । ਇਸ ਲਈ ਅਮੀਨਚੰਦ ਮੰਦਰ ਵਿਚ ਇਧਰ ਉਧਰ ਫਿਰਦੇ ਹੋਏ ਮਾਯੂਸ ਹੋਏ ਸ਼ੇਂੜ ਸੁਆਰ ਨੂੰ ਲੱਭ ਰਹੇ ਹਨ ।

ਭਾਜਨਾ ਮੰਡਪ ਤੇ ਇਕ ਬਜ਼ੁਰਗ ਯਾਤਰਣੀ ਅਤੇ ਉਸ ਨਾਲ ਆਈਆਂ ਕੁਝ ਵਿਧਵਾ ਔਰਤਾਂ ਨੂੰ ਲੈ ਕੇ ਸੇਵਕਾਂ ਦੇ ਦੋ ਦਲਾਂ ਵਿਚ ਬਹਿਸ ਹੋ ਰਹੀ ਸੀ । ਉੱਥੇ ਹਰ ਇਕ ਬੁਧਵਾਰ ਨੂੰ ਲਕਸ਼ਮੀ ਭਜਨ ਹੁੰਦਾ ਹੈ । ਰੁਕਮਣੀ ਵਿਆਹ ਉਤਸਵ ਵੀ ਉਸ ਮੰਡਪ ਤੇ ਹੁੰਦਾ ਹੈ । ਹਜ਼ਾਰ ਕੁੰਭਾਭਿਸ਼ੇਕ ਦਾ ਤੀਰਥ ਵੀ ਉੱਥੇ ਹੀ ਹੈ । ਇਸ ਲਈ ਯਾਤਰੀਆਂ ਤੋਂ ਮਿਲੀ ਭੇਟਾ ਵੰਡੀ ਜਾਂਦੀ ਹੈ । ਲੱਛਮੀ ਦੀ ਭਾਜਣਾ-ਕੌਡੀ ਨੂੰ ਮਹਾਜਨ ਹੀ ਲੈਂਦੇ ਹਨ । ਪੂਜਾ-ਭੇਟ ਪੰਡਿਆਂ ਨੂੰ ਮਿਲਦੀ ਹੈ । ਰੁਕਮਣੀ ਵਿਆਹ

ਦੇ ਸਮੇਂ ਜਿਹੜੇ ਪੈਸੇ ਮਿਲਦੇ ਹਨ ਉਹ ਮਹਾਜਨ ਤੇ ਪੰਡੇ ਵੰਡ ਲੈਂਦੇ ਹਨ। ਸਹਸਰ-ਕੁੰਭਾਭਿਸ਼ੇਕ ਦੀ ਭੇਟਾ ਮਹਾਂਪਾਤਰਾਂ ਦੀ ਹੁੰਦੀ ਹੈ। ਇਹ ਰੀਤਾਂ ਆਦਿ ਕਾਲ ਤੋਂ ਇਵੇਂ ਹੀ ਪ੍ਰਚੱਲਤ ਹਨ। ਪਰ ਇੱਥੇ ਯਾਤਰੀਆਂ ਤੋਂ ਮਿਲੀ ਭੇਟਾ ਕਾਰਨ ਅਕਸਰ ਝਗੜੇ ਹੁੰਦੇ ਹੀ ਰਹਿੰਦੇ ਹਨ। ਖਾਸ ਤੌਰ ਤੇ ਰੱਥ ਯਾਤਰਾ ਦੇ ਸਮੇਂ ਇਹ ਗੱਲ 'ਜਿਸਦੀ ਲਾਠੀ ਉਸਦੀ ਭੈਂਸ' ਵਾਂਗ ਬਣ ਜਾਂਦੀ ਹੈ।

ਉਸ ਸਮੇਂ ਇੱਥੇ ਕੁਝ ਪਰਦੇਸੀ ਯਾਤਰੀਆਂ ਨੂੰ ਪੂਜਾ ਪੰਡਾਲ ਤੇ ਨਿਯੋਗ ਬਲੀ ਪੂਜਾ ਪੰਡਾਲ, ਭਾਜਨਾ ਮੰਡਪ ਦਿਖਾ ਰਹੇ ਸਨ। ਉਹ ਦੱਸ ਰਹੇ ਸਨ ਕਿ ਇਥੇ ਸੁੱਖ ਸੁੱਖਣ ਨਾਲ ਸਭ ਕਾਮਨਾਵਾਂ ਪੂਰਨ ਹੁੰਦੀਆਂ ਹਨ। ਲਕਸ਼ਮੀ ਦੇਵੀ ਦੇ ਭਜਨ ਲਈ ਦਾਨ ਕਰਨ ਨਾਲ ਖ਼ੁਦ ਜਗਨਨਾਥ ਖੁਸ਼ ਹੁੰਦੇ ਹਨ...ਆਦਿ ਅਨੇਕਾਂ ਤੱਥਾਂ ਦਾ ਵਰਨਣ ਕਰਦੇ ਜਾ ਰਹੇ ਸਨ। ਭਜਨ ਮੰਡਪ ਦੇ ਮਹੱਤਵ ਨੂੰ ਉਨ੍ਹਾਂ ਦੇ ਸਮਝਣ ਨਾਲ ਯਾਤਰੀ ਔਰਤਾਂ ਆਪਣੀ ਸ਼ਰਧਾ ਮੁਤਾਬਕ ਕੁਝ ਨਾ ਕੁਝ ਚੜ੍ਹਾਵਾ ਚਾੜ੍ਹਦੀਆਂ ਤਾਂਬੇ ਦਾ ਸਿੱਕਾ ਜਾ ਕੌਡੀ ਉਹ ਕੁਝ ਨਾ ਕੁਝ ਜ਼ਰੂਰ ਚੜ੍ਹਾਉਂਦੀਆਂ। ਪਰ ਉਸ ਵੇਲੇ ਉਨ੍ਹਾਂ ਔਰਤਾਂ ਦੀ ਸਮੱਰਥਾ ਦਾ ਜਿਹੜਾ ਅਨੁਮਾਨ ਲਾਇਆ ਗਿਆ ਸੀ ਉਸ ਅਨੁਸਾਰ ਉਨ੍ਹਾਂ ਦੇ ਭੇਟਾ ਨਾ ਚੜ੍ਹਾਉਣ ਕਾਰਨ ਮਹਾਜਨ ਨਿਯੋਗ ਦੇ ਦਾਮ ਸੁਆਰ ਨੇ ਇਕ ਔਰਤ ਦੀ ਬਾਂਹ ਫੜ ਲਈ ਤੇ ਕਿਹਾ—"ਏ ਮਾਈ, ਕੀ ਕਰਦੀ ਐਂ ? ਲੱਛਮੀ ਦੇਵੀ ਨੂੰ ਭੀਖ ਦੇ ਰਹੀ ਐਂ ? ਦੇ ਦੇ, ਘਟੋ ਘਟ ਚਾਂਦੀ ਦਾ ਜਹਾਂਗੀਰੀ ਰੁਪਿਆ ਤਾਂ ਦੇ!"

ਔਰਤ ਆਪਣੀ ਬਾਂਹ ਤੇ ਇਕ ਨਵਾਕਫ ਆਦਮੀ ਦੇ ਹੱਥ ਦੀ ਛੁਹ ਮਹਿਸੂਸ ਕਰਕੇ ਚੌਂਕ ਪਈ ਤੇ ਸਹਿਮ ਕੇ ਪਿੱਛੇ ਹਟ ਗਈ। ਇਸ ਨਾਲ ਦਾਮ ਸੁਆਰ ਆਦਿ ਜਿੰਨੇ ਵੀ ਸੇਵਕ ਸਨ ਠਹਾਕੇ ਮਾਰਨ ਲੱਗੇ ਤੇ ਔਰਤਾਂ ਵਿਚੋਂ ਜਿਹੜੀਆਂ ਜਵਾਨ ਕੁੜੀਆਂ ਸਨ ਉਨ੍ਹਾਂ ਤੋਂ ਭੇਟਾ ਵਸੂਲ ਕਰਦੇ ਸਮੇਂ ਕੁਝ ਅਟਖੇਲੀਆਂ ਕਰਨ ਲੱਗੇ। ਉਨ੍ਹਾਂ ਯਾਤਰੀ ਮਰਦ ਔਰਤਾਂ ਕੋਲ ਪੈਸੇ ਨਹੀਂ ਸਨ, ਅਜਿਹੀ ਗੱਲ ਨਹੀਂ ਸੀ। ਪਰ ਜੇ ਉਹ ਸਭ ਇੱਥੇ ਹੀ ਖਤਮ ਹੋ ਗਏ ਤਾਂ ਉਨ੍ਹਾਂ ਨੂੰ ਮਿਲਣ ਵਾਲੀ ਭੇਟਾ ਦਾ ਫਲ ਘੱਟ ਹੋ ਜਾਵੇਗਾ। ਸਾਧਾਰਨ ਰੂਪ ਵਿਚ ਮਹਾਜਨ ਨਿਯੋਗ ਦਾ ਦਾਮ ਸੁਆਰ ਅਤੇ ਬਲੀਆ ਪੂਜਾ ਪੰਡਾਲ ਵਿਚ ਆਪਸੀ ਸੰਪਰਕ ਹੁੰਦਾ ਹੈ। ਦੋਵੇਂ ਮੱਲਾਂ ਵਾਂਗ ਦਿਖਾਈ ਦਿੰਦੇ ਹਨ ਜਿਵੇਂ ਲੋਹੇ ਦੀਆਂ ਬਣੀਆਂ ਮੂਰਤੀਆਂ ਹੋਣ। ਬਲ ਪੰਡਾ ਆਪਣੀ ਲੰਬੀ ਤੋਂਦ ਦੇ ਹੇਠ ਅੰਗੋਛਾ ਕਸ ਕੇ ਦਾਮ ਸੁਆਰ ਦੀ ਬਾਂਹ ਫੜ ਕੇ ਚੀਖਣ ਲੱਗਿਆ—"ਮੇਰੇ ਯਾਤਰੀ ਨੂੰ ਛੂਹਣ ਵਾਲੇ ਤੁਸੀਂ ਕੌਣ ਹੁੰਦੇ ਹੋ, ਓ ਨਾਲਾਇਕ!"

ਇਹ ਚਿਤਾਵਨੀ ਸੁਣਕੇ ਦਾਮ ਸੁਆਰ ਦੀਆਂ ਪਸਲੀਆਂ ਤਣ ਗਈਆਂ। ਉਹ ਮੁੰਨੇ ਹੋਏ ਸਿਰ ਤੇ ਗੰਢ ਵਾਲੀ ਬੋਦੀ ਨੂੰ ਨਚਾਉਂਦਾ ਹੋਇਆ ਯਾਤਰੂ ਔਰਤ ਦੀ ਬਾਂਹ ਜੋਰ ਨਾਲ ਫੜ ਕੇ ਚੀਕਣ ਲੱਗਿਆ—"ਤੂੰ ਕੌਣ ਹੁੰਦਾ ਏਂ ਓ ਕਹਿਣ ਵਾਲਾ—ਪਖੰਡੀ ਤੋ ਇਸ ਯਾਤਰੀ ਤੋਂ ਕੀ ਲੈਣਾ ਏ?"

ਉਨ੍ਹਾਂ ਦੋਹਾਂ ਦੀ ਲੜਾਈ ਦੇਖ ਕੇ ਔਰਤਾਂ ਇਕ ਦੂਸਰੀ ਵੱਲ ਦੇਖਣ ਲੱਗ

ਪਈਆਂ। ਅਮੀਨਚੰਦ ਕੁਝ ਦੂਰ ਖੜੇ ਇਹ ਦ੍ਰਿਸ਼ ਦੇਖ ਰਹੇ ਸਨ। ਜਗਨਨਾਥ ਦੇ ਤੀਰਥ ਨੂੰ ਮੁਸਲਮਾਨ ਮਲੇਛ ਦੇ ਪ੍ਰਭਾਵ ਤੋਂ ਮੁਕਤ ਕਰਵਾਉਣ ਲਈ ਤਕੀਖਾਂ ਤੋਂ ਪ੍ਰੇਰਨਾ ਲੈ ਕੇ ਉਹ ਆਏ ਸਨ। ਇਹ ਸੱਚ ਹੈ। ਇਸ ਵਿਚ ਉਨ੍ਹਾਂ ਦਾ ਸਵਾਰਥ ਵੀ ਸੀ। ਫਿਰ ਵੀ ਜਗਨਨਾਥ ਦੇ ਸੇਵਕਾਂ ਵਲੋਂ ਜਗਨਨਾਥ ਦਰਸ਼ਨ ਅਭਿਲਾਸ਼ੀ ਯਾਤਰੀਆਂ ਦੇ ਪ੍ਰਤੀ ਅਜਿਹਾ ਵਰਤਾਅ ਅਤੇ ਉਸਦੇ ਲਈ ਉਹ ਅਸ਼ਲੀਲ ਝਗੜੇ ਨੂੰ ਦੇਖਕੇ ਗੁੱਸੇ ਨਾਲ ਲਾਲ ਹੋ ਗਏ ਸਨ।

ਅਚਾਨਕ ਅਮੀਨਚੰਦ ਉਨ੍ਹਾਂ ਔਰਤਾਂ ਵੱਲ ਵਧੇ। ਉਨ੍ਹਾਂ ਦੀ ਖਰਵੀਂ ਬੋਲੀ ਤੋਂ ਉਨ੍ਹਾਂ ਨੇ ਸਮਝ ਲਿਆ ਕਿ ਉਹ ਔਰਤਾਂ ਉਨ੍ਹਾਂ ਦੇ ਦੇਸ਼ ਦੀਆਂ ਹੀ ਹਨ। ਅਮੀਨਚੰਦ ਗੁੱਸੇ ਨਾਲ ਚੀਕਦੇ ਹੋਏ ਉਨ੍ਹਾਂ ਵੱਲ ਤੇਜ਼ੀ ਨਾਲ ਵਧ ਗਏ।

ਅਮੀਨਚੰਦ ਦੇ ਅਚਾਨਕ "ਹਟੋ ਇਥੋਂ" ਚੀਖਣਾ ਸੁਣ ਕੇ ਅਤੇ ਉਨ੍ਹਾਂ ਦੇ ਅਚਾਨਕ ਪ੍ਰਭਾਵ ਤੋਂ ਸਹਿਮ ਕੇ ਦੋਵੇਂ ਸੇਵਕ ਹਟ ਗਏ। ਉਸੇ ਮੌਕੇ ਉਥੋਂ ਔਰਤਾਂ ਛਾਂਈ ਮਾਂਈਂ ਹੋ ਗਈਆਂ ਅਤੇ ਗੇਟ ਦੇ ਕੋਲ ਖੜ੍ਹੀਆਂ ਆਪਣੀਆਂ ਹੋਰ ਸਹੇਲੀਆਂ ਕੋਲ ਆ ਗਈਆਂ।

ਦਾਮ ਸੁਆਰ ਆਪਣੀ ਮੁੱਠੀ 'ਚੋਂ ਇੰਜ ਔਰਤਾਂ ਦੇ ਨਿਕਲ ਜਾਣ ਕਾਰਨ ਗੁੱਸੇ ਨਾਲ ਅਮੀਨਚੰਦ ਤੇ ਬਰਸ ਪਿਆ—"ਤੁਸੀਂ ਇਸ ਮੰਦਰ ਵਿਚ ਕੀ ਹੋ? ਇਹ ਕੀ ਪਠਾਣ ਨਵਾਬ ਦਾ ਜੂਠ ਚੱਟਣ ਵਾਲੀ ਥਾਂ ਹੈ ਕਿ ਸਾਨੂੰ ਅੱਖਾਂ ਦਿਖਾ ਰਹੇ ਹੋ? ਇਹ ਕਾਲਿਆ ਬਲਿਆਰ ਭੁਜ ਦਾ ਸਥਾਨ ਹੈ, ਪਤਾ ਹੈ?"

ਦਾਮ ਸੁਆਰ ਦੇ ਇਸ ਅਚਾਨਕ ਵਿਸਫੋਟ ਕਾਰਨ ਅਮੀਨਚੰਦ ਕੁਝ ਸਹਿਮ ਗਏ। ਦਾਮ ਸੁਆਰ ਨੂੰ ਦੇਖ ਕੇ ਅੱਗੇ ਵਧਣ ਦਾ ਹੌਸਲਾ ਵੀ ਉਨ੍ਹਾਂ ਵਿਚ ਨਾ ਰਿਹਾ।

ਦਾਮ ਸੁਆਰ ਤੇ ਬਲਿਭੁਜਾ ਪੰਡਾ ਦੇ ਮਮੂਲੀ ਝਗੜੇ ਵਿਚ ਤਕੀਖਾਂ ਦੇ ਨਾਇਬ ਅਮੀਨਚੰਦ ਨੂੰ ਟੰਗ ਅੜਾਉਂਦੇ ਦੇਖ ਪ੍ਰਸਥਿਤੀ ਚਿੰਤਾਜਨਕ ਤੇ ਹੈਰਾਨਕੁਨ ਹੋਣ ਲੱਗੀ ਸੀ। ਅਮੀਨਚੰਦ ਨੂੰ ਮਨਸਬਦਾਰੀ ਖਿਤਾਬ ਮਿਲਿਆ ਸੀ। ਉਸ ਤੇ ਉਹ ਖੁਦ ਨਵਾਬ ਤਕੀਖਾਂ ਵਲੋਂ ਖਾਸ ਕਰਕੇ ਭੇਜੇ ਗਏ ਸਨ। ਅਤੇ ਉਹ ਵੀ ਜਗਨਨਾਥ ਪ੍ਰਸ਼ੋਤਮ ਇਲਾਕੇ ਦੀ ਆਮਦਨ ਇਕੱਠੀ ਕਰਨ ਲਈ। ਆਪਣੇ ਆਪ ਪ੍ਰਤੀ ਪੰਡਿਆਂ ਦਾ ਅਜਿਹਾ ਬੇਇੱਜ਼ਤੀ ਵਾਲਾ ਵਿਹਾਰ ਅਤੇ ਭੜਕਾਹਟ ਉਨ੍ਹਾਂ ਲਈ ਅਸਹਿ ਸੀ। ਉਨ੍ਹਾਂ ਨੇ ਕਮਰ 'ਚੋਂ ਛੁਰਾ ਕਢ ਲਿਆ ਅਤੇ ਪੰਡੇ ਤੇ ਹਮਲਾ ਕਰਨ ਲਈ ਉਤਾਰੂ ਹੋ ਗਏ।

ਪਰ ਇਸ ਨਾਲ ਦਾਮ ਸੁਆਰ ਡਰਨ ਵਾਲਾ ਨਹੀਂ ਸੀ। ਨਾਲ ਹੀ ਭੰਗ ਦਾ ਨਸ਼ਾ ਵੀ ਖੂਬ ਸਿਰ ਨੂੰ ਚੜ੍ਹਿਆ ਹੋਇਆ ਸੀ। ਕਈ ਅਖਾੜਿਆਂ ਦੀ ਧੂੜ ਨਾਲ ਲੱਥ ਪੱਥ ਉਸਦੀਆਂ ਪੱਸਲੀਆਂ ਵੀ ਤਾਂ ਲੋਹੇ ਦੀ ਗੇਂਦ ਵਾਂਗ ਸਖਤ ਸਨ। ਉਹ ਵੀ ਅਮੀਨਚੰਦ ਵੱਲ ਵਧਿਆ। ਕਹਿਣ ਲੱਗਿਆ—"ਓ ਬੇਟੇ ਬਿੱਛੂ ਦਾ ਮੰਤਰ ਵੀ ਤੈਨੂੰ ਪਤਾ ਨਹੀਂ, ਫਿਰ ਕਾਲੇ ਨਾਗ ਨੂੰ ਛੇੜਨ ਲੱਗਿਐਂ? ਕੀ ਇਹ ਨਵਾਬ ਦਾ ਦਰਬਾਰ ਏ? ਮੈਨੂੰ ਰੋਅਬ ਦਿਖਾਏਗਾ? ਇਹ ਬਲਿਆਰ ਭੁਜ ਦਾ ਸ੍ਰੀਵਤਸ

ਖੰਡਾਸ਼ਾਲ ਮੰਦਰ ਹੈ। ਓਏ, ਇਥੇ ਲਾਲ ਅੱਖਾਂ ਦਿਖਾਣ ਨਾਲ ਕੋਈ ਲਾਭ ਨਹੀਂ ਹੋਣਾ। ਆਜਾ, ਤਾਕਤ ਹੈ ਤਾਂ ਅਖਾੜੇ 'ਚ ਆ! ਦੇਖ ਲਵਾਂਗੇ ਤੂੰ ਕੀ ਹੈਂ ਤੇ ਮੈਂ ਕੀ ?"

ਦਾਮ ਸੁਆਰ ਜਦੋਂ ਕਮਰ ਤੇ ਅੰਗੋਛਾ ਬੰਨ੍ਹ ਕਲਸੀ ਵਾਂਗ ਨੱਚ ਰਿਹਾ ਸੀ ਤਾਂ ਉੱਥੇ ਬੈਠੇ ਦੂਸਰੇ ਪੰਡੇ ਅਤੇ ਸੇਵਕ ਇਕ ਦੂਸਰੇ ਨੂੰ ਕਹਿਣ ਲੱਗੇ—"ਇਹ ਪਠਾਣ ਦੀ ਜੂਠ ਚੱਟਣ ਵਾਲਾ ਆਇਆ ਹੈ, ਪ੍ਰਸ਼ੋਤਮ ਤੀਰਥ ਦਾ ਦੀਵਾਨ ਬਣਨ! ਓ ਚੱਲ ਹਟ, ਗੁਰੂ ਦਾ ਬੇਟਾ ਗੁਰੂ ਹੋਵੇਗਾ ਤੇ ਭੰਗੀ ਦਾ ਭੰਗੀ!"

ਇਸ ਤਰ੍ਹਾਂ ਜਦੋਂ ਸ਼ਬਦ ਯੁੱਧ ਜ਼ੋਰਾਂ ਤੇ ਸੀ ਤਾਂ ਸ਼ੋਰੋਗੁਲ ਸੁਣ ਕੇ ਹੱਥ ਵਿਚ ਸੋਨੇ ਦੀ ਛੜੀ ਘੁਮਾਉਂਦੇ ਹੋਏ ਬੜੇ ਪੁਜਾਰੀ ਗੌਰੀ ਰਾਜਗੁਰੂ ਆ ਪਹੁੰਚੇ। ਉਨ੍ਹਾਂ ਨੇ ਉੱਥੇ ਅਮੀਨਚੰਦ ਨੂੰ ਦੇਖਕੇ ਉਸ ਦੀ ਬਾਂਹ ਰੜ ਲਈ ਤੇ ਬੋਲੇ—"ਤੁਸੀਂ ਇੱਥੇ ਕੀ ਕਰ ਰਹੇ ਹੋ ਰਾਜਾ ਸਾਹਬ! ਸੇਵਕਾਂ ਨੂੰ ਇਸ ਤਰ੍ਹਾਂ ਚਿੜਾਉਣ ਨਾਲ ਤੁਹਾਡੀ ਹੀ ਉਦੇਸ ਪੂਰਤੀ ਵਿਚ ਵਿਘਨ ਪਵੇਗਾ ਯਾਦ ਰਖੋ।"

ਬੜੇ ਪੁਜਾਰੀ ਨੂੰ ਦੇਖਕੇ ਤਲਿਛੋ ਮਹਾਂਪਾਤਰ ਨੇ ਕਿਹਾ—"ਓ ਜਾਉ ਆਪ, ਉੱਧਰ ਬਾਰ੍ਹਵੀਂ ਦੀਆਂ ਰੀਤਾਂ ਲਈ ਦੇਰ ਹੁੰਦੀ ਜਾ ਰਹੀ ਹੈ। ਅੱਜ ਹੋਰ ਕੁਝ ਹੋਵੇਗਾ ਕਿ ਨਹੀਂ। ਸ੍ਰੀਨਵਰ ਨੂੰ ਕਦੋਂ ਥਾਲੀ ਜਾਏਗੀ ?"

ਬੜੇ ਪੁਜਾਰੀ ਨੂੰ ਦੇਖ ਕੇ ਭਜਨਾ ਮੰਡਪ ਦੇ ਸਾਰੇ ਸੇਵਕ ਇਧਰ ਉਧਰ ਚਲੇ ਗਏ। ਮੰਦਰ ਵਿਚ ਉਤਸਵ ਆਦਿ ਦੇ ਸਮੇਂ ਅਜਿਹੇ ਦ੍ਰਿਸ਼ਾਂ ਦਾ ਦਰਸ਼ਨ ਅਸੁਭਾਵਕ ਜਾ ਹੈਰਾਨਕੁਨ ਨਹੀਂ ਹੈ।

ਅਮੀਨਚੰਦ ਨੇ ਨਿਮਰਤਾ ਭਰੀ ਆਵਾਜ਼ ਵਿਚ ਕੈਫੀਅਤ ਦੇਣੀ ਚਾਹੀ—"ਮੈਂ ਇੱਥੇ ਸ਼ੇਂੜ ਸੁਆਰ ਨੂੰ ਲੱਭਦਾ ਹੋਇਆ ਆ ਪਹੁੰਚਿਆ ਸਾਂ।"

ਗੌਰੀ ਰਾਜਗੁਰੂ ਨੇ ਉਨ੍ਹਾਂ ਦੇ ਕੰਨ ਵਿਚ ਹੌਲੀ ਜਿਹੀ ਕਿਹਾ—"ਉਹ ਅਜੇ "ਮੇਰਦਾ ਰੋਸ਼" ਜਾਂ 'ਸਰਘਰ' ਵਿਚ ਸੁੱਤਾ ਹੋਵੇਗਾ। ਤੁਸੀਂ ਇਸ ਰਸਤੇ ਤੋਂ ਜਾਉ।"

ਅਮੀਰਚੰਦ ਦੱਖਣ ਵਾਲੇ ਪਾਸੇ ਦੀ ਦੀਵਾਰ ਨਾਲ ਬਣੇ "ਮੇਰਦਾ ਰੋਸ਼" ਜਾਂ 'ਸਰਘਰ' ਵੱਲ ਚੱਲ ਪਏ। ਗੌਰੀ ਰਾਜਗੁਰੂ ਨੇ ਉਨ੍ਹਾਂ ਨੂੰ ਪਿੱਛੇ ਤੋਂ ਆਵਾਜ਼ ਦੇ ਕੇ ਕਿਹਾ—"ਉਸ ਨੂੰ ਜਲਦੀ ਭੇਜੋ। "ਪਾਹਾੜਾ ਤੇ ਥਾਲੀ ਚੜ੍ਹਾਉਣ ਦਾ ਸਮਾਂ ਵੀ ਹੋ ਗਿਆ ਹੈ।"

"ਮੇਰਦਾਰੋਸ਼" ਤੇ 'ਸਰਘਰ" ਦੀਆਂ ਕੰਧਾਂ ਦੱਖਣੀ ਦੀਵਾਰ ਨਾਲ ਜੁੜੀਆਂ ਹੋਈਆਂ ਹਨ। ਇਹ ਕਮਰੇ ਸਾਲ ਭਰ ਬੰਦ ਹਾਲਤ ਵਿਚ ਹੀ ਪਏ ਰਹਿੰਦੇ ਹਨ। ਮੰਦਰ ਦੀ ਰੰਗਸ਼ਾਲਾ ਦੀ ਮੁਰੰਮਤ ਸਮੇਂ ਇਨ੍ਹਾਂ ਕਮਰਿਆਂ ਨੂੰ ਆਰਜ਼ੀ ਸਟੇਜ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਪੁਜਾਰੀ ਨੂੰ ਕੁਝ ਲੈ ਦੇ ਕੇ ਸ਼ੇਂੜ ਸੁਆਰ ਨੇ ਉਹ ਕਮਰੇ ਆਪਣੇ ਲਈ ਰੱਖ ਲਏ ਸਨ। ਕੋਈ ਖਾਸ ਮਹਿਮਾਨ ਜਾਂ ਯਾਤਰੀ ਦੇ ਆਉਣ ਤੇ ਉਸ ਨੂੰ ਉੱਥੇ ਹੀ ਠਹਿਰਾਉਂਦੇ ਹਨ। ਘਰ ਵਿਚ ਗੁਫਾ ਵਾਂਗ ਹਨੇਰਾ ਹੈ। ਦੱਖਣ ਦਿਸ਼ਾ ਵਲ ਦੀ ਇਕ ਕੰਧ ਤੇ ਮਹਾਂਵੀਰ ਦੀ ਸੰਧੂਰ ਨਾਲ ਲਿੱਬੜੀ

ਇਕ ਮੂਰਤੀ ਹੈ। ਮਹਾਂਵੀਰ ਲਈ ਨਿਯਮਤ ਪੂਜਾ ਦੀ ਕੋਈ ਵਿਧੀ ਨਹੀਂ ਹੈ। ਜਿਸ ਦਿਨ ਸੁਆਰਾਂ ਦੀ ਮਹਾਂਵੀਰ ਪ੍ਰਤੀ ਭਗਤੀ ਭਾਵਨਾ ਉਮੜ ਆਉਂਦੀ ਹੈ ਉਸ ਦਿਨ ਸ਼ੇਂੜ ਸੁਆਰ ਪਾਣੀ ਖਿੱਚ, ਇਸਨਾਨ ਕਰਾਕੇ ਪੂਜਾ ਕਰ ਲੈਂਦੇ ਨੇ। ਨਹੀਂ ਤਾਂ ਹਰ ਰੋਜ਼ ਭੰਗ ਘੋਟਣ ਮਗਰੋਂ ਉਨ੍ਹਾਂ ਨੂੰ ਜੋ ਕੁਝ ਵੀ ਮਿਲ ਜਾਂਦਾ ਹੈ ਉਸੇ ਨਾਲ ਸੰਤੁਸ਼ਟ ਹੋ ਕੇ ਮਹਾਂਵੀਰ ਜੀ ਉਸ ਅਸਥਾਨ ਦੇ ਰਖਿਅਕ ਦੇ ਰੂਪ ਵਿਚ ਖੜ੍ਹੇ ਹਨ।

ਸ਼ੇਂੜ ਸੁਆਰ ਉਸੇ "ਮੇਰਦਾ ਰੋਸ਼' ਦੀ ਇਕ ਵਿਚਕਾਰ ਵਾਲੀ ਕੋਠੜੀ ਵਿਚ ਨਾਗੇਸ਼ਵਰ ਪੁਸ਼ਪ ਦੀ ਮਾਲਾ ਪਹਿਨੀ, ਭੰਗ ਦੇ ਨਸ਼ੇ ਵਿਚ ਬੇਸੁੱਧ ਹੋਏ ਨਾਰੀਅਲ ਦੀ ਚਿਟਾਈ ਤੇ ਲੇਟੇ ਹੋਏ ਸਨ। ਉਸ ਘਰ ਦੀ ਚਟਾਨ ਤੇ ਇਕ ਕੋਨੇ ਵਿਚ ਭੰਗ ਘੋਟਣ ਲਈ ਪੱਥਰ ਪਿਆ ਸੀ ਇਕ ਖਾਲੀ ਅੰਨ ਵਾਲੀ ਮੱਟੀ ਪਈ ਸੀ ਤੇ ਕੋਲ ਹੀ ਦਾਲ ਵਾਲੀ ਤੌੜੀ ਦਾ ਇਕ ਟੁਕੜਾ ਪਿਆ ਸੀ ਜਿਸ ਤੇ ਬੈਠੀਆਂ ਮੱਖੀਆਂ ਭਿਣ ਭਿਣਾਉਂਦੀਆਂ ਹੋਈਆਂ ਕਦੇ ਕਦਾਈਂ ਆ ਕੇ ਸੁਆਰ ਦੀਆਂ ਗੱਲ੍ਹਾਂ ਤੇ ਬੈਠ ਜਾਂਦੀਆਂ ਸਨ। ਉਸ ਦੇ ਮੂੰਹ 'ਚੋਂ ਲਾਰ ਗਲਾਂ ਤੱਕ ਵਹਿ ਆਈ ਸੀ।

ਵੱਡੇ ਪੁਜਾਰੀ ਦੀ ਤਾੜਨਾ ਕਾਰਨ ਇਸ ਵਿਚਕਾਰ ਹੀ ਵੇਦੀ ਤੋਂ ਗਲੀਚਾ ਵਿਛਾਉਣ ਦਾ ਕੰਮ ਆਰੰਭ ਹੋ ਚੁੱਕਿਆ ਸੀ। ਘੰਟੀਆਂ ਵਜਾਉਣ ਵਾਲੇ ਘੰਟੀਆਂ ਵਜਾ ਰਹੇ ਸਨ। ਉਸ ਆਵਾਜ਼ ਨਾਲ ਹੀ ਹੌਲੀ ਹੌਲੀ ਸ਼ੇਂੜ ਸੁਆਰ ਦੀਆਂ ਅੱਖਾਂ ਖੁੱਲ੍ਹ ਰਹੀਆਂ ਸਨ। ਅੱਜ ਜ਼ਰੂਰ ਹੀ ਉਨ੍ਹਾਂ ਦਾ ਕੋਈ ਕੰਮ ਨਹੀਂ ਹੈ। ਕੇਵਲ ਅਮੀਨਚੰਦ ਦਾ ਕੰਮ ਕਰਨ ਲਈ ਉਹ ਆਏ ਸਨ। ਬਾਰੂਵੀ ਵਿਚ ਥਾਲੀ ਚੜ੍ਹਾਈ ਜਾਣ ਦੀ ਰੀਤ ਦਾ ਕਦੋਂ ਪਾਲਣ ਹੋਵੇਗਾ ਉਸ ਦਾ ਇੰਤਜਾਰ ਕਰਦੇ ਬੈਠੇ ਬੈਠੇ ਭੰਗ ਦੇ ਨਸ਼ੇ ਵਿਚ ਉਨ੍ਹਾਂ ਦੀਆਂ ਅੱਖਾਂ ਖੁਦ ਹੀ ਮੀਚੀਆਂ ਗਈਆਂ ਸਨ।

ਘੰਟੀਆਂ ਦੀ ਆਵਾਜ਼ ਸੁਣ ਕੇ ਜਦ ਸ਼ੇਂੜ ਸੁਆਰ ਦੀ ਨੀਂਦ ਟੁੱਟੀ, ਤਦ ਆਕਾਸ਼ ਬੱਦਲਾਂ ਨਾਲ ਭਰਿਆ ਹੋਇਆ ਸੀ ਜਿਸ ਕਾਰਨ ਉਸ ਸਮੇਂ ਕੀ ਵਕਤ ਹੋ ਗਿਆ ਸੀ ਉਹ ਸਮਝ ਨਾ ਸਕੇ।

ਮਹਾਂਵੀਰ ਦੀ ਸੰਧੂਰ ਲਿਬੜੀ ਮੂਰਤੀ ਨੂੰ ਅਚਾਨਕ ਦੇਖ ਉਨ੍ਹਾਂ ਨੇ ਸ਼ਾਇਦ ਇਹ ਭਾਂਪ ਲਿਆ ਕਿ ਉਹ ਅਜੇ ਤੱਕ ਪੂਰੇ ਸਰੂਰ ਵਿਚ ਹਨ। ਅੱਜ ਸਵੇਰੇ ਜ਼ਿੱਦ ਕਰਕੇ ਭੰਗ ਨਾਲ ਕੁਝ ਧਤੂਰੇ ਦੇ ਬੀਜ ਅਤੇ ਗਾਂਜੇ ਦੀਆਂ ਕਲੀਆਂ ਜੋ ਮਿਲਾ ਲਈਆਂ ਸਨ ਜਿਸ ਕਾਰਨ ਉਹ ਕੁਝ ਵੱਧ ਹੋ ਗਿਆ। ਨਾਲ ਹੀ ਨਾਗ ਦੀ ਵਿਸ਼ ਦੀਆਂ ਵੀ ਦੋ ਤਿੰਨ ਬੂੰਦਾਂ ਪਾਈਆਂ ਗਈਆਂ ਸਨ। ਇਸ ਲਈ ਪੀਨਕ ਬਹੁਤ ਤੇਜ਼ ਹੋ ਗਈ ਸੀ। ਸ਼ੇਂੜ ਸੁਆਰ ਦੀ ਨੀਂਦ ਤਾਂ ਟੁੱਟ ਗਈ ਸੀ ਪਰ ਨਸ਼ਾ ਨਹੀਂ ਸੀ ਉੱਤਰਿਆ। ਉਹ ਹੌਲੀ ਹੌਲੀ ਚਟਾਨ ਤੇ ਬੈਠਣ ਦੀ ਕੋਸ਼ਿਸ਼ ਕਰ ਰਹੇ ਸਨ। ਪਰ ਸਿਰ ਅਸੁਭਾਵਕ ਰੂਪ ਵਿਚ ਬੋਝਲ ਲੱਗ ਰਿਹਾ ਸੀ। ਉਸ ਕਾਰਨ ਉੱਠਣਾ ਸੰਭਵ ਨਹੀਂ ਸੀ ਹੋ ਰਿਹਾ। ਦੋ ਤਿੰਨ ਅੰਗੜਾਈਆਂ ਭਰ ਕੇ ਹੱਥ ਉੱਤੇ ਚੁੱਕ ਕੇ ਚੁਟਕੀਆਂ ਮਾਰੀਆਂ ਤਾਂ ਕੁਝ ਹਲਕਾਪਨ ਮਹਿਸੂਸ ਹੋਇਆ। ਉਸ ਸਮੇਂ ਅਮੀਨਚੰਦ ਨੇ 'ਮੇਰਦਾ ਰੋਸ਼' ਦੇ ਵਰਾਂਡੇ ਵਿਚ ਆ ਕੇ ਅੰਦਰ ਝਾਕਦੇ ਹੋਏ ਨੇ ਕਿਹਾ—"ਸ਼ੇਂੜ ਸੁਆਰ ਇੱਥੇ ਹੋ, ਕੀ ਹੋ ?"

ਸ਼ੇਂੜ ਸੁਆਰ ਚਿਟਾਈ ਉੱਤੋਂ ਹੀ ਚਿੱਲਾਏ—"ਕੋਈ ਆ ਗਿਆ ਮਧੁਰ ਸੁਗੰਧ ਰੱਖਣ ਵਾਲਾ। ਬੇਸ਼ਰਮ ਨਾ ਲੈ ਬੁਲਾਉਂਦਾ ਹੈ! ਓ ਸ਼ੇਂੜ ਸੁਆਰ ਕਲਾਬਲਿਆ ਤੋਂ ਬਗੈਰ ਹੋਰ ਕਿਸੇ ਦਾ ਕੁਝ ਖਾਂਦਾ ਪੀਂਦਾ ਨਹੀਂ ਹੈ। ਜਜਮਾਨ ਹੋ ਤਾਂ ਸਿਰ ਤਾਂ ਨਹੀਂ ਖਰੀਦ ਲਿਆ ?"

ਅਮੀਨਚੰਦ ਸ਼ੇਂੜ ਸੁਆਰ ਦਾ ਇਹ ਭਾਸ਼ਨ ਨਹੀਂ ਸੀ ਸਮਝ ਰਹੇ ਪਰ ਉਸ ਦੀ ਆਵਾਜ਼ ਪਛਾਣ ਕੇ ਉਹ ਅੰਦਰ ਆ ਗਏ। ਉਨ੍ਹਾਂ ਨੂੰ ਦੇਖ ਉਹ ਝਟਕੇ ਨਾਲ ਉੱਠ ਬੈਠੇ, ਤਦ ਕਿਤੇ ਜਾ ਕੇ ਸ਼ੇਂੜ ਸੁਆਰ ਨੂੰ ਹੋਸ਼ ਆਈ।

ਅਮੀਨਚੰਦ ਸਪੱਸ਼ਟ ਆਵਾਜ਼ ਵਿਚ ਬੋਲੇ—"ਤੁਸੀਂ ਇੱਥੇ ਪਏ ਪਏ ਘੁਰਾੜੇ ਮਾਰ ਰਹੇ ਹੋ ਅਤੇ ਉੱਥੇ ਅਣਸਰ ਪੀਠ ਤੇ ਰਾਜਪ੍ਰਸ਼ਾਦ ਥਾਲੀ ਸ੍ਰੀਨਵਰ ਨੂੰ ਪਹੁੰਚਾਈ ਜਾ ਰਹੀ ਹੈ। ਹੁਣ ਹੋਰ ਕਿਸ ਵਕਤ ਕੰਮ ਹੋਵੇਗਾ ?"

ਸ਼ੇਂੜ ਸੁਆਰ ਉੱਠ ਖੜ੍ਹੇ ਹੋਏ ਤੇ ਅਮੀਨ ਚੰਦ ਨੂੰ ਹੌਸਲਾ ਦਿੰਦੇ ਹੋਏ ਬੋਲੇ—"ਬੇਅਰਥ ਗੱਲ ਹੈ। ਕੌਣ ਕਿੱਥੇ ਚਲਾ ਜਾਏਗਾ। ਚਉਵਾਹਾ ਦੇ ਤਾਂ ਹੱਥ ਪੈਰ ਨਹੀਂ ਹਨ, ਉਹ ਕਿੱਧਰ ਜਾਏਗਾ ? ਤੁਸੀਂ ਕਿੱਥੇ ਜਾਉਗੇ ? ਮੈਂ ਕਿੱਥੇ ਜਾ ਰਿਹਾ ਹਾਂ! ਅਸੀਂ ਆਪਣੀ ਆਪਣੀ ਥਾਂ ਖੜ੍ਹੇ ਹੋ ਕੇ ਪੈਰ ਚਲਾ ਰਹੇ ਹਾਂ। ਧੀਰਜ ਤੋਂ ਕੰਮ ਲਉ! ਮੈਂ ਜਾਂਦਾ ਹਾਂ। ਹੁਣੇ ਹੀ ਸਭ ਠੀਕ ਠਾਕ ਕਰ ਦਿੰਦਾ ਹਾਂ।" ਸ਼ੇਂੜ ਸੁਆਰ ਲੱਕ ਤੇ ਕਮਰ ਕਸਾ ਬੰਨ੍ਹ ਕੇ ਆਪਣੀ ਬੋਦੀ ਨੂੰ ਨਚਾਉਂਦੇ ਹੋਏ ਦੱਖਣੀ ਦਵਾਰ ਦੇ ਗੇਟ ਵੱਲ ਵਧਣ ਲੱਗੇ। ਪਰ ਅਚਾਨਕ ਉਹ ਵਾਪਸ ਆਏ ਤੇ ਅਮੀਨਚੰਦ ਅੱਗੇ ਹੱਥ ਪਸਾਰ ਕੇ ਕਹਿਣ ਲੱਗੇ—"ਅੱਜ ਅਣਸਰ ਬਾਰ੍ਹਵੀਂ ਹੈ। ਪਰ ਅੱਜ ਸਵੇਰ ਤੋਂ ਇਕ ਤਾਂਬੇ ਦਾ ਪੈਸਾ ਤੱਕ ਹੱਥ ਨਹੀਂ ਆਇਆ, ਨਾਹੀ ਕੋਈ ਕੌਡੀ ਤੱਕ ਦੇਖਣ ਨੂੰ ਮਿਲੀ ਹੈ। ਮਣਿਮਾ! ਇਕ ਅਸ਼ਰਫ਼ੀ ਦੀ ਇਨਾਇਤ ਹੋ ਜਾਵੇ।"

ਅਮੀਨਚੰਦ ਜਾਣਦਾ ਸੀ ਕਿ ਇਕ ਅਸ਼ਰਫ਼ੀ ਦੇਣ ਨਾਲ ਕੰਮ ਨਹੀਂ ਚਲੇਗਾ। ਬੇਕਾਰ ਦੀਆਂ ਗੱਲਾਂ ਨਾਲ ਵਕਤ ਗੁਆਣ ਦਾ ਕੀ ਲਾਭ ? ਨਾ ਦੇਣ ਤੋਂ ਸ਼ੇਂੜ ਸੁਆਰ ਇਕ ਵੀ ਕਦਮ ਅਗਾਹਾਂ ਨਹੀਂ ਵਧੇਗਾ ਤੇ ਤਦ ਤੱਕ ਸ੍ਰੀ ਨਵਰ ਨੂੰ ਥਾਲੀਆਂ ਪਹੁੰਚ ਗਈਆਂ ਹੋਣਗੀਆਂ। ਨਵਾਬ ਨਾਜਮ ਤਕੀਖਾਂ ਦੇ ਦਰਬਾਰ ਵਿਚ ਵੀ ਇੰਜ ਹੀ ਹੁੰਦਾ ਹੈ। ਕਿਸੇ ਪ੍ਰਾਰਥਕ ਜ਼ਿਮੀਂਦਾਰ ਜਾਂ ਇਜਾਰੇਦਾਰ ਨੂੰ ਦਰਬਾਰ ਵਿਚ ਪੇਸ਼ ਕਰਦੇ ਸਮੇਂ ਉਹ ਵੀ ਚਲਦੇ ਚਲਦੇ ਇੰਜ ਹੀ ਰੁਕ ਜਾਂਦੇ ਹਨ ਅਤੇ ਆਪਣਾ ਦਾਮ ਮੰਗ ਲੈਂਦੇ ਹਨ। ਇਸ ਲਈ ਅਮੀਨਚੰਦ ਨੇ ਵੀ ਦੇਰ ਨਾ ਕੀਤੀ। ਜੇਬ੍ਹ ਵਿਚੋਂ ਇਕ ਅਸ਼ਰਫ਼ੀ ਕੱਢ ਕੇ ਮਨ ਹੀ ਮਨ ਦੁੱਖੀ ਹੁੰਦੇ ਹੋਏ ਨੇ ਸ਼ੇਂੜ ਸੁਆਰ ਦੇ ਹੱਥ ਤੇ ਰੱਖ ਦਿੱਤੀ। ਸ਼ੇਂੜ ਸੁਆਰ ਅਸ਼ਰਫ਼ੀ ਦੇਖ ਤੇ ਗੁੱਠ ਵਿਚ ਚੰਗੀ ਤਰ੍ਹਾਂ ਬੰਨ੍ਹ ਕੇ ਦੱਖਣੀ ਦੁਆਰ ਵੱਲ ਹੌਸਲੇ ਨਾਲ ਵਧ ਗਏ।

ਉਸ ਵਕਤ ਲੰਡਾਵਰਤ ਤੇ ਗਲੀਚਾ ਵਿਛਾਇਆ ਜਾ ਚੁੱਕਿਆ ਸੀ। ਸਭ ਦਇਤਾ ਪਤੀ ਅਣਸਰ ਪੀਠ ਤੇ ਥਾਲੀਆਂ ਲੈ ਆਉਣ ਲਈ ਤਿਆਰ ਖੜ੍ਹੇ ਸਨ। ਟੱਲ ਵਜਾਉਣ ਵਾਲੇ ਕਮਾਨ ਵਾਂਗ ਝੁਕ ਕੇ ਤੇ ਫਿਰ ਸਿਧੇ ਹੋ ਕੇ ਟੱਲ ਵਜਾ ਰਹੇ

ਸਨ । ਤੁਤੀਆਂ ਵੱਜ ਰਹੀਆਂ ਸਨ ਉੱਥੇ ਕੁਝ ਵੀ ਦੇਖਣ ਲਾਇਕ ਨਹੀਂ ਸੀ ਫਿਰ ਵੀ ਲੰਡਾਵਰਤ ਦੇ ਚੌਹੀਂ ਪਾਸੀਂ ਯਾਤਰੀਆਂ ਦੀ ਭੀੜ ਜੁੜੀ ਹੋਈ ਸੀ ।

ਇਸ ਤੋਂ ਪਹਿਲਾਂ ਅਮੀਨਚੰਦ ਸ਼ੇਂੜ ਸੁਆਰ ਨੂੰ ਇਕ ਅਸ਼ਰਫੀ ਪੇਸ਼ਗੀ ਦੇ ਚੁੱਕੇ ਸਨ । ਹੁਣ ਇਕ ਹੋਰ ਦੇਣੀ ਪਵੇਗੀ । ਉਨ੍ਹਾਂ ਅਸ਼ਰਫੀਆਂ ਬਦਲੇ ਕੰਮ ਠੀਕ ਹੋ ਰਿਹਾ ਹੈ ਇਹ ਜਾਣਨ ਲਈ ਨਿਰਸੰਕੋਚ ਹੋ ਜਾਣ ਲਈ ਉਹ ਵੀ ਸ਼ੇਂੜ ਸੁਆਰ ਦੇ ਪਿੱਛੇ ਪਿੱਛੇ ਆ ਕੇ ਭੀੜ ਵਿਚ ਸ਼ਾਮਲ ਹੋ ਗਏ ਸਨ ।

ਚਾਂਗੜਾ ਮੇਕਾਪ ਭੰਡਾਰ ਘਰ ਤੋਂ ਚਾਂਦੀ ਦੀਆਂ ਤਿੰਨ ਥਾਲੀਆਂ ਲੈ ਆਇਆ ਅਤੇ ਉਨ੍ਹਾਂ ਨੂੰ ਪਹਾੜਾਂ ਤੇ ਸਜਾ ਕੇ ਰੱਖ ਦਿੱਤਾ । ਥਾਲੀਆਂ ਤੇ ਦਾਨੀ ਇਕ ਇਕ ਕਰਕੇ ਰੇਸ਼ਮੀ ਕੱਪੜੇ ਰੱਖ ਰਹੇ ਸਨ । ਉਸ ਸਮੇਂ ਦੇਉਕਰਨ ਦੈਤਾਰੀ ਪੱਟਨਾਇਕ ਰੋਸ ਭਰੇ ਸਵਰ ਵਿਚ ਬੋਲੇ—''ਬਾਈ ਇੱਥੇ ਤਿੰਨ ਥਾਲੀਆਂ ਕਿਉਂ ਰੱਖੀਆਂ ਹਨ ? ਮਹਿਮਾ ਦਾ ਆਦੇਸ਼ ਹੈ ਚਾਰ ਥਾਲੀਆਂ ਰੱਖੀਆਂ ਜਾਣਗੀਆਂ ।''

ਚਾਂਗੜਾ ਮੇਕਾਪ ਦੇਉਕਰਨ ਦੀ ਗੱਲ ਅਸਵੀਕਾਰ ਕਰਦਾ ਹੋਇਆ ਬੋਲਿਆ—''ਹਰ ਸਾਲ ਦੋ ਤਿੰਨ ਥਾਲੀਆਂ ਰੱਖੀਆਂ ਜਾਂਦੀਆਂ ਸਨ, ਇਕ ਮਹਾਰਾਜ ਦੀ, ਦੂਜੀ ਮਹਾਰਾਣੀ ਦੀ ਤੇ ਤੀਸਰੀ ਜੇਨਾਮਣੀ ਦੀ । ਪਿਛਲੇ ਸਾਲ ਤਾਂ ਇਕ ਹੀ ਥਾਲੀ ਰੱਖੀ ਗਈ ਸੀ, ਬਕਸੀ ਵੇਣੂ ਭ੍ਰਮਰਵਰ ਲਈ । ਹੁਣ ਇਸ ਸਾਲ ਕਿਸ ਸ਼ਸ਼ਤਰ ਅਨੁਸਾਰ ਚਾਰ ਥਾਲੀਆਂ ਰੱਖੀਆਂ ਜਾਣਗੀਆਂ !''

ਦੇਉਕਰਨ ਇਸ ਯੁਕਤੀ ਦਾ ਉੱਤਰ ਦੇਣ ਲਈ ਤਿਆਰ ਨਹੀਂ ਸਨ । ਉਹ ਬੋਲੇ—''ਅਦਰਕ ਵੇਚਣ ਵਾਲੇ ਨੇ ਜਹਾਜ ਦਾ ਭਾਅ ਜਾਣ ਕੇ ਕੀ ਲੈਣਾ ਹੈ ? ਅਸੀਂ ਜੋ ਕਹਿੰਦੇ ਹਾਂ ਉਹੀ ਕਰੋ, ਭੰਡਾਰੇ ਵਿਚ ਇਕ ਥਾਲੀ ਹੋਰ ਲੈ ਆਉ ।''

ਚਾਂਗੜਾ ਮੇਕਾਪ ਇਕ ਥਾਲੀ ਹੋਰ ਲੈਣ ਚਲਾ ਗਿਆ ।

ਉਸ ਵੇਲੇ ਲੰਡਾਵਰਤ ਕੋਲ ਸ਼ੇਂੜ ਸੁਆਰ ਹੰਭਦਾ ਹੋਇਆ ਪਹੁੰਚ ਗਿਆ ਤੇ ਕੜਕਵੀਂ ਆਵਾਜ਼ ਵਿਚ ਕਹਿਣ ਲੱਗਿਆ—'ਇਹ ਇਕ ਥਾਲੀ ਜੋ ਰੱਖੀ ਜਾਏਗੀ, ਇਹ ਕੀ ਮਹਾਰਾਜ ਦੀ ਮੁਸਲਮਾਨ ਰਾਣੀ ਲਈ ਰੱਖੀ ਜਾਏਗੀ ? ਹਰ ਸਾਲ ਇਹ ਤਿੰਨ ਥਾਲੀਆਂ ਹੀ ਰੱਖੀਆਂ ਜਾਂਦੀਆਂ ਸਨ, ਹੁਣ ਚਾਰ ਕਿਉਂ ?''

ਸ਼ੇਂੜ ਸੁਆਰ ਨੇ ਜਿਵੇਂ ਗੱਲ ਕਹੀ ਸੀ ਉਸ ਨਾਲ ਉੱਥੇ ਹਾਜ਼ਰ ਸਾਰੇ ਸੱਜਣ ਹੱਸ ਪਏ । ਉਸ ਹਾਸੇ ਨੂੰ ਆਪਣੀਆਂ ਗੱਲਾਂ ਪ੍ਰਤੀ ਸਹਿਮਤੀ ਮੰਨ ਕੇ ਉਹ ਚੀਕਣ ਲੱਗਿਆ—''ਧਿਰਕਾਰ ਹੈ ਤੁਹਾਨੂੰ, ਮਹਾਰਾਜ ਨੇ ਧਰਮ ਤਿਆਗ ਕੀਤਾ, ਮਲੇਛ, ਬਣੇ, ਅਤੇ ਹੁਣ ਉਸ ਯਵਨੀ ਲਈ ਪਾਲੀ ਤੱਕ ਰੱਖ ਰਹੇ ਹੋ ? ਤੁਹਾਨੂੰ ਸ਼ਰਮ ਨਹੀਂ ਆਉਂਦੀ, ਜੋ ਮਲੇਛ ਦੇ ਛੂਹੇ ਗਏ ਕਪੜਿਆਂ ਤੋਂ ਲੈ ਕੇ ਰੱਥ ਯਾਤਰਾ ਦਾ ਸ੍ਰੀ ਗਣੇਸ਼ ਕਰੋ ਹਾਂ, ਧਿੱਕਾਰ ਹੈ ਤੁਹਾਨੂੰ !''

ਇਸ ਗੱਲ ਦਾ ਰੁੱਖ ਇਸ ਤਰ੍ਹਾਂ ਬਦਲੇਗਾ ਇਸ ਦੀ ਉਮੀਦ ਤੱਕ ਵੀ ਨਹੀਂ ਸੀ ਕੀਤੀ ਗਈ । ਇਸ ਲਈ ਸਾਰੇ ਸੇਵਕ ਦੁਚਿਤੀ ਵਿਚ ਪਏ ਇਕ ਦੂਜੇ ਵੱਲ ਦੇਖਣ ਲੱਗੇ, ਸ਼ੇਂੜ ਸੁਆਰ, ਯਾਤਰੀਆਂ ਵਿਚ ਅਮੀਨਚੰਦ ਨੂੰ ਖੜ੍ਹਾ ਦੇਖ ਕੇ ਉੱਚੀ ਆਵਾਜ਼ ਵਿਚ ਕਹਿਣ ਲੱਗੇ—''ਇਸ ਸਾਲ ਸ੍ਰੀਨਵਰ ਨੂੰ ਥਾਲੀਆਂ ਨਹੀਂ

ਜਾਣਗੀਆਂ। ਰਾਜਾ ਨੇ ਧਰਮ ਤਿਆਗ ਕੀਤਾ ਹੈ—ਛੇਰਾ ਪਹਰਾ ਕਰਨ ਲਈ ਰੱਥ ਉੱਤੇ ਉਹ ਚੜ੍ਹ ਨਹੀਂ ਸਕਣਗੇ।" ਤਦ ਦੇਊਕਰਨ ਨੇ ਪੁਛਿਆ—"ਤਾਂ ਰਾਜ ਵਿਧੀਆਂ ਦਾ ਸੰਪਾਦਨ ਕਿੰਜ ਹੋਵੇਗਾ ?"

ਸ਼ੇਂੜ ਸੁਆਰ ਨੇ ਭਖਦੇ ਚਿਹਰੇ ਨਾਲ ਉੱਤਰ ਦਿੱਤਾ—"ਰਾਜਾ ਅਮੀਨਚੰਦ ! ਉਹ ਸ੍ਰੀ ਮੰਦਰ ਦੇ ਨਾਇਬ ਬਣ ਕੇ ਆਏ ਹਨ। ਪਿਛਲੇ ਸਾਲ ਇਹ ਕੰਮ ਵੇਣੂ ਭ੍ਰਮਰਵਰ ਨੇ ਕੀਤਾ ਸੀ, ਇਸ ਸਾਲ ਰਾਜਾ ਅਮੀਨਚੰਦ ਕਰਨਗੇ।"

ਅਮੀਨਚੰਦ ਦਾ ਨਾਂ ਸੁਣਦੇ ਹੀ ਕੁਝ ਦੇਰ ਪਹਿਲਾਂ ਜਿਹੜੇ ਸੇਵਕ ਅਮੀਨਚੰਦ ਵਲੋਂ ਧਮਕਾਏ ਗਏ ਸਨ ਉਹ ਨਾਗਾਂ ਵਾਂਗ ਫੁੰਕਾਰਨ ਲੱਗੇ। "ਖੁਦ ਜਗਨਨਾਥ ਪਤਿਤਪਾਵਨ ਬਣ ਕੇ ਰਾਜਾ ਪ੍ਰਤੀ ਸੰਤੁਸ਼ਟ ਹੋਏ ਹਨ—ਉਹ ਕੁਝ ਵੀ ਨਹੀਂ। ਮੁਕਤੀ ਮੰਡਪ ਦੇ ਪੰਡਤ ਬ੍ਰਹਮਚਾਰੀਆਂ ਨੇ ਆਗਿਆ ਦਿੱਤੀ ਹੈ ਉਹ ਮਹੱਤਵਪੂਰਨ ਨਹੀਂ ਹੋਏ—ਅਤੇ ਇਹ ਕਹਿਣ ਆਏ ਹਨ ਕਿ ਪਠਾਣ ਦੀ ਜੂਠ ਵਾਲਾ ਇਹ ਅਮੀਨਚੰਦ ਰਾਜ ਕਰਮ ਨਿਭਾਏਗਾ !"

ਉਸੇ ਕੁਹਰਾਮ ਵਿਚ ਇਕ ਹੋਰ ਥਾਲੀ ਲਿਆ ਕੇ ਚਾਂਗੜਾ ਮੇਕਾਪ ਨੇ ਰੱਖ ਦਿੱਤੀ ਸੀ। ਹਾਲਾਤ ਦੇਖ ਕੇ ਬੜੇ ਪੁਜਾਰੀ ਵਿਸ਼ਣੂ ਮਹਾਂਪਾਤਰ ਅਣਸਰ ਪੀਠ ਤੇ ਥਾਲੀ ਲਿਆਉਣ ਲਈ ਕਹਿ ਰਹੇ ਸਨ। ਘੰਟੀਆਂ ਤੇ ਤੁਰੀਆਂ ਦੀ ਆਵਾਜ਼ ਇੰਨੀ ਤੇਜ ਸੀ ਕਿ ਸ਼ੇਂੜ ਸੁਆਰ ਤੇ ਸੇਵਕਾਂ ਵਿਚ ਹੋ ਰਿਹਾ ਸ਼ਬਦ-ਯੁੱਧ ਸੁਣਾਈ ਨਹੀਂ ਸੀ ਦੇ ਰਿਹਾ। ਉਸੇ ਕੁਹਰਾਮ ਵਿਚ ਦਾਤੇ ਵੀ ਥਾਲੀਆਂ ਚੁੱਕੀ ਜਾ ਰਹੇ ਸਨ ਤੇ ਜਲਦੀ ਹੀ ਲੰਡਾਵਰਤ ਨੂੰ ਅਣਸਰ ਪੀਠ ਤੋਂ ਥਾਲੀਆਂ ਵਾਪਸ ਆ ਰਹੀਆਂ ਸਨ।

ਤਲਿਛੋ ਮਹਾਂਪਾਤਰ ਪ੍ਰਧਾਨ ਨੂੰ ਬੁਲਾ ਕੇ ਕਹਿਣ ਲੱਗੇ—"ਥਾਲੀਆਂ ਜਲਦੀ ਲਿਆਉ ! ਅੱਜ ਸਭ ਵਿਧੀਆਂ ਵਿਚ ਦੇਰ ਹੁੰਦੀ ਜਾ ਰਹੀ ਹੈ।" ਦਾਤਿਆਂ ਦੇ ਮੋਢਿਆਂ ਤੇ ਥਾਲੀਆਂ ਰੱਖਦੇ ਸਮੇਂ ਘੰਟਿਆਂ ਤੇ ਤੁਰਿਆਂ ਦੇ ਨਾਦ ਨਾਲ ਮੰਦਰ ਗੂੰਜ ਰਿਹਾ ਸੀ। ਸਭ ਪੁਜਾਰੀ ਉਚੀ ਆਵਾਜ਼ ਵਿਚ ਕਹਿਣ ਲੱਗੇ—"ਚਕਰ ਦੀ ਓਟ ਵਿਚ ਰੱਖ ਕੇ, ਸੰਖ ਵਿਚ ਰੱਖ ਖੋਰਧਾ ਦੇ ਰਾਜੇ ਦੀ ਰੱਖਿਆ ਕਰੋ ਹੇ ਬਲਿਆਰ ਭੁਜ !"

ਸਰਬੱਤ ਯਾਤਰੀਆ ਨੇ ਹਰਿਬੋਲ ਅਤੇ ਹੁਲਹੁਲੀ ਦੀ ਆਵਾਜ਼ ਆਈ।

ਹਰਿਬੋਲ, ਹੁਲਹੁਲੀ, ਘੰਟੇ ਤੇ ਤੁਰੀ ਦੀ ਰਲੀ ਮਿਲੀ ਆਵਾਜ਼ ਨਾਲ ਮੰਦਰ ਪ੍ਰਾਂਗਣ ਮੁਖਰਿਤ ਹੋ ਉਠਿਆ। ਦਾਤਾ ਲੋਕ, ਸਵਾਈ ਮਹਾਂਪਾਤਰ, ਦੇਊਕਰਨ, ਤਲਿਛੋ ਮਹਾਂਪਾਤਰ, ਆਦਿ ਸੇਵਕ ਥਾਲੀਆਂ ਲੈ ਕੇ ਸੁਭ ਯਾਤਰਾ ਵਿਚ ਸ੍ਰੀਨਵਰ ਵੱਲ ਨਿਕਲ ਪਏ।

ਅੱਸੂ ਦੀ ਸ਼ਾਮ ਦਾ ਧੁੰਦਲੱਕਾ ਅਤੇ ਸ੍ਰੀਨਵਰ ਰਾਜ ਪ੍ਰਸ਼ਾਦ ਨੂੰ ਜਾਂਦੇ ਹੋਏ ਕਰਮਚੰਚਲ ਕੋਲਾਹਲ ਵਿਚ ਦੋ ਜਣੇ ਦੂਰ ਖੜ੍ਹੇ ਅਹਿੱਲ ਮੂਰਤੀਆਂ ਵਾਂਗ, ਨਿਰਸ਼ਬਦੇ, ਚੁੱਪ, ਨਿਰਾਸ਼ ਖੜ੍ਹੇ ਸਨ। ਉਹ ਸਨ ਬੜੇ ਪੁਜਾਰੀ ਘੋਰੀ ਰਾਜਗੁਰੂ

ਅਤੇ ਰਾਜਾ ਅਮੀਨਚੰਦ ! ਸ਼ੇਂੜ ਸੁਆਰ ਸੰਪੂਰਣ ਰੂਪ ਵਿਚ ਬਹੁਤ ਮਜਬੂਰ ਹੋਇਆ ਆਪਣਾ ਹਿੱਸਾ ਪਾਉਣ ਲਈ ਸ਼ੁਭ ਯਾਤਰਾ ਦੇ ਪਿੱਛੇ ਪਿੱਛੇ ਚੱਲਣ ਲੱਗਿਆ ਸੀ ।

## 4

ਅਸ਼ਾੜ (ਹਾੜ੍ਹ) ਸ਼ੁਕਲ ਦੂਜ—

ਨੀਲ ਚੱਕਰ ਸ੍ਰੀ ਜਗਨਨਾਥ ਦੀ ਰੱਥ ਯਾਤਰਾ ਲਈ ਤਿਆਰ ਸੀ । ਬਲਿਗੰਡੀ ਤੋਂ ਸ਼ੇਰ ਦੁਆਰ ਤੱਕ ਰੱਥ ਪੰਧ ਲੋਕਾਂ ਨਾਲ ਭਰਿਆ ਸੀ । ਸਭ ਭਗਤ ਆਪੋ ਆਪਣੇ ਥਾਵਾਂ ਤੇ ਖੜੇ ਉਡੀਕ ਕਰ ਰਹੇ ਸਨ । ਹਿਮਾਚਲ ਤੋਂ ਲੈ ਕੇ ਕੰਨਿਆ ਕੁਮਾਰੀ, ਕੁਮਾਰੀ ਪੀਠ ਤੋ ਦਵਾਰਕਾ ਤੱਕ ਭਾਰਤ ਵਰਸ਼ ਦੇ ਅਨੇਕਾਂ ਯਾਤਰੀਆਂ ਦੇ ਵਚਿੱਤਰ ਪਹਿਰਾਵੇ, ਅਨੇਕਾਂ ਬੋਲੀਆਂ ਦਾ ਕੋਹਰਾਮ, ਅਨੇਕਾਂ ਵਰਣਾ ਦੇ ਇਕੱਠ ਦਾ ਸੁਹਣਾ ਸਮਾਰੋਹ, ਨੇ ਬਲਿਗੰਡੀ ਤੋਂ ਸ਼ੇਰ ਦਰਵਾਜ਼ੇ ਤਕ ਭਰਿਆ ਹੋਇਆ ਸੀ । ਉਨ੍ਹਾਂ ਵਿਚ ਹੀ ਯਾਤਰਾ ਨਾਲ ਮਾਣ ਮੱਤੇ ਉਹ ਤਿਤਲੀਆਂ ਵਾਂਗ ਪਿੱਛੇ ਪਿੱਛੇ ਉਡ ਰਹੇ ਸਨ ਉਨ੍ਹਾਂ ਦੇ ਪੱਲੂ । ਜਿਹੜੀਆਂ ਦਿਸ਼ਾਵਾਂ ਯਾਤਰੀਆਂ ਦੇ ਪਿੱਛੇ ਰਹਿ ਗਈਆਂ ਸਨ ਉਨ੍ਹਾਂ ਦੇ ਉਤਸੁਕ ਬਾਹੂ ਬਲ ਵਿਚ ਜਿਵੇਂ ਰੁਮਾਂਟਿਕ ਪ੍ਰਵਿਰਤੀ ਪ੍ਰਗਟ ਹੋ ਰਹੀ ਹੈ । ਉਨ੍ਹਾਂ ਅੱਖਾਂ ਵਿਚ ਪ੍ਰਤੀਵਾਦ ਜ਼ਰੂਰ ਹੈ ਪਰ ਪ੍ਰਤੀਰੋਧ ਨਹੀਂ । ਉਸੇ ਤਰ੍ਹਾਂ ਦੇ ਇਕ ਯਾਤਰੀ ਨੂੰ ਉਸਦੇ ਇਕ ਬੰਧੂ ਨੇ ਕਿਹਾ—"ਰੱਥ ਤੇ ਜਗਨਨਾਥ ਦੇ ਦਰਸ਼ਨਾ ਤੋਂ ਪਹਿਲਾਂ ਹੀ ਫਲ ਮਿਲ ਗਿਆ ਮਿੱਤਰ !"

ਯਾਤਰੀ ਨੇ ਉੱਤਰ ਦਿੱਤਾ—"ਫਲ ਤਾਂ ਜ਼ਰੂਰ ਮਿਲ ਗਿਆ ਹੈ ਦੋਸਤ, ਪਰ ਸ਼ੇਰ ਦਰਵਾਜ਼ੇ ਚੰਦਨ ਅਰਗਲੀ ਜਦ ਤੱਕ ਖੁਲ੍ਹ ਨਾ ਜਾਵੇ ਓਦੋਂ ਤੱਕ ਪੂਜਾ ਕਿਵੇਂ ਹੋਵੇ ?"

ਉਸ ਮਗਰੋਂ ਜਿਵੇਂ ਦੋਹਾਂ ਦੇ ਹੋਠਾਂ ਤੇ ਆਤਮ-ਸੰਤੁਸ਼ਟਤਾ ਦੀ ਮੁਸਕਾਨ ਫੁੱਟ ਆਈ ।

ਜਿਸ ਯਾਤਰੀ ਔਰਤ ਪ੍ਰਤੀ ਇਹ ਰਹਿਸਤਾ ਕੀਤੀ ਗਈ ਸੀ ਉਸ ਵਿਚਾਰੀ ਦਾ ਕੋਮਲ ਚਿਹਰਾ ਤਪਦੀ ਧੁੱਪ ਵਿਚ ਅਤੇ ਸਫ਼ਰ ਵਿਚ ਇੰਨਾ ਲਾਲ ਨਹੀਂ ਹੋਇਆ ਸੀ ਜਿੰਨਾ ਇਸ ਫ਼ਜ਼ੂਲ ਤੇ ਘ੍ਰਿਣਤ ਅਹਿਸਾਸ ਕਾਰਨ ਹੋਇਆ ਸੀ ।

ਗੌੜ ਤੋਂ ਚੱਲ ਕੇ ਆਏ ਵੈਸ਼ਨੂੰ ਦੋਵੇਂ ਬਾਹਾਂ ਉਪਰ ਚੁਕੀ ਵਲ ਖਾਂਦੇ ਹੋਏ ਉਸ ਲੋਕ ਸਮੁੰਦਰ ਵਿਚ ਕੀਰਤਨ ਕਰਦੇ ਹੋਏ ਆ ਰਹੇ ਸਨ—"ਤੁਸੀਂ ਕਿੱਥੇ ਹੋ ਬ੍ਰਜੇਂਦਰ ਕੁਮਾਰ !"

ਉਸ ਦ੍ਰਿਸ਼ ਨੂੰ ਹੀਣੀਆਂ ਨਜ਼ਰਾਂ ਨਾਲ ਦੇਖਣ ਵਾਲਾ ਵੈਸ਼ਨੂੰ ਹਰਿ-ਤਿਲਕ-ਚਰਿਚਿਤ ਨਾਸਾ ਕਰਦਾ ਹੋਇਆ ਇਕੱਲਾ ਹੀ ਮਿਰਦੰਗ ਵਜਾਉਂਦਾ ਹੋਇਆ

ਗਾਉ ਦਾ ਜਾ ਰਿਹਾ ਸੀ—"ਜੈ ਜੈ ਅਣਾਕਾਰ ਨੀਲਾਦਰੀ ਬਿਹਾਰੀ ਹੈ ।"

ਦੁਕਾਨਦਾਰ ਆਪਣੀਆਂ ਆਪਣੀਆਂ ਚੀਜ਼ਾਂ ਨਾਲ ਲੋਕਾਂ ਨੂੰ ਖਿੱਚਣ ਦੀ ਕੋਸ਼ਿਸ਼ ਕਰ ਰਹੇ ਸਨ । ਭੀੜ ਤੇ ਧੁੱਪ ਦੇ ਸੇਕ ਨਾਲ ਦੇਖਦੇ ਦੇਖਦੇ ਕੋਈ ਇਕ ਅੱਧ ਯਾਤਰੀ ਹੇਠਾਂ ਬੈਠ ਕੇ ਉਸ ਪਵਿੱਤਰ ਮਿੱਟੀ ਵਿਚ ਦੇਹ ਧਾਰਨ ਕਰਨ ਦੀ ਆਖਰੀ ਆਸ਼ਾ ਨੂੰ ਸਾਰਥਕ ਕਰ ਰਿਹਾ ਸੀ । ਔਰਤਾਂ ਤੇ ਮੁਟਿਆਰਾਂ, ਸਰਧਾਲੂ ਤੇ ਵਿਰੋਧੀ, ਮੌਤ ਤੇ ਸ਼ਿੰਗਾਰ, ਭਗਤੀ ਤੇ ਪਰਮੱਤਤਾ, ਤੁਛਤਾ ਤੇ ਨਾਸ਼ਵਾਨਤਾ, ਝਗੜਿਆਂ ਤੇ ਉਦਾਸੀ ਦੇ ਉਸ ਕੁਹਰਾਮ ਵਿਚ ਅਟੱਲ ਵਿਸ਼ਵਾਸ ਸੀ । ਸਭ ਦੀਆਂ ਨਜ਼ਰਾਂ ਸ਼ੇਰ ਦਰਵਾਜ਼ੇ ਦੇ ਫਾਟਕਾਂ ਤੇ ਲੱਗੀਆਂ ਸਨ । ਕਦੋਂ ਸ਼ੇਰ ਦਰਵਾਜ਼ਾ ਖੁਲ੍ਹੇਗਾ, ਕਦ ਪਰਮੇਸ਼ਰ ਦੀ ਪੂਜਾ ਹੋਵੇਗੀ । ਸਭ ਦੀਆਂ ਅੱਖਾਂ ਵਿਚ ਇਹੋ ਇੰਤਜ਼ਾਰ ਸੀ । ਦੁਪਹਿਰ ਦੇ ਅਸਮਾਨ ਵਿਚ ਬਦਲ ਤੇ ਧੁੱਪ ਵਿਚ ਨੀਲਾਚਲ ਦੀ ਰੱਥ ਯਾਤਰਾ ਦੇਖਣ ਕੌਣ ਆਏ, ਇਸ ਲਈ ਦੌੜ ਜਿਹੀ ਲੱਗੀ ਸੀ ।

ਦੁਪਹਿਰ ਦਾ ਸਮਾਂ ਹੋਣ ਤੇ ਆਇਆ ਸੀ । ਹੋਰ ਬੀਤਿਆ ਸਾਲ ਹੁੰਦਾ ਤਾਂ ਹੁਣ ਤੱਕ ਜਗਨਨਾਥ ਦੀ ਯਾਤਰਾ ਖਤਮ ਹੋ ਕੇ ਛੇਰਾ ਆਰੰਭ ਹੋ ਗਿਆ ਹੁੰਦਾ ।

ਪਰ ਇਸ ਸਾਲ ਪਤਾ ਨਹੀਂ ਕਿਉਂ ਯਾਤਰਾ ਵਿਚ ਦੇਰ ਹੁੰਦੀ ਜਾ ਰਹੀ ਹੈ । ਉਸ ਦਾ ਕਾਰਨ ਜਾਣਨ ਲਈ ਦਰਸ਼ਕਾਂ ਵਿਚੋਂ ਕੋਈ ਵੀ ਉਤਸੁਕ ਨਹੀਂ ਸੀ ਹੋ ਰਿਹਾ । ਇਥੋਂ ਤੱਕ ਕਿ ਇਕਾਦਸੀ ਦਾ ਵਰਤ ਰੱਖਣ ਵਾਲੇ ਵੀ ਫਿਕਰਮੰਦ ਨਹੀਂ ਸਨ । ਸਭ ਦੀਆਂ ਉਤਸੁਕ ਨਜ਼ਰਾਂ ਸ਼ੇਰ ਦਰਵਾਜ਼ੇ ਤੇ ਟਿਕੀਆਂ ਹੋਈਆਂ ਸਨ । ਕਦੋਂ ਦਵਾਰ ਖੁਲ੍ਹੇਗਾ, ਕਦੋਂ ਮਹਾਂਸਾਮੰਤ ਸ੍ਰੀ ਜਗਨਨਾਥ ਯਾਤਰਾ ਕਰਦੇ ਹੋਏ ਆਉਣਗੇ—ਸਭ ਨੂੰ ਇਸੇ ਦਾ ਹੀ ਇੰਤਜਾਰ ਸੀ । ਇਹ ਉਡੀਕ ਨਾਲ ਮਾਰੀ ਧਰਤੀ ਦਾ ਦੇਵਤਾ ਦੇ ਅਵਤਾਰ ਲਈ ਅਹੱਲਿਆ ਦੇ ਜੇਰੇ ਦੀ ਉਡੀਕ ਵਾਂਗ ਸੀ ।

ਸ਼ੇਰ ਦਰਵਾਜ਼ੇ ਦੇ ਸਾਹਮਣੇ ਬਲਭੱਦਰ, ਸੁਭਦਰਾ ਅਤੇ ਜਗਨਨਾਥ ਜੀ ਦੇ ਰੱਥ—ਰੇਸ਼ਮੀ ਝੰਡਾ, ਚਾਮਰ, ਫੁੱਲ, ਕਲਸ ਆਦਿ ਨਾਲ ਸਜੇ ਹੋਏ ਮਹਾਂਪ੍ਰਭੂ ਦੀ ਪਹੰਡੀ ਵਿਜੇ ਦੀ ਉਡੀਕ ਕਰ ਰਹੇ ਸਨ । ਰੱਥਾਂ ਦੀ ਸੋਭਾ ਤੇ ਸੁਹੱਪਣ ਦੇਖਣ ਲਈ ਰੱਥਾਂ ਦੇ ਚੁਫੇਰੇ ਯਾਤਰੀਆਂ ਦੀ ਭੀੜ ਹੌਲੀ ਹੌਲੀ ਵਧ ਰਹੀ ਸੀ । ਅਨੰਤ ਉਡੀਕ ਦੇ ਅੰਤ ਵਿਚ ਪ੍ਰਾਪਤੀ ਦੀ ਇੱਛਾ ਦੀ ਸੰਭਾਵਨਾ ਵਾਂਗ ਰੱਥ ਤੇ ਕਲਸ-ਚੂੜਾ ਦੇ ਫਟਕੇ ਮਿੱਠੀ ਮਿੱਠੀ ਹਵਾ ਵਿਚ ਲਹਿਰਾ ਰਹੇ ਸਨ । ਕੀੜੀਆਂ ਵਾਂਗ ਯਾਤਰੀਆਂ ਦੀ ਭੀੜ ਰੱਥ ਤੇ ਚੜ੍ਹ ਕੇ ਉਤਰ ਰਹੀ ਸੀ ।

ਉਸ ਵੇਲੇ ਉਹ ਜਨਸਮੂਹ "ਮਣਿਮਾ-ਮਣਿਮਾ" ਦੀ ਆਵਾਜ਼ ਨਾਲ ਉਤੇਜਿਤ ਹੋ ਰਿਹਾ ਸੀ । ਬਹੁਤੇ ਝੰਡੇ ਹਵਾ ਦੀਆਂ ਲਹਿਰਾਂ ਨਾਲ ਹਿੱਲ ਉੱਠੇ । ਹਰਿਬੋਲ ਅਤੇ ਹੁਲਹੁਲੀ ਦੀ ਆਵਾਜ਼ ਦੀ ਝਣਕਾਰ ਨਾਲ ਬੜਦਾਂਡ ਤੇ ਤਨਾ ਆਕਾਸ਼ ਦੇ ਧੁੰਦ ਲੈ ਕੇ ਚੰਨ ਚਾਨਣੇ ਵਿਚ ਜਿਵੇਂ ਫਟਦਾ ਜਾ ਰਿਹਾ ਸੀ ।

ਇਸ ਸਾਲ ਮੰਗਲਪੁਰ ਪਿੰਡ ਦੇ ਪਹਿਲੇ ਵਿਸਵਾਲ ਆਪਣੇ ਜੰਗਲਾਂ ਨੂੰ ਤੁੱਛ ਸਮਝ ਕੇ ਜਗਨਨਾਥ ਦੇ ਦਰਸ਼ਨਾਂ ਲਈ ਆਏ ਸਨ ।

ਏਂਠੂ ਕਾਫ਼ੀ ਦੇਰ ਪਹਿਲਾਂ ਮੰਦਰ ਵੱਲ ਗਿਆ ਸੀ । ਉਹ ਅਜਿਹਾ ਆਦਮੀ ਹੈ,

ਇਸ ਭੀੜ ਅਤੇ ਧੱਕਮ ਧੱਕੇ ਵਿਚ ਜਿੱਥੇ ਮੱਖੀ ਤੱਕ ਦੇ ਵੀ ਨੌਂ ਟੁਕੜੇ ਬਣ ਜਾਣ, ਇੰਨੀ ਦੇਰ ਤੱਕ ਅੰਦਰ ਕੀ ਕਰ ਰਿਹਾ ਹੈ। ਉਨ੍ਹਾਂ ਨੇ ਦੂਰ ਤੋਂ ਦੇਖਿਆ, ਉਹ ਪਸੀਨੇ ਨਾਲ ਲੱਥਪੱਥ, ਸਾਹੋ ਸਾਹ ਹੋਇਆ ਹੱਥ ਵਿਚ ਇਕ ਖਿਡੌਣਾ ਫੜੀ ਵਾਪਸ ਆ ਰਿਹਾ ਸੀ। ਜਵਾਨ ਮਰਦ ਏਂਠੂ ਦੇ ਦੋਹਾਂ ਹੱਥਾਂ ਵਿਚ ਚਾਂਦੀ ਦੇ ਦੋ ਕੰਗਣ ਸਨ। ਕੰਨਾਂ ਵਿਚ ਸੋਨੇ ਦੀਆਂ ਮੁੰਦਰਾਂ, ਗਲ ਵਿਚ ਕਾਠ ਦੀ ਕੰਠੀ ਲਟਕ ਰਹੀ ਸੀ। ਨੱਕ ਤੋਂ ਮੱਥੇ ਤਕ ਤਿਲਕ ਲਾਇਆ ਹੋਇਆ ਸੀ। ਸਿਰ ਦੇ ਵਾਲਾਂ ਦਾ ਜੂੜਾ ਬੰਨ੍ਹਿਆ ਹੋਇਆ ਸੀ।

ਏਂਠੂ ਨੂੰ ਦੇਖ ਕੇ ਪਹਲੀ ਵਿਸ਼ਵਾਸ ਦੇ ਛੋਟੇ ਬੇਟੇ ਨਰਿ ਨੇ ਪੁੱਛਿਆ—"ਕੀ ਗੱਲ ਯਾਤਰਾ ਵਿਚ ਦੇਰ ਹੋ ਰਹੀ ਹੈ ਏਂਠੂ ਵੀਰ !"

ਏਂਠੂ ਨੇ ਵਿਦਵਾਨਾਂ ਵਾਂਗ ਦੱਸਿਆ—"ਅਰੇ ਸ਼ਗਨ ਦੇ ਪਹਿਲਾਂ ਦੀਆਂ ਅਨੇਕਾਂ ਵਿਧੀਆਂ ਹਨ। ਉਹ ਸਭ ਹੋ ਜਾਣ ਤਦ ਹੀ ਸ਼ਗਨ ਹੋਵੇਗਾ। ਦੇਖ ਹੁਣ ਖਿਚੜੀ ਭੋਗ ਲਾਇਆ ਗਿਆ ਹੈ। ਉਸ ਮਗਰੋਂ ਪਂਡੇ, ਪਤੀ ਮਹਾਂਪਾਤਰ ਅਤੇ ਮੁਦਿਰਥ ਤਿੰਨੇ ਵਿਗ੍ਰਹਿਹਾਂ ਕੋਲ ਮੰਗਲਾਚਰਨ ਕਰਨ ਗਏ। ਫੇਰ ਮੈਂ ਚਲਾ ਆਇਆ। ਫਿਰ ਕੁਝ ਹੀ ਦੇਰ ਮਗਰੋਂ ਸ਼ਗਨ ਆਰੰਭ ਹੋ ਜਾਏਗਾ—ਹੌਸਲਾ ਰੱਖੋ।"

ਮੇਕਾਪ ਨੇ ਦੱਸਿਆ—"ਹੋਰ ਸਾਲਾਂ ਵਿਚ ਹੁਣ ਤੱਕ ਖਿਚੜੀ ਭੋਗ, ਸ਼ਗਨ ਆਦਿ ਹੋ ਕੇ 'ਛੇਰਾ ਪਹਰਾ' ਤੱਕ ਵੀ ਹੋ ਜਾਂਦਾ ਸੀ। ਕਹਿੰਦੇ ਨੇ ਖਿਚੜੀ ਭੋਗ ਹੁਣ ਲਾਇਆ ਗਿਆ ਹੈ...ਫੇਰ ਤਾਂ ਅਜੇ ਹੋਰ ਵੀ ਦੇਰ ਹੈ।

ਨਰਿ ਨੇ ਅਭਿਮਾਨ ਭਰੀ ਆਵਾਜ਼ ਵਿਚ ਉਲਾਂਭਾ ਦਿੱਤਾ—"ਤੁਸੀਂ ਦੇਖ ਆਏ ਏਂਠੂ ਵੀਰ, ਪਰ ਮੈਨੂੰ ਨਾਲ ਨਹੀਂ ਲੈ ਕੇ ਗਏ !"

ਏਂਠੂ ਨੇ ਆਪਣੇ ਪਰਨੇ ਨਾਲ ਪਸੀਨਾ ਪੂੰਝਦੇ ਹੋਏ ਦੱਸਿਆ—"ਅਰੇ ਉੱਥੇ ਅਣਸਰ ਦਰਵਾਜ਼ੇ ਤੇ ਇੰਨੀ ਭੀੜ ਹੈ...ਇੰਨੀ ਭੀੜ ਹੈ...ਉੱਥੇ ਜਿਹੜੇ ਝਗੜੇ ਹੋ ਰਹੇ ਹਨ ਉਨ੍ਹਾਂ ਕਾਰਨ ਮੇਰੇ ਜਿਹੇ ਆਦਮੀ ਨੂੰ ਮੁੜਨ ਦਾ ਰਸਤਾ ਤੱਕ ਨਹੀਂ ਮਿਲਿਆ। ਤੂੰ ਉੱਥੇ ਕਿਵੇਂ ਜਾਂਦਾ ?"

ਅਣਸਰ ਪੀਠ ਕੋਲ ਭੀੜ ਹੈ, ਝਗੜੇ ਹੋ ਰਹੇ ਹਨ, ਸੁਣ ਕੇ ਮੇਕਾਪ ਨੇ ਬਟੂਏ ਵਿਚੋਂ ਪਾਨ ਕਢਦੇ ਹੋਇਆਂ ਪੁੱਛਿਆ—"ਅਣਸਰ ਪੀਠ ਕੋਲ ਕਿਹੜਾ ਝਗੜਾ ਹੋ ਰਿਹਾ ਹੈ ? ਮੈਂ ਉੱਥੇ ਨਾ ਪਹੁੰਚ ਸਕਿਆ, ਤੈਨੂੰ ਦਿਖਾਉਂਦਾ ਦਿਖਾਉਂਦਾ ਇੱਥੇ ਹੀ ਰੁਕ ਗਿਆ ਹਾਂ।"

ਅਣਸਰ ਪੀਠ ਦੇ ਨਜ਼ਦੀਕ ਤਾਂ ਅਸਲ ਵਿਚ ਏਂਠੂ ਗਿਆ ਹੀ ਨਹੀਂ ਸੀ, ਜਿਸ ਨਾਲ ਕਿ ਉਹ ਆਪਣੀ ਅੱਖੀਂ ਝਗੜਾ ਦੇਖ ਆਉਂਦਾ। ਸੁਭਦਰਾ ਨੇ ਦੇਵੀਕਲਨ ਰੱਥ ਦੀ ਛਾਂ ਵਿਚ ਆਰਾਮ ਕਰਦੇ ਹੋਏ ਲੋਕਾਂ ਤੋਂ ਜੋ ਕੁਝ ਸੁਣਿਆ ਸੀ ਉਸੇ ਦੇ ਆਧਾਰ ਤੇ ਉਹ ਇਹ ਸੁਣਾ ਰਿਹਾ ਸੀ।—ਸ਼ਗਨ ਆਰੰਭ ਹੋਣ ਤੋਂ ਪਹਿਲਾਂ ਬਾਰਾਂ ਕੁੜੀਆਂ ਨੂੰ ਭੋਗ ਲੁਆਇਆ ਜਾਂਦਾ ਹੈ। ਹੁਣ ਕੀ ਹੋਇਆ, ਸੁਆਰ ਪੁਜਾਰੀ ਉਸਦਾ ਚਾਰ ਗੁਣਾਂ ਲੈ ਆਏ। ਜਿਸ ਕਾਰਨ ਪਂਡੇ ਤੇ ਸੁਆਰ ਝਗੜ ਪਏ, ਫਿਰ ਹੱਥ ਚੁੱਕਣ ਲੱਗੇ। ਇਕ ਪਂਡੇ ਨੇ ਅਜੇਹਾ ਮੁੱਕਾ ਜਮਾਇਆ ਕਿ ਸੁਆਰ ਪੁਜਾਰੀ ਦੇ

ਸਾਹਮਣੇ ਵਾਲੇ ਦੋ ਦੰਦ ਡਿਗ ਪਏ। ਉਸ ਦੇ ਮੂੰਹ 'ਚੋਂ ਲਹੂ ਵਗਣ ਲੱਗਿਆ। ਮੰਦਰ ਵਿਚ ਲਹੂ ਡਿਗਣ ਕਾਰਨ ਭੋਗ ਅਪਵਿੱਤਰ ਹੋ ਗਿਆ। ਉਸ ਮਗਰੋਂ ਮੰਦਰ ਨੂੰ ਸ਼ੁੱਧ ਕਰਵਾਇਆ ਗਿਆ—ਫਿਰ ਭੋਗ...ਤਦ ਕਿਤੇ ਜਾ ਕੇ ਭੋਗ ਸਮਰਪਣ ਹੋਇਆ। ਠਾਕਰਾਂ ਦਾ ਮੰਗਲਾਰੋਪਨ ਹੋਇਆ ਤਦ ਮੈਂ ਉਥੋਂ ਆਇਆ ਹਾਂ।

ਵਿਸ਼ਵਾਲ ਦੇ ਲੜਕੇ ਨੇ ਹੈਰਾਨ ਹੋ ਕੇ ਪੁੱਛਿਆ—"ਕਿੰਜ!"

ਉਸ ਸਮੇਂ ਰਾਖ ਮਲੀ ਨੰਗੇ ਨਾਂਗੇ ਸੰਨਿਆਸੀਆਂ ਦਾ ਇਕ ਦਲ ਊਠਾਂ ਤੇ ਸਵਾਰ ਹੋ ਕੇ ਚਿਮਟੇ ਖੜਕਾਉਂਦਾ ਹੋਇਆਂ ਉਸ ਭੀੜ ਵਿਚੋਂ ਸ਼ੇਰ ਦਰਵਾਜ਼ੇ ਵੱਲ ਵਧ ਰਿਹਾ ਸੀ। ਉਨ੍ਹਾਂ ਦਾ ਮਹੰਤ ਗਾਂਜੇ ਨਾਲ ਸੁਰਖ ਹੋਈਆਂ ਅੱਖਾਂ ਨਚਾਉਂਦਾ ਹੋਇਆ ਚੀਖ ਰਿਹਾ ਸੀ—"ਜੈ! ਜਗਨਨਾਥ ਦੀ ਜੈ!" ਅਨੇਕਾਂ ਮੂੰਹਾਂ ਤੋਂ ਹਰਿਬੋਲ ਦੀ ਆਵਾਜ਼ ਪਰਤ ਕੇ ਆ ਰਹੀ ਸੀ। ਨਾਂਗਿਆਂ ਨੂੰ ਦੇਖਣ ਲਈ ਭੀੜ ਉਮਡ ਪਈ ਸੀ। ਪਹਲੀ ਵਿਸ਼ਵਾਲ ਉਸ ਭੀੜ ਦੇ ਧੱਕਮ ਧੱਕੇ ਵਿਚ ਗਿਰਦੇ ਗਿਰਦੇ ਸੰਭਲੇ। ਵਿਸ਼ਵਾਲ ਦਾ ਬੜਾ ਲੜਕਾ ਜੰਗਬੰਧੂ ਕਹਿਣ ਲੱਗਿਆ—"ਮੈਂ ਰੋਕਦਾ ਹਾਂ ਕਿ ਭੀੜ ਵਿਚ ਨਾ ਵੜੋ—ਪਰ ਇਹ ਜਿੱਥੇ ਔਰਤਾਂ ਹੋਣ...!" ਏਂਨੂ ਨੇ ਵਿਸ਼ਵਾਸ ਨਾਲ ਕਿਹਾ—"ਓ ਇਸ ਭੀੜ ਵਿਚ ਬੈਂਤ ਦੀ ਮਾਰ ਖਾਏ ਬਗੈਰ, ਗਿਰੇ ਬਗੈਰ, ਚਕਾਡੋਲਾ ਨੂੰ ਰੱਥ ਤੇ ਦੇਖਣ ਨਾਲ ਕੀ ਮੁਕਤੀ ਮਿਲੇਗੀ?" ਭੀੜ ਨੂੰ ਚੀਰਦੇ ਹੋਏ ਉਨ੍ਹਾਂ ਲੋਕਾਂ ਨੂੰ ਸ਼ੇਰ ਦਵਾਰ ਤੱਕ ਲੈ ਜਾਣ ਦਾ ਰਸਤਾ ਦੱਸਦੇ ਹੋਏ ਫਿਰ ਏਂਨੂ ਕਹਿਣ ਲੱਗੇ—"ਸਭ ਮੇਰੇ ਪਿੱਛੇ ਪਿੱਛੇ ਆਉ। ਰੱਥ ਕੋਲ ਨਹੀਂ ਜਾਵਾਂਗੇ ਤਾਂ ਸ਼ਗਨ ਦੇਖ ਨਹੀਂ ਸਕਾਂਗੇ। ਮੈਂ ਤੁਹਾਨੂੰ ਸਿੱਧਾ ਸ਼ਗਨ ਵਾਲੀ ਥਾਂ ਤੇ ਲੈ ਜਾਵਾਂਗਾ।"

ਪਰ ਉਨ੍ਹਾਂ ਦਾ ਅਗਾਹਾਂ ਵਧਣਾ ਅਸੰਭਵ ਸੀ। ਉਸ ਵੇਲੇ ਤੁਰੀ ਤੇ ਮਿਰਦੰਗ ਬਜਾਉਂਦੇ ਹੋਏ ਪਾਲਕੀ ਉੱਤੇ ਬਲਿਗੰਡੀ ਵਲੋਂ ਅਮੀਨਚੰਦ ਸ਼ੇਰ ਦਵਾਰ ਵੱਲ ਵਧ ਰਹੇ ਸਨ। ਪਾਲਕੀ ਦੇਖ ਕੇ ਲੋਕਾਂ ਨੇ ਸਮਝ ਲਿਆ ਕਿ ਰਾਮਚੰਦਰ ਦੇਵ 'ਛੇਰਾ ਪਹਰਾ' ਲਈ ਆ ਰਹੇ ਹਨ। ਉਹ ਜੈ ਜੈ ਕਾਰ ਕਰਨ ਲੱਗੇ।—"ਖੋਰਧਾ ਰਾਜਾ ਰਾਮਚੰਦਰ ਦੇਵ ਦੀ ਜੈ"—'ਮਣਿਮਾ', "ਸ਼ਰਣ ਪੰਜਰ ਮਹਾਂਬਾਹੂ" ਆਦਿ ਆਵਾਜ਼ਾਂ ਗੂੰਜਣ ਲੱਗੀਆਂ। ਰਾਮਚੰਦਰ ਦੇਵ ਨੂੰ ਦੇਖਣ ਲਈ ਭੀੜ ਉਮਡ ਪਈ। ਪਰ ਕੁਝ ਹੀ ਦੇਰ ਮਗਰੋਂ ਪਤਾ ਲੱਗਿਆ ਕਿ ਪਾਲਕੀ ਤੇ ਜਿਹੜੇ ਆਏ ਹਨ ਉਹ ਨਵਾਬ ਤਕੀਖਾਂ ਦੇ ਨਾਇਬ ਰਾਜਾ ਅਮੀਨਚੰਦ ਸਨ। ਖੋਰਧਾ ਰਾਜਾ ਰਾਮਚੰਦਰ ਦੇਵ ਨਹੀਂ ਸੀ ਆਏ। ਲੋਕ ਫਿਰ ਚੁੱਪ ਕਰ ਗਏ ਉਨ੍ਹਾਂ ਦਾ ਜੋਸ਼ ਮੱਠਾ ਪੈ ਗਿਆ ਤੇ ਉਹ ਹੌਲੀ ਹੌਲੀ ਸ਼ੇਰ ਦਰਵਾਜ਼ੇ ਵੱਲ ਵਧਣ ਲੱਗੇ।

ਮੰਦਰ ਵਿਚੋਂ ਟੱਲ ਤੇ ਤੂਤੀਆਂ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਮੰਗਲਾ-ਚਰਨ ਹੋ ਗਿਆ ਹੈ। ਹੁਣ ਸ਼ੇਰ ਦਵਾਰ ਖੁਲ੍ਹੇਗਾ, ਸ਼ਗਨ ਅਰੰਭ ਹੋਏਗਾ। ਭੀੜ ਵਿਚੋਂ ਜਿਹੜਾ ਜਿੱਥੇ ਵੀ ਸੀ ਉਹ ਉੱਥੇ ਹੀ ਸਤੰਭ ਵਾਂਗ ਖੜ੍ਹਾ ਹੋ ਗਿਆ ਅਤੇ ਉਤਸੁਕਤਾ ਨਾਲ ਸ਼ੇਰ ਦਵਾਰ ਵੱਲ ਦੇਖਣ ਲੱਗਿਆ।

ਫਿਰ ਵੀ ਸ਼ੇਰ ਦਵਾਰ ਨਾ ਖੁੱਲ੍ਹਿਆ, ਸ਼ੇਰ ਦਵਾਰ ਗੁੰਮਟੀ ਦੇ ਨੇੜੇ ਤਕ ਦਰਸ਼ਕਾਂ

ਨਾਲ ਭਰ ਗਿਆ ਸੀ। ਅਰੁਣ ਸਤੰਭ ਦੇ ਨਜ਼ਦੀਕ ਖੜ੍ਹੇ ਰਹਿਣ ਨਾਲ ਸ਼ੇਰ-ਦਵਾਰ ਖੁਲ੍ਹਦੇ ਹੀ ਦਰਸ਼ਨ ਹੋਣਗੇ। ਇਸ ਲਈ ਉੱਥੇ ਤਿਲ ਭਰ ਵੀ ਥਾਂ ਨਹੀਂ ਸੀ।

ਠਾਕਰਾਂ ਨੂੰ ਫੁੱਲਾਂ ਦੇ ਹਾਰ ਨਾਲ ਸਜਾਇਆ ਜਾ ਰਿਹਾ ਸੀ। ਇਸ ਨੂੰ "ਟਾਹਿਆ ਲਾਗ" ਕਹਿੰਦੇ ਹਨ। ਸ਼ੇਰ ਦਵਾਰ ਦੇ ਖੁੱਲ੍ਹਣ ਵਿਚ ਹੋਰ ਦੇਰ ਨਹੀਂ ਸੀ। "ਮਣਿਮਾ" 'ਮਣਿਮਾ' ਦੀਆਂ ਆਵਾਜ਼ਾਂ ਨਾਲ ਚੁਫੇਰਾ ਗੂੰਜਣ ਲੱਗਿਆ ਸੀ। ਸ਼ੇਰ ਦਵਾਰ ਦੇ ਖੁੱਲ੍ਹਣ ਵਿਚ ਜਿੰਨੀ ਦੇਰੀ ਹੋ ਰਹੀ ਸੀ "ਮਣਿਮਾ-ਮਹਾਂਬਾਹੂ" ਦੀਆਂ ਆਵਾਜ਼ਾਂ ਉਨੀਆਂ ਹੀ ਉੱਚੀਆਂ ਉੱਠ ਰਹੀਆਂ ਸਨ। ਠਾਕਰਾਂ ਦੀ ਰੱਥ ਤੱਕ ਪਹੁੰਚਣ ਦੀ ਯਾਤਰਾ ਲਈ ਠਾਕਰ ਜਦ ਵਿਰਾਜਮਾਨ ਹੋਏ ਤਾਂ ਸੰਖ, ਘੰਟੇ, ਤੂਤੀ ਅਤੇ ਅਨੇਕਾਂ ਸਾਜਾਂ ਦੀਆਂ ਆਵਾਜ਼ਾਂ ਨਾਲ ਮੰਦਰ ਗੂੰਜ ਉੱਠਿਆ।

ਅਨੰਤ ਜੁੱਗਾਂ ਦੇ ਇੰਤਜ਼ਾਰ ਬਾਅਦ ਮਹਾਂਕਾਲ ਦੇ ਦਵਾਰ ਵਾਂਗ ਆਖਰ ਸ਼ੇਰ ਦਰਵਾਜ਼ਾ ਖੁੱਲ੍ਹਿਆ। ਸਤਰ ਬਣਾਈ ਟੱਲ ਵਜਾਉਣ ਵਾਲੇ ਖੜ੍ਹੇ ਸਨ, ਉਹ ਕਦੇ ਕਮਾਨ ਵਾਂਗ ਝੁਕ ਕੇ ਤੇ ਕਦੇ ਸਿੱਧੇ ਖੜ੍ਹੇ ਹੋ ਕੇ ਨ੍ਰਿਤ-ਮੁਦ੍ਰਾ ਵਿਚ ਇਕ ਤਾਲ ਨਾਲ ਟੱਲ ਵਜਾਉਣ ਲੱਗੇ। ਮਰਦੰਗ, ਸੰਖ, ਤੁਤੀਆਂ ਆਦਿ ਵੱਜ ਉੱਠੇ। ਦੋ ਸੇਵਕ ਸਭ ਤੋਂ ਪਹਿਲਾਂ ਸੁਦਰਸ਼ਨ ਨੂੰ ਮੋਢਿਆਂ ਤੇ ਚੁੱਕੀ ਆਏ ਅਤੇ ਸੁਭਦਰਾ ਦੇ ਰੱਥ ਤੇ ਵਿਰਾਜਮਾਨ ਕੀਤਾ।

ਉਸ ਮਗਰੋਂ ਨਚਦੇ ਹੋਏ, ਮੱਥੇ ਤੇ ਵਿਸ਼ਾਲ ਕੌਤਕੀ ਚੂੜਾ ਨਚਾਉਂਦੇ ਹੋਏ ਸ੍ਰੀ ਬਲਦੇਵ ਮੰਦਰ ਤੋਂ ਬਾਹਰ ਆਏ, ਬਲਦੇਵ ਦੇ ਪਿੱਛੇ "ਸੰਧੂਰੀ ਮੂਰਤੀ ਨੂੰ ਸੇਵਕਾਂ ਨੇ ਨਸ ਕੇ ਫੜਿਆ ਹੋਇਆ ਸੀ। ਦੋਵੇਂ ਬਾਹਾਂ ਤੋਂ ਦੋਹੇਂ ਪਾਸਿਆਂ ਤੋਂ ਸੋਲਾਂ ਸੋਲਾਂ ਸੇਵਕਾਂ ਨੇ ਫੜਿਆ ਹੋਇਆ ਸੀ ਅਤੇ ਘਸੀਟਣ ਵਾਂਗ ਚੁੱਕੀ ਆ ਰਹੇ ਸਨ। ਗੱਲ ਵਿਚ ਪਾਏ ਹਾਰ ਕਦੇ ਉਪਰ ਉਠਦੇ ਕਦੇ ਹੇਠਾਂ ਗਿਰਦੇ। ਹਿਰਦੇ ਦੀ ਅਕਲਪੀ ਝਰਨਾਹਟ ਵਾਂਗ ਵੇਦੀ ਤੋਂ ਰੱਥ ਤੱਕ ਲਿਆਉਂਦੇ ਲਿਆਉਂਦੇ ਪਸੀਨੇ ਨਾਲ ਲੱਥ ਪੱਥ ਹੋਏ ਸੇਵਕ ਬਲਦੇਵ ਨੂੰ ਤਕੀਆਂ ਉੱਤੇ ਰਸਤੇ ਵਿਚ ਕਈ ਥਾਂ ਰੁਕਦੇ ਹੋਏ ਸੁਸਤਾਉਂਦੇ ਚਲੇ ਆ ਰਹੇ ਸਨ।

ਉਸ ਸਮੇਂ ਠਾਕਰ ਅੱਗੇ ਅਣੀਂਦੀ ਲਾਂਵਵਤੀ ਗਜੇਂਦਰਗਾਮਿਨੀ ਨੇ ਨ੍ਰਿਤ ਆਰੰਭ ਕਰ ਦਿੱਤਾ ਸੀ। ਉਨ੍ਹਾਂ ਦੇ ਕੁੰਡਲੇ ਵਾਲਾਂ ਦੇ ਜੂੜੇ ਸਾਜ਼ਾਂ ਦੀ ਧੁਨ ਨਾਲ ਲੈਅ ਬੱਧ ਹੋ ਰਹੇ ਸਨ। ਬਲਭੱਦਰ ਨੇ ਆਪਣੇ ਰੱਥ ਉੱਤੇ ਉੱਠਣ ਨਾ ਉੱਠਣ ਕਰਦਿਆਂ ਸੁਭਦਰਾ ਨੂੰ ਦੇਵੀ ਵਾਲੇ ਰੱਥ ਤੋਂ ਲੈ ਆਂਦਾ। ਵਰੀਡਾਵਤੀ ਬਹੂ ਵਾਂਗ ਛੁਪਦੀ ਹੋਈ ਬਲਭੱਦਰ ਦੇਵ ਦੇ ਰੱਥ ਸਾਹਮਣੇ ਦੀ ਹੋ ਕੇ ਕਦੋਂ ਆਪਣੇ ਰੱਥ ਤੇ ਚਲੀ ਗਈ ਪਤਾ ਵੀ ਨਾ ਲੱਗਿਆ। ਸੇਵਕ ਉਸ ਵਕਤ ਕਿਵੇਂ ਬਲਭੱਦਰ ਨੂੰ ਰੱਥ ਤੇ ਚੁੱਕੀ ਖੜ੍ਹੇ ਸਨ ਅਤੇ ਕੁਝ ਦੇਰ ਲਈ ਸ਼ਗਨ ਵਿਚ ਖੜੋਤ ਆਈ ਸੀ। ਉਨ੍ਹਾਂ ਨੂੰ ਆਸਣ ਤੇ ਬਿਠਾਉਣਾ ਬਾਕੀ ਸੀ।

ਹੁਣ ਜਗਤ-ਜੀਵਨ ਜਗਨਨਾਥ ਦੇ ਸ਼ਗਨ ਦੀ ਰਸਮ ਆਰੰਭ ਹੋਵੇਗੀ। ਯਾਤਰੀ ਪਿੱਛਿਓ ਇਕ ਦੂਜੇ ਨੂੰ ਧਕੇਲਦੇ ਹੋਏ ਰੱਥ ਤੱਕ ਪਹੁੰਚਣ ਦੀ ਕੋਸ਼ਿਸ਼ ਕਰ ਰਹੇ ਸਨ।

ਕੌਣ ਹੇਠਾਂ ਡਿੱਗ ਪਿਆ, ਕਿਸ ਨੇ ਕਿਸ ਨੂੰ ਕੁਚਲ ਦਿੱਤਾ, ਕੋਈ ਗਿਰ ਕੇ ਉੱਠ ਨਾ ਸਕਿਆ, ਇਸ ਸਭ ਕੁਝ ਨੂੰ ਦੇਖਣ ਲਈ ਕਿਸੇ ਕੋਲ ਵਕਤ ਨਹੀਂ ਸੀ। ਮਣਿਮਾ, ਮਹਾਂਬਾਹੂ, ਸ਼ਰਣ-ਪੰਜਰ, ਚਕਾਡੋਲਾ, ਪਤਿਤਪਾਵਨ ਆਦਿ ਆਦਿ ਸ਼ਬਦਾਂ ਨਾਲ ਸੰਬੋਧਨ ਕਰਦੀ ਹੋਈ ਭੀੜ ਜਗਨਨਾਥ ਦੇ ਦਰਸ਼ਨ ਲਈ ਮਹਾਂਸਾਗਰ ਦੀਆਂ ਉਛਲਦੀਆਂ ਲਹਿਰਾਂ ਵਾਂਗ ਵਧੀ ਆ ਰਹੀ ਸੀ। ਤਕੀਆ ਤੇ ਘਸੀਟ ਕੇ ਸੇਵਕਾਂ ਨੇ ਜਗਨਨਾਥ ਨੂੰ ਲਿਆਉਂਦਿਆਂ ਸਮੇਂ ਯਾਤਰੀਆਂ ਵਿਚੋਂ ਅਨੰਦਿਤ ਆਵਾਜ਼ਾਂ ਆ ਰਹੀਆਂ ਸਨ—ਤੁਸੀਂ ਆਪਣੀ ਮਰਜ਼ੀ ਨਾਲ ਆਉਂਦੇ ਹੋ ਪ੍ਰਭੂ! ਇਹ ਤਨਜ਼ ਸਹਿਨ ਕਰਦੇ ਹੋ, ਪਟਕੇ ਜਾਂਦੇ ਹੋ। ਘਸੀਟੇ ਜਾਂਦੇ ਹੋ, ਗਾਲਾਂ ਸੁਣਦੇ ਹੋ। ਨਹੀਂ ਤਾਂ ਮਨੁੱਖ ਤਾਂ ਤੁੱਛ ਪ੍ਰਾਣੀ ਹੈ। ਤੁਹਾਨੂੰ ਸਿੰਘਾਸਨ ਤੋਂ ਉਠਾਉਂਦਾ ਕਿਵੇਂ ?''

ਕਦੇ ਪਹਿਲਾਂ ਅਤੀਤ ਵਿਚ ਪਤਾ ਨਹੀਂ ਕਦੋਂ ਜਗਨਨਾਥ ਸੁਨਪੁਰ ਵਿਚ ਅਲੋਪ ਹੋਏ ਸਨ। ਉਨ੍ਹਾਂ ਨੂੰ ਉਥੋਂ ਪਤਾ ਨਹੀਂ ਕਿਸ ਰਾਜਾ ਨੇ ਇਸੇ ਤਰ੍ਹਾਂ ਘਸੀਟਦੇ ਸੁਟਦੇ ਹੋਏ ਲਿਆ ਕੇ ਉਨ੍ਹਾਂ ਦੀ ਪ੍ਰਤਿਸ਼ਠਾ ਕਰਾਈ ਸੀ। ਇਹ ਗੁੰਡਿਚਾ ਸ਼ਗਨ ਕੀ ਉਸੇ ਇਤਿਹਾਸਕ ਯਾਦ ਦਾ ਪੁਨਰ ਨਿਰਮਾਣ ਹੈ? ਇਸ ਇਤਿਹਾਸਕ ਰੀਤ ਨੂੰ ਜਿਹੜੇ ਦੁਹਰਾਉਂਦੇ ਰਹੇ, ਪਰ ਉੱਥੇ ਜਿਹੜੇ ਉਤਸ਼ਾਹਿਤ ਦਰਸ਼ਕ ਜਗਨਨਾਥ ਦਾ ਤਿਉਹਾਰ ਦੇਖਣ ਆਏ ਉਹ ਔਖੇ ਪੈਂਡੇ ਤੇ ਸੈਂਕੜੇ ਰੁਕਾਵਟਾਂ ਦਾ ਸਾਹਮਣਾ ਕਰਕੇ ਇੱਥੇ ਇਕੱਠੇ ਹੋਏ ਸਨ। ਉਹ ਇਸ ਧੂੜ ਭਰੀ ਜਗਨਨਾਥ ਸੜਕ ਤੇ ਜਗਨਨਾਥ ਦੇ ਦਰਸ਼ਨ ਕਰਕੇ ਆਪਣੀਆਂ ਅੱਖਾਂ ਨੂੰ ਸਾਰਥਕ ਕਰ ਰਹੇ ਸਨ। ਇਹ ਜਗਨਨਾਥ ਕੌਣ ਹਨ? ਬੋਧੀ, ਜੈਨੀ, ਪੰਚਤਰਾਂਤ੍ਰਿਕ, ਤਾਂਤਰਿਕ ਜਾਂ ਵੈਸ਼? ਇਹ ਸਭ ਜਾਣਨ ਦੀ ਇੱਛਾ ਉਨ੍ਹਾਂ ਨੂੰ ਨਹੀਂ ਸੀ। ਮਰਨਸ਼ੀਲ ਧੂੜ ਭਰੇ ਜੀਵਨ ਰਾਹ ਤੇ ਉਸ ਮਹਾਂ ਸਾਮੰਤ ਦਾ ਸ਼ਗਨ ਵਿਜੇ ਦੇਖਣ ਲਈ ਲੋਕੀਂ ਜਿਵੇਂ ਜਨਮ ਜਨਮ ਤੋਂ ਇੰਤਜ਼ਾਰ ਕਰ ਰਹੇ ਸਨ। ਇਸ ਸਮੇਂ ਉਨ੍ਹਾਂ ਦੇ ਜੀਵਨ ਵਿਨਾਸ਼ਕਾਰੀ ਜੀਵਨ ਵਿਚ ਕੌਣ ਅੰਮ੍ਰਿਤ ਭਰ ਰਿਹਾ ਸੀ, ਮੌਤ, ਮਹਾਂਮਾਰੀ, ਦੂਰੀ ਤੇ ਔਖੇ ਰਾਹਾਂ ਨੂੰ ਤੁੱਛ ਸਮਝ ਕੇ ਉਹ ਉਸ ਮਹਾਂਸਾਮੰਤ ਦੇ ਸ਼ੇਰ ਦਰਵਾਜ਼ਾ ਦੇ ਸਾਹਮਣੇ ਇਕੱਠੇ ਹੋਏ ਸਨ। ਜਗਨਨਾਥ ਆਪਣਾ ਰਤਨ ਸਿੰਘਾਸਨ ਤਿਆਗ ਕੇ ਪਤਿਤ-ਪਾਵਨ ਬਣੇ ਹਨ। ਇਸ ਨਾਲ ਇੰਦਰਜਾਲ ਵਾਂਗ ਜਗਨਨਾਥ ਸਭ ਦੀ ਚੇਤਨਾ ਨੂੰ ਛੂਹ ਰਹੇ ਸਨ। ਸਭ ਉਸ ਦਾ ਅਨੁਭਵ ਕਰ ਰਹੇ ਸਨ। ਪਰ ਉਸ ਨੂੰ ਸਮਝਣਾ ਮੁਸ਼ਕਿਲ ਸੀ।

ਸ਼ਗਨ ਸਮੇਂ ਇਕ ਵਾਰ ਜਗਨਨਾਥ ਦਾ ਸਪਰਸ਼ ਕਰਨ ਲਈ ਉਹ ਜਨ-ਸਮੂਹ ਉਛਲ ਰਿਹਾ ਸੀ। ਪਰ ਖੋਹ-ਖਿੱਚ ਵਿਚ ਜਗਨਨਾਥ ਦੇ ਮੱਥੇ ਉੱਤੇ ਫੁਲ ਪੱਤੀਆਂ ਬਰਸ ਰਹੀਆਂ ਸਨ ਅਤੇ ਉਨ੍ਹਾਂ ਵਿਚੋਂ ਬਾਂਸ ਦੀਆਂ ਛੜੀਆਂ ਤੋਂ ਫੁੱਲ ਤੱਕ ਖਿਚ ਲੈਣ ਲਈ ਲੋਕ ਸੰਗਰਾਮ ਕਰਦੇ ਹੋਏ ਮਸਤ ਹੋ ਰਹੇ ਸਨ। ਉਹ ਪਤਿਤਪਾਵਨ ਹਨ। ਆਪਣੇ ਤਨ ਦਾ ਸਭ ਕੁਝ ਦੇ ਦਿੰਦੇ ਹਨ। ਅਜਿਹਾ ਨਾ ਕਰਨ ਤਾਂ ਪਪਿਤਾਂ ਦੇ ਪਾਵਨ ਕਰਤਾ ਕਿੰਜ ਬਨਣਗੇ!

ਉਸ ਭੀੜ ਵਿਚ ਰਾਜਾ ਅਮੀਨਚੰਦ ਦੀ ਸਾਰੀ ਸ਼ਾਂਤੀ ਤੇ ਹਉਮੈਂ ਕਿਧਰੇ ਖੋ ਗਈ ਸੀ। ਉਹ ਜਿਸ ਪਾਲਕੀ ਤੇ ਆਏ ਸਨ ਉਹ ਜਗਨਨਾਥ ਤੋਂ ਅੱਗੇ ਨਹੀਂ ਸੀ ਵਧ

ਸਕੀ। ਉਹ ਉੱਥੇ ਹੀ ਪਾਲਕੀ ਛੱਡ ਭੀੜ ਵਿਚ ਧੱਕੇ ਖਾਂਦੇ ਹੋਏ ਚਲ ਕੇ ਕਿਸੇ ਤਰ੍ਹਾਂ ਰੱਥ ਤੱਕ ਆ ਗਏ ਸਨ।

ਭੀੜ ਵਿਚ ਖੜ੍ਹੇ ਹੋ ਕੇ ਉਹ ਤਿਉਹਾਰ ਵਿਜੇ ਦੇਖ ਨਹੀਂ ਰਹੇ ਸਨ। ਉਸ ਤੋਂ ਕਿਤੇ ਵੱਧ ਜਗਨਨਾਥ ਪ੍ਰਤੀ ਉੜੀਸਾ ਲੋਕਾਂ ਦੀ ਵਿਰਾਟ ਏਕਤਾ, ਸ਼ਕਤੀ ਤੇ ਮਹਿਮਾ ਨੂੰ ਦੇਖ ਰਹੇ ਸਨ। ਇਹ ਜਗਨਨਾਥ ਹੀ ਤਾਂ ਉੜੀਸਾ ਦੇ ਸਮਰਾਟ ਹਨ। ਉੜੀਸਾ ਦੇ ਰਾਜੇ ਉਨ੍ਹਾਂ ਦੇ ਸੇਵਕ ਮਾਤਰ ਹਨ। ਮੁਗ਼ਲ ਸਮਰਾਟ ਦਿੱਲੀਸ਼ਵਰੇਵਾ, ਜਗਦੀਸ਼ਵਰੇਵਾ ਅਕਸਰ ਤੱਕ ਨੇ ਇੱਥੇ ਆ ਕੇ ਜਗਨਨਾਥ, ਅੱਗੇ ਹਾਰ ਭੇਟ ਕੀਤੀ ਹੈ। ਮਾਨਸਿੰਘ ਤੇ ਟੋਡਰਮੱਲ ਤੱਕ ਇੱਥੇ ਮੱਥੇ ਰਗੜਦੇ ਰਹੇ ਹਨ। ਨਵਾਬ ਤਕੀਖਾਂ ਅਤੇ ਉਨ੍ਹਾਂ ਦੇ ਸੇਵਕ ਦੇ ਰੂਪ ਵਿਚ ਨਾਇਬ ਅਮੀਨਚੰਦ ਤਾਂ ਇਸ ਮਹਾਂ ਮਹਿਮਾ ਦੇ ਸ਼ੇਰ ਦਰਵਾਜ਼ਾ ਤੇ ਤੁੱਛ ਹਨ।

ਜਦ ਅਮੀਨਚੰਦ ਗੰਭੀਰ ਹੋਏ ਇਸ ਤੇ ਵਿਚਾਰ ਕਰ ਰਹੇ ਸਨ ਤਾਂ ਉਨ੍ਹਾਂ ਤੋਂ ਕੁੱਦਦੇ ਹੋਏ ਯਾਤਰੀ ਜਗਨਨਾਥ ਦੇ ਰੱਥ ਤੋਂ ਫੁੱਲ ਪੱਤੇ ਲੈਣ ਲਈ ਉਪਰ ਚੜ੍ਹ ਆਏ। ਅਮੀਨਚੰਦ ਕੋਲ ਖੜੇ ਉਨ੍ਹਾਂ ਦੇ ਅੰਗ ਰੱਖਿਅਕ ਵਿਅਰਥ ਹੀ 'ਹਟੋ ਹਟੋ' ਚੀਖ ਰਹੇ ਸਨ। ਪਰ ਉਸ ਸਮੇਂ ਉਨ੍ਹਾਂ ਦੀ ਕੌਣ ਸੁਣਦਾ! ਉਹ ਭੀੜ ਦੇ ਧੱਕਿਆਂ ਨਾਲ ਗਿਰਦੇ ਗਿਰਦੇ ਬਚਦੇ ਹੋਏ ਕਿਸੇ ਤਰ੍ਹਾਂ ਆਪਣੀ ਰੱਖਿਆ ਕਰਦੇ ਹੋਏ ਅਮੀਨਚੰਦ ਨੂੰ ਬਾਹਰ ਖਿੱਚ ਲਿਆਏ।

ਜਗਨਨਾਥ ਦੀ ਪੂਜਾ ਸ਼ੁਰੂ ਹੋਈ। ਪੌੜੀਆਂ ਤੋਂ ਖਿਚਦੇ ਹੋਏ ਉਨ੍ਹਾਂ ਦੇ ਸੇਵਕ ਉਨ੍ਹਾਂ ਨੂੰ ਰੱਥ ਤੇ ਚੜ੍ਹਾ ਰਹੇ ਸਨ।

ਪੂਜਾ ਖ਼ਤਮ ਹੋਈ ਤੇ ਹੁਣ ਜਗਨਨਾਥ ਰੱਥ ਤੇ ਸਵਾਰ ਹੋਏ। ਤੱਦ ਉਤਸੁਕ ਚੁੱਪ ਟੁੱਟੀ। ਲੱਖਾਂ ਆਵਾਜ਼ਾਂ ਨਾਲ 'ਮਣਿਮਾਂ-ਮਣਿਮਾਂ' ਦੀ ਪੁਕਾਰ, ਖੰਜੜੀ ਤੇ ਭਜਨ ਤੇ ਹਰਿਬੋਲ ਧੁੰਨ ਨਾਲ ਆਸਮਾਨ ਨੂੰ ਗੁੰਜਾਣ ਲੱਗੀ। ਇਧਰ ਉਧਰ ਘੁੰਮ ਕੇ ਚੀਜ਼ਾਂ ਵੇਚਣ ਵਾਲੇ ਹੋ ਕੇ ਲਾਉਂਦੇ ਹੋਏ ਗਾਹਕਾਂ ਨੂੰ ਖਿੱਚਣ ਲਈ ਤੱਤਪਰ ਹੋ ਗਏ। 'ਪੇਂਜਲੀ', 'ਬੇਂਗਬਾਈਦ', ਡਮਰੂ ਆਦ ਵੇਚਣ ਲੱਗੇ। ਦੁਰਾਡੇ ਪਿੰਡਾਂ ਦੇ ਨਾਵਾਕਫ਼ ਹਮਦਰਦ ਲੋਕਾਂ ਨੂੰ ਦੇਖ ਉਹ ਵਾਰਤਾਲਾਪ ਕਰਨ ਲੱਗੇ। ਪੇਕੇ ਦੀਆਂ ਸਹੇਲੀਆਂ ਨੂੰ ਮੋਹ ਤੇ ਸਤਿਕਾਰ ਨਾਲ ਦੇਖਦੀਆਂ ਔਰਤਾਂ ਵੀ ਖੁਸ਼ ਹੋ ਗਈਆਂ। ਮਧੁਰ ਮੁਸਕਾਨ ਨਾਲ, ਅੱਖਾਂ ਦੀ ਚੰਚਲਤਾ ਨਾਲ ਚੁੱਪ ਦੀ ਬੋਲੀ ਵੀ ਉਸ ਵੇਲੇ ਸੁਣਾਈ ਦੇ ਰਹੀ ਸੀ।

ਠਾਕਰਾਂ ਨੂੰ ਰੱਥ ਤੇ ਚੜ੍ਹਾ ਕੇ ਚਾਂਗੜਾ ਮੇਕਾਪ ਆਪਣੀਆਂ ਰਸਮਾਂ ਪੂਰੀਆਂ ਕਰ ਚੁੱਕੇ ਸਨ। ਦੱਖਣੀ ਦਰਵਾਜ਼ੇ ਵਲੋਂ ਮਹਾਜਨ ਪਾਲਕੀ ਤੇ ਰਾਮ ਕਿਸ਼ਣ ਤੇ ਮਦਨ ਮੋਹਨ ਨੂੰ ਰੱਥ ਕੋਲ ਲਿਆ ਰਹੇ ਸਨ। ਪਾਲਕੀ ਤੇ ਦੇਵਤਿਆਂ ਨੂੰ ਆਉਂਦਿਆਂ, ਸ਼ੁਭ ਯਾਤਰਾ ਨੂੰ ਦੇਖ ਅਤੇ ਤੈਲੰਗ ਵਾਜਿਆਂ ਨਾਲ ਤੁਰੀ, ਮਰਦੰਗ, ਸੰਖ ਆਦਿ ਦੀ ਤਾਲਮਈ ਆਵਾਜ਼ ਸੁਣ ਕੇ ਯਾਤਰੀ ਵੀ ਇਕੱਠੇ ਹੋ ਰਹੇ ਸਨ।

ਉਸ ਮਗਰੋਂ ਰੀਤ ਅਨੁਸਾਰ ਇਜਾਰੇਦਾਰ ਤੇ ਸਾਮੰਤ ਸੰਖ ਤੇ ਤੁਰੀਆਂ ਵਜਾਉਂਦੇ

ਹੋਏ ਸੋਨੇ ਨਾਲ ਜੜੇ ਮੁਕਟਾਂ ਨਾਲ ਆਏ ! ਉਨ੍ਹਾਂ ਨੂੰ ਤਿੰਨਾਂ ਰੱਥਾਂ ਉੱਤੇ ਸਸ਼ੋਭਤ ਕੀਤਾ ਗਿਆ । ਇਸ ਮਗਰੋਂ ਛੇਰਾ ਪਹਰਾ ਹੋਵੇਗਾ ਅਤੇ ਕਾਲਬੇਠੀਆ ਰੱਥ ਖਿੱਚਣ ਲੱਗਣਗੇ ।

ਜਗਨਨਾਥ ਤੋਂ ਆਗਿਆ ਮਾਲ ਅਤੇ ਪਤਰ ਲੈ ਕੇ ਸਾਨ ਪਰੀਛਾ ਸ੍ਰੀਨਵਰ ਨੂੰ ਰਾਮਚੰਦਰ ਦੇਵ ਕੋਲ ਗਏ ਸਨ । ਬਾਲਿਸ਼ਾਹੀ ਪ੍ਰਾਸਾਦ ਜਰਾਜੋਰ ਹੋਰ ਵੀ ਸਖ਼ਤ ਹੋ ਗਿਆ ਸੀ ! ਉਸ ਤੇ ਉਸ ਵਿਚ ਪਰਵੇਸ਼ ਕਰਨ ਦਾ ਅਧਿਕਾਰ ਰਾਮਚੰਦਰ ਤੋਂ ਖੋਹ ਲਿਆ ਸੀ ।

ਇਸ ਤਰ੍ਹਾਂ ਉਨ੍ਹਾਂ ਲਈ ਜਗਨਨਾਥ ਮੰਦਰ ਤਕ ਬਣੀ ਸੜਕ ਤੇ ਮਧੁਪੁਰ ਕੋਲ ਇਕ ਅਸਥਾਈ ਸ੍ਰੀਨਵਰ ਦਾ ਨਿਰਮਾਣ ਕੀਤਾ ਗਿਆ ਸੀ । ਆਗਿਆ ਮਾਲ ਮਿਲਣ ਮਗਰੋਂ ਰਾਜਾ ਛੇਰਾ ਪਹਰਾ ਕਰਨ ਆਉਣਗੇ । ਆਗਿਆ ਪੱਤਰ ਲੈ ਕੇ ਬੜੇ ਪੁਜਾਰੀ ਜਾਂਦੇ ਹਨ ਪਰ ਹੁਣ ਸਾਨ ਪੁਜਾਰੀ ਗਏ ਸਨ । ਉਸ ਵਕਤ ਬੜੇ ਪੁਜਾਰੀ ਗੌਰੀ ਰਾਜਗੁਰੂ ਉੱਥੇ ਨਹੀਂ ਸਨ । ਉਹ ਕਿੱਥੇ ਗਏ ਸਨ ਇਹ ਕੋਈ ਨਹੀਂ ਸੀ ਜਾਣਦਾ ।

ਕਿਸੇ ਵੀ ਤਰ੍ਹਾਂ ਛੱਲ, ਬਲ ਤੇ ਹੁਸ਼ਿਆਰੀ ਨਾਲ ਰਾਜਾ ਰਾਮਚੰਦਰ ਦੇਵ ਨੂੰ ਛੇਰਾ ਪਹਰਾ ਕਰਨ ਤੋਂ ਵੰਚਿਤ ਕਰਨ ਲਈ, ਸਮੁਚਿਤ ਵਿਵਸਥਾ ਕਰਨ ਦੇ ਉਦੇਸ਼ ਨਾਲ ਤਕੀਖਾਂ ਦੇ ਨਾਇਬ ਦੇ ਰੂਪ ਵਿਚ ਰਾਜਾ ਅਮੀਨਚੰਦ ਪੁਰੀ ਆਏ ਹੋਏ ਸਨ । ਪਰ ਰੇਤ ਦੇ ਬੰਨ੍ਹ ਵਾਂਗ ਉਨ੍ਹਾਂ ਦੇ ਸਾਰੇ ਕੂਟ-ਕੌਸ਼ਲ ਅਰਥਹੀਨ ਹੋ ਗਏ ।

ਰਾਮਚੰਦਰ ਦੇਵ ਹੁਣ ਅਡੰਬਰ ਨਾਲ ਆ ਕੇ ਮਾਣ ਨਾਲ ਛੇਰਾ ਪਹਰਾ ਕਰਨਗੇ । ਦੀਨ ਦਿਆਲ ਇਹ ਜਨ-ਸਮੁੰਦਰ ਵਿਚ ਖੜ੍ਹੇ ਖੜ੍ਹੇ ਉਹ ਦ੍ਰਿਸ਼ ਦੇਖਦੇ ਰਹਿ ਜਾਣਗੇ, ਅਮੀਨਚੰਦ ! ਭੀੜ ਤੇ ਧੱਕਮ-ਧੱਕੇ ਨਾਲ ਆਪਣੀ ਪੱਗੜੀ ਸੰਭਾਲਦੇ ਹੋਏ, ਇਸ ਪ੍ਰਸਥਿਤੀ ਤੇ ਦੁਖ ਤੇ ਗਿਲਾਨੀ ਨਾਲ ਚਿੰਤਾ ਕਰ ਰਹੇ ਸਨ ।

ਪੱਛਮੀ ਆਕਾਸ਼ ਵਿਚ ਸੂਰਜ ਢਲਣ ਲੱਗਿਆ ਸੀ । ਹੁਣ ਤੱਕ ਰੱਥ ਬਲਗੰਡੀ ਤੱਕ ਪਹੁੰਚ ਗਏ ਹੁੰਦੇ ਅਤੇ ਬਲਗੰਡੀ ਪੂਜਾ ਵੀ ਸਮਾਪਤ ਹੋ ਗਈ ਹੁੰਦੀ । ਪਰ ਇਸ ਵਾਰ ਗਰਮਾ ਗਰਮੀ ਹੋ ਜਾਣ ਕਾਰਨ ਛੇਰਾ ਪਹਰਾ ਵੀ ਨਹੀਂ ਸੀ ਹੋ ਸਕਿਆ ।

ਬਲਗੰਡੀ ਤੱਕ ਰੱਥ ਪਹੁੰਚਦੇ ਪਹੁੰਚਦੇ ਸ਼ਾਇਦ ਸ਼ਾਮ ਹੋ ਜਾਏਗੀ । ਰੱਥ ਖਿੱਚਣ ਲਈ ਯਾਤਰੀ ਉਤਾਵਲੇ ਹੋ ਰਹੇ ਸਨ । ਆਕਾਸ਼ ਵਿਚ ਕਾਲੇ ਬੱਦਲ ਕਿਸ਼ਤੀਆਂ ਵਾਂਗ ਦੱਖਣ ਤੋਂ ਪੱਛਮ ਵੱਲ ਵਧ ਰਹੇ ਸਨ । ਦੁਪਹਿਰ ਦੀ ਤਪਦੀ ਧੁੱਪ ਦੇ ਸੇਕ ਕਰਕੇ ਸਰੀਰ ਤੇ ਸ਼ੀਤਲ ਪੌਣ ਮਿੱਠਾ ਮਿੱਠਾ ਚਲਦੀ ਹੋਈ ਛੂਹ ਰਹੀ ਸੀ ।

ਦੂਰ ਤੇਲੰਗ ਵਾਦਨ, ਵੀਰਤੁਰੀ, ਨਿਸ਼ਾਣ, ਵਿਜੇਘੋਸ਼ ਆਦਿ ਸਾਜਾਂ ਦੀ ਮਧੁਰ ਆਵਾਜ਼ ਸੁਣਾਈ ਦੇ ਰਹੀ ਸੀ ।

ਸੈਂਕੜੇ ਮੂੰਹਾਂ 'ਚੋਂ ਆਵਾਜ਼ ਆ ਰਹੀ ਸੀ—"ਮਹਾਰਾਜ ਪਧਾਰੇ ਹਨ...... ਮਾਹਰਾਜ !"

ਪਾਲਕੀ ਤੇ ਬੈਠੇ ਮਹਾਰਾਜ ਰਾਮਚੰਦਰ ਦੇਵ ਰੱਥਾਂ ਵੱਲ ਆ ਰਹੇ ਸਨ । ਅਠਾਰਾਂ

ਰਜਵਾੜਿਆਂ ਦੇ ਰਾਜੇ, ਮਾਹਰਾਜੇ ਪਾਲਕੀ ਦੇ ਅੱਗੇ ਅੱਗੇ ਚਲਦੇ ਆ ਰਹੇ ਸਨ। ਪਿੱਛੇ ਤੇ ਪਾਲਕੀ ਦੇ ਦੋਵੇਂ ਪਾਸੇ, ਛਤਰ ਤੇ ਝੰਡੇ ਲੈ ਕੇ ਆਪਣੀ ਆਪਣੀ ਮਰਯਾਦਾ ਅਨੁਸਾਰ ਉਹ ਰਾਮਚੰਦਰ ਦੇਵ ਨਾਲ ਚੱਲ ਰਹੇ ਸਨ। ਮੁਗਲ ਬੰਦੀ ਦੇ ਕੁਝ ਜ਼ਿਮੀਂਦਾਰ ਵੀ ਜਿਹੜੇ ਰਜਵਾੜਿਆਂ ਦੇ ਨਾਲ ਆਉਣ ਲਈ ਰਾਜੀ ਹੋਏ ਸਨ, ਇਸ ਸ਼ੁਭ ਯਾਤਰਾ ਵਿਚ ਸਨ। ਤਕੀਖਾਂ ਦੇ ਸਹਿਯੋਗੀ ਬਣਨ ਦੇ ਬਾਵਜੂਦ ਉਹ "ਜੈ! ਖੋਰਧਾ ਰਾਜਾ ਰਾਮਚੰਦਰ ਦੇਵ ਦੀ ਜੈ!' ਦਾ ਨਾਹਰਾ ਲਾ ਰਹੇ ਸਨ ਅਤੇ ਚਾਮਰਾਂ ਨਾਲ ਪੱਖਾ ਕਰਦੇ ਹੋਏ ਤੁਰ ਰਹੇ ਸਨ।

ਅਮੀਨਚੰਦ ਇਸ ਦ੍ਰਿਸ਼ ਨੂੰ ਦੇਖ ਕੇ ਅਚਾਨਕ ਆਪਣਾ ਆਤਮ ਵਿਸ਼ਵਾਸ ਹੀ ਖੋ ਬੈਠੇ। ਇਹ ਸਿਰਫ਼ 'ਛੇਰਾ ਪਹਰਾ' ਦੀ ਰਵਾਇਤੀ ਰੀਤੀ ਨਹੀਂ ਸੀ ਜਾਪਦੀ। ਇਹ ਤਾਂ ਜਗਨਨਾਥ ਤੇ ਕੇਂਦਰਤ ਹੋ ਕੇ ਅਜਿੱਤ ਉੜੀਸਾ ਦੀ ਰਾਜਨੀਤਕ ਏਕਤਾ ਦੀ ਇਕ ਸੰਗਠਤ ਜੈ-ਯਾਤਰਾ ਸੀ। ਮਾਨਸਿੰਘ ਜਿਹੇ ਦੂਰਦਰਸ਼ੀ ਸੈਨਾਪਤੀ ਤੱਕ ਅਤੀਤ ਵਿਚ ਇਕ ਸਮੇਂ ਇਸੇ ਏਕਤਾ ਨੂੰ ਖ਼ਤਮ ਕਰਨ ਦਾ ਯਤਨ ਕਰਕੇ ਅਸਫਲ ਹੋਏ ਸਨ। ਅਮੀਨਚੰਦ ਉਨ੍ਹਾਂ ਦੀ ਤੁਲਨਾ ਵਿਚ ਕੀ ਹੈ?

ਰਾਮਚੰਦਰ ਦੇਵ ਦੀ ਪਾਲਕੀ ਓਦੋਂ ਤੱਕ ਬਲਭੱਦਰ ਦੇ ਰੱਥ ਕੋਲ ਪਹੁੰਚ ਚੁੱਕੀ ਸੀ। ਅਠਾਰਾਂ ਰਾਜਾਂ ਦੇ ਸਾਮੰਤ ਰਾਜੇ, ਮੁਗਲ ਬੰਦੀ ਦੇ ਕਈ ਜ਼ਿਮੀਦਾਰਾਂ ਨਾਲ ਜਦ ਰਾਮਚੰਦਰ ਦੇਵ ਪੌੜੀਆਂ ਚੜ੍ਹ ਰਹੇ ਸਨ—ਤਾਂ "ਜੈ ਗਣਪਤੀ ਚੱਲਿਤ ਵਿਸ਼ਣੂ ਮਹਾਰਾਜ ਰਾਮਚੰਦਰ ਦੇਵ ਦੀ ਜੈ!" ਦੀਆਂ ਅਵਾਜ਼ਾਂ ਨਾਲ ਚੁਫੇਰਾ ਗੂੰਜ ਉਠਿਆ। ਉਸੇ ਭੀੜ ਵਿਚ ਪਾਗ਼ਲਾਂ ਵਾਂਗ ਅਮੀਨਚੰਦ ਬੜੇ ਪੁਜਾਰੀ ਗੋਰੀ ਰਾਜਗੁਰੂ ਦੀ ਤਲਾਸ਼ ਕਰ ਰਹੇ ਸਨ। ਪਰ ਉਹ ਉੱਥੇ ਨਹੀਂ ਸਨ।

ਸੂਰਜ ਛੁਪਣ ਵਿਚ ਅਜੇ ਦੇਰ ਸੀ। ਪਰ ਦੱਖਣੀ ਪਾਸੇ ਜਿਹੜੇ ਬੱਦਲ ਚੜ੍ਹ ਆਏ ਸਨ ਉਹ ਹੌਲੀ ਹੌਲੀ ਫੈਲ ਕੇ ਅਸਮਾਨ ਹਨੇਰਾ ਕਰ ਰਹੇ ਸਨ। ਪੂਰਬੀ ਹਵਾ ਦੇ ਠੰਢੇ ਬੁੱਲਿਆਂ ਨਾਲ ਰੱਥ ਦੇ ਮਖਮਲੀ ਤੇ ਰੇਸ਼ਮੀ ਝੰਡੇ ਉਡ ਰਹੇ ਸਨ। ਕੁਹਰਾਮ ਦੇ ਨਾਲ ਨਾਲ ਬੱਦਲ ਦੀ ਗਰਜਣਾ ਇਕ ਅਜੀਬ ਵਾਤਾਵਰਨ ਪੈਦਾ ਕਰ ਰਹੀ ਸੀ।

ਰਾਮਚੰਦਰ ਦੇਵ ਰਜਵਾੜਿਆਂ ਦੇ ਰਾਜਾ ਅਤੇ ਜ਼ਿਮੀਦਾਰਾਂ ਦੇ ਨਾਲ "ਛੇਰਾ ਪਹਰਾ" ਕਰਕੇ ਨੰਦਘੋਸ਼ ਰੱਥ ਵੱਲ ਪਰਤ ਰਹੇ ਸਨ। ਉਨ੍ਹਾਂ ਦੇ ਸੁਡੌਲ ਸਰੀਰ ਤੋਂ ਅਸਾਧਾਰਨਤਾ ਝਲਕ ਰਹੀ ਸੀ।

ਉਸ ਵੇਲੇ ਕੋਈ ਇਹ ਨਹੀਂ ਸੀ ਸੋਚ ਰਿਹਾ ਕਿ ਰਾਮਚੰਦਰ ਦੇਵ ਮੁਸਲਮਾਨ ਤੇ ਧਰਮ ਤਿਆਗੀ ਹਨ। ਰਾਮਚੰਦਰ ਦੇਵ ਦੇ ਸਰਵ ਪ੍ਰਥਮ ਗਰਾਵੜੂ ਦੇ ਹੱਥਾਂ ਨਾਲ ਫੁੱਲ ਲੈ ਕੇ ਆਤਮ ਭਾਵ ਨਾਲ ਨਤਮਸਤਕ ਹੋ ਕੇ ਪੁਸ਼ਪਾਂਜਲੀ ਪਰਦਾਨ ਕਰਦੇ ਸਮੇਂ— "ਮਹਿਮਾ, ਮਹਾਬਾਹੂ, ਚਲੰਤਿ ਵਿਸ਼ਨੂੰ ਆਦਿ ਜੈ ਨਾਦ ਅਕਾਸ਼ ਵਿਚ ਮੇਘ ਗਰਜਨ ਤੱਕ ਤੱਛ ਲੱਗ ਰਿਹਾ ਸੀ। ਆਕਾਸ਼ ਤੇ ਬੱਦਲਾਂ ਨੂੰ ਉਮਖਦੇ ਦੇਖ ਕੇ ਨਾਦਬੇਰੀਆ ਨੇ ਬਲਭੱਦਰ ਅਤੇ ਸੁਭਦਰਾ ਦੇ ਰੱਥ ਤੋਂ ਪੌੜੀਆਂ ਹਟਾ ਲਈਆਂ ਸਨ।

ਅਤੇ ਹੁਣ ਉਹ ਸਾਰੇ ਰੱਥ ਆਦਿ ਨੂੰ ਫੁੱਲਾਂ ਨਾਲ ਸਜਾ ਰਹੇ ਸਨ । ਰੱਥ ਅੱਜ ਬਲਗੰਡੀ ਤੱਕ ਹੀ ਪਹੁੰਚ ਸਕਣਗੇ ਅਜੇਹਾ ਲੱਗ ਨਹੀਂ ਸੀ ਰਿਹਾ । ਜਗਨਨਾਥ ਦੇ ਰੱਥ ਤੇ ਛੇਰਾ ਪਹਰਾ ਸਮਾਪਤ ਹੁੰਦੇ ਹੁੰਦੇ ਸ਼ਾਇਦ ਸ਼ਾਮ ਹੋ ਜਾਏਗੀ । ਰੱਥ ਯਾਤਰਾ ਵਾਲੇ ਦਿਨ ਜੇ ਰੱਥ ਨਹੀਂ ਚੱਲਣਗੇ ਤਾਂ ਇਹ ਕੁਸ਼ਗਨ ਹੋਵੇਗਾ । ਚਾਹੇ ਇਕ ਰੱਥ ਹੀ ਕਿਉਂ ਨਾ ਚੱਲੇ । ਰੱਥਾਂ ਨੂੰ ਜ਼ਰੂਰ ਚਲਾਇਆ ਜਾਵੇਗਾ । ਇਸ ਲਈ ਰਾਮਚੰਦਰ ਦੇਵ ਜੁਲਦੀ ਨਾਲ ਜਗਨਨਾਥ ਦੇ ਰੱਥ ਦੀਆਂ ਛੇਰਾ ਪਹਰਾ ਦੀਆਂ ਰਸਮਾਂ ਮੁਕਾ ਰਹੇ ਸਨ । ਜਦੋਂ ਘਟੁਆਰੀ ਅਤੇ ਭੰਡਾਰ ਮੇਕਾਪ ਘੜਿਆਂ ਵਿਚੋਂ ਚੰਦਨ ਜਲ ਛਿੜਕ ਰਹੇ ਸਨ ਤੇ ਫੁੱਲ ਸਜਾ ਰਹੇ ਸਨ । ਓਦੋਂ ਫੁੱਲ ਤੇ ਜਲ ਦਾ ਛਿੜਕਾ ਰੱਥਾਂ ਤੋਂ ਬਾਹਰ ਤੱਕ ਹੋ ਰਿਹਾ ਸੀ । ਤੂਫ਼ਾਨ ਦੀ ਗਤੀ ਹੌਲੀ ਹੌਲੀ ਵਧ ਰਹੀ ਸੀ ਜਿਸ ਨਾਲ ਮੰਡਪ ਹੋਰ ਵੀ ਵਧ ਡੋਲ ਰਿਹਾ ਸੀ । ਪਰ ਉਸ ਤੂਫ਼ਾਨ ਦੇ ਨਾਲ ਨਾਲ 'ਮਹਿਮਾ' 'ਮਹਾਂਬਾਹੂ' ਆਦਿ ਦੀਆਂ ਆਵਾਜ਼ਾਂ ਵਧ ਰਹੀਆਂ ਸਨ ।

ਰੱਥ ਦੇ ਚੁਫੇਰੇ ਸੁਨਹਿਰੀ ਕਾਰ ਕਰਕੇ ਜਦੋਂ ਰਾਮਚੰਦਰ ਦੇਵ ਰੱਥ ਤੋਂ ਉਤਰਨ ਲੱਗੇ ਤਾਂ ਆਕਾਸ਼ ਤੋਂ ਬੇਰਾਂ ਵਾਂਗ ਮੀਂਹ ਦੀਆਂ ਬੂੰਦਾਂ ਗਿਰਨ ਲੱਗੀਆਂ ਸਨ । ਇਸ ਮਗਰੋਂ ਸਿਰਫ਼ ਰੱਥਾਂ ਨੂੰ ਖਿੱਚਣਾ ਹੀ ਬਾਕੀ ਰਹਿ ਗਿਆ ਸੀ । ਹੋਰ ਕੋਈ ਦਰਸ਼ਨੀ ਰੀਤ ਬਾਕੀ ਨਹੀਂ ਸੀ । ਇਸ ਲਈ ਪੰਚਕੋਸ਼ੀ ਯਾਤਰੀ ਮੀਂਹ ਤੋਂ ਬਚਣ ਲਈ ਇਧਰ ਉਧਰ ਦੌੜਨ ਲੱਗੇ ਸਨ । ਸੜਕ ਤੇ ਬੱਦਲਾਂ ਦੀ ਹਨੇਰੀ ਛਾਂ ਸ਼ਾਮ ਦੇ ਧੁੰਦਲਕੇ ਨੂੰ ਹੋਰ ਵਧਾ ਰਹੀ ਸੀ । ਮੀਂਹ, ਬੱਦਲਾਂ ਦੀ ਗਰਜਨ, ਕੁਹਰਾਮ, ਜੈਕਾਰੇ ਆਦਿ ਸਭ ਮਿਲਕੇ ਇਕ ਹੋ ਗਏ ਸਨ ।

ਰਾਮਚੰਦਰ ਦੇਵ ਭਿੱਜਦੇ ਹੋਏ ਜਗਨਨਾਥ ਸੜਕ ਤੇ ਉਤਸੁਕ ਹੋ ਕੇ ਪੌੜੀਆਂ ਹਟਾਏ ਜਾਣ ਮਗਰੋਂ ਇਸ ਵਾਤਾਵਰਨ ਨੂੰ ਘੋਖ ਰਹੇ ਸਨ ।

ਸ੍ਰੀ ਗੁੰਡਿਚਾ ਦੇ ਦਿਨ ਜੇ ਕਰ ਰੱਥ ਚੱਲਣਗੇ ਤਾਂ ਇਸ ਨਾਲ ਪ੍ਰਭੂ ਛਲ ਤੇ ਕੂੜ ਕੁਸ਼ਲਤਾ ਮੰਨੀ ਜਾਏਗੀ । ਅਤੇ ਕਿਹਾ ਜਾਏਗਾ ਕਿ ਜਗਨਨਾਥ ਦੇ ਰੱਥ ਦੀ ਥਾਂ ਬਦਲੀ ਨਹੀਂ ਸੀ ਹੋਈ, ਕਿਉਂਕਿ ਯਵਨ ਰਾਮਚੰਦਰ ਦੇਵ ਨੇ ਰੱਥ ਨਾਲ ਰਾਜ ਵਿਧੀਆਂ ਸਮਾਪਤ ਕੀਤੀਆਂ ਹਨ । ਸੇਵਕ ਅਜਿਹਾ ਜ਼ਰੂਰ ਕਹਿਣਗੇ । ਅਧਿਕਤਰ ਯਾਤਰੀ ਰੱਥ ਦੇ ਨਾ ਚੱਲਣ ਤੋਂ ਅਗਲੇ ਦਿਨ ਤਕ ਭੁਖੇ ਹੀ ਰਹਿ ਜਾਣਗੇ, ਜਲ ਤੱਕ ਨੂੰ ਛੂਹ ਨਹੀਂ ਸਕਣਗੇ । ਰਾਮਚੰਦਰ ਦੇਵ ਅੱਜ ਤੱਕ ਆਪਣੀ ਜਿਸ ਸ਼ੁਹਰਤ ਦਾ ਪੁਨਰਨਿਰਮਾਣ ਕਰ ਸਕੇ ਹਨ ਉਹ ਮਿੱਟੀ ਵਿਚ ਮਿਲ ਜਾਏਗੀ । ਇਸ ਲਈ ਜਦ ਮੁਦਰਥ ਦੇ ਨਾਲ ਆ ਕੇ ਸਾਨ ਪੁਜਾਰੀ ਨੇ ਪ੍ਰਾਰਥਨਾ ਕੀਤੀ ' ਅੱਜ ਰੱਥ ਖਿੱਚੇ ਨਾ ਜਾਣ । ਅਜਿਹਾ ਆਦੇਸ਼ ਦਿੱਤਾ ਜਾਵੇ । ਕੱਲ੍ਹ ਸਵੇਰੇ ਰੱਥ ਚੱਲਣਗੇ !'' ਤਦ ਰਾਮਚੰਦਰ ਦੇਵ ਨੇ ਸੰਖੇਪ ਜਿਹਾ ਉੱਤਰ ਦਿੱਤਾ—''ਨਹੀਂ'—। ਅੱਜ ਇਕ ਰੱਥ ਹੀ ਕਿਉਂ ਨਾ ਚਲੇ, ਰੱਥ ਜ਼ਰੂਰ ਚੱਲਣਗੇ !''

ਜਗਨਨਾਥ ਰੱਥ ਤੋਂ ਹੁਣ ਤੱਕ ਪੌੜੀ ਉਤਾਰੀ ਜਾ ਚੁੱਕੀ ਸੀ । ਰੱਥਾਂ ਨੂੰ ਸਜਾਇਆ ਜਾ ਚੁੱਕਾ ਸੀ । ਬਲਭੱਦਰ ਦੇ ਰੱਥ ਵਿਚ ਕਾਲਬੇਠੀਆ ਹਾਂ-ਹੂੰ ਕਰਦੇ ਹੋਏ ਕਮਰ ਕਸ

ਕੇ ਰੱਥ ਦੀ ਰੱਸੀ ਪਕੜ ਕੇ ਖਿੱਚਣ ਨੂੰ ਤਿਆਰ ਹੋ ਗਏ ਸਨ। ਵਾਜੇ ਵੱਜਣ ਲੱਗੇ ਤਾਂ ਬੱਦਲਾਂ ਦੀ ਗਰਜਣ ਤੱਕ ਸ਼ਾਂਤ ਹੁੰਦੀ ਜਾਪੀ।

"ਜੈ ! ਜਗਨਨਾਥ ਦੀ ਜੈ !" "ਜੈ ! ਰਾਜਪਤੀ ਰਾਮਚੰਦਰ ਦੇਵ ਦੀ ਜੈ !" ਇਸ ਆਵਾਜ਼, ਮੀਂਹ ਅਤੇ ਬੱਦਲਾਂ ਦੀ ਗਰਜ ਨਾਲ ਰੱਥ ਚੱਲਣ ਲੱਗੇ।

ਉਹ ਜਗਨਨਾਥ ਦੇ ਨੰਦਿਘੋਸ਼ ਦੀ ਰੱਥ ਯਾਤਰਾ ਨਹੀਂ ਸੀ, ਉਹ ਅਜਿੱਤ ਉੜੀਸਾ ਦੀ ਲੰਬੀ ਜੈ ਯਾਤਰਾ ਸੀ।

ਅਮੀਨਚੰਦ ਉਥੋਂ ਡਰੇ ਹੋਏ ਸੂਰ ਵਾਂਗ ਆਪਣੇ ਨਿਵਾਸ ਸਥਾਨ ਵੱਲ ਨੂੰ ਮੁੜ ਪਏ।

# ਨੌਂਵਾ ਅੰਕ

ਚਿਲਿਕਾ ਅਤੇ ਸਮੁੰਦਰ ਦੇ ਵਿਚਕਾਰ ਦਾ ਇਲਾਕਾ ਦੱਖਣ ਤੋਂ ਵਜਰਕੋਟ ਕੇਦਾਨਦੀ ਦੇ ਮੁਹਾਣਿਆਂ ਤੋਂ ਉੱਤਰ ਵਿਚ ਪਟਨਾ ਤਕ ਮਰੇ ਹੋਏ ਸੱਪ ਵਾਂਗ ਸੁੱਤਾ ਪਿਆ ਸੀ। ਕਿਨਾਰਿਆਂ ਤੇ ਖਸ ਦੇ ਝੁਰਮਟ, ਇਕ ਅੱਧ ਕੇਚਲਾ ਦਾ ਪੌਦਾ, ਝਾਊਂ ਜਾਂ ਤਾੜ ਦੇ ਇਕੇ ਦੁੱਕੇ ਰੁੱਖ ਹਵਾ ਵਿਚ ਸਿਰ ਹਿਲਾ ਰਹੇ ਸਨ। ਉੜੀਸਾ ਦੇ ਰਾਜਾ ਪ੍ਰਸ਼ੋਤਮ ਦੇਵ ਦੀ ਮਾਨ-ਮਰਿਆਦਾ ਲਈ ਇਕ ਸਮੇਂ ਜਗਨਨਾਥ ਅਤੇ ਬਲਭੱਦਰ ਨੇ ਸਫ਼ੈਦ ਤੇ ਕਾਲੇ ਘੋੜਿਆਂ ਤੇ ਇਸੇ ਜੰਗਲੀ ਇਲਾਕੇ ਤੋਂ ਹੁੰਦੇ ਹੋਏ ਕਾਂਚੀ-ਵਿਜੇ ਲਈ ਚੜ੍ਹਾਈ ਕੀਤੀ ਸੀ।

ਸਰਦੇਈ ਨੇ ਆਪਣੀ ਅਲਸਾਈ ਮੁੱਠ ਵਿਚ ਬਾਲੂ ਰੇਤ ਭਰ ਲਿਆ ਤੇ ਉਠਾ ਕੇ ਮੱਥੇ ਨਾਲ ਲਾਇਆ। ਗਿੱਲੀ ਰੇਤ ਦੇ ਕਾਫ਼ੂਰ ਵਾਂਗ ਠੰਢੀ ਛੂਹ ਨੇ ਸਰਦੇਈ ਦੇ ਬੇਚੈਨ ਮਨ ਤੇ ਸਰੀਰ ਨੂੰ ਸ਼ਾਂਤ ਕੀਤਾ।

ਸਰਦੇਈ ਦੀਆਂ ਅੱਖਾਂ ਅੱਗੇ ਉਸ ਦਿਨ ਵੀਰਾਨ ਤਪਦੀ ਦੁਪਹਿਰ ਵੇਲੇ ਮਾਲਕੁੰਦਾ ਪਿੰਡ ਦੀ ਉਸ ਦੇ ਸਹੁਰੇ ਘਰ ਵਾਲੀ ਸੜਕ ਤੇ ਖੋਰਧਾ ਰਾਜਾ ਦੀ ਤਸਵੀਰ, ਪਾਣੀ ਲਈ ਵਿਆਕੁਲ ਬੇਨਤੀ, ਆਦਿ ਸਾਰੇ ਦ੍ਰਿਸ਼ ਘੁੰਮ ਗਏ। ਸਰਦੇਈ ਨੇ ਫ਼ੌਜੀਆਂ ਦੇ ਬਰਛੇ ਨਾਲ ਹੋਏ ਘਾਉ ਦੇ ਨਿਸ਼ਾਨ ਨੂੰ ਆਪਣੀ ਖੱਬੀ ਬਾਂਹ ਤੇ ਦੇਖਿਆ। ਉਹ ਜ਼ਖਮ ਤਾਂ ਭਰ ਗਿਆ ਸੀ ਪਰ ਉਸ ਦਾ ਨਿਸ਼ਾਨ ਅਜੇ ਬਾਕੀ ਸੀ। ਉਹ ਵੇਦਨਾ ਤੇ ਅਨੰਦ ਦੀ ਇਕ ਮਿਲੀ ਜੁਲੀ ਯਾਦ ਸੀ।

ਵੀਰਾਨ ਤੰਡਾਕਿਨਾਰ ਵਿਚਲੀ ਸਮੁੰਦਰੀ ਹਵਾ ਵੀ ਜਿਵੇਂ ਥੱਕੀ ਥੱਕੀ ਲੱਗ ਰਹੀ ਸੀ। ਝੁੰਡਾ ਦੇ ਝੁੰਡ ਹੰਸ, ਬੰਗਲੇ, ਪਨਕਉਏ ਅਤੇ ਸਾਰਸ ਚਹਿਕਦੇ ਹੋਏ ਕਦੇ ਚਿਲਿਕਾ ਦੇ ਨੀਲੇ ਜਲ ਤੇ ਉਤਰ ਰਹੇ ਸਨ ਕਦੇ ਉੱਡ ਜਾਂਦੇ ਸਨ। ਕੁਝ ਪੰਛੀਆਂ ਦੇ ਝੁੰਡ ਤੱਟ ਤੇ ਮੌਨ ਜੋਗੀਆਂ ਵਾਂਗ ਚੁੰਝਾਂ ਝੁਕਾਈ ਬੈਠੇ ਸਨ। ਉਹ ਆਪਣੇ ਰੰਗੀਨ ਡੇਲਿਆਂ ਨੂੰ ਅਕਾਰਨ ਹੀ ਹਿਲਾਉਂਦੇ ਹੋਏ ਜਿਵੇਂ ਸੁਸਤੀ ਮਿਟਾ ਰਹੇ ਸਨ।

ਕੁਝ ਦਿਨ ਹੋਏ ਇਸ ਤੰਡਾਕਿਨਾਰ ਤੋਂ ਹੁੰਦੇ ਹੋਏ ਦੱਖਣ ਤੋਂ ਆਏ ਮੁਸਾਫਿਰਾਂ ਦੇ ਦਲ ਕੀੜੀਆਂ ਵਾਂਗ ਕਤਾਰਾਂ ਬੰਨ੍ਹੀ ਜਾਂਦੇ ਸਨ। ਉਨ੍ਹਾਂ ਵਿਚੋਂ ਇਕ ਮੁਸਾਫਰ ਉੱਥੇ ਉਜਾੜ ਝਾਊ ਦੇ ਝਾੜਾਂ ਵਿਚ ਮਹਾਂਮਾਰੀ ਨਾਲ ਮਰ ਗਿਆ ਸੀ। ਉਸ ਦੀ ਲਾਸ਼ ਨੂੰ ਗਿਰਝਾਂ ਨੋਚ ਨੋਚ ਕੇ ਖਾ ਰਹੀਆਂ ਸਨ। ਜਿਹੜਾ ਪਿੰਜਰ ਬਚਿਆ ਸੀ ਉਸ ਉੱਤੇ ਹਵਾ ਨਾਲ ਉੱਡ ਕੇ ਆਈ ਰੇਤ ਦੀਆਂ ਪਰਤਾਂ ਜੰਮ ਗਈਆਂ ਸਨ ਅਤੇ ਉਹ ਅੱਧੇ ਨਾਲੋਂ ਵੀ ਵੱਧ ਢਕਿਆ ਗਿਆ ਸੀ। ਇਸੇ ਤਰ੍ਹਾਂ ਇਕ ਦੋ ਦਿਨਾਂ ਤੱਕ ਉਸ ਨੂੰ ਹਵਾ ਪੂਰੀ ਤਰ੍ਹਾਂ ਢਕ ਦਵੇਗੀ ਅਤੇ ਉਸ ਦਾ ਨਾਮੋ-ਨਿਸ਼ਾਨ ਮਿਟ ਜਾਏਗਾ। ਉਹ ਇਕੱਲਾ ਝਾਊ ਦਾ ਝਾੜ ਹੀ ਉਸ ਅਣਜਾਣੇ ਤੀਰਥ ਯਾਤਰੀ ਲਈ ਪਾਗਲ ਵਾਂਗ ਸਿਰ ਪਟਕਦਾ ਹੋਇਆ ਰੋਂਦਾ ਰਹੇਗਾ, ਆਹਾਂ ਭਰਦਾ ਰਹੇਗਾ। ਉਸ ਮਗਰੋਂ ਉਸ ਤੇ ਘਾਹ ਉੱਗ ਆਏਗੀ, ਅਨੇਕਾਂ ਵੇਲ ਬੂਟਿਆਂ ਨਾਲ ਉਹ ਥਾਂ ਭਰ ਜਾਏਗੀ।

ਇਕ ਅਕੱਥ 'ਤੇ ਅਣਜਾਣੀ ਮੌਤ ਦੇ ਡਰ ਨਾਲ ਸਰਦੇਈ ਮਨ ਹੀ ਮਨ ਕੁਰਲਾ ਉੱਠੀ। ਕਿਸੇ ਰੁੱਖ ਤੇ ਬੈਠੀ ਇਕੱਲੀ ਕਬੂਤਰੀ ਵਾਂਗ ਉਹ ਪੁਕਾਰ ਉੱਠੀ—

''ਜੁਗਨੀ ! ਓ ਜੁਗਨੀ...''

ਸਰਦੇਈ ਦੀ ਇਸ ਦੁਖੀ ਆਵਾਜ਼ ਨੂੰ ਸਮੁੰਦਰ ਵਲੋਂ ਆਈ ਹਵਾ ਦਾ ਝੋਂਕਾ ਅੱਧੀ ਨੀਲੀ ਤੇ ਅੱਧੀ ਧੁੰਦਲੀ ਛਾਤੀ ਤੱਕ ਉਡਾ ਕੇ ਲੈ ਆਇਆ।

ਜੁਗਨੀ ਸਵੇਰ ਤੋਂ ਹੀ ਵਹਿੰਗੀ ਲੈ ਕੇ ਚਿਲਿਕਾ ਤੇ ਗਿਆ ਹੋਇਆ ਸੀ। ਦੁਪਹਿਰ ਹੋ ਗਈ ਸੀ ਫਿਰ ਵਾਪਸ ਆਉਣ ਵਿਚ ਦੇਰ ਹੋ ਰਹੀ ਸੀ। ਸਰਾਂ ਵਿਚ ਕੋਈ ਵੀ ਯਾਤਰੀ ਨਹੀਂ ਹੈ। ਪੁਰੀ ਤੋਂ ਬਾਹੁੜਾ ਯਾਤਰਾ ਦੇਖ ਕੇ ਵਾਪਸ ਆਉਣ ਵਾਲੇ ਯਾਤਰੀ ਇਥੋਂ ਹੀ ਚਿਲਿਕਾ ਰਾਹੀਂ ਕਿਸ਼ਤੀਆਂ ਤੇ ਬ੍ਰਹਮਪੁਰ ਦੀਪ ਨੂੰ ਜਾਂਦੇ ਹਨ। ਕਦੇ ਮੁਗਲ ਫ਼ਸਾਦਾਂ ਕਾਰਨ ਸ੍ਰੀ ਜਗਨਨਾਥ ਨੇ ਪੁਰੀ ਛੱਡ ਉਸੇ ਦੀਪ ਵਿਚ ਗੁਪਤਵਾਸ ਕੀਤਾ ਸੀ। ਜਿਸ ਜੰਗਲ ਤੇ ਜਿਸ ਥਾਂ ਤੇ ਜਗਨਨਾਥ ਪੂਜਨੀਕ ਹੋਏ ਸਨ। ਉਹ ਅੱਜ ਵੀ ਹਨ ਅਤੇ ਲੋਕ ਉਸੇ ਸੂਨਯ ਜਗਤ ਦੀ ਪੂਜਾ ਕਰਦੇ ਹਨ। ਇਸ ਲਈ ਉਥੋਂ ਰਸਕੁਦਾ ਪਿੰਡ ਵਿਚ ਅੱਜ ਵੀ ਪੰਡਤਾਂ ਦੇ ਕਈ ਪਰਿਵਾਰ ਵਸੇ ਹੋਏ ਹਨ। ਅੰਧਾਰੀ ਜ਼ਿਲੇ ਵਿਚ ਉਨ੍ਹਾਂ ਲਈ ਖੋਰਧਾ ਰਾਜਾ ਨੇ ਖੇਤੀ ਦਾ ਪ੍ਰਬੰਧ ਵੀ ਕਰਵਾਇਆ ਹੈ। ਜਦ ਬਹੁੜਾ ਦੇਖ ਕੇ ਪਰਤਣ ਵਾਲੇ ਯਾਤਰੀ ਮਾਉਸਾ ਬ੍ਰਹਮਪੁਰ ਚੱਲ ਕੇ ਆਉਂਦੇ ਹਨ ਤਾਂ ਨਿਰਜਨ ਤੰਡਾਕਿਨਾਰ ਨੂੰ ਕੁਝ ਪਲ ਲਈ ਵੀ ਏਕਾਂਤ ਵਿਚ ਬੈਠ ਕੇ ਅਤੀਤ ਨੂੰ ਯਾਦ ਕਰਨ ਦਾ, ਠੰਡੀ ਆਹ ਭਰਨ ਦਾ ਸਮਾਂ ਨਹੀਂ ਮਿਲਦਾ। ਪਰ ਹੁਣ ਸਭ ਵੀਰਾਨ ਜਿਹਾ ਲਗਦਾ ਹੈ—ਵੀਰਾਨ ਰਾਤ ਵਿਚ ਸਮੁੰਦਰ ਦੇ ਬਿੰਡਿਆਂ ਦੇ ਵਿਰਲਾਪ ਵਾਂਗ।

ਸਰਦੇਈ ਨੇ ਆਪਣੇ ਆਪ ਤੋਂ ਪੁੱਛਿਆ—'ਇਹ ਜੀਵਨ ਵੀ ਕਿਹਾ ਹੈ ?'' ਅਨੇਕਾਂ ਆਸਾਂ, ਆਹਾਂ, ਤੇਗੀਆਂ। ਇਸ ਉਜਾੜ ਬੀਆਬਾਨ ਇਲਾਕੇ ਵਿਚਲੇ ਨਾਂ ਰਹਿਤ ਲਾਲ-ਪੀਲੇ ਫੁੱਲਾਂ ਦੀ ਤਰ੍ਹਾਂ ਇਕ ਅੱਧ ਇਕੱਲੀ ਯਾਦ—ਕੁਝ ਮਹਿਕ ਤੇ ਕੁਝ ਕੰਡੇ ਹੀ ਹਨ। ਉਹ ਫੁੱਲ ਜੇ ਚੁਣੇ ਜਾਣ ਤਾਂ ਇਕ ਇਕ ਕਰਕੇ ਪੰਖੜੀਆਂ ਝੜ ਜਾਣਗੀਆਂ।

ਸਰਦੇਈ ਦਾ ਮਨ ਦੁੱਖ ਨਾਲ ਭਰ ਜਾਂਦਾ ਸੀ। ਹਾਏ ਕੇਹੀ ਤੜਪਣਾ ਹੈ ਇਹ ! ਦੂਰ ਦੂਰ ਤੋਂ ਲੋਕ ਕਾਲੇ ਠਾਕਰ ਨੂੰ ਦੇਖਣ, ਜੀਵਨ ਮੁਕਤ ਕਰਨ ਲਈ ਆਏ ਪਰ ਕੋਲ ਰਹਿ ਕੇ ਵੀ ਇਸ ਅਭਾਗਣ ਲਈ ਪਤਿਤਪਾਵਨ ਚਕਾਡੋਲਾ ਦਾ ਦਰਸ਼ਨ ਦੁਰਲੱਭ ਹੋ ਗਿਆ। ਇਹੀ ਤਾਂ ਸਾਹਮਣੇ ਸਤਪੁੜਾ ਘਾਟ ਦਾ ਉਜਾੜ ਬਗੀਚਾ ਦਿਖਾਈ ਦੇ ਰਿਹਾ ਸੀ। ਉਥੋਂ ਪੈਦਲ ਚੱਲਣ ਤੇ ਪੁਰੀ ਪਹੁੰਚਣ ਵਿਚ ਅੱਧਾ ਦਿਨ ਲਗਦਾ ਹੈ। ਵੱਧ ਤੋਂ ਵੱਧ ਇਕ ਦਿਨ। ਉਸ ਦਿਨ ਜੁਗਨੀ ਕਹਿ ਰਿਹਾ ਸੀ—"ਚੱਲ ਸਰਦੇਈ, ਤੈਨੂੰ ਰਸਕੁਦਾ ਘਾਟ ਤੋਂ ਕਿਸ਼ਤੀ 'ਚ ਬਿਠਾ ਕੇ ਹਰਚੰਡੀ ਨਦੀ ਦੇ ਰਸਤੇ ਪੁਰੀ ਨਰੇਂਦਰ ਪੋਖਰੀ ਤੱਕ ਪਹੁੰਚਾ ਦਿਆਂਗਾ।"

ਜਦੋਂ ਮੁਗ਼ਲ ਫਸਾਦ ਹੁੰਦੇ ਹਨ ਤਾਂ ਠਾਕਰ ਉਸੇ ਰਾਹ ਤੋਂ ਚਿਲਿਕਾ ਆਉਂਦੇ ਹਨ।

ਪਰ ਉਹ ਜੇ ਡੋਰੀ ਨਾ ਖਿੱਚਣ ਤਾਂ ਕੀ ਸੰਸਾਰ ਦੇ ਜੰਗਲਾਂ ਨੂੰ ਛੱਡ ਕੇ ਚੱਲਣਾ ਸੰਭਵ ਹੈ ? ਇਸ ਲਈ ਸਰਦੇਈ ਹਰ ਸਾਲ ਜਾਣਾ ਚਾਹੁੰਦੀ ਹੈ ਪਰ ਜਾ ਨਹੀਂ ਸਕਦੀ। ਅਤੇ ਕੀ ਜਾ ਸਕੇਗੀ ਉਹ ? ਸਰਦੇਈ ਨੂੰ ਯਾਦ ਆਇਆ ਅੱਜ ਤਾਂ ਉਹ ਸਮਾਜ ਦੀ ਦਰਿਸ਼ਟੀ ਤੋਂ ਜੂਨ ਭੋਗੀ ਪਤਿਤਾ ਬਣ ਗਈ ਹੈ। ਇਸ ਲਈ ਉਸ ਨੂੰ ਬਾਲੂਪਿੰਡ ਵਿਚ ਥਾਂ ਨਹੀਂ ਮਿਲੀ। ਰਤਨਵੇਦੀ ਹੇਠ ਖੜ੍ਹੀ ਹੋ ਕੇ ਜਗਗਨਾਥ ਨੂੰ ਅੱਖਾਂ ਭਰ ਕੇ ਦੇਖਣ ਦਾ ਅਧਿਕਾਰ ਰਹਿ ਗਿਆ ਹੈ ਕੀ ?"

ਸਰਦੇਈ ਫਿਰ ਪੁਕਾਰਨ ਲੱਗੀ—"ਜੁਗਨੀ ! ਜੁਗਨੀ—ਉ—ਓ।"

ਸਮੁੰਦਰ ਦੀ ਹਵਾ ਪਤਾ ਨਹੀਂ ਕਿਸ ਝਾਉ ਦੀ ਸ਼ਾਖ਼ ਤੇ ਸੁੱਤੀ ਪਈ ਸੀ, ਅਚਾਨਕ ਜਿਵੇਂ ਸਰਦੇਈ ਦੀ ਆਵਾਜ਼ ਨੂੰ ਚਿਲਿਕਾ ਵਿਚ ਦੂਰ ਤੋਂ ਦੂਰ ਲੈ ਗਿਆ।

ਇਕ ਆਵਾਜ਼ ਦੇ ਫਾਸਲੇ ਤੇ ਰਸਕੁਦਾ ਪਿੰਡ ਵਸਿਆ ਹੋਇਆ ਹੈ। ਉਸ ਪਿੰਡ ਵਿਚ ਕੁਝ ਨੋਲੀਏ ਕੰਡਰਾ, ਖੰਡਾਇਤ ਅਤੇ ਬ੍ਰਾਹਮਣ ਵਸਦੇ ਹਨ। ਘਾਹ ਫੂਸ ਦੀਆਂ ਛੰਨਾਂ ਵਾਲੇ ਘਰ, ਪੁਵਾਂਗ ਤੇ ਝਾਉ ਦੀ ਭੀੜ ਵਿਚ ਸਿਮਟੇ ਸੁਸਤਾਏ ਹਨੇਰੇ ਵਾਂਗ ਰਾਸਕੁਦਾ ਪਿੰਡ ਲਗਦਾ ਹੈ।

ਰਸਕੁਦਾ ਪਿੰਡ ਦੇ ਬਾਹਰ 'ਕੰਚਨ ਢਵਾ ਘਰ' ਹੈ। ਤੰਡਾਕਿਨਾਰ ਦੇ ਕੰਢੇ ਤੇ ਅਜਿਹੇ ਹੀ ਘਰ ਬਣੇ ਹੋਏ ਹਨ। ਦੱਖਣ ਤੋਂ ਆਏ ਮੁਸਾਫਰ ਜਾਂ ਵਪਾਰੀ ਕਿਸ਼ਤੀਆਂ ਰਾਹੀਂ ਆ ਕੇ ਇਥੇ ਹੀ ਠਹਿਰਦੇ ਹਨ। ਕੰਚਨ ਨਾਂ ਦੀ ਕਿਸੇ ਨਾਚੀ ਨੇ ਆਪਣੀ ਕਮਾਈ ਨਾਲ ਇਹ ਮਕਾਨ ਬਣਾਏ ਸਨ ਜਿਸ ਤੋਂ ਕਿ ਜਗਨਨਾਥ ਦੇ ਦਰਸ਼ਨਾਂ ਲਈ ਆਏ ਮੁਸਾਫਰ ਇਥੇ ਆਸਰਾ ਲੈਂਦੇ ਸਨ। ਪੱਥਰਾਂ ਨਾਲ ਬਣੇ ਇਹ ਮਕਾਨ ਹੁਣ ਡਕੈਤਾਂ ਤੇ ਮਲਾਹਾਂ ਦੇ ਅੱਡੇ ਬਣ ਗਏ ਹਨ। ਥੋੜ੍ਹੇ ਜਿਹੇ ਫਾਸਲੇ ਤੇ ਇਕ ਅਜਿਹਾ ਹੀ ਘਰ ਰੇਤ ਦੀਆਂ ਪਰਤਾਂ, ਕਾਈ, ਸਮੁੰਦਰੀ ਹਵਾ ਅਤੇ ਸਾਲਾਂ ਬੱਧੀ ਪਏ ਮੀਂਹਾਂ ਨਾਲ ਖੁਰ ਕੇ ਭੂਤ ਘਰ ਜਿਹਾ ਲਗਦਾ ਹੈ। ਬਾਲੂ ਪਿੰਡੋਂ ਆ ਕੇ ਸਰਦੇਈ ਨੇ ਆਪਣੀ ਨਵੀਂ ਸਰਾਂ ਇਸੇ ਮਕਾਨ ਵਿਚ ਬਣਾਈ ਹੈ। ਕੰਚਨ ਬਾਈ ਢਵਾ ਦੇ

ਬਦਲੇ ਹੁਣ ਇਹ ਮਕਾਨ ਹੌਲੀ ਹੌਲੀ ਰਸਕੁਦਾ ਸਰਾਂ ਦੇ ਨਾਂ ਨਾਲ ਜਾਣਿਆ ਜਾਣ ਲੱਗਿਆ ਹੈ ।

ਘਰ ਦੇ ਪੱਛਮੀ ਪਾਸੇ ਵਾਲੇ ਬਰਾਂਡੇ ਵਿਚ ਬੈਠੀ ਸਰਦੇਈ ਇਕਾਂਤ ਮਨ ਨਾਲ, ਖਾਲੀ ਦ੍ਰਿਸ਼ਟੀ ਨਾਲ ਚਿਲਿਕਾ ਨੂੰ ਦੇਖ ਰਹੀ ਹੈ ।

ਸਾਰਸਾਂ ਦੇ ਦਲਾਂ ਦੇ ਦਲ, ਕਾਦੰਬ, ਚੱਕਰਵਾਹੇ ਅਤੇ ਕਾਲੀਗਉਡਣੀ ਘੰਟਸ਼ਿਲਾ ਵੱਲ ਉਡੇ ਜਾ ਰਹੇ ਹਨ । ਅਕਸਰ ਕੋਈ ਸਾਰਸ ਉਸ ਘਰ ਵੱਲ ਆ ਜਾਂਦਾ । ਕੁਝ ਲੱਭਦਾ ਹੋਇਆ ਅਤੇ ਕੁਝ ਨਾ ਲੱਭਣ ਤੇ ਚਿਲਿਕਾ ਜਾਂ ਸਮੁੰਦਰ ਵੱਲ ਪਰਤ ਜਾਂਦਾ ।

ਕਿਨਾਰੇ ਤੇ ਘਾਟ ਵੱਲ ਇਕ ਕਿਸ਼ਤੀ ਆ ਰਹੀ ਸੀ । ਸਰਦੇਈ ਫਿਰ 'ਵਾਜ਼ਾਂ ਮਾਰਨ ਲੱਗੀ—"ਜੁਗਨੀ...ਓ ਜੁਗਨੀ !"

ਪਰ ਉਸ ਕਿਸ਼ਤੀ ਵਿਚ ਰਸਕੁਦਾ ਪਿੰਡ ਦੇ ਬ੍ਰਾਹਮਣ ਸਿਰ ਤੇ ਤਾੜ ਪੱਤਿਆਂ ਦੀ ਛਤਰੀ ਲਈ ਕਿਸ਼ਤੀ ਚਲਾਉਂਦੇ ਹੋਏ ਆ ਰਹੇ ਸਨ । ਉਹ ਆਪਣੀ ਰਸਮ ਅਨੁਸਾਰ ਬ੍ਰਹਮਪੁਰ ਪਿੰਡ ਤੋਂ ਜਗਨਨਾਥ ਦੀ ਸੁੰਨ-ਸਮਾਧੀ ਤੇ ਪੂਜਾ ਕਰਨ ਗਏ ਸਨ ।

ਸਰਦੇਈ ਫਿਰ ਮਨ ਹੀ ਮਨ ਕਈ ਸੋਚਾਂ ਵਿਚ ਡੁੱਬ ਗਈ ।

ਅਸਮਾਨ ਬੱਦਲਾਂ ਨਾਲ ਭਰਿਆ ਹੋਇਆ ਸੀ । ਪਰ ਬੱਦਲਾਂ ਨਾਲ ਘਿਰੇ ਆਕਾਸ਼ ਵਿਚ ਛਾਂ ਦੀ ਠੰਡਕ ਨਹੀਂ ਸੀ । ਕਾਲੇ ਭੂਰੇ ਬੱਦਲਾਂ ਨਾਲ ਆਕਾਸ਼ ਭਰਿਆ ਹੋਇਆ ਸੀ । ਬੱਦਲਾਂ ਦੇ ਚਾਰੋਂ ਪਾਸੇ ਘਿਰ ਕੇ ਸੂਰਜ ਦੀਆਂ ਕਿਰਨਾਂ ਮਾਨੋਂ ਠੰਢੀ ਅੱਗ ਬਰਸਾ ਰਹੀਆਂ ਸਨ ।

ਜਦੋਂ ਅਸਮਾਨ ਸਾਫ਼ ਹੁੰਦਾ ਹੈ ਤਾਂ ਉਥੋਂ ਹੀ ਚਿਲਿਕਾ ਦੇ ਦੂਜੇ ਪਾਰ ਵਾਲੇ ਪਹਾੜ ਧੁੰਧਲੇ ਜਿਹੇ ਦਿਖਾਈ ਦਿੰਦੇ ਹਨ । ਅਥਾਹ ਸਾਗਰ ਦੇ ਉਸ ਪਾਰ ਧੁੰਦਲੀਆਂ ਯਾਦਾਂ ਦੇ ਪਰਦੇ ਵਾਂਗ ਉਸ ਪਹਾੜ ਦੇ ਕੋਲ ਹੀ ਤਾਂ ਬਾਲੂ ਪਿੰਡ ਹੈ । ਜਿਥੇ ਉਸ ਨੇ ਆਪਣੇ ਅਰਥਹੀਨ ਜੀਵਨ ਦੇ ਕੁਝ ਦੁਖਾਂ ਸੁਖਾਂ ਵਾਲੇ ਵਰ੍ਹੇ ਬਤੀਤ ਕੀਤੇ ਸਨ । ਹਾਏ ਓ ਵਿਧਾਤਾ, ਕੀ ਤੂੰ ਸਾਰੀ ਜ਼ਿੰਦਗੀ ਹੀ ਅਜਿਹੀ ਬਣਾਈ ਸੀ, ਕਿ ਮੈਂ ਇਕ ਸੁੱਕੇ ਪੱਤੇ ਵਾਂਗ ਹਵਾ ਵਿਚ ਇਧਰ ਉਧਰ ਉਡਦੀ ਫਿਰਾਂ ? ਸਰਦੇਈ ਦੀਆਂ ਅੱਖਾਂ ਭਰ ਆਈਆਂ ।

ਬਾਲੂ ਪਿੰਡ ਦੀਆਂ ਉਨ੍ਹਾਂ ਗਿਲਾਨੀ ਭਰੀਆਂ ਯਾਦਾਂ ਨੂੰ ਉਹ ਆਪਣੇ ਕੋਲੋਂ ਜਿੰਨਾ ਦੂਰ ਧਕੇਲਦੀ ਉਹ ਚਿਲਿਕਾ ਦੀਆਂ ਲਹਿਰਾਂ ਵਾਂਗ ਵਾਰ ਵਾਰ ਪਰਤ ਆਉਂਦੀਆਂ ਸਨ—ਉਸ ਦੇ ਦੁਖੀ ਦਿਲ ਨੂੰ ਹੋਰ ਦੁਖੀ ਕਰਨ ਲਈ ।

ਸਰਦੇਈ ਉਸ ਯਾਦ ਨੂੰ ਭੁਲਾਣ ਦੀ ਵਾਰ ਵਾਰ ਕੋਸ਼ਿਸ਼ ਕਰ ਰਹੀ ਸੀ । ਉਸ ਜਲ-ਸਾਰਸ ਵਾਂਗ ਅੱਖਾਂ ਨਚਾਉਂਦੀ ਹੋਈ ਉਡ ਜਾਂਦੀ ਸੀ ਤੇ ਫਿਰ ਵਾਪਸ ਪਰਤ ਆਉਂਦੀ ਸੀ ।

ਬਾਲੂ ਪਿੰਡ ਦੀ ਉਸ ਸਰਾਂ ਵਿਚਲੇ ਬਰਾਂਡੇ ਵਿਚ ਸਰਦੇਈ ਪੈਰ ਪਸਾਰੀ, ਅਲਸਾਈ ਜਿਹੀ ਕਿਸੇ ਦੀ ਉਡੀਕ ਕਰ ਰਹੀ ਸੀ । ਸਰਾਂ ਤੋਂ ਜਿਹੜੀ ਟੇਢੀ ਮੇਢੀ ਪਗਡੰਡੀ ਜਾ ਕੇ ਟਿਕਾਲੀ ਰਘੂਨਾਥ ਪੁਰ ਸੜਕ ਦੇ ਨਾਲ ਮਿਲੀ ਹੈ ਉਸ ਤੇ

ਹਾਡਿਭੰਗਾਬਰ ਹੈ। ਉਸ ਦੇ ਕੋਲ ਹੀ ਬੌਲੀ ਹੈ। ਪੋਖਰੀ ਤੋਂ ਕੁਝ ਫਾਸਲੇ ਤੇ ਇਕ ਇਕੱਲਾ ਤਾੜ ਦਾ ਰੁੱਖ ਹੈ। ਵਾਰ ਵਾਰ ਪ੍ਰਤੀਦਿਨ ਦੇਖੇ ਹੋਏ ਉਸ ਦ੍ਰਿਸ਼ ਨੂੰ ਜੋ ਦੁਹਰਾ ਕੇ ਆਪਣੇ ਇਕਾਂਤ ਮਹੂਰਤ ਵਿਚ ਸਰਦੇਈ ਉਸੇ ਵਿਚੋਂ ਇਕ ਨਵਾਂ ਅਰਥ, ਇਕ ਨਵੀਂ ਆਸ ਅਤੇ ਨਵੇਂ ਭੇਦਾਂ ਦਾ ਉਦਘਾਟਨ ਕਰਨ ਦੀ ਕੋਸ਼ਿਸ਼ ਕਰਦੀ ਹੈ ਅਤੇ ਵਿਚੋਂ ਵਿਚੋਂ ਵਿਹਲਾਪ ਕਰਦੀ ਪੁਕਾਰਨ ਲਗਦੀ ਸੀ—''ਜੁਗਨੀ ਓ ਜੁਗਨੀ ਵੇ!''

ਸਰਾਂ ਵਿਚ ਕਿਸੇ ਮੁਸਾਫਰ ਦੀ ਉਪਸਥਿਤੀ ਵਿਚ ਸਰਦੇਈ ਦੀ ਇਹ ਪੀੜਾ ਅਤੇ ਅਰਥਹੀਣ ਉਡੀਕ ਖ਼ਤਮ ਹੋ ਜਾਂਦੀ। ਕਮਰ ਨਚਾਉਂਦੀ ਹੋਈ ਉਹ ਗਾਗਰ ਲਈ ਕਈ ਵਾਰ ਬੌਲੀ ਵਿਚੋਂ ਪਾਣੀ ਲੈਣ ਜਾਂਦੀ ਸੀ।

ਸਰਾਂ ਵਿਚ ਜੇ ਕੋਈ ਜਵਾਨ ਜਾਂ ਪ੍ਰੌੜ ਮੁਸਾਫਰ ਹੁੰਦਾ ਅਤੇ ਉਹ ਜੇ ਅਕਾਰਨ ਹੀ ਪਿਆਸਾ ਹੋ ਜਾਂਦਾ ਤਾਂ ਉਹ ਵੀ ਸਰਦੇਈ ਦੇ ਪਿੱਛੇ ਪਿੱਛੇ ਬੌਲੀ ਵੱਲ ਇਕਾਂਤ ਛਾਂ ਤੱਕ ਆ ਜਾਂਦਾ ਸੀ। ਜਦ ਸਰਦੇਈ ਆਉਣ ਵਾਲੇ ਆਤੁਰ ਰਾਹੀ ਨੂੰ ਦੇਖਦੀ ਤਾਂ ਸ਼ਾਇਦ ਉਹ ਵੀ ਸਰਦੇਈ ਦੀਆਂ ਅੱਖਾਂ ਵਿਚ ਭਾਵਪੂਰਨ ਸੱਦਾ ਦੇਖਦਾ ਸੀ। ਸਰਦੇਈ ਬੌਲੀ ਵਿਚੋਂ ਜਦ ਪਾਣੀ ਭਰ ਕੇ ਗਾਗਰ ਚੁੱਕਦੀ ਤਾਂ ਉਸ ਦੀਆਂ ਲੱਤਾਂ ਵਿਚੋਂ ਉਹ ਬਾਹੂਬਲ ਅਤੇ ਛਾਤੀ ਦੀਆਂ ਉਚਾਈਆਂ ਵਿਚ ਉਹ ਸੱਦਾ ਤਰੰਗਾਂ ਭਰਿਆ ਹੋ ਜਾਂਦਾ ਸੀ। ਇਸ ਤਲਖ ਨੇੜਤਾ ਤੋਂ ਆਤਰ ਹੋ ਮਹਿਮਾਨ ਦੇ ਅੱਖਾਂ ਭਰ ਦੇਖਣ ਜਾਂ ਗਾਗਰ ਤੋਂ ਪਾਣੀ ਪੀਣ ਲਈ ਹੱਥ ਪਸਾਰਨ ਤੋਂ ਪਹਿਲਾਂ ਹੀ ਸਰਦੇਈ ਰਸ ਭੰਗ ਕਰਦੀ ਹੋਈ ਬੋਲ ਪੈਂਦੀ—''ਜੁਗਨੀ...ਜੁਗਨੀ ਵੇ!''

ਜੁਗਨੀ ਉਸ ਵੇਲੇ ਕਿਥੇ ਹੁੰਦਾ ਸੀ, ਕੀ ਪਤਾ ਉਹ ਕਦੇ ਕਿਉੜੇ ਦੀਆਂ ਝਾੜੀਆਂ ਪਿਛੋਂ ਅਤੇ ਕਦੇ ਸੜਕ ਦੇ ਕਿਨਾਰੇ ਜੰਗਲ ਵਿਚੋਂ ਆ ਟਪਕਦਾ, ਜਾਂ ਚੀਖ ਕੇ ਕਹਿੰਦਾ—''ਕੀ ਮੈਨੂੰ ਬੁਲਾਉਂਦੀ ਏਂ।''

ਜੁਗਨੀ ਨੂੰ ਅਚਾਨਕ ਆਉਂਦੇ ਦੇਖ ਮਹਿਮਾਨ ਦੇ ਸੁਪਨੇ ਵੀ ਟੁੱਟ ਜਾਂਦੇ। ਉਸ ਦੀ ਤ੍ਰਿਸ਼ਨਾ ਵੀ ਨਿਰਾਸ਼ਾ 'ਚ ਬਦਲ ਜਾਂਦੀ।

ਜਿਹੜੀ ਸਰਦੇਈ ਦੇ ਸਰਾਂ ਦੇ ਜਾਣੂ ਸਨ ਜਾਂ ਜੋ ਉਥੋਂ ਦੇ ਵਾਕਫ ਮਹਿਮਾਨ ਸਨ ਉਨ੍ਹਾਂ ਨੂੰ ਪਤਾ ਸੀ ਕਿ ਸਰਦੇਈ ਦੀ ਇੱਛਾ ਨਹੀਂ ਹੈ ਤੇ ਅਸਹਿਮਤੀ ਹੈ। ਇਸ ਵਾਸਤੇ ਰਸੀਏ ਉਪਮਾ ਦੇ ਕੇ ਕਹਿੰਦੇ—ਸਰਦੇਈ ਦੇ ਪਿੱਛੇ ਜਾਣਾ ਹਵਾ ਨਾਲ ਕੰਬਦੇ ਕੰਵਲ ਤੇ ਉਡਦੇ ਹੋਏ ਭੌਰੇ ਨਾਲ ਪਦਮ ਲੱਭਣ ਦਾ ਇਕ ਬੇਅਰਥ ਯਤਨ ਹੈ। ਫੁਲ ਦੀ ਕੰਬਣੀ ਵਿਚ ਭੰਵਰੇ ਲਈ ਅਸਵੀਕ੍ਰਿਤੀ ਨਹੀਂ ਹੁੰਦੀ, ਹੋ ਸਕਦਾ ਹੈ ਕਿ ਉਹ ਮਹਿਜ਼ ਭੈਅ ਹੋਵੇ। ਭੈਅ ਜਾਂ ਅਸਹਿਮਤੀ ਚਾਹੇ ਕੁਝ ਵੀ ਹੋਵੇ, ਦੋਵਾਂ ਦੀ ਪ੍ਰਵਿਰਤੀ ਇਕੋ ਜਿਹੀ ਹੀ ਹੁੰਦੀ ਹੈ। ਉਸ ਨਾਲ ਸ਼ਹਿਦ ਲਈ ਭੌਰੇ ਦੀ ਪਿਆਸ ਨਹੀਂ ਬੁਝਦੀ। ਸਰਦੇਈ ਨੂੰ ਜਿੱਤਣ ਦੀ ਦੌੜ ਵਿਚ ਪਹਿਲਾਂ ਬਹੁਤ ਰਜੀਏ ਹਾਰ ਚੁੱਕੇ ਹਨ।

ਕਦੇ ਕਦਾਈਂ ਵੀਰਾਨ ਰਾਤ ਵਿਚ ਸਰਦੇਈ ਨੇ ਆਤਮ ਮੁਲੰਕਣ ਕਰਕੇ ਦੇਖਿਆ ਹੈ। ਨਾਵਾਕਫ਼ ਪ੍ਰਾਹੁਣੇ ਬਾਰੇ ਉਸ ਵਿਚ ਹਮਦਰਦੀ ਸੀ। ਇਸ ਲਈ ਭੈਅ ਹੈ।

ਪਰ ਉਸ ਨੂੰ ਤਾਂ ਕੋਠਾ ਨਹੀਂ ਜਾ ਸਕਦਾ। ਜੇ ਕੋਈ ਅਜਨਬੀ ਰਾਹੀ ਉਸ ਨਾਲ ਬਲਾਤਕਾਰ ਕਰਦਾ, ਉਸ ਨੂੰ ਲੁਟਦਾ, ਉਸ ਦੀ ਇੱਜ਼ਤ ਅਤੇ ਸੰਕੋਚ ਨੂੰ ਆਪਣੇ ਦੁਸ਼ਟ ਹੱਥਾਂ ਨਾਲ ਜ਼ੋਰੀਂ ਹਟਾ ਦਿੰਦਾ ਤਾਂ ਵੀ ਉਹ ਉਸ ਦਾ ਵਿਰੋਧ ਨਾ ਕਰਦੀ ? ਸ਼ਾਇਦ ਨਹੀਂ। ਤਾਂ ਉਨ੍ਹਾਂ ਭੇਦ ਭਰੇ ਮਹੂਰਤਾਂ ਵਿਚ ਅਕਾਰਨ 'ਜੁਗਨੀ ਜੁਗਨੀ' ਦੀ ਚੀਖ ਮਾਰ ਕੇ ਉਹ ਰਸ ਭੰਗ ਕਰ ਦਿੰਦੀ ਸੀ ? ਇਹ ਉਸ ਨਾਵਾਕਫ਼ ਰਾਹੀ ਦੇ ਦਿਲ ਦੀ ਵਿਆਕੁਲਤਾ ਨੂੰ ਹੋਰ ਵਧਾਉਣ ਲਈ ਤਾਂ ਨਹੀਂ ? ਚਾਹੇ ਜੋ ਵੀ ਹੋਵੇ ਰਸ ਭੰਗ ਕਰਦੀ ਹੋਈ ਸਰਦੇਈ ਜ਼ਰੂਰ ਹੀ ਇਕ ਅਣਜਾਣੇ ਰਾਹੀ ਦਾ ਰੁਮਾਂਸ ਅਨੁਭਵ ਕਰਦੀ ਸੀ। ਉਸ ਦਿਨ ਇਕ ਮੁਗ਼ਲ ਸੈਨਕ ਘੋੜੇ ਤੇ ਚਿਕਾਕੋਲ ਤੋਂ ਕਟਕ ਜਾਂਦੇ ਸਮੇਂ ਅਣਹੋਣੀ ਵਾਂਗ ਆ ਕੇ ਸਰਦੇਈ ਦੀ ਸਰਾਂ ਵਿਚ ਇਕ ਦਿਨ ਲਈ ਠਹਿਰਿਆ ਸੀ। ਵੀਰਾਨ ਵਾਤਾਵਰਨ ਸੀ। ਚੇਤ ਦੀ ਹਵਾ ਸ਼ਾਇਦ ਨਚਦੀ ਨਚਦੀ ਥੱਕ ਕੇ ਨਵੇਂ ਫੁੱਟੇ ਪਲਾਸ ਤੇ ਸਿੰਮਲ ਦੀਆਂ ਟਾਹਣੀਆਂ ਤੇ ਪਲ ਭਰ ਲਈ ਸੁਸਤਾ ਰਹੀ ਸੀ। ਹਾਂਡਿਭੰਗਾਬਰ ਤੇ ਅਨੇਕਾਂ ਸੁੱਕੇ ਪੱਤੇ ਅਤੀਤ ਦੀਆਂ ਯਾਦਾਂ ਵਾਂਗ ਝੜ ਰਹੇ ਸਨ। ਸਰਦੇਈ ਦੀ ਗਾਗਰ ਵਿਚ ਉਸ ਦਿਨ ਇਕ ਬੂੰਦ ਪਾਣੀ ਨਹੀਂ ਸੀ। ਪਤਾ ਨਹੀਂ ਕਿਉਂ ਉਸ ਸੈਨਕ ਨੂੰ ਦੇਖ ਕੇ ਸਰਦੇਈ ਦਾ ਮਨ ਅਕਾਰਨ ਹੀ ਮੁਰਝਾ ਗਿਆ ਸੀ।

ਉਸ ਦਿਨ ਪਾਣੀ ਲੈਣ ਲਈ ਟੇਢੀ ਮੇਢੀ ਪਗਡੰਡੀ ਤੇ ਚਲਦਿਆਂ ਹੋਰ ਦਿਨਾਂ ਵਾਂਗ ਸੁਪਨਿਆਂ ਦੀਆਂ ਤੰਦਾਂ ਵਿਚ ਉਸ ਦੇ ਪੈਰ ਰੁਕਦੇ ਨਹੀਂ ਸਨ। ਜਾਂ ਪਿੱਛੇ ਮੁੜ ਕੇ ਦੇਖਣ ਦਾ ਸਾਹਸ ਨਹੀਂ ਸੀ ਕਰ ਰਹੀ। ਫਿਰ ਵੀ ਅਚੇਤੇ ਹੀ ਪਿੱਛੇ ਮੁੜ ਪਿੱਛੇ ਪਿੱਛੇ ਘੋੜੇ ਤੇ ਆਉਂਦੇ ਹੋਏ ਨੂੰ ਦੇਖ ਉਹ ਡਰ ਨਾਲ ਕੰਬ ਗਈ ਸੀ। ਹੋਰ ਦਿਨ ਹੁੰਦਾ ਤਾਂ ਉਹ ਮਾਣ ਨਾਲ ਜੁਗਨੀ ਨੂੰ ਬੁਲਾਉਂਦੀ। ਪਰ ਉਸ ਦਿਨ ਉਹ ਜੁਗਨੀ ਦਾ ਨਾਂ ਲੈ ਕੇ ਅੰਤਰਨਾਦ ਜਿਹਾ ਕਰਨ ਲੱਗੀ। ਸੈਨਕ ਦੀਆਂ ਦੋ ਭੁੱਖੀਆਂ ਅੱਖਾਂ ਦੇ ਤੀਰ ਉਸ ਨੂੰ ਬਿੰਨ੍ਹਣ ਲਈ ਦੌੜੇ ਆ ਰਹੇ ਸਨ। ਸਰਦੇਈ ਮਾਸੂਮ ਹਿਰਨੀ ਵਾਂਗ ਅੰਤਰ ਪੁਕਾਰ ਕਰ ਰਹੀ ਸੀ। ਉਸ ਦੀਆਂ ਵਧਦੀਆਂ ਹੋਈਆਂ ਚੀਕਾਂ ਨਾਲ ਸ਼ਾਇਦ ਸੈਨਕ ਦੀ ਲਾਲਸਾ ਵੀ ਵਧਦੀ ਜਾ ਰਹੀ ਸੀ।

ਸੈਨਕ ਲਈ ਰਾਹ ਛੱਡ ਸੜਕ ਦੇ ਕੰਢੇ ਘੁੰਡ ਕੱਢ ਕੇ ਸਿਰ ਝੁਕਾਈ ਸਰਦੇਈ ਖੜ੍ਹੀ ਹੋ ਗਈ। ਹਾਏ—ਹੋਰ ਦਿਨਾ ਵਾਂਗ ਉਸ ਦਿਨ ਜੇ ਜੁਗਨੀ ਪਹੁੰਚਿਆ ਹੁੰਦਾ— ਪਰ ਭਾਵੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਸੈਨਕ ਕਾਲੇ ਘੋੜੇ ਦੇ ਦੋਵੇਂ ਪੈਰਾ ਨੂੰ ਉਛਾਲਦਾ ਹੋਇਆ ਸਰਦੇਈ ਕੋਲ ਰੁਕ ਗਿਆ। ਸੈਨਕ ਨੇ ਅਚਾਨਕ ਲਗਾਮ ਖਿੱਚੀ ਸੀ ਇਸ ਲਈ ਘੋੜਾ ਗੁੱਸੇ ਵਿਚ ਹਿਣਹਿਣਾ ਕੇ ਰੁਕ ਗਿਆ। ਸ਼ਾਇਦ ਲਗਾਮ ਨੂੰ ਦੰਦਾਂ ਨਾਲ ਕੱਟ ਕੇ ਟੁਕੜੇ ਟੁਕੜੇ ਕਰ ਦਿੰਦਾ ਤਾਂ ਸ਼ਾਇਦ ਉਹ ਘੋੜਾ ਸ਼ਾਂਤ ਹੋ ਗਿਆ ਹੁੰਦਾ।

ਸਰਦੇਈ ਫਿਰ ਚੀਖ ਪਈ—"ਜੁਗਨੀ—ਜੁਗਨੀ ਵੇ—ਏ—ਏ ਜੁਗਨੀ..."

ਪਰ ਜੁਗਨੀ ਨਹੀਂ ਸੀ। ਪਹਿਲਾਂ ਉਹ ਇਕ ਅੱਧ ਵਾਰ ਬੁਲਾਣ ਤੇ ਆ ਪਹੁੰਚਾ ਸੀ ਪਰ ਅੱਜ ਉਹ ਸੁਣਦਾ ਤੱਕ ਨਹੀਂ ਸੀ।

ਸੈਨਕ ਨੂੰ ਆਪਣੇ ਸਾਹਮਣੇ ਘੋੜੇ ਤੇ ਦੇਖ ਕੇ ਸਰਦੇਈ ਪੱਥਰ ਜਿਹੀ ਬਣ ਗਈ। ਉਹ ਜਾਣਦੀ ਸੀ ਕਿ ਉਹ ਚਿਕਾਕੋਲ ਦੇ ਜਰਨੈਲ ਦਾ ਸਿਪਾਹੀ ਹੈ। ਇਨ੍ਹਾਂ ਲੋਕਾਂ ਦੇ ਚੁੰਗਲ 'ਚੋਂ ਖੁਦ ਨੂੰ ਬਚਾਉਣਾ ਆਸਾਨ ਨਹੀਂ ਸੀ। ਇਨ੍ਹਾਂ ਦੇ ਸੱਤ ਖ਼ੂਨ ਮੁਆਫ ਸਨ। ਸਰਾਂ ਵਿਚ ਕਿਉਂ ਥਾਂ ਦਿੱਤੀ ਉਸਨੇ—ਪਰ ਇਸ ਤੋਂ ਬਗੈਰ ਕੋਈ ਚਾਰਾ ਵੀ ਨਹੀਂ ਸੀ।

ਮੁਗ਼ਲ ਸੈਨਕ ਵੱਲ ਅੱਖ ਚੁੱਕ ਕੇ ਦੇਖਣ ਤੱਕ ਦਾ ਸਾਹਸ ਸਰਦੇਈ ਵਿਚ ਨਹੀਂ ਸੀ। ਘੁੰਡ ਨੂੰ ਹੋਰ ਹੇਠਾਂ ਸਰਕਾਉਂਦਿਆਂ ਗਾਗਰ ਡਿਗ ਕੇ ਟੁੱਟ ਗਈ।

ਸੈਨਕ ਨੇ ਸਰਦੇਈ ਦੀ ਮਜਬੂਰੀ ਦੇਖ ਕੇ ਠਹਾਕਾ ਮਾਰਦੇ ਹੋਏ ਮਿਆਨ ਵਿਚੋਂ ਤਲਵਾਰ ਕੱਢ ਲਈ ਅਤੇ ਉਸ ਦੀ ਨੋਕ ਨਾਲ ਸਰਦੇਈ ਦਾ ਘੁੰਡ ਚੁੱਕ ਦਿੱਤਾ। ਸਿਰ ਤੋਂ ਸਾੜ੍ਹੀ ਦਾ ਪਲੂ ਡਿਗ ਜਾਣ ਨਾਲ ਸਰਦੇਈ ਨਾ ਭੈਭੀਤ ਚਿਹਰਾ ਇਕ ਮੁਰਝਾਏ ਕੰਵਲ ਵਾਂਗ ਹੋ ਗਿਆ। ਅਤੀਤ ਵਿਚ ਉਸ ਦੀਆਂ ਅੱਖਾਂ ਅਜਨਬੀ ਮਹਿਮਾਨ ਨੂੰ ਦੇਖ ਕੇ ਖੁਸ਼ੀ ਨਾਲ ਨੱਚ ਉਠਦੀਆਂ ਸਨ। ਪਰ ਅੱਜ ਉਹ ਅੱਖਾਂ ਡਰ ਤੇ ਕੰਬਣੀ ਨਾਲ ਮੀਟੀਆਂ ਗਈਆਂ ਸਨ। ਸਰਦੇਈ ਦੇ ਮੱਥੇ ਤੇ ਪਸੀਨੇ ਦੀਆਂ ਬੂੰਦਾ ਮੋਤੀਆਂ ਵਾਂਗ ਚਮਕ ਰਹੀਆਂ ਸਨ। ਸਰਦੇਈ ਦੀ ਉਸ ਡਰੀ ਤੇ ਪੀੜਤ ਮੂਰਤੀ ਨੇ ਸੈਨਕ ਦੀ ਸੁੱਤੀ ਹੋਈ ਲਿੰਗ ਚੇਤਨਾ ਨੂੰ ਉਤੇਜਤ ਕਰ ਦਿੱਤਾ ਸੀ। ਉਸ ਨੇ ਘੋੜੇ ਤੋਂ ਝੁਕ ਕੇ ਸਰਦੇਈ ਨੂੰ ਮਜਬੂਰ ਸ਼ਿਕਾਰ ਵਾਂਗ ਖੱਬੀ ਬਾਂਹ ਵਿਚ ਭਰ ਕੇ ਘੋੜੇ ਤੇ ਚੁੱਕ ਲਿਆ ਅਤੇ ਨਜਦੀਕ ਦੇ ਜੰਗਲ ਵਿਚ ਪਲ ਭਰ ਵਿਚ ਹੀ ਛੁਪ ਗਿਆ। ਠੀਕ ਉਸੇ ਸਮੇਂ ਜੁਗਨੀ ਦੀ ਕਮਾਨ 'ਚੋਂ ਛੁਟਿਆ ਤੀਰ ਸਿੰਮਲ ਦੇ ਦਰਖੱਤ 'ਚ ਖੁਭ ਕੇ ਥਰ ਥਰ ਕੰਬ ਰਿਹਾ ਸੀ।

ਉਹ ਯਾਦ ਅੱਜ ਵੀ ਸਰਦੇਈ ਦੇ ਸਰੀਰ ਵਿਚ ਝਰਨਾਹਟ ਪੈਦਾ ਕਰ ਦਿੰਦੀ ਹੈ। ਉਸ ਯਾਦ ਵਿਚ ਉਸ ਦਾ ਮਨ ਕੁਰਲਾ ਉਠਦਾ ਹੈ। ਉਹ ਮਨ ਤੋਂ ਇਹ ਯਾਦ ਦੂਰ ਭਜਾ ਦੇਣਾ ਚਾਹੁੰਦੀ ਹੈ। ਪਰ ਉਹ ਫਿਰ ਕੋਲ ਪਰਤ ਆਉਂਦੀ ਹੈ। ਸੱਚ ਮੁੱਚ ਉਸ ਰੇਤਲੇ ਇਲਾਕੇ ਵਿਚੋਂ ਵਾਪਸ ਜਾਂਦੇ ਜਲ ਸਾਰਸਾਂ ਵਾਂਗ।

ਜੰਗਲ ਵਿਚ ਇਹ ਸਾਹਲ ਦੇ ਰੁੱਖ ਤੇ ਸਫੈਦ ਫੁੱਲਾਂ ਨਾਲ ਸਜੀ ਛਾਂ ਦੀ ਦੁਨੀਆਂ ਬਣੀ ਸੀ। ਬਾਹਾਂ ਵਿਚ ਸਰਦੇਈ ਦੇ ਸਰੀਰ ਨੂੰ ਪਕੜੀ ਉੱਥੇ ਉਹ ਘੋੜੇ ਤੋਂ ਕੁੱਦ ਪਿਆ। ਸਰਦੇਈ ਆਪਣੀਆਂ ਬਾਹਾਂ ਨਾਲ ਉਸ ਨੂੰ ਦੂਰ ਧਕੇਲਣ ਦੀ ਵਿਅਰਥ ਕੋਸ਼ਿਸ਼ ਕਰ ਰਹੀ ਸੀ। ਇਹ ਦੇਖ ਕੇ ਮੁਗ਼ਲ ਸੈਨਕ ਕਟਾਖ ਨਾਲ ਹੱਸਿਆ। ਮਜਬੂਰ ਸਰਦੇਈ ਕੰਬਦੀ ਹੋਈ ਉੱਥੇ ਹੀ ਲੇਟ ਗਈ।

ਉਸ ਸਮੇਂ ਲਾਜ, ਸ਼ਰਮ ਅਤੇ ਸੰਕੋਚ ਨਾਲ ਵਿਰੋਧ ਕਰਨ ਦੀ ਤਾਕਤ ਸਰਦੇਈ ਵਿਚ ਨਹੀਂ ਸੀ। ਮੁਗ਼ਲ ਸੈਨਕ ਵੀ ਸਰਦੇਈ ਦੇ ਅਸਹਿ ਸੰਕੋਚ ਮੁਕਤ ਸਰੀਰ ਤੇ ਝਪਟਣ ਲਈ ਕੁਝ ਦੇਰ ਬਾਅਦ ਉਸ ਨਾਲ ਲੇਟ ਗਿਆ। ਸਰਾਂ ਕੋਲੋਂ ਇਕ ਮਜਬੂਰ ਔਰਤ ਨੂੰ ਚੁੱਕ ਕੇ ਘੋੜੇ ਤੇ ਆਪਣੀਆਂ ਬਾਹਾਂ 'ਚ ਭਰ ਕੇ ਲਿਆਉਂਦੇ ਹੋਏ ਉਤੇਜਨਾ ਨਾਲ ਉਸ ਦੀ ਕਾਮ ਵਾਸਨਾ ਭੜਕ ਉੱਠੀ ਸੀ। ਸਰਦੇਈ ਜੇ ਵਿਰੋਧ ਕਰਦੀ ਜਾਂ ਬਾਘਣ ਵਾਂਗ ਉਸ ਤੇ ਝਪਟ ਕੇ ਉਸ ਨੂੰ ਘਾਇਲ ਕਰਨ ਦੀ ਕੋਸ਼ਿਸ਼

ਕਰਦੀ ਤਾਂ ਸ਼ਾਇਦ ਉਸ ਦੀ ਵਾਸਨਾ ਵੀ ਹਿੰਸਕ ਹੋ ਜਾਂਦੀ। ਪਰ ਇਹ ਸਭ ਨਾ ਹੋਇਆ। ਸਰਦੇਈ ਜਿਸ ਤਰ੍ਹਾਂ ਨਿਰਜੀਵ ਹੋ ਕੇ ਆਤਮ ਸਮਰਪਣ ਕਰਕੇ ਜੜ੍ਹ ਵਾਂਗ ਪਈ ਰਹੀ ਸੀ ਉਸ ਨਾਲ ਸ਼ਾਇਦ ਮੁਗ਼ਲ ਸੈਨਿਕ ਅਧਿਕ ਹਮਦਰਦ ਤੇ ਅਹਿੰਸਕ ਬਣ ਗਿਆ ਸੀ। ਉਸ ਸਮੇਂ ਸਰਦੇਈ ਵਿਚ ਚੇਤਨਾ ਨਹੀਂ ਸੀ।

ਮੁਗ਼ਲ ਸੈਨਿਕ ਇਕ ਅਕਾਰਨ ਜਗਿਆਸਾ ਨਾਲ ਸਰਦੇਈ ਦੇ ਸਰੀਰ ਤੇ ਜ਼ੁਲਮ ਕਰ ਘੋੜਾ ਨਸਾਉਂਦਾ ਹੋਇਆ ਚਲਾ ਗਿਆ।

ਕਾਫੀ ਦੇਰ ਮਗਰੋਂ ਜਦੋਂ ਸਰਦੇਈ ਨੂੰ ਹੋਸ਼ ਆਇਆ ਓਦੋਂ ਤੱਕ ਦਿਨ ਢੱਲ ਚੁੱਕਿਆ ਸੀ। ਚੇਤ ਦੀ ਠੰਡੀ ਹਵਾ ਵਿਚ ਰੁੱਖਾਂ ਦੇ ਪੱਤਿਆਂ ਦੀ ਆਵਾਜ਼ ਆ ਰਹੀ ਸੀ। ਪਗ਼ਲੀ ਜਿਹੀ ਹੋ ਸਰਦੇਈ ਆਪਣੇ ਕਪੜੇ ਠੀਕ ਕੀਤੇ ਬਗੈਰ ਸਰਾਂ ਵਲ ਪਰਤ ਆਈ। ਜੁਗਨੀ ਨੂੰ ਬੁਲਾਉਣ ਦਾ ਸਾਹਸ ਤੱਕ ਉਸ ਵਿਚ ਨਹੀਂ ਸੀ। ਜੁਗਨੀ ਨੂੰ ਉਸ ਵੇਲੇ ਸਰਾਂ ਵਿਚ ਨਾ ਦੇਖ ਕੇ ਉਹ ਮਨ ਹੀ ਮਨ ਕੁਝ ਸ਼ਾਂਤ ਹੋਈ।

ਪਰ ਦੂਸਰੇ ਦਿਨ ਇਹ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਸਰਦੇਈ ਪਠਾਣ ਸੈਨਕ ਨੂੰ ਦੇਹਦਾਨ ਕਰਕੇ ਪਤਿਤ ਹੋ ਗਈ ਹੈ। ਬਾਲੂ ਪਿੰਡ ਦੀ ਦੂਜੀ ਸਰਾਂ ਦੇ ਮਾਲਕ ਜਿਹੜੇ ਸਰਦੇਈ ਤੋਂ ਹੋੜਕੇ ਹੱਥ ਬੰਨ੍ਹੀ ਬੈਠੇ ਸਨ ਉਹ ਇਸ ਗੱਲ ਨੂੰ ਨਮਕ ਮਿਰਚ ਲਾ ਕੇ ਕਹਿਣ ਲੱਗੇ, ਕਿ ਸਰਦੇਈ ਕਾਮ ਭੋਗਣੀ ਬਣ ਕੇ ਅਪਵਿੱਤਰ ਹੋ ਗਈ। ਉਸ ਦੇ ਹੱਥੋਂ ਪਾਣੀ ਪੀਣਾ ਤੱਕ ਮਹਾਂ ਪਾਪ ਹੈ। ਸਰਦੇਈ ਨੇ ਜਿਨ੍ਹਾਂ ਨੂੰ ਨਿਰਾਸ ਕੀਤਾ ਸੀ ਉਹ ਵੀ ਟੋਕਣ ਲੱਗੇ। ਹਾਂਡ ਭਿੰਗਾ ਬਰ ਅਤੇ ਪੋਖਟੀ ਦੀ ਪਗਡੰਡੀ ਤੱਕ ਉਸ ਦੇ ਵੈਰੀ ਬਣ ਗਏ। ਘਰਾਂ ਦੇ ਦਵਾਰ ਬੰਦ ਹੋ ਗਏ। ਉਹ ਕਾਮੀ ਹੈ, ਇਸ ਲਈ ਉੱਥੇ ਮੁਸਾਫਿਰਾਂ ਦਾ ਆਉਣਾ ਜਾਣਾ ਹੌਲੀ ਹੌਲੀ ਬੰਦ ਹੋ ਗਿਆ।

ਉਸ ਸਮੇਂ ਇਕ ਦਿਨ ਕਿਧਰਿਉਂ ਆ ਕੇ ਜੁਗਨੀ ਨੇ ਕਿਹਾ—"ਅਸੀਂ ਇਥੋਂ ਚਲੇ ਜਾਈਏ ਦੇਈ!" "ਪਰ ਕਿੱਥੇ?" ਸਰਦੇਈ ਇਹ ਵੀ ਨਾ ਪੁੱਛ ਸਕੀ।

ਆਖਰ ਇਕ ਦਿਨ ਬਾਲੂ ਪਿੰਡ ਵਿਚ ਬਸਾਏ ਆਪਣੇ ਸੰਸਾਰ ਨੂੰ ਛੱਡ ਲੁੱਟੀ ਹੋਈ ਨਾਰੀ ਦੀ ਬਿਡੰਬਨਾ ਨੂੰ ਲੈ ਕੇ ਸਰਦੇਈ ਜੁਗਨੀ ਨਾਲ ਚਲੀ ਗਈ।

ਕੁਝ ਦਿਨਾਂ ਪਿੱਛੋਂ ਆ ਕੇ ਉਸਨੇ ਇਸ ਤੰਡਾਕਿਨਾਰ ਵਿਚ ਆਪਣੀ ਨਵੀਂ ਸਰਾਂ ਖੋਲ੍ਹੀ ਸੀ। ਤੀਰਥ ਯਾਤਰੀ ਜਾਂ ਉਥੋਂ ਦੇ ਵਾਸੀ ਸਰਦੇਈ ਦੇ ਪਿਛੋਕੜ ਨੂੰ ਜਾਣਦੇ ਨਹੀਂ ਸਨ। ਤੰਡਾਕਿਨਾਰ ਵਿਚ, ਥਾਂ ਥਾਂ ਅਨੇਕਾਂ ਸਰਾਵਾਂ ਸਨ! ਉਨ੍ਹਾਂ ਵਿਚ ਹੀ ਉਸ ਨੇ ਇਕ ਨਵੀਂ ਸਰਾਂ ਖੋਲ੍ਹੀ।

ਇਕ ਪੰਛੀਆਂ ਦਾ ਝੁੰਡ ਅੱਖਾਂ ਫਾੜਦਾ ਹੋਇਆ ਚਿਲਿਕਾ ਦੀ ਆਪਣੀ ਚਰਨ-ਭੂਮੀ ਤੇ ਉੱਤਰ ਆਇਆ।

ਜੁਗਨੀ ਇਕ ਕਿਸ਼ਤੀ ਤੇ ਤਦ ਵੱਲ ਆ ਰਿਹਾ ਸੀ। ਉਸਦੇ ਸਿਰ ਤੇ ਅਨੇਕਾਂ ਜਲ-ਸਾਰਸ ਚੱਕਰ ਕੱਟਦੇ ਹੋਏ ਉੱਡ ਰਹੇ ਸਨ।

ਉਸ ਨਾਲ ਦੋ ਤਿੰਨ ਹੋਰ ਵੀ ਸਨ। ਕੀ ਪਤਾ ਉਹ ਕੌਣ ਸਨ? ਉਹ ਉਥੋਂ ਦੇ ਬਸਿੰਦੇ ਤਾਂ ਨਹੀਂ ਸੀ ਲਗਦੇ। ਕਿਸ਼ਤੀ ਤੋਂ ਉੱਤਰ ਕੇ ਉਹ ਰਸਕੁਦਾ ਪਿੰਡ

ਵੱਲ ਚਲੇ ਗਏ । ਉਨ੍ਹਾਂ ਨੂੰ ਨਜਦੀਕ ਆਉਂਦੇ ਦੇਖ ਪੰਛੀਆਂ ਨੇ ਖੰਭ ਫੈਲਾਏ ਪਰ ਉੜੇ ਨਹੀਂ । ਸਰਦੇਈ ਆਪਣੀ ਆਦਤ ਅਨੁਸਾਰ ਉਸ ਵੱਲ ਵਾਜਾਂ ਮਾਰ ਰਹੀ ਸੀ—"ਜੁਗਨੀ—ਜੁਗਨੀ ਵੇ !"

ਪਰ ਜੁਗਨੀ ਉੱਤਰ ਦਿੱਤੇ ਬਗੈਰ, ਮੋਢਿਆਂ ਤੇ ਜ਼ਾਲ ਰੱਖੀ ਹੱਥਾਂ ਵਿਚ ਮੱਛੀਆਂ ਲਟਕਾਈ, ਸਿਰ ਨਿਵਾਈ, ਫ਼ਿਕਰਮੰਦ ਜਿਹਾ ਪਰਤ ਰਿਹਾ ਸੀ ।

ਜੁਗਨੀ ਨੂੰ ਦੇਖ ਸਰਦੇਈ ਨੇ ਪੁੱਛਿਆ—"ਤੂੰ ਕਿੱਧਰ ਚਲਾ ਗਿਆ ਸੀ ਓ ਜੁਗਨੀ ? ਤੇਰੀ ਰਾਹ ਦੇਖਕੇ ਦੇਖਦੇ ਤਰਕਾਲਾਂ ਪੈ ਗਈਆਂ ।"

ਜੁਗਨੀ ਨੇ ਕੋਈ ਉੱਤਰ ਨਾ ਦਿੱਤਾ ਤੇ ਦੋਵੇਂ ਮੱਛੀਆਂ ਹੇਠਾ ਰੱਖ ਦਿੱਤੀਆਂ । ਮੱਛੀਆਂ ਨੂੰ ਦੇਖ ਸਰਦੇਈ ਚੌਂਕ ਪਈ ਤੇ ਕਹਿਣ ਲੱਗੀ—"ਵਾਹ ਇਹ ਤਾਂ ਕੁੰਡਲ ਮੱਛੀ ਹੈ, ਇਹ ਮੱਛੀ ਜੇ ਚਿਲਿਕਾ ਵਿਚ ਮਰਦੀ ਹੈ ਤਾਂ ਕਾਲ ਪੈਂਦਾ ਹੈ ।"

ਜੁਗਨੀ ਕੁਝ ਕਹੇ ਬਗੈਰ ਚਿਲਿਕਾ ਵੱਲ ਵਧ ਗਿਆ ਤਾਂ ਸਰਦੇਈ ਨੇ ਕਿਹਾ—"ਵੇ ਤੂੰ ਕਿੱਥੇ ਜਾ ਰਿਹੈਂ ! ਸਵੇਰ ਦਾ ਕੁਝ ਵੀ ਖਾਧਾ ਪੀਤਾ ਨਹੀਂ—ਫਿਰ ਕਿਧਰੇ ਤੁਰ ਪਿਆ ।"

ਪੱਛਮ ਵਲੋਂ ਤੂਫ਼ਾਨ ਦੀ ਸੂਚਨਾ ਦਿੰਦੀ ਹੋਈ ਹਵਾ ਆ ਰਹੀ ਸੀ । ਸਰਦੇਈ ਦੀ ਉਹ ਗੱਲ ਵੀ ਹਵਾ ਨਾਲ ਉੱਡ ਕੇ ਸਮੁੰਦਰ ਵੱਲ ਚਲੀ ਗਈ । ਜੁਗਨੀ ਨੇ ਕਿਹਾ—"ਉਹ ਜਿਹੜੇ ਦੋ ਆਦਮੀ ਮੈਨੂੰ ਅੱਜ ਸਾਰਾ ਦਿਨ ਗੁਰਬਾਈ ਤੋਂ ਬਰਣ ਕੁਦਾ, ਬਰਣਕੁਦਾ ਤੋਂ ਬ੍ਰਹਮਪੁਰ ਘੁਮਾ ਕੇ ਪ੍ਰੇਸ਼ਾਨ ਕਰ ਚੁੱਕੇ ਹਨ । ਉਨ੍ਹਾਂ ਤੋਂ ਜਦ ਕਿਰਾਇਆ ਮੰਗਿਆ ਤਾਂ ਬੋਲੇ—ਰਸਕੁਦਾ ਬਲੀ ਪ੍ਰਧਾਨ ਦੇ ਘਰ ਆਉਣਾ । ਉਨ੍ਹਾਂ ਨੇ ਉੱਥੇ ਹੀ ਡੇਰਾ ਲਾਇਆ ਹੈ ।"

ਸਰਦੇਈ ਨੇ ਪੁੱਛਿਆ—"ਕੌਣ ਸਨ ਉਹ ?"

ਜੁਗਨੀ ਨੇ ਤਲਖ ਆਵਾਜ਼ ਵਿਚ ਕਿਹਾ—"ਕੀ ਪਤਾ ? ਪਤਾ ਨਹੀਂ ਚਿਲਿਕਾ ਵਿਚ ਇਧਰ ਉਧਰ ਭਟਕ ਕੇ ਉਹ ਕੀ ਢੂੰਡ ਰਹੇ ਹਨ । ਉਨ੍ਹਾਂ ਨੇ ਮੇਰੇ ਲੱਖ ਪੁੱਛਣ ਤੇ ਵੀ ਨਾ ਦੱਸਿਆ ।"

ਸਰਦੇਈ ਨੇ ਸੋਚਿਆ ਉਹ ਮੁਸਾਫ਼ਿਰ ਹੋਣਗੇ । ਮਾਉਸਾ ਬ੍ਰਹਮਪੁਰ ਦੀਪ 'ਚ ਜਗਨਨਾਥ ਦੀ ਸਮਾਧੀ ਤੇ ਪੂਜਾ ਕਰਨ ਆਏ ਹੋਣਗੇ । ਅਜਿਹੇ ਹੀ ਤਾਂ ਮੁਸਾਫ਼ਿਰ ਆਉਂਦੇ ਹਨ ਤੇ ਉਹ ਕਿਸ਼ਤੀ ਕਰਾਏ ਤੇ ਲੈਂਦੇ ਹਨ । ਉਨ੍ਹਾਂ ਦਿਨਾਂ ਵਿਚ ਅਜਿਹੇ ਲੋਕਾਂ ਨੂੰ ਕਿਸ਼ਤੀ ਤੇ ਘੁਮਾਣਾ ਜੁਗਨੀ ਦਾ ਇਕ ਤਰ੍ਹਾਂ ਦਾ ਕਿੱਤਾ ਬਣ ਗਿਆ ਸੀ ।

ਮਿੱਟੀ ਉਡਾਂਦੀ ਤੂਫ਼ਾਨੀ ਹਵਾ ਵਿਚ ਉਸ ਸਮੇਂ ਜੁਗਨੀ ਰਸਕੁਦਾ ਪਿੰਡ ਵੱਲ ਦੌੜਿਆ ਜਾ ਰਿਹਾ ਸੀ, ਤਾਂ ਕਿ ਉਨ੍ਹਾਂ ਮੁਸਾਫ਼ਰਾਂ ਤੋਂ ਕਿਰਾਇਆ ਵਸੂਲ ਕਰ ਸਕੇ ।

ਸਰਦੇਈ ਉੱਥੇ ਬੈਠੀ ਉਚੀ ਉਚੀ ਕਹਿਣ ਲੱਗੀ—"ਛੇਤੀ ਪਰਤੀਂ ਵੇ ਜੁਗਨੀ—ਤੂਫ਼ਾਨ ਆ ਰਿਹਾ ਏ ।"

ਬੱਦਲਾਂ ਵਿਚੋਂ ਇਕ ਪਲ ਲਈ ਸੂਰਜ ਨੇ ਮੂੰਹ ਦਿਖਾਇਆ ਤਾਂ ਲੱਗਿਆ ਜਿਵੇਂ ਸਾਰਸਾਂ ਦੇ ਖੰਭਾਂ ਵਿਚ ਕਿਸੇ ਨੇ ਗੁਲਾਲ ਧੂੜ ਦਿੱਤਾ ਹੋਵੇ । ਜਟੀਆ ਵਾਸੀ ਤੇ

ਘੰਟਸ਼ਿਲਾ ਪਹਾੜਾਂ ਦੇ ਪਾਰ ਦਿਸਹੱਦੇ ਤੇ ਰੂੰ ਵਾਂਗ ਉਡ ਰਹੇ ਬੱਦਲਾਂ ਤੇ ਵੀ ਜਿਵੇਂ ਕਿਸੇ ਨੇ ਲਾਲੀ ਬਖੇਰ ਦਿੱਤੀ ਹੋਵੇ ਜਿਹੜੀ ਹੌਲੀ ਹੌਲੀ ਕਾਲੀ ਪੈਂਦੀ ਜਾ ਰਹੀ ਸੀ। ਚਿਲਿਕਾ ਦੇ ਕਾਲੇ ਪਾਣੀ ਦੀ ਸਤਾਹ ਅਤੇ ਲਹਿਰਾਂ ਤੇ ਅਚਾਨਕ ਇਕ ਲਾਲ ਸੰਧੂਰੀ ਰੇਖਾ ਖਿੱਚੀ ਗਈ ਜਿਸ ਨੂੰ ਲਹਿਰਾਂ ਨੇ ਸਮੇਟ ਲਿਆ ਅਤੇ ਇਹ ਰੇਖਾ ਅਥਾਹ ਪਾਣੀ ਵਿਚ ਕਿਧਰੇ ਖੋ ਗਈ।

ਸਰਾਂ ਵਿਚ ਆਉਣ ਨੂੰ ਸਰਦੇਈ ਦਾ ਮਨ ਨਹੀਂ ਸੀ ਕਰ ਰਿਹਾ, ਆਉਂਦੇ ਹੋਏ ਪਾਗ਼ਲ ਤੂਫ਼ਾਨ ਨੂੰ ਦੇਖਣਾ ਸਰਦੇਈ ਨੂੰ ਚੰਗਾ ਲਗਦਾ ਹੈ। ਚਿਲਿਕਾ ਤੇ ਪੰਛੀਆਂ ਦੇ ਝੁੰਡ ਟਾਪੂਆਂ ਵੱਲ ਉਡਦੇ ਹੋਏ ਜਾ ਰਹੇ ਸਨ। ਤੂਫ਼ਾਨ ਦੀ ਗਤੀ ਹੌਲੀ ਹੌਲੀ ਵਧਦੀ ਜਾ ਰਹੀ ਸੀ। ਝਾਊ ਦੇ ਰੁੱਖ ਪਾਗ਼ਲਾਂ ਵਾਂਗ ਸਿਰ ਹਿਲਾਉਂਦੇ ਹੋਏ ਨੱਚ ਰਹੇ ਸਨ।

ਆਵਾਜ਼ ਤੱਕ ਦੇ ਫ਼ਾਸਲੇ ਤੇ, ਜਿੱਥੇ ਤੰਡਾਕਿਨਾਰ ਵਿਚ ਇਕ ਰੇਤਲੀ ਸੁਰੰਗ ਸੱਜੇ ਪਾਸੇ ਕੱਟਦੀ ਹੋਈ ਮੁੜ ਰਹੀ ਹੈ, ਉਥੋਂ ਸੁਰੰਗ ਦੇ ਦੋਵੇਂ ਪਾਸੇ ਦੋ ਤਾੜ ਦੇ ਰੁੱਖ ਸੁਰੰਗ ਦੇ ਮਹਿਜ-ਪਾਇਆਂ ਵਾਂਗ ਖੜ੍ਹੇ ਹਨ। ਸਰਦੇਈ ਨੇ ਅੱਖਾਂ ਤੇ ਹਥੇਲੀ ਦਾ ਪਰਦਾ ਕਰਦੀ ਹੋਈ ਨੇ ਹਵਾ ਨੂੰ ਰੋਕਦੀ ਨੇ ਦੇਖਿਆ—ਇਕ ਘੋੜਸਵਾਰ ਉਧਰੋਂ ਹੀ ਸਰਾਂ ਵੱਲ ਆ ਰਿਹਾ ਸੀ। ਦੱਖਣ ਤੋਂ ਆਉਣ ਤੇ ਜਾਣ ਵਾਲੇ ਘੋੜਸਵਾਰ ਉਸੇ ਰਸਤੇ ਤੋਂ ਆਉਂਦੇ ਜਾਂਦੇ ਹਨ। ਪਰ ਹੁਣ ਇਹ ਰਸਤਾ ਲੱਗਭਗ ਬੰਦ ਹੀ ਹੋ ਗਿਆ ਸੀ। ਹੁਣ ਘੋੜਸਵਾਰ ਕਟਕ-ਚਿਕਾਕੋਲ ਦੇ ਰਸਤੇ ਤੋਂ ਆਉਂਦੇ ਜਾਂਦੇ ਸਨ। ਮਾਲੁਦ ਵਿਚ ਮੁਗ਼ਲ ਜਰਨੈਲ, ਘੋੜਸਵਾਰ ਤੇ ਪੈਦਲ ਸੈਨਕਾਂ ਨੇ ਘਾਟੀਆਂ ਬਣਾਈਆਂ ਹੋਈਆਂ ਹਨ। ਪਰ ਉਹ ਵੀ ਇਸ ਰਸਤੇ ਤੋਂ ਨਹੀਂ ਆਉਂਦੇ। ਇਸ ਲਈ ਅੱਜ ਅਚਾਨਕ ਉਸ ਘੋੜਸਵਾਰ ਨੂੰ ਦੇਖ ਸਰਦੇਈ ਮਨ ਹੀ ਮਨ ਸਹਿਮ ਗਈ। ਅੱਜ ਵੀ ਜੁਗਨੀ ਨਹੀਂ। ਬਾਲੂ ਪਿੰਡ ਦੀ ਉਸ ਹਾਂਡਿ ਭਿਗਾ ਬਰ ਦੇ ਕੋਲ ਜਿਸ ਨਿਰਦੈਤਾ ਨਾਲ ਸਰਦੇਈ ਨੇ ਜੋ ਦੁਖ ਭੋਗਿਆ ਸੀ ਉਸ ਦੀ ਯਾਦ ਨਾਲ ਉਹ ਕੰਬ ਉੱਠੀ।

ਸਰਦੇਈ ਜ਼ੋਰ ਜ਼ੋਰ ਨਾਲ ਚੀਖਣ ਲੱਗੀ—"ਜੁਗਨੀ ਵੇ...ਓ ਜੁਗਨੀ..."

ਪਰ ਉਸ ਦੀ ਪੁਕਾਰ ਤੂਫ਼ਾਨ ਵਿਚ ਦਬ ਕੇ ਰਹਿ ਗਈ। ਘੋੜਸਵਾਰ ਤਦ ਤੱਕ ਸਰਾਂ ਦੇ ਨਜ਼ਦੀਕ ਆ ਪਹੁੰਚਿਆ ਸੀ। ਉਸ ਦੀ ਪਗੜੀ ਤੇ ਕਮੀਜ਼ ਹਵਾ ਨਾਲ ਭਰ ਕੇ ਫੁੱਲ ਗਏ ਸਨ। ਸਰਦੇਈ ਅੰਦਰ ਚਲੀ ਜਾਵੇ ਜਾਂ ਉੱਥੇ ਹੀ ਰੁਕੀ ਰਹੇ ਇਹ ਫ਼ੈਸਲਾ ਨਾ ਕਰ ਸਕੀ, ਤਦ ਤੱਕ ਘੋੜਸਵਾਰ ਉੱਥੇ ਪਹੁੰਚ ਗਿਆ।

ਪਹਿਲੇ ਘੋੜੇ ਨੂੰ ਦੇਖ ਸਰਦੇਈ ਚੌਂਕ ਪਈ। ਉਹ ਘੋੜਾ ਵੀ ਕਾਲਾ ਸੀ। ਉਸ ਦੇ ਸਿਰ ਤੇ ਵੀ ਸਫ਼ੈਦ ਤਿਲਕ ਸੀ।...ਬਾਲੂ ਪਿੰਡ ਦੀ ਉਸ ਯਾਦ ਨੇ ਉਸ ਦੇ ਦਿਲ ਨੂੰ ਕੁਰੇਦ ਕੇ ਤਾਜ਼ਾ ਕਰ ਦਿੱਤਾ। ਪਰ ਇਸ ਘੋੜਸਵਾਰ ਦੀਆਂ ਅੱਖਾਂ ਵਿਚ ਉਸ ਤਰ੍ਹਾਂ ਦੀ ਹਿੰਸਕ ਲਾਲਸਾ ਨਹੀਂ ਸੀ। ਘੋੜਸਵਾਰ ਦੀਆਂ ਅੱਖਾਂ ਵਿਚ ਬੇਸ਼ਕ ਅੱਗ ਸੀ ਪਰ ਉਸ ਵਿਚ ਫੂਕ ਦੇਣ ਵਾਲੀ ਤਪਸ਼ ਨਹੀਂ ਸੀ। ਮੱਥੇ ਤੇ ਜਰੀਦਾਰ ਪਗੜੀ ਹੇਠਾਂ ਉਲਝੀਆਂ ਭਿਜੀਆਂ ਹੋਈਆਂ ਲਟਾਂ ਲਮਕ ਰਹੀਆਂ ਸਨ। ਉਸ ਦੀ

ਨੱਕ ਲੰਬੀ ਤੇ ਤਿੱਖੀ ਸੀ। ਉਸ ਹੇਠਾਂ ਕਾਈ ਦੀ ਪਰਤ ਵਾਂਗ ਹਲਕੀਆਂ ਹਲਕੀਆਂ ਨਵੀਆਂ ਉਗੀਆਂ ਮੁੱਛਾਂ ਹੇਠ ਪਤਲੇ ਹੋਂਠ ਖੁੱਲ੍ਹੇ ਹੋਏ ਸਨ। ਨੱਕ ਕੋਲ ਦੋ ਰੇਖਾਵਾਂ ਚਿਹਰੇ ਨੂੰ ਅਧਿਕ ਕੋਮਲ ਤੇ ਸੰਵੇਦਨਾਸ਼ੀਲ ਬਣਾ ਰਹੀਆਂ ਸਨ। ਉਸ ਅਜਨਬੀ ਘੋੜਸਵਾਰ ਦੀ ਸੁਹਣੀ ਤਸਵੀਰ ਸਰਦੇਈ ਦੇ ਮਨ ਵਿਚ ਇਕ ਹੋਰ ਯਾਦ ਨੂੰ ਤਾਜ਼ਾ ਕਰ ਰਹੀ ਸੀ। ਉਹ ਦੂਸਰਾ ਆਦਮੀ, ਸਰਦੇਈ ਦਾ ਆਪਣਾ ਲਗਦਾ ਸੀ ਪਰ ਯਾਦ ਨਹੀਂ ਸੀ ਆ ਰਿਹਾ ਕਿ ਉਸ ਨੇ ਉਹ ਕਿੱਥੇ ਦੇਖਿਆ ਹੈ, ਕਦੋਂ ਤੇ ਕਿਵੇਂ।

ਅਚਾਨਕ ਘੋੜਸਵਾਰ ਦੇ ਘੋੜਾ ਰੋਕਣ ਤੇ ਵੀ ਘੋੜਾ ਰੁਕ ਨਹੀਂ ਸੀ ਰਿਹਾ। ਉਸ ਨੇ ਜ਼ੋਰ ਨਾਲ ਲਗਾਮ ਖਿੱਚੀ ਤਾਂ ਘੋੜਾ ਹਿਣਹਿਣਾ ਕੇ ਬਾਲੂ ਰੇਤ ਨੂੰ ਪਿਛਲੇ ਪੈਰਾਂ ਨਾਲ ਦਬਾਉਂਦਾ ਤੇ ਅਗਲੀਆਂ ਲੱਤਾਂ ਉਤੇ ਚੁੱਕ ਕੇ ਖੜ੍ਹਾ ਹੋ ਗਿਆ। ਸਰਦੇਈ ਇਹ ਦ੍ਰਿਸ਼ ਦੇਖ ਕੇ ਡਰ ਗਈ ਤੇ ਦੌੜ ਕੇ ਸਰਾਂ ਅੰਦਰ ਜਾਣ ਲਈ ਮੁੜ ਪਈ। ਪਰ ਹਵਾ ਵਿਚ ਉਡਦੇ ਸਾੜ੍ਹੀ ਦੇ ਆਂਚਲ ਦੇ ਅਚਾਨਕ ਰਕਾਬ ਵਿਚ ਫਸ ਜਾਣ ਕਾਰਨ ਦੌੜਦੀ ਹੋਈ ਸਰਦੇਈ ਰੁਕ ਗਈ, ਜਿਵੇਂ ਘੋੜਸਵਾਰ ਨੇ ਪੱਲਾ ਫੜ ਕੇ ਰੋਕ ਲਿਆ ਹੋਵੇ।

ਸਰਦੇਈ ਸਰਾਂ ਦੀ ਪੌੜੀ ਤੇ ਰੁਕ ਕੇ ਮੋਢੇ ਤੇ ਗਰਦਨ ਝੁਕਾਈ ਡਰੀਆਂ ਨਜ਼ਰਾਂ ਨਾਲ ਮੁੜ ਕੇ ਦੇਖ ਰਹੀ ਸੀ। ਆਂਚਲ ਦੇ ਹਟਣ ਨਾਲ ਖੱਬੀ ਛਾਤੀ ਨੰਗੀ ਹੋ ਗਈ ਸੀ ਤੇ ਸੱਜੀ ਤੇ ਇਕ ਰੇਖਾ ਸਪਸ਼ਟ ਹੋ ਆਈ ਸੀ। ਬਿਖਰੇ ਹੋਏ ਘੁੰਗਰਾਲੇ ਵਾਲ ਹਵਾ ਵਿਚ ਉੱਡ ਕੇ ਛਾਤੀ ਦਾ ਕੁਝ ਹਿੱਸਾ ਢਕ ਰਹੇ ਸਨ। ਸਾੜ੍ਹੀ ਦਾ ਪੱਲਾ ਰਕਾਬ ਵਿਚ ਫਸ ਕੇ ਹਵਾ ਵਿਚ ਉੱਡੇ ਪੰਛੀ ਵਾਂਗ ਲੱਗ ਰਿਹਾ ਸੀ। ਘੋੜਸਵਾਰ ਸਰਦੇਈ ਨੂੰ ਅਰਧ ਨੰਗੀ ਦੇਖ ਪ੍ਰਸਥਿਤੀ ਤੇ ਵੇਗ ਨੂੰ ਭੁੱਲ ਗਿਆ ਸੀ। ਅਜਿਹਾ ਜੇ ਨਾ ਹੁੰਦਾ ਤਾਂ ਫਸਿਆ ਪੱਲਾ ਕੱਢ ਕੇ ਸਰਦੇਈ ਨੂੰ ਮੁਕਤ ਕਰ ਦਿੰਦਾ।

ਪਰ ਘੋੜਸਵਾਰ ਦੀਆਂ ਅੱਖਾਂ ਵਿਚ ਸਰਦੇਈ ਪ੍ਰਤੀ ਅਜਿਹੀ ਭਾਵਨਾ ਨਹੀਂ ਸੀ। ਕਦੇ ਜੇ ਨਾਰੀ ਦਾ ਅੰਗ ਅਚਾਨਕ ਨੰਗਾ ਹੋ ਜਾਂਦਾ ਹੈ ਤਾਂ ਉਹ ਕਿਸੇ ਵੀ ਮਰਦ ਦੀ ਰੂਪ ਤ੍ਰਿਸ਼ਨਾ ਨੂੰ ਸੁਭਾਵਕ ਹੀ ਉਭਾਰ ਜਾਂਦਾ ਹੈ। ਪਰ ਇਸ ਰਸ ਅੰਗ ਲਾਲਸਾ ਤੋਂ ਭਿੰਨ ਹੁੰਦਾ ਹੈ। ਸਰਦੇਈ ਦਾ ਮੋਹਤ ਕਰਨ ਵਾਲਾ ਸਰੀਰ ਦੇਖ ਉਸ ਦੀਆਂ ਅੱਖਾਂ ਵਿਚ ਅਜੇਹੀ ਹੀ ਤਮੰਨਾ ਝਲਕ ਰਹੀ ਸੀ। ਸਰਦੇਈ ਬਾਹਾਂ ਨਾਲ ਛਾਤੀਆਂ ਛੁਪਾਈ ਸ਼ਰਮਸਾਰ ਹੋਈ ਕਿਵੇਂ ਵਧ ਕੇ ਪੱਲਾ ਛੁਡਾਏ ਕੁਝ ਸੋਚ ਨਾ ਸਕੀ। ਅੱਲ੍ਹੜ ਕੁੜੀ ਵਾਂਗ ਲਾਜ ਤੇ ਸ਼ਰਮ ਨੇ ਉਸ ਨੂੰ ਅੰਦਰੋਂ ਬਾਹਰੋਂ ਘੇਰ ਲਿਆ।

ਬੇਵਸ ਹੋ ਕੇ ਸਰਦੇਈ ਘੋੜੇ ਕੋਲ ਆਈ। ਤਦ ਘੋੜੇ ਤੋਂ ਬਹਿਕ ਕੇ ਝੁਕਦੇ ਹੋਏ ਰਕਾਬ ਵਿਚੋਂ ਆਂਚਲ ਕਢਦੇ ਹੋਏ ਉਸ ਨੇ ਛਾਤੀ ਛੂਹ ਲਈ ਸੀ। ਉਸ ਛੂਹ ਨੇ ਸਰਦੇਈ ਨੂੰ ਇੰਨਾ ਰੁਮਾਂਟਿਕ ਨਾ ਕੀਤਾ ਪਰ ਘੋੜਸਵਾਰ ਨੂੰ ਭੇਦਭਰੀ ਉਤੇਜਨਾ ਨਾਲ ਬਹਿਕਾ ਦਿੱਤਾ।

ਪੱਲਾ ਮੁਕਤ ਹੁੰਦੇ ਹੀ ਸਰਦੇਈ ਪਲ ਭਰ ਵਿਚ ਸਰਾਂ ਅੰਦਰ ਚਲੀ ਗਈ।

ਉਸ ਨੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਘੋੜਸਵਾਰ ਜਿਵੇਂ ਉਸ ਵੱਲ ਦੇਖਦੇ ਹੋਏ ਸੰਪੂਰਨ ਰੂਪ ਵਿਚ ਮੁਗਧ ਹੋ ਗਿਆ। ਪਲ ਭਰ ਵਿਚ ਸਾਰੀ ਉਤੇਜਨਾ ਗਾਇਬ ਹੋ ਗਈ ਅਤੇ ਘੋੜਸਵਾਰ ਦੁਖ ਦਾ ਅਨੁਭਵ ਕਰਨ ਲੱਗਿਆ।

ਸਰਦੇਈ ਘੋੜਸਵਾਰ ਤੋਂ ਉਮਰ ਵਿਚ ਵੱਡੀ ਸੀ। ਉਸ ਦੀ ਜਵਾਨੀ ਢਲ ਰਹੀ ਸੀ। ਫਿਰ ਵੀ ਉਸ ਉਦਾਸੀ ਵਿਚ ਕੋਈ ਅਜਿਹੀ ਚੀਜ਼ ਜ਼ਰੂਰ ਸੀ ਜਿਸ ਨੇ ਸਰਦੇਈ ਨੂੰ ਵਧੇਰੇ ਸੁੰਦਰ ਤੇ ਲੁਭਾਉਣੀ ਬਣਾਇਆ ਹੋਇਆ ਸੀ। ਘੋੜਸਵਾਰ ਦੇ ਚਿਹਰੇ ਤੇ ਨੌਜਵਾਨੀ ਵਿਚ ਅਨੇਕਾ ਔਰਤਾਂ ਦੇ ਸੰਪਰਕ ਵਿਚ ਆਉਣ ਦੇ ਚਿੰਨ੍ਹ ਸਪੱਸ਼ਟ ਸਨ। ਅੱਖਾਂ ਦੀ ਚੰਚਲਤਾ ਤੋਂ ਸਪੱਸ਼ਟ ਪਤਾ ਚਲਦਾ ਸੀ ਕਿ ਰੂਪ ਪ੍ਰਤੀ ਉਸ ਵਿਚ ਅੰਤਾਂ ਦੀ ਖਿੱਚ ਹੈ। ਪਰ ਇਹ ਵੀ ਸਾਫ਼ ਹੋ ਰਿਹਾ ਸੀ ਕਿ ਅੱਜ ਉਸ ਨੇ ਚਿਲਿਕਾ ਤੱਟ ਦੇ ਉਜਾੜ ਕੰਢੇ ਤੇ ਤੂਫ਼ਾਨ ਵਿਚ ਇਕ ਅਜਿਹੀ ਔਰਤ ਦੇਖੀ ਜਿਸ ਵਿਚ ਮਾਂ, ਭੈਣ, ਪ੍ਰੇਮਕਾ ਸਭ ਰੂਪਾਂ ਦਾ ਮਿਲਗੋਭਾ ਸੀ।

ਮੀਂਹ ਦੀ ਸੰਭਾਵਨਾ ਤੂਫ਼ਾਨੀ ਹਵਾ ਵਿਚ ਹੌਲੀ ਹੌਲੀ ਘਟਣ ਲੱਗੀ ਸੀ। ਪਰ ਹਵਾ ਦੀ ਤੇਜ਼ ਗਤੀ ਘਟੀ ਨਹੀਂ ਸੀ। ਦੱਖਣ ਤੇ ਪੱਛਮ ਦਿਸ਼ਾ ਵਿਚ ਸ਼ਾਮ ਦਾ ਅੰਧਕਾਰ ਵਧਦਾ ਜਾ ਰਿਹਾ ਸੀ। ਪਰ ਉੱਤਰ ਤੇ ਪੂਰਬ ਦਿਸ-ਹੱਦੇ ਤੇ ਚਾਨਣ ਦੀਆਂ ਆਖਰੀ ਕਿਰਨਾਂ ਸਵੇਰ ਦਾ ਭਰਮ ਪੈਦਾ ਕਰ ਰਹੀਆਂ ਸਨ। ਪੰਛੀਆਂ ਦੇ ਝੁੰਡ ਉਸ ਦਿਸ਼ਾ ਵੱਲ ਹੀ ਚਿਲਿਕਾ ਦੀਆਂ ਬਰੇਤੀਆਂ ਵੱਲ ਉਡੇ ਜਾ ਰਹੇ ਸਨ।

ਪਿੱਛੇ ਪਿੱਛੇ ਆਏ ਦੂਸਰੇ ਘੋੜਸਵਾਰ ਨੇ ਦੱਸਿਆ—"ਮਣਿਕ ਪਟਨਾ ਇਸ ਕਿਨਾਰੇ ਤੋਂ ਥੋੜ੍ਹੀ ਹੀ ਦੂਰ ਹੈ ਰਾਤ ਦੇ ਪਹਿਲੇ ਪਹਿਰ ਤੱਕ ਅਸੀਂ ਉੱਥੇ ਪਹੁੰਚ ਜਾਵਾਂਗੇ। ਅੰਧਾਰੀਗੜ੍ਹ ਦੇ ਕੇਲੂ ਸਾਮਤਰਾਏ ਕੋਲ ਮਹਾਂਦੇਈ ਨੇ ਪਹਿਲਾਂ ਹੀ ਖਬਰ ਭੇਜੀ ਹੈ। ਮਣਿਕ ਪਟਨਾ ਮੁਹਾਣੇ ਕੋਲ ਉਹ ਫ਼ੌਜਾਂ ਸਮੇਤ ਤੁਹਾਡੀ ਇੰਤਜ਼ਾਰ ਕਰਨਗੇ। ਰਾਤ ਉੱਥੇ ਹੀ ਬਿਤਾ ਕੇ ਕਲ੍ਹ ਸਵੇਰੇ ਹੀ ਅਸੀਂ ਪੁਰੀ ਵੱਲ ਨਿਕਲ ਚੱਲਾਂਗੇ।

ਪਹਿਲੇ ਆਇਆ ਜਵਾਨ ਘੋੜਸਵਾਰ ਅਜੇ ਵੀ ਮੁਗਧ ਵੇਗ ਵਿਚ ਸੀ। ਸਾਰਸਾਂ ਦਾ ਇਕ ਝੁੰਡ ਸਮੁੰਦਰ ਵਲੋਂ ਉੱਡ ਕੇ ਆਇਆ ਅਤੇ ਉਸ ਤੂਫ਼ਾਨ ਦੀ ਸ਼ਕਤੀ ਪਰਵਾਨ ਕੀਤੇ ਬਗ਼ੈਰ ਚਿਲਿਕਾ ਤੇ ਉਡਦਾ ਹੋਇਆ ਨਿਕਲ ਗਿਆ।

ਦੂਜੇ ਘੋੜਸਵਾਰ ਨੇ ਬੇਚੈਨੀ ਨਾਲ ਪੁੱਛਿਆ—"ਹੁਣ ਇਸ ਉਜਾੜ ਵਿਚ ਕਿਉਂ ਰੁਕ ਗਏ ਹੋ ਕੁਮਾਰ! ਕੀ ਸੋਚ ਰਹੇ ਹੋ?"

ਪਹਿਲਾ ਘੋੜਸਵਾਰ ਖੋਰਧਾ ਦਾ ਰਾਜਕੁਮਾਰ ਭਗੀਰਥੀ ਕੁਮਾਰ ਸੀ।

ਉਸ ਦੇ ਪਿੱਛੇ ਪਿੱਛੇ ਪਹੁੰਚੇ ਦੋ ਹੋਰ ਘੋੜਸਵਾਰ ਲਲਿਤਾ ਮਹਾਂਦੇਈ ਦੇ ਦੋ ਬਹੁਤ ਵਿਸ਼ਵਾਸ਼ ਪਾਤਰ ਵਿਅਕਤੀ ਸਨ। ਇਕ ਵੰਸੀਧਰ ਸ੍ਰੀਚੰਦਨ ਤੇ ਦੂਸਰੇ ਜਗਨਨਾਥ ਪਰੀਛਾ। ਲੱਗਭਗ ਪੰਜਾਹ ਫ਼ੌਜੀਆਂ ਸਮੇਤ ਉਨ੍ਹਾਂ ਦੋਵਾਂ ਦੀ ਕਮਾਨ ਹੇਠ ਲਲਿਤਾ ਮਹਾਂਦੇਈ ਨੇ ਭਗੀਰਥੀ ਕੁਮਾਰ ਨੂੰ ਪੁਰੀ ਭੇਜਿਆ ਸੀ। ਨਵਾਬ ਤਕੀਖਾਂ ਨੇ ਜਿਸ ਉਦੇਸ਼ ਨਾਲ ਰਾਮਚੰਦਰ ਦੇਵ ਤੋਂ ਰਾਜ ਸੇਵਾ ਦਾ ਹੱਕ ਖੋਹਣ ਲਈ ਅਮੀਨਚੰਦ ਨੂੰ ਭੇਜਿਆ ਸੀ ਉਸੇ ਉਦੇਸ਼ ਨਾਲ ਲਲਿਤਾ ਮਹਾਂਦੇਈ ਨੇ ਭਗੀਰਥੀ ਕੁਮਾਰ ਨੂੰ ਭੇਜਿਆ

ਸੀ । ਉਨ੍ਹਾਂ ਦਾ ਉਦੇਸ਼ ਸੀ ਕਿ ਜੇ ਕਰ ਭਗੀਰਥ ਕੁਮਾਰ ਰੱਥ ਯਾਤਰਾ ਸਮੇਂ ਰੱਥਾਂ ਤੇ ਛੇਰਾ ਪਹਰਾ ਆਦਿ ਰਸਮਾਂ ਦਾ ਸੰਪਾਦਨ ਕਰ ਸਕਣਗੇ ਤਾਂ ਖੋਰਧਾ ਸਿੰਘਾਸਨ ਤੇ ਉਨ੍ਹਾਂ ਦਾ ਅਧਿਕਾਰ ਜਗਨਨਾਥ ਤੇ ਸੈਂਕੜੇ ਲੋਕਾਂ ਦੀ ਹਾਜ਼ਰੀ ਵਿਚ ਜ਼ਰੂਰ ਹੋ ਜਾਏਗਾ । ਇਸ ਲਈ ਪੁਰੀ ਵਿਚ ਇੰਤਜ਼ਾਰ ਕਰਨ ਵਾਲੇ ਸਵਰਗੀ ਵੇਣੂ ਭ੍ਰਮਰਵਰ ਦੇ ਸਹਾਇਕਾਂ ਨਾਲ ਗੁਪਤ ਗੱਲ ਕਰਕੇ ਲਲਿਤਾ ਮਹਾਂਦੇਈ ਕੁਝ ਨਿਸਚਿਤ ਕਰ ਚੁੱਕੀ ਸੀ । ਇਸ ਸਮੇਂ ਜ਼ਰੂਰ ਭਗੀਰਥੀ ਕੁਮਾਰ ਰਾਜ ਵਿਧੀਆਂ ਨੇਪਰੇ ਚਾੜ੍ਹਨ ਲਈ ਪਹੁੰਚਣ ਤਾਂ ਮੁੱਖ ਸੇਵਕ ਮੰਡਲੀ ਉਨ੍ਹਾਂ ਨੂੰ ਆਗਿਆ ਦੇਵੇਗੀ । ਅਜਿਹੀਆਂ ਪ੍ਰਸਥਿਤੀਆਂ ਵਿਚ ਰਾਮਚੰਦਰ ਦੇਵ ਨੇ ਪਤਾ ਨਹੀਂ ਕੀ ਕੀ ਕੀਤਾ ਹੋਵੇਗਾ ।

ਪਰ ਗੱਲ ਕੁਝ ਹੋਰ ਹੀ ਹੋਈ ।

ਪੁਰੀ ਅਜੇ ਵੀ ਦੂਰ ਸੀ । ਰੱਥ ਯਾਤਰਾ ਖ਼ਤਮ ਹੋ ਕੇ ਅੱਜ ਪੁਰੀ ਵਿਚ ਹੇਰਾ ਪੰਚਵੀਂ ਦਾ ਤਿਉਹਾਰ ਮਨਾਇਆ ਜਾ ਰਿਹਾ ਹੋਵੇਗਾ । ਜਿਸ ਇੱਛਾ ਨਾਲ ਉਨ੍ਹਾਂ ਨੇ ਬਾਣਪੁਰ ਤੋਂ ਚਾਲੇ ਪਾਏ ਸਨ ਉਸ ਦੇ ਸਫ਼ਲ ਹੋਣ ਦੀ ਹੁਣ ਸੰਭਾਵਨਾ ਨਹੀਂ ਸੀ ।

ਪੋਤਾ ਮੁਹਾਣਾ ਪਾਰ ਕਰਦਿਆਂ ਅਚਾਨਕ ਆ ਕੇ ਮਾਲੁਦ ਦਾ ਫ਼ੌਜਦਾਰ ਉਨ੍ਹਾਂ ਤੇ ਹਮਲਾ ਕਰੇਗਾ ਅਤੇ ਉਨ੍ਹਾਂ ਨੂੰ ਉੱਥੇ ਰੋਕ ਲਵੇਗਾ, ਇਹ ਕਿਸ ਨੂੰ ਪਤਾ ਸੀ ? ਹੁਣ ਜਿਵੇਂ ਵੀ ਹੋਵੇ ਜੇ ਵਾਗੁੜਾ ਤੱਕ ਪੁਰੀ ਪਹੁੰਚ ਜਾਂਦੇ, ਪਰ ਇਹ ਆਸ਼ਾ ਪੂਰਤੀ ਵੀ ਬਹੁਤ ਕਠਨ ਲੱਗ ਰਹੀ ਸੀ ।

ਵੰਸੀਧਰ ਨੇ ਕਿਹਾ—"ਤਰਕਾਲਾਂ ਪੈ ਗਈਆਂ ਹਨ, ਤੂਫ਼ਾਨੀ ਰਾਤ ਹੈ, ਹੁਣ ਦੇਰ ਕਰਨ ਦਾ ਕੀ ਫ਼ਾਇਦਾ ਕੁਮਾਰ ?"

ਭਗੀਰਥੀ ਕੁਮਾਰ ਘੋੜੇ ਤੋਂ ਉਤਰੇ ਤੇ ਬੋਲੇ—"ਅਜਿਹੀ ਰਾਤ ਵਿਚ ਕੰਦਾ ਨਦੀ ਪਾਰ ਕਰਨ ਦੇ ਕਾਰਨ ਹੀ ਤਾਂ ਮਾਲੁਦ ਦਾ ਜਰਨੈਲ ਸਾਨੂੰ ਕੈਦੀ ਬਣਾ ਸਕਿਆ । ਅਸੀਂ ਇਸ ਹਨੇਰੀ ਰਾਤ ਵਿਚ ਮਨਿਕ ਪਟਨਾ ਨਹੀਂ ਜਾਵਾਂਗੇ । ਤੁਸੀਂ ਅੱਗੇ ਅੱਗੇ ਜਾਉ ਤੇ ਮਨਿਕ ਪਟਨਾ ਵਿਚ ਕਿਸ਼ਤੀ ਦਾ ਪ੍ਰਬੰਧ ਕਰੋ । ਮੈਂ ਉੱਥੇ ਕੱਲ੍ਹ ਸਵੇਰੇ ਪਹੁੰਚਾਂਗਾ । ਇਕ ਗੱਲ ਹੋਰ ਹੈ, ਜਿਹੜੇ ਪਾਇਕ ਸਾਡੇ ਪਿੱਛੇ ਪਿੱਛੇ ਪੈਦਲ ਆ ਰਹੇ ਹਨ ਉਨ੍ਹਾਂ ਦਾ ਇੰਤਜ਼ਾਰ ਕਰਨਾ ਹੈ । ਸ਼ਾਇਦ ਇਹ ਕੋਈ ਸਰਾਂ ਹੈ ਮੈਂ ਰਾਤ ਲਈ ਇੱਥੇ ਹੀ ਠਹਿਰ ਜਾਂਦਾ ਹਾਂ ।"

ਵੰਸੀਧਰ ਨੂੰ ਪਤਾ ਸੀ ਕਿ ਭਗੀਰਥੀ ਕੁਮਾਰ ਹਠੀਲੇ ਹਨ । ਜਿੱਦ ਕਰ ਬੈਠਣ ਤਾਂ ਉਨ੍ਹਾਂ ਨੂੰ ਮਨਾਉਣਾ ਜਾਂ ਕੁਝ ਕਹਿਣਾ ਬੇਅਰਥ ਹੈ । ਸਹੀ ਗੱਲ ਤਾਂ ਇਹ ਸੀ ਕਿ ਉਹ ਨ੍ਰਿਤ-ਗਾਣ ਆਦਿ ਛੱਡ ਕੇ ਇਕ ਰੁੱਖੇ ਕੰਮ ਲਈ ਲਲਿਤਾ ਮਹਾਦੇਈ ਦੀ ਇੱਛਾ ਤੇ ਹੁਕਮ ਅਨੁਸਾਰ ਚੱਲ ਪਏ ਸਨ ਜਿਸ ਕਾਰਨ ਉਹ ਮੋਨ ਦੁਖੀ ਸੀ । ਰਾਜਨੀਤੀ, ਹਿੰਸਾ ਆਦਿ ਪ੍ਰਤੀ ਉਨ੍ਹਾਂ ਦੀ ਰੁਚੀ ਨਹੀਂ ਸੀ ਫਿਰ ਵੀ ਖੋਰਧਾ ਸਿੰਘਾਸਨ ਦਾ ਮੋਹ, ਪਿਤਾ ਰਾਮਚੰਦਰ ਦੇਵ ਪ੍ਰਤੀ ਘੋਰ ਨਫਰਤ ਅਤੇ ਮਾਂ ਪ੍ਰਤੀ ਸਤਿਕਾਰ ਉਨ੍ਹਾਂ ਨੂੰ ਸੁੱਕੇ ਪੱਤੇ ਵਾਂਗ ਤੂਫ਼ਾਨ ਵਿਚ ਪੁਰੀ ਵੱਲ ਵਹਾ ਕੇ ਲੈ ਜਾ ਰਿਹਾ

ਸੀ । ਜੇ ਕੁਮਾਰ ਸਵੇਰੇ ਮਣਕ ਪਟਨਾ ਜਾਣ ਲਈ ਕਹਿ ਰਹੇ ਹਨ ਤਾਂ ਹੁਣ ਪਰਲੋਂ ਵੀ ਆ ਜਾਵੇ ਤਾਂ ਵੀ ਜਾਣਗੇ ਨਹੀਂ । ਇਸ ਲਈ ਵੰਸੀਧਰ ਨੇ ਕੁਝ ਨਾ ਕਿਹਾ ਅਤੇ ਘੋੜਾ ਦੁੜਾਉਂਦਾ ਹੋਇਆ ਮਣਕ-ਪਟਨਾ ਵੱਲ ਚੱਲ ਪਿਆ । ਭਗੀਰਥੀ ਕੁਮਾਰ ਘੋੜੇ ਦੀ ਲਗਾਮ ਪਕੜ ਕੇ ਚਲਦੇ ਹੋਏ ਸਰਦੇਈ ਦੀ ਸਰਾਂ ਵੱਲ ਵਧਣ ਲੱਗੇ ।

ਸਰਦੇਈ ਦਰਵਾਜੇ ਉਹਲੇ ਖੜ੍ਹੀ ਖੜ੍ਹੀ ਸੋਚ ਰਹੀ ਸੀ ਕਿ ਦਰਵਾਜ਼ਾ ਖੋਲ੍ਹੇ ਜਾਂ ਨਾ । ਹੋਰ ਮੁਸਾਫ਼ਰ ਜਿਵੇਂ ਨਾਲ ਦੇ ਕਮਰੇ ਵਿਚ ਠਹਿਰਦੇ ਹਨ ਇਹ ਵੀ ਠਹਿਰੇਗਾ। ਕਈ ਤਾਂ ਆ ਕੇ ਸਿੱਧੇ ਉੱਥੇ ਹੀ ਠਹਿਰਦੇ ਹਨ । ਇਥੋਂ ਤੱਕ ਕਿ ਉੱਥੇ ਭੰਗੀਆਂ ਨੂੰ ਵੀ ਠਹਿਰਾਇਆ ਗਿਆ ਹੈ । ਸਰਦੇਈ ਨੇ ਉਨ੍ਹਾਂ ਨੂੰ ਠਹਿਰਾਂਦੇ ਸਮੇਂ ਸੋਚਿਆ ਤੱਕ ਨਹੀਂ । ਪਰ ਹੁਣ ਇਸ ਘੋੜਸਵਾਰ ਨੂੰ ਠਹਿਰਾਣ ਲਈ ਕਿਉਂ ਫ਼ਿਕਰਮੰਦ ਹੋ ਰਹੀ ਹੈ ।

ਪਰ ਇਸ ਦਾ ਕੋਈ ਸਹੀ ਉੱਤਰ ਸਰਦੇਈ ਨੂੰ ਨਹੀਂ ਸੀ ਮਿਲ ਰਿਹਾ। ਦਰਵਾਜ਼ੇ ਦੀਆਂ ਝੀਥਾਂ 'ਚੋਂ ਤੇਜ਼ ਠੰਡੀ ਹਵਾ ਉਸ ਦਾ ਪੱਲਾ ਉਡਾਈ ਜਾ ਰਹੀ ਸੀ। ਜਿਸ ਤੋਂ ਬਚਣ ਲਈ ਉਸਨੇ ਪੱਲੇ ਨੂੰ ਦੰਦਾਂ ਹੇਠ ਦਬਾ ਕੇ ਬਦਨ ਨੂੰ ਸਾੜ੍ਹੀ ਨਾਲ ਲਪੇਟ ਲਿਆ ਸੀ ।

ਘੋੜਸਵਾਰ ਘੋੜੇ ਨੂੰ ਕਾਜੂ ਦੇ ਰੁੱਖ ਨਾਲ ਬੰਨ੍ਹ ਕੇ ਸਰਾਂ ਦੇ ਵਰਾਂਡੇ ਵਿਚ ਆਇਆ ।

ਬਾਣਪੁਰ ਦੇ ਰਾਜਕੁਮਾਰ ਭਗੀਰਥੀ ਕੁਮਾਰ ਨੂੰ ਕੈਦ ਕਰਨ ਲਈ ਤਕੀਖਾਂ ਦੇ ਹੁਕਮ ਨਾਲ ਜਰਨੈਲ ਹਾਸ਼ਿਮਖਾਂ ਦੇ ਬੰਕਾੜ, ਨੀਲਾਦ੍ਰੀ ਪ੍ਰਸ਼ਾਦ, ਚੰਪਾਗੜ੍ਹ, ਕੁਹੜਿ ਤੇ ਛਤਰਗੜ੍ਹ ਆਦਿ ਕਿਲਿਆਂ ਨੂੰ ਛਾਣ ਮਾਰਨ ਮਗਰੋਂ ਵੀ ਯੁਵਰਾਜ ਨਹੀਂ ਸੀ ਮਿਲੇ । ਇਸ ਤੇ ਮਹਾਂਦੇਈ ਨੇ ਆਪਣੇ ਸੱਜੇ ਹੱਥ ਵਾਂਗ ਵੰਸੀ ਸ੍ਰੀ ਚੰਦਨ ਅਤੇ ਜਗ-ਪਰਛਾ ਨਾਲ ਯੁਵਰਾਜ ਨੂੰ ਭੇਜਿਆ ਸੀ । ਕਿਸ ਨੂੰ ਪਤਾ ਸੀ ਉਨ੍ਹਾਂ ਦੇ ਨਾਲ ਰਹਿਣ ਤੇ ਵੀ ਜਾਲ 'ਚ ਆਈਆਂ ਮੱਛੀਆਂ ਵਾਂਗ ਉਹ ਫਸ ਜਾਣਗੇ । ਬਾਣਪੁਰ ਤੋਂ ਆਉਂਦਿਆਂ ਹਾਸ਼ਿਮਖਾਂ ਨਾਲ ਟਕਰਾਉਣ ਲਈ ਉਹ ਖੋਰਧਾ ਸੜਕ ਛੱਡ ਕੇ ਬਜਰਕਟ ਘਾਟ ਤੋਂ ਚਿਲਿਕਾ ਪਾਰ ਕਰਕੇ ਤੰਡਾਕਿਨਾਰ ਹੁੰਦੇ ਹੋਏ ਪੁਰੀ ਜਾ ਰਹੇ ਸਨ । ਉਸ ਰਸਤੇ ਤੇ ਮੁਗਲ ਫ਼ਸਾਦ ਦਾ ਕੋਈ ਡਰ ਨਹੀਂ ਸੀ । ਪਰ ਦੱਖਣ ਤੋਂ ਆਉਣ ਵਾਲੇ ਮੁਸਾਫ਼ਰਾਂ ਤੋਂ ਜਜ਼ੀਆ ਵਸੂਲ ਕਰਨ ਲਈ ਮਾਲੁਦ ਜਰਨੈਲ ਨੇ ਕੰਦਾ ਨਦੀ ਦੇ ਮੁਹਾਣੇ ਤੇ ਚੌਕੀ ਬਣਾ ਰੱਖੀ ਸੀ । ਇਹ ਗੱਲ ਭਗੀਰਥੀ ਕੁਮਾਰ ਦੇ ਫ਼ੌਜੀਆਂ ਨੂੰ ਪਤਾ ਨਹੀਂ ਸੀ ।

ਭਗੀਰਥੀ ਕੁਮਾਰ ਨੂੰ ਬਜਰਕੋਟ ਤੋਂ ਇੱਥੇ ਪਹੁੰਚਦੇ ਪਹੁੰਚਦੇ ਦੇਰ ਹੋ ਗਈ ਸੀ । ਆਮ ਤੌਰ ਤੇ ਹਾੜ੍ਹ ਮਹੀਨੇ ਦੇ ਸ਼ੁਰੂ ਵਿਚ ਕੰਦਾ ਨਦੀ ਦਾ ਮੁਹਾਣਾ ਸੁੱਕਿਆ ਰਹਿੰਦਾ ਹੈ । ਮੁਹਾਣੇ ਤੋਂ ਨਦੀ ਪਾਰ ਕਰਦੇ ਸਮੇਂ ਵੱਧ ਤੋਂ ਵੱਧ ਲੱਕ ਤੱਕ ਪਾਣੀ ਹੁੰਦਾ ਹੈ । ਪਰ ਸਾਵਣ ਵਿਚ ਜਦੋਂ ਚਿਲਿਕਾ ਭਰ ਜਾਂਦੀ ਹੈ ਤਦ ਮਰੇ ਹੋਏ ਸੱਪ ਵਾਂਗ ਨਦੀ ਦਾ ਮੁਹਾਣਾ ਭਿਆਨਕ ਰੂਪ ਧਾਰਨ ਕਰ ਲੈਂਦਾ ਹੈ । ਅਤੀਤ ਵਿਚ ਇਸੇ ਰਸਤੇ ਤੋਂ ਹੁੰਦੇ ਹੋਏ ਸਮੁੰਦਰ ਤੋਂ ਚਿਲਿਕਾ ਵਿਚ ਵੱਡੇ ਵੱਡੇ ਬੇੜੇ ਆਉਂਦੇ

ਸਨ । ਪਰ ਹੁਣ ਮੁਹਾਣਾ ਮਿੱਟੀ ਨਾਲ ਭਰ ਕੇ ਇਕ ਮੈਦਾਨੀ ਇਲਾਕਾ ਬਣ ਗਿਆ ਹੈ । ਪੁਰੀ ਲਈ ਮੁਸਾਫ਼ਰ ਇਸੇ ਰਸਤੇ ਤੋਂ ਪੈਦਲ ਆਉਂਦੇ ਹਨ । ਮਾਲੂਦ ਫ਼ੌਜਦਾਰ ਨੇ ਇਸੇ ਕਾਰਨ ਇੱਥੇ ਜਜ਼ੀਆ ਵਸੂਲ ਕਰਨ ਲਈ ਚੌਕੀ ਬਿਠਾ ਰੱਖੀ ਸੀ ।

ਦੱਖਣ ਤੋਂ ਜਿਹੜੇ ਮੁਸਾਫ਼ਰ ਆਉਂਦੇ ਹਨ ਉਹ ਵੀ ਪੈਦਲ ਹੀ ਆਉਂਦੇ ਹਨ । ਉੱਥੇ ਜਦ ਘੋੜੇ ਤੇ ਭਗੀਰਥੀ ਕੁਮਾਰ ਫ਼ੌਜੀਆਂ ਸਮੇਤ, ਬੈਲ ਗੱਡੀਆਂ ਤੇ ਰਸਦ ਬਗੈਰਾ ਲੈ ਕੇ ਪਹੁੰਚੇ ਤਾਂ ਚੌਕੀ ਦੇ ਲੋਕਾਂ ਨੇ ਉਨ੍ਹਾਂ ਨੂੰ ਸਾਧਾਰਨ ਮੁਸਾਫ਼ਰ ਨਾ ਸਮਝਿਆ । ਮਾਲੂਦ ਦੇ ਫ਼ੌਜੀਆਂ ਨੇ ਉਨ੍ਹਾਂ ਨੂੰ ਰਾਤ ਭਰ ਲਈ ਰੋਕ ਲਿਆ ਅਤੇ ਸਵੇਰੇ ਉਨ੍ਹਾਂ ਨੂੰ ਜਰਨੈਲ ਕੋਲ ਹਾਜ਼ਰ ਕਰ ਦਿੱਤਾ । ਉਨ੍ਹਾਂ ਨੂੰ ਪਹਿਚਾਣਨ ਵਿਚ ਜਰਨੈਲ ਨੂੰ ਦੇਰ ਨਾ ਲੱਗੀ । ਉਸ ਨੇ ਉਨ੍ਹਾਂ ਨੂੰ ਕੈਦ ਕਰਕੇ ਕਟਕ ਦੇ ਨਵਾਬ ਤਕੀਖਾਂ ਕੋਲ ਖਬਰ ਭੇਜ ਦਿੱਤੀ । ਹਾਸ਼ਿਮਖਾਂ ਲਈ ਜੋ ਕਰਨਾ ਸੰਭਵ ਨਹੀਂ ਸੀ ਹੋਇਆ ਤੇ ਮਾਲੂਦ ਦੇ ਜਰਨੈਲ ਨੇ ਆਸਾਨੀ ਨਾਲ ਕਰ ਦਿਖਾਇਆ ਸੀ । ਇਹ ਉਸ ਨੇ ਤਕੀਖਾਂ ਤੋਂ ਇਨਾਮ ਲਈ ਘਟੋ ਘੱਟ ਮਨਸਬਦਾਰ ਦੀ ਪਦਵੀ ਲੈਣ ਦੀ ਇੱਛਾ ਨਾਲ ਬੜੀ ਜਲਦੀ ਖਬਰ ਭੇਜੀ ਸੀ । ਪਰ ਤਦ ਤੱਕ ਖੋਰਧਾ ਪ੍ਰਤੀ ਤਕੀਖਾਂ ਦੇ ਬਦਲੇ ਰਾਜਨੀਤਕ ਖਿਆਲ ਦੇ ਬਾਰੇ ਮਾਲੂਦ ਦੇ ਜਰਨੈਲ ਨੂੰ ਕੁਝ ਵੀ ਪਤਾ ਨਹੀਂ ਸੀ ।

ਸਿਆਸਤ ਬਹੁਤ ਵਚਿੱਤਰ ਹੁੰਦੀ ਹੈ । ਵੇਸ਼ਵਾ ਦਾ ਪ੍ਰੇਮ ਤੇ ਚੰਦ ਦੀ ਚਾਨਣੀ ਵਿਚ ਸਥਿਰਤਾ ਹੋ ਸਕਦੀ ਹੈ ਪਰ ਰਾਜਨੀਤੀ ਵਿਚ ਦੋਸਤੀ ਤੇ ਦੁਸ਼ਮਣੀ ਹੁੰਦੇ ਹੋਏ ਬੱਦਲਾਂ ਜਿਹੀ ਅਸਥਿਰਤਾ ਹੁੰਦੀ ਹੈ । ਹੁਣੇ ਜਿਹੜਾ ਦੁਸ਼ਮਣ ਬਣ ਬੈਠਿਆ ਹੈ ਉਹ ਦੂਜੇ ਹੀ ਪਲ ਦੋਸਤ ਬਣ ਜਾਏਗਾ । ਛੁਰੀ ਦੀ ਧਾਰ ਜਿਹੜੀ ਹੁਣ ਤੱਕ ਦੁਸ਼ਮਣ ਦੇ ਗਲ ਲਈ ਤਿਆਰ ਕੀਤੀ ਜਾ ਰਹੀ ਸੀ ਉਹ ਦੋਸਤ ਦੇ ਗਲ ਤੇ ਚੱਲ ਸਕਦੀ ਹੈ । ਰਾਜਨੀਤੀ ਸੁਵਿਧਾਵਾਦ ਹੈ ਜਿੱਥੇ ਆਤਮ ਰੱਖਿਆ ਤੇ ਆਤਮ ਸਵਾਰਥ ਹੀ ਧਰਮ ਕਹਿਲਾਉਂਦੇ ਹਨ ।

ਖੋਰਧਾ ਦੇ ਮਿੱਤਰ ਰਾਜਾ ਰਾਮਚੰਦਰ ਵਿਰੁੱਧ ਝੰਡਾ ਉਚਾ ਕਰਨ ਦੇ ਅਪਰਾਧ ਕਾਰਨ ਜਿਸ ਭਗੀਰਥੀ ਕੁਮਾਰ ਨੂੰ ਕੈਦੀ ਬਣਾਉਣ ਲਈ ਤਕੀਖਾਂ ਨੇ ਹਾਸ਼ਿਮਖਾਂ ਨੂੰ ਬਾਣਪੁਰ ਭੇਜਿਆ ਸੀ, ਅੱਜ ਤਕੀਖਾਂ ਤੋਂ ਰਾਮਚੰਦਰ ਦੇਵ ਨੂੰ ਸ੍ਰੀ ਮੰਦਰ ਤੋਂ ਮੁਕਤ ਕਰਨ ਲਈ ਉਸੇ ਭਗੀਰਥੀ ਕੁਮਾਰ ਦੀ ਲੋੜ ਸੀ । ਇਸ ਲਈ ਭਗੀਰਥੀ ਕੁਮਾਰ ਪ੍ਰਤੀ ਤਕੀਖਾਂ ਦੇ ਵਿਚਾਰ ਬਦਲ ਚੁੱਕੇ ਸਨ । ਪੁਰੀ ਤੋਂ ਅਮੀਨਚੰਦ ਤੋਂ ਵੀ ਖਬਰ ਮਿਲੀ ਸੀ ਕਿ ਜੇ ਠੀਕ ਸਮੇਂ ਤੇ ਭਗੀਰਥੀ ਕੁਮਾਰ ਪੁਰੀ ਪਹੁੰਚਣਗੇ ਤਾਂ ਰਾਮਚੰਦਰ ਦੇਵ ਨੂੰ ਰਾਜ ਸੇਵਾ ਤੋਂ ਵੰਚਿਤ ਕਰਾ ਕੇ ਉਹ ਰਸਮ ਭਗੀਰਥੀ ਕੁਮਾਰ ਦੇ ਹੱਥੋਂ ਪੂਰੀ ਹੋਵੇਗੀ ਅਤੇ ਇਸ ਲਈ ਉਹ ਪੂਰੀ ਸਹਾਇਤਾ ਕਰਨਗੇ । ਪਿਓ-ਪੁੱਤ ਵਿਚ ਲੜਾਈ ਛਿੜੇਗੀ । ਤਾਂ ਇਸ ਵਿਚ ਤੀਜੇ ਥਾਂ ਅਮੀਨਚੰਦ ਨੂੰ ਫ਼ਾਇਦਾ ਹੋਵੇਗਾ ।

ਪੁਰੀ ਦੇ ਰਾਹ ਵਿਚ ਭਗੀਰਥੀ ਕੁਮਾਰ ਨੂੰ ਮਾਲੂਦ ਦੇ ਜਰਨੈਲ ਨੇ ਕੈਦ ਕਰ ਲਿਆ ਹੈ । ਇਹ ਸੁਣਕੇ ਤਕੀਖਾਂ ਨੇ ਇਨਾਮ ਦੇ ਬਦਲੇ ਹੁਕਮ ਵੇਜਿਆ ਕਿ ਕਿਸੇ

ਵੀ ਸੂਰਤ ਵਿਚ ਭਗੀਰਥੀ ਕੁਮਾਰ ਪੁਰੀ ਪਹੁੰਚਾਏ ਜਾਣ। ਜੇ ਉਹ ਸਹੀ ਵਕਤ ਤੇ ਪੁਰੀ ਨਾ ਪਹੁੰਚੇ ਤਾਂ ਮਾਲੁਦ ਦੇ ਜਰਨੈਲ ਨੂੰ ਕੈਦ ਕਰ ਲਿਆ ਜਾਏਗਾ।

ਹਾਸ਼ਿਮਖਾਂ ਉਸ ਸਮੇਂ ਲਾਲ ਬਾਗ਼ ਵਿਚ ਸੀ। ਉਸ ਜਿਹੇ ਦਲੇਰ ਸੈਨਾਪਤੀ ਤੋਂ ਜਿਹੜਾ ਕੰਮ ਨਹੀਂ ਸੀ ਹੋ ਸਕਿਆ ਉਹ ਇਕ ਸਾਧਾਰਨ ਜਿਹੇ ਫ਼ੌਜਦਾਰ ਨੇ ਕਰ ਦਿਖਾਇਆ ਸੀ ਇਸ ਲਈ ਹਾਸ਼ਿਮਖਾਂ ਮਨ ਹੀ ਮਨ ਦੰਦ ਪੀਸ ਰਿਹਾ ਸੀ। ਇਸ ਲਈ ਉਸ ਨੇ ਤਕੀਖਾਂ ਦੇ ਗੁੱਸੇ ਦੀ ਅੱਗ ਵਿਚ ਘਿਉ ਪਾਉਂਦੇ ਹੋਏ ਕਿਹਾ— "ਖ਼ੁਦਾਵੰਦ, ਇਸੇ ਲਈ, ਤਾਂ ਮੈਂ ਭਗੀਰਥੀ ਕੁਮਾਰ ਨੂੰ ਦੇਖ ਕੇ ਵੀ ਛੱਡ ਦਿੱਤਾ ਸੀ। ਜੇ ਇੰਜ ਨਾ ਹੁੰਦਾ ਤਾਂ ਉਹ ਕੀ ਮੇਰੇ ਹੱਥੋਂ ਬਚ ਨਿਕਲਦਾ ? ਹੁਣ ਮਾਲੁਦ ਫ਼ੌਜਦਾਰ ਦੀ ਬੇਵਕੂਫ਼ੀ ਕਾਰਨ ਬਣੀ ਬਣਾਈ ਗੱਲ ਮਿੱਟੀ 'ਚ ਮਿਲ ਗਈ।" ਤਕੀਖਾਂ ਅਸਫ਼ਲ ਗੁੱਸੇ ਵਿਚ ਪੈਰ ਪਟਕਦਾ ਹੋਇਆ ਚੀਕਿਆ-- "ਚੁੱਪ ਕਰੋ, ਤੂੰ ਕੀ ਕਰਾਮਾਤ ਦਿਖਾ ਸਕਦਾ ਏ, ਮੈਨੂੰ ਪਤਾ ਹੈ !"

ਭਗੀਰਥੀ ਕੁਮਾਰ ਨੂੰ ਮੁਕਤ ਕਰਨ ਦਾ ਪਰਵਾਨਾ ਲੈ ਕੇ ਮਾਲੁਦ ਭੇਜੇ ਗਏ ਫ਼ੌਜੀ ਦੇ ਪਰਤਣ ਤੱਕ ਪੁਰੀ ਵਿਚ ਸ੍ਰੀ ਗੁੰਡਿਚਾ ਯਾਤਰਾ ਖਤਮ ਹੋ ਚੁੱਕੀ ਸੀ।

ਤੂਫ਼ਾਨ ਸ਼ਾਂਤ ਹੋ ਗਿਆ ਸੀ। ਅਸਮਾਨ ਵਿਚ ਬੱਦਲਾਂ ਉਹਲਿਓ ਮੂੰਹ ਦਿਖਾਉਂਦਾ ਸੱਤਵੀ ਦਾ ਚੰਦ ਹੱਸ ਰਿਹਾ ਸੀ। ਚਿਲਿਕਾ ਦੀ ਨਦੀ, ਬੱਦਲਾਂ ਦੀ ਛਾਂ ਤੇ ਚਾਂਦਨੀ ਦੀ ਚਾਦਰ ਤਾਣ ਕੇ ਸੁਤੀ ਪਈ ਸੀ। ਪਰ ਕੁਝ ਲਹਿਰਾਂ ਤੇ ਕੁਝ ਸਾਰਸਾਂ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ। ਉਸ ਸਮੇਂ ਬੱਦਲਾਂ ਪਿੱਛੇ ਚੰਦ ਪਲ ਭਰ ਲਈ ਛੁਪ ਗਿਆ—ਬੱਦਲਾਂ ਦੇ ਚੁਫੇਰੇ ਪਤਾ ਨਹੀਂ ਕਿਸ ਜਾਦੂਗਰ ਨੇ ਚਾਂਦੀ ਬਖੇਰ ਦਿੱਤੀ ਸੀ। ਬੱਦਲ ਕਾਲੇ ਕਿਉਂ ਹੋਣ ਉਨ੍ਹਾਂ ਦੇ ਦੁਆਲੇ ਕਿਰਨਾ ਦੀ ਰੋਸ਼ਨੀ ਸੀ।

ਨਹੀਂ ਤਾਂ ਤੰਡਾਕਿਨਾਰ ਦੇ ਉਸ ਉਜਾੜ ਵਿਚ, ਉਹ ਸਰਾਂ ਵਿਚ ਅਜਿਹੇ ਇਕ ਅਨੁਭੂਤੀ ਕਿਸ ਤਰ੍ਹਾਂ ਭਗੀਰਥੀ ਕੁਮਾਰ ਨੂੰ ਮਿਲਦੀ।

ਭਗੀਰਥੀ ਕੁਮਾਰ ਉਣੀਂਦੀਆਂ ਅੱਖਾਂ ਨਾਲ ਚੰਦ ਅਤੇ ਚਿਲਿਕਾ ਨੂੰ ਦੇਖਦੇ ਹੋਏ ਇਹ ਸਭ ਕੁਝ ਸੋਚ ਰਹੇ ਸਨ। ਉਜਾੜ ਤੰਡਾਕਿਨਾਰ ਦੇ ਰੇਤਲੇ ਇਲਾਕੇ ਵਿਚ ਜਲ ਸਾਰਸਾਂ ਦੇ ਉੱਡਣ ਵਾਂਗ ਭਗੀਰਥੀ ਕੁਮਾਰ ਦੀ ਸਾਰੀ ਚੇਤਨਾ ਤੇ ਭਾਵਨਾਵਾਂ ਸਰਦੇਈ ਤੇ ਕੇਂਦਰਿਤ ਹੁੰਦੀਆਂ ਜਾ ਰਹੀਆਂ ਸਨ। ਪਰ ਬਾਣਪੁਰ ਕਿਲ੍ਹੇ ਨੂੰ ਪਰਤਣ ਦੀ ਗੱਲ ਮਨ ਵਿਚ ਆਉਂਦਿਆਂ ਹੀ ਉਸ ਦੀ ਭਾਵਨਾ ਦਾ ਰਸ ਭੰਗ ਹੋ ਜਾਂਦਾ ਸੀ। ਲਲਿਤਾ ਮਹਾਂਦੇਈ ਸੁਭਾਵਕ ਹੀ ਗੁਸੈਲੀ ਹੈ। ਉਸ ਤੇ ਭਗੀਰਥੀ ਕੁਮਾਰ ਨੂੰ ਖੋਰਧਾ ਦੇ ਰਾਜ ਸਿੰਘਾਸਨ ਤੇ ਬਿਠਾਉਣ ਦੀ ਪ੍ਰਤਿਗਿਆ ਦਾ ਪਾਲਨ ਕਰਨ ਲਈ ਲਲਿਤਾ ਮਹਾਂਦੇਈ ਨੇ ਕਸਮ ਖਾਧੀ ਹੈ। ਉਸ ਵਿਚ ਭਗੀਰਥੀ ਕੁਮਾਰ ਤਾਂ ਨਾਂ ਮਾਤਰ ਹੀ ਹੈ। ਜਿਸ ਰਾਮਚੰਦਰ ਦੇਵ ਨੇ ਰਜ਼ੀਆ ਨਾਲ ਵਿਆਹ ਕਰਕੇ ਉਨ੍ਹਾਂ ਨੂੰ ਦੁੱਖੀ ਕੀਤਾ ਤੇ ਕਰ ਰਹੇ ਹਨ, ਉਨ੍ਹਾਂ ਨੇ ਕਸਮ ਖਾ ਰੱਖੀ ਹੈ।

ਲਲਿਤਾ ਮਹਾਂਦੇਈ ਤਾਂ ਸਮਝੇਗੀ ਨਹੀਂ ਕਿ ਉਨ੍ਹਾਂ ਨੂੰ ਕੰਦਾ ਨਦੀ ਦੇ ਮੁਹਾਣੇ ਤੇ ਮਾਲੁਦ ਦੇ ਜਰਨੈਲ ਨੇ ਰੋਕ ਲਿਆ ਸੀ। ਉਹ ਜ਼ਰੂਰ ਪੁੱਛੇਗੀ—"ਤਾਂ ਤੁਹਾਡੇ ਨਾਲ ਫ਼ੌਜੀ ਕਿਸ ਲਈ ਭੇਜੇ ਗਏ ਸਨ !...ਕੀ ਨਾਚ ਦਿਖਾਉਣ ਲਈ ?" ਇਹ

ਕਿਵੇਂ ਸਮਝੇਗੀ ਲਲਿਤਾ ਮਹਾਂਦੇਈ ਕਿ ਉੱਥੇ ਉਸ ਢਲਦੀ ਸ਼ਾਮ ਵੇਲੇ ਮਾਲੁਦ ਦੀਆਂ ਫੌਜਾਂ ਦਾ ਮੁਕਾਬਲਾ ਕਰਨ ਦੀ ਤਾਕਤ ਉਨ੍ਹਾਂ ਵਿਚ ਨਹੀਂ ਸੀ। ਆਖਰ ਜਦ ਉਹ ਸੁਣੇਗੀ ਕਿ ਭਗੀਰਥੀ ਕੁਮਾਰ ਦੀ ਅਣਗਹਿਲੀ ਕਾਰਨ ਉਹ ਵਕਤ ਸਿਰ ਪੁਰੀ ਨਹੀਂ ਪਹੁੰਚ ਸਕੇ ਤਾਂ ਉਨ੍ਹਾਂ ਤੇ ਜਹਿਰੀ ਨਾਗਣ ਵਾਂਗ ਬਰਸੇਗੀ।—ਇਹੀ ਫਿਕਰ ਭਗੀਰਥੀ ਕੁਮਾਰ ਨੂੰ ਅੰਤਾ ਦਾ ਦੁਖੀ ਤੇ ਨਿਮਾਣਾ ਬਣਾ ਰਿਹਾ ਸੀ।

ਨਾਲ ਦੇ ਕਮਰੇ ਵਿਚ ਸਰਦੇਈ ਦੀਆਂ ਅੱਖਾਂ ਵਿਚ ਵੀ ਨੀਂਦ ਨਹੀਂ ਸੀ। ਵਿਛੜੇ ਚਕੋਰ ਵਾਂਗ ਉਸਦਾ ਮਨ ਪਲ ਭਰ ਵਿਚ ਅਸਮਾਨ ਵਿਚ ਉਡ ਕੇ ਫਿਰ ਧਰਤੀ ਤੇ ਪਰਤ ਆਉਂਦਾ ਸੀ। ਆਸ਼ਾ-ਨਿਰਾਸ਼ਾ ਦੇ ਦਵੰਦ ਕਾਰਨ ਉਸ ਦੀਆਂ ਅੱਖਾਂ 'ਚੋਂ ਨੀਂਦ ਉੱਡ ਗਈ ਸੀ।

ਅੱਜ ਸ਼ਾਮੀਂ ਇਸ ਨੌਜਵਾਨ ਘੋੜਸਵਾਰ ਨੂੰ ਦੇਖ ਕੇ ਸਰਦੇਈ ਦਾ ਅਤਹਿਪਤ ਨਾਰੀਪਨ ਅਚਾਨਕ ਜਾਗ ਉੱਠਿਆ ਸੀ। ਸ੍ਰੀ ਰਾਮਚੰਦਰ ਦੀ ਛੂਹ ਨਾਲ ਅਹਿਲਿਆ ਵਾਂਗ ਉਸ ਦਾ ਬੇਚੈਨ ਨਾਰੀਪਣ ਸਹਾਰਾ ਲੱਭ ਰਿਹਾ ਸੀ।

ਮਾਲਕੁਦਾ ਪਿੰਡ ਵਿਚ ਉਸ ਦੇ ਸਹੁਰਿਆਂ ਦੇ ਟੁੱਟੇ—ਉੱਜੜੇ ਚਿੱਤਰ ਉਸ ਦੀਆਂ ਅੱਖਾਂ ਸਾਹਵੇਂ ਆ ਕੇ ਉਸ ਨੂੰ ਵਿਆਕੁਲ ਕਰ ਰਹੇ ਸਨ। ਲੜਾਈ ਨਾਲ ਇਹ ਵਸਦੀ ਰਸਦੀ ਬਸਤੀ ਉੱਜੜ ਗਈ ਸੀ। ਸ਼ਾਇਦ ਮੀਂਹ ਤੇ ਤੂਫ਼ਾਨ ਕਾਰਨ ਉਹ ਘਰ ਵੀ ਮਿੱਟੀ ਵਿਚ ਮਿਲ ਗਿਆ ਹੋਵੇਗਾ। ਨਾਗਮਣੀ ਤੇ ਕਈ ਨਾਂ-ਰਹਿਤ ਵੇਲ ਬੂਟਿਆਂ ਹੇਠ ਉਹ ਪਿਤਾ ਪੁਰਖੀ ਜ਼ਮੀਨ ਵੀ ਛੁਪ ਗਈ ਹੋਵੇਗੀ। ਉਸੇ ਪਿੰਡ ਉਹ ਬਹੂ ਬਣ ਕੇ ਆਈ ਸੀ, ਆਪਣਾ ਨਵਾਂ ਸੰਧੂਰ-ਸੰਸਾਰ ਵਸਾਣ। ਸ਼ਰਮੀਲੀ ਵਹੁਟੀ...ਪੈਰੀਂ ਮਹਿੰਦੀ, ਮੱਥੇ ਤੇ ਸੰਧੂਰ...ਹੋਠਾਂ ਤੇ ਲਾਲੀ...

ਸੁਹਾਗਰਾਤ ਵੀ ਨਹੀਂ ਸੀ ਬੀਤੀ ਕਿ ਪਿੰਡ ਵਿਚ ਤੁਰੀ ਵੱਜੀ। ਘਰ ਘਰ ਵਿਚ ਜਵਾਨ ਤਿਆਰ ਹੋਣ ਲੱਗੇ। ਸਰਦੇਈ ਦੇ ਤਿੰਨ ਜੇਠਾਂ ਨੇ ਪਿਛਲੀਆਂ ਲੜਾਈਆਂ ਵਿਚ ਪ੍ਰਾਣ ਤਿਆਗੇ ਸਨ। ਉਹ ਸਾਮੰਤ ਦੇ ਲੜਕੇ ਸਨ। ਉਹ ਲੜਾਈ ਵਿਚ ਪ੍ਰਾਣ ਤਿਆਗਣ ਦੀ ਪ੍ਰਤਿਗਿਆ ਕਰਕੇ ਜਨਮ ਲੈਂਦੇ ਹਨ। ਇਕ ਮਗਰੋਂ ਇਕ ਪੁੱਤ ਨੂੰ ਗੁਆ ਕੇ ਸਰਦੇਈ ਦੀ ਸੱਸ ਪਾਗਲ ਹੋ ਗਈ ਸੀ। ਨਵੀਂ ਬਹੂ ਬਣ ਕੇ ਆਈ ਸਰਦੇਈ ਦੇ ਕੰਨਾਂ ਵਿਚ ਕਹਿਣ ਲੱਗੀ—"ਓ ਕਲਮੂੰਹੀ ਘਰ ਵਿਚ ਤੇਰਾ ਪੈਰ ਪੈਂਦੇ ਹੀ ਪੁੱਤ ਲੜਾਈ ਨੂੰ ਨਿਕਲ ਰਿਹਾ ਹੈ। ਹੁਣ ਕੀ ਉਹ ਬਚ ਕੇ ਵਾਪਸ ਆਏਗਾ? ਇਸ ਤੋਂ ਪਹਿਲਾਂ ਤਿੰਨ ਗਏ...ਇਕ ਵੀ ਨਾ ਪਰਤਿਆ। ਹੁਣ ਇਸ ਮੋਏ ਨੇ ਵੀ ਲੜਾਈ ਲਈ ਕਮਰ ਕਸ ਲਈ। ਮੈਂ ਮਨ੍ਹਾਂ ਕਰਾਂ ਤਾਂ ਉਹ ਮੰਨੇਂਗਾ ਨਹੀਂ...ਤੂੰ ਹੀ ਰੋਕ!"

ਸਰਦੇਈ ਨਵੀਂ ਨਵੀਂ ਬਹੂ ਬਣ ਕੇ ਆਈ ਸੀ। ਪਤੀ ਦੇ ਚਿਹਰੇ ਤੱਕ ਨੂੰ ਅਜੇ ਚੰਗੀ ਤਰ੍ਹਾਂ ਨਹੀਂ ਸੀ ਦੇਖਿਆ। ਅਸਪੱਸ਼ਟ ਰੂਪ ਵਿਚ ਉਹ ਕਦੇ ਕਦਾਈਂ ਯਾਦ ਕਰਦੀ ਹੈ—ਇਕ ਕਾਲੇ ਸੰਗਮਰ ਦੀ ਬਣੀ ਰਿਸ਼ਟ ਪੁਸ਼ਟ, ਸੁਹਣੀ ਜਵਾਨ ਮੂਰਤੀ। ਮੋਢਿਆਂ ਤੱਕ ਡਿੱਗੇ ਹੋਏ ਘੁੰਗਰਲੇ ਵਾਲ, ਕੰਨਾਂ ਵਿਚ ਸੋਨੇ ਦੇ ਫੁੱਲ, ਦੋ ਸੁਪਨੀਲੀਆਂ ਅੱਖਾਂ ਜਿਨ੍ਹਾਂ ਵਿਚ ਸਵੇਰ ਦੇ ਖਿੜੇ ਫੁੱਲਾਂ ਜਿਹੀ ਤਾਜਗੀ ਸੀ...ਗਲ੍ਹਾਂ

ਤੇ ਦਾੜ੍ਹੀ...ਅਤੇ...ਸਰਦੇਈ ਨੂੰ ਯਾਦ ਨਹੀਂ ਆਉਂਦਾ । ਅੱਖਾਂ ਭਰ ਆਉਂਦੀਆਂ ਹਨ ਉਨ੍ਹਾਂ ਹੰਝੂਆਂ ਵਿਚ ਘੁਲ ਕੇ ਉਹ ਚਿੱਤਰ ਵੀ ਅਸਪੱਸ਼ਟ ਬਣ ਜਾਂਦਾ ਹੈ ।

ਉਸ ਵੇਲੇ ਸਰਦੇਈ ਪਤੀ ਨੂੰ ਕਹਿ ਵੀ ਕੀ ਸਕਦੀ ਸੀ ? ਉਹ ਪੈਰ ਫੜੀ ਕੱਟੇ ਹੋਏ ਰੁੱਖ ਵਾਂਗ ਪਈ ਰਹੀ ਸੀ । ਉਹ ਵੀ ਤਾਂ ਪਾਇਲ ਦੇ ਘਰ ਦੀ ਧੀ ਸੀ । ਉਹ ਵੀ ਤਾਂ ਜਾਣਦੀ ਸੀ ਕਿ ਜਿਹੜੇ ਲੜਾਈ ਲਈ ਘਰੋਂ ਨਿਕਲਦੇ ਹਨ ਉਹ ਘਰ ਵਾਪਸ ਨਹੀਂ ਆਉਂਦੇ । ਉਸ ਦੇ ਬਾਪ, ਦਾਦਾ, ਚਾਚਾ, ਭਰਾ ਸਭ ਲੜਾਈ ਵਿਚ ਗਏ ਸਨ, ਪਰ ਇਕ ਵੀ ਵਾਪਸ ਨਹੀਂ ਸੀ ਆਇਆ ।

ਪਾਇਕ ਘਰ ਦੀ ਬੇਟੀ ਤੇ ਬਹੂ ਹੈ ਉਹ । ਉਸ ਦੀਆਂ ਰਗਾਂ ਵਿਚ ਵੀ ਪਾਇਕ ਦਾ ਖ਼ੂਨ ਹੈ । ਫਿਰ ਵੀ ਜਿਸ ਨਾਲ ਨਵੀਂ ਦੁਨੀਆਂ ਬਸਾਣ ਲਈ ਉਹ ਬਹੂ ਬਣਕੇ ਉਸ ਅਣਜਾਣ ਪਿੰਡ ਵਿਚ ਆਈ ਸੀ, ਉਸੇ ਨੂੰ ਆਪਣੇ ਹੱਥੀ ਸੰਧੂਰ ਤਿਲਕ ਜਾ, ਬੰਦਨਾਂ ਕਰਕੇ ਤੇ ਆਰਤੀ ਉਤਾਰ ਕੇ ਨਿਸ਼ਚਿਤ ਮੌਤ ਦੇ ਮੂੰਹ ਵਿਚ ਧਕੇਲਦੀ ਹੋਈ ਅੰਤਰ ਆਤਮਾ ਕੁਰਲਾ ਰਹੀ ਸੀ ।

ਪਰ ਬਹੂ ਨੂੰ ਰੋਂਦੀ ਦੇਖ ਕਿ ਕਿਤੇ ਬੇਟਾ ਰੁਕ ਨਾ ਜਾਏ, ਇਸ ਸ਼ੱਕ ਵਜੋਂ ਉਸ ਦੇ ਸਿਰ ਤੇ ਭੂਤ ਚੜ੍ਹਣ ਵਾਂਗ ਚੀਖਣ ਲੱਗੇ—"ਓ ਤੁਸੀਂ ਪਾਇਕ ਦੇ ਲੜਕੇ ਹੋ ਜਾਂ ਭੰਗੀ ਦੇ ! ਅਸੀਂ ਪਾਇਕ ਹਾਂ । ਲੜਾਈ ਵਿਚ ਪ੍ਰਾਣ ਨਿਛਾਵਰ ਕਰਨਾ ਸਾਡਾ ਕੰਮ ਹੈ । ਮੁਸਲਮਾਨ ਆ ਕੇ ਸ੍ਰੀ ਮੰਦਰ ਤੇ ਹਮਲਾ ਕਰਨ ਲੱਗੇ ਹਨ । ਉੜੀਸਾ ਜਾਤੀ ਦੇ ਸਿਰਮੌਰ ਰਾਜਾ ਖੋਰਧਾ ਦੇਸ਼ ਦੀ ਇੱਜ਼ਤ ਹਨ । ਇਸ਼ਟ ਦੇਵ ਜਗਨਨਾਥ ਦਾ ਮਾਣ ਰੱਖਣ ਲਈ ਉਹ ਵਣਾ-ਜੰਗਲਾਂ ਵਿਚ ਭਟਕ ਰਹੇ ਹਨ ਅਤੇ ਤੂੰ ਏਂ ਕਿ ਛੁੱਪਿਆ ਬੈਠਾ ਹੈਂ ।" ਵਰਛਾ ਲਈ ਨੱਚਦਾ ਹੋਇਆ ਬੁੱਢਾ ਚੀਖ ਰਿਹਾ ਸੀ । ਲੜਾਈ ਦੇ ਵਾਜੇ ਨਗਾਰੇ ਤੇ ਤੂਤੀਆਂ ਦੇ ਵੱਜਦਿਆਂ ਹੀ ਉਹ ਉਸ ਉਮਰ ਵਿਚ ਵੀ ਨਚਣ ਲੱਗਦੇ ਸਨ ।

ਆਖਰ ਸਰਦੇਈ ਨੇ ਵੀ ਪਤੀ ਨੂੰ ਸੰਧੂਰ-ਤਿਲਕ ਲਾ ਕੇ, ਗਲੇ ਵਿਚ ਕਾਲੀ ਦੇਵੀ ਦੀ ਮਾਲਾ ਪੁਆ ਕੇ, ਆਰਤੀ ਉਤਾਰ ਇਕ ਹੋਰ ਪਾਇਕ ਜਵਾਨ ਨਾਲ ਭੇਜ ਦਿੱਤਾ ! ਪਰ ਉਸ ਦਿਨ ਮੰਗਲ ਸੰਖ ਵਜਣ ਸਮੇਂ ਆਹਾਂ ਤੇ ਹੰਝੂਆਂ ਨਾਲ ਉਸਦੀਆਂ ਅੱਖਾਂ ਭਰ ਆਈਆਂ ਸਨ । ਲੜਾਈ ਵਿਚ ਜਾਣ ਵਾਲੇ ਜੁਆਨ ਨਗਾਰੇ ਵਜਾਉਂਦੇ ਹੋਏ ਪਿੰਡ ਦੇ ਮੋੜ ਤੇ ਛੁਪ ਗਏ । ਸਰਦੇਈ ਜਿੱਥੇ ਖੜ੍ਹੀ ਸੀ ਉੱਥੇ ਹੀ ਕਟੇ ਰੁੱਖ ਵਾਂਗ ਡਿੱਗ ਪਈ ।

ਕਈ ਦਿਨਾਂ ਦੀ ਉਡੀਕ ਮਗਰੋਂ ਇਕ ਦਿਨ ਉਸਦਾ ਪਤੀ ਤਾਂ ਪਰਤਿਆ ਨਹੀਂ—ਇਕ ਤਲਵਾਰ ਤੇ ਲਹੂ ਭਿਜੀ ਪਗੜੀ...ਸਰਦੇਈ ਦੇ ਜੀਵਨ ਦੀ ਆਖਰੀ ਨਿਸ਼ਾਨੀ ਦੇ ਰੂਪ ਵਿਚ ਪਰਤ ਆਈ ।

ਉਸੇ ਅਨੰਤ ਦੀ ਉਡੀਕ ਵਿਚ ਸਰਦੇਈ ਜਿੰਦਾ ਸੀ । ਕੀ ਇਕ ਹੋਰ ਜਨਮ ਹੈ—ਇਸ ਜਨਮ ਮਗਰੋਂ ? ਸਰਦੇਈ ਨੇ ਆਹ ਭਰੀ ।

ਤੰਡਾਕਿਨਾਰ ਤੇ ਰਾਤ ਡੂੰਘੀ ਹੋ ਗਈ ਸੀ । ਤਾਂ ਵੀ ਜੁਗਨੀ ਨਹੀਂ ਸੀ

ਆਇਆ। ਦੀਵੇ ਦੇ ਚਾਨਣ ਦੀ ਛਾਂ ਦੀਵਾਰ ਤੇ ਨੱਚ ਰਹੀ ਸੀ। ਉਸ ਨੇ ਇਕ ਦਿਨ ਕਾਲਖ ਨਾਲ ਦੀਵਾਰ ਤੇ ਜਗਨਨਾਥ, ਬਲਭੱਦਰ ਤੇ ਸੁਭੱਦਰਾ ਦਾ ਚਿੱਤਰ ਬਣਾਇਆ ਸੀ। ਇਹ ਚਿੱਤਰ ਕੰਬਦੀ ਲੋਅ ਵਿਚ ਨੱਚ ਰਹੇ ਸਨ। ਉਸੇ ਚਿੱਤਰ ਤੇ ਸਰਦੇਈ ਦੀਆਂ ਉਚਾਈਆਂ ਦੀ ਛਾਂ ਦੋ ਪਰਬਤਾਂ ਵਾਂਗ ਲੱਗ ਰਹੀ ਸੀ। ਸਮਾਜ ਦੇ ਵਚਿੱਤਰ ਵਿਚਾਰ ਨਾਲ ਉਹ ਕੁਲਹਿਣੀ, ਤੇ ਬਦਚਲਣ ਬਣ ਗਈ ਸੀ। ਜਗਨਨਾਥ ਦੇ ਮੰਦਰ ਵਿਚ ਉਸ ਦਾ ਜਾਣਾ ਵਰਜਿਤ ਸੀ। ਪਰ ਹਿਰਦੇ ਵਿਚ ਵਸੇ ਜਗਨਨਾਥ ਤੋਂ ਉਸ ਨੂੰ ਕੌਣ ਵੰਚਿਤ ਕਰ ਸਕਦਾ ਹੈ ? ਜੁਗਨੀ ਤਾਂ ਹੱਠ ਕਰ ਬੈਠਿਆ ਸੀ, ਕਹਿ ਰਿਹਾ ਸੀ ਮੈਂ ਤੈਨੂੰ ਪੁਰੀ ਲੈ ਕੇ ਜਾਵਾਂਗਾ। ਤੈਨੂੰ ਉੱਥੇ ਕੌਣ ਪਛਾਣੇਗਾ ? ਉਹ ਅੰਤਰਜਾਮੀ ਹੈ। ਕਿਹੜੀ ਗੱਲ ਹੈ ਜਿਹੜੀ ਉਸ ਤੋਂ ਛੁਪੀ ਰਹਿ ਸਕਦੀ ਹੈ। ਕੀ ਉਹ ਸਮਝਦਾ ਨਹੀਂ ਕਿ ਜਦ ਤੋਂ ਉਹ ਵਿਧਵਾ ਹੋਈ ਹੈ ਓਦੋਂ ਤੋਂ ਉਹ ਵਰਤ ਚਾਰਿਣੀ ਵਾਂਗ ਪਾਪ ਮੁਕਤ ਰਹੀ ਹੈ। ਉਸ ਨੇ ਆਪਣੇ ਸਰੀਰ ਨੂੰ ਕਲੰਕ ਨਹੀਂ ਲਾਇਆ। ਮਨ ਦੇ ਚੰਚਲ ਜਲ ਦੀ ਸਤਹ ਤੇ ਜ਼ਰੂਰ ਅਨੇਕਾਂ ਪਰਛਾਵੇਂ ਪਏ ਹਨ ਪਰ ਜਿਵੇਂ ਆਈ ਉਵੇਂ ਹੀ ਪਵਿੱਤਰ ਹੀ ਗਈ ਹੈ।

ਬਾਹਰ ਤੂਫ਼ਾਨ ਰੁਕ ਗਿਆ ਸੀ। ਪਰ ਪਹਾੜ ਵਲੋਂ ਬੱਦਲ ਚੜ੍ਹੇ ਆ ਰਹੇ ਸਨ। ਜੁਗਨੀ ਓਦੋਂ ਤੱਕ ਵਾਪਸ ਨਹੀਂ ਸੀ ਆਇਆ। ਹੁਣ ਉਹ ਅਜਨਬੀ ਲੋਕਾਂ ਨੂੰ ਲੈ ਕੇ ਚਿਲਿਕਾ ਵਿਚ ਦੂਰ ਦੂਰ ਤੱਕ ਚਲਾ ਜਾਂਦਾ ਹੈ। ਪੁੱਛਿਆਂ ਕੁਝ ਵੀ ਖੁਲ੍ਹ ਕੇ ਨਹੀਂ ਦੱਸਦਾ। ਉਸ ਦਿਨ ਵਾਲੀ ਬਾਲੂ ਪਿੰਡ ਦੀ ਘਟਨਾ ਮਗਰੋਂ ਜੁਗਨੀ ਸਰਦੇਈ ਪ੍ਰਤੀ ਠੰਡਾ ਤੇ ਉਦਾਸ ਹੋ ਗਿਆ ਸੀ। ਪਹਿਲਾਂ ਜੁਗਨੀ ਸਰਦੇਈ ਨਾਲ ਗੱਲਾਂ ਕਰਦਾ ਥੱਕਦਾ ਨਹੀਂ ਸੀ। ਪਰ ਹੁਣ ਕੁਝ ਵੀ ਨਹੀਂ ਕਹਿੰਦਾ। ਸਰਦੇਈ ਤੋਂ ਦੂਰ ਦੂਰ ਰਹਿੰਦਾ ਹੈ।

ਸਰਦੇਈ ਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ। ਗੱਲ੍ਹਾਂ ਤੋਂ ਹੁੰਦੀਆਂ ਹੋਈਆਂ ਬੂੰਦਾਂ ਹੇਠਾਂ ਡਿੱਗ ਪਈਆਂ। ਉਨ੍ਹਾਂ ਨੂੰ ਮਿੱਟੀ ਨੇ ਪੀ ਲਿਆ। ਮਿੱਟੀ ਤੇ ਉਹ ਦੋ ਬੂੰਦਾਂ ਕਾਲੇ ਧੱਬੇ ਬਣ ਕੇ ਫੈਲ ਗਈਆਂ। ਕੁਝ ਚਿਰ ਮਗਰੋਂ ਉਹ ਦੋ ਧੱਬੇ ਦੀਵੇ ਦੀ ਰੋਸ਼ਨੀ ਵਿਚ ਕਾਲੀਆਂ ਅੱਖਾਂ ਵਾਂਗ ਲੱਗਣ ਲਗੇ।

ਸਰਦੇਈ ਦੀਆਂ ਅੱਖਾਂ ਸਾਹਮਣੇ ਫਿਰ ਉਹ ਸੁੰਨਸਾਨ ਧੁੱਪ ਵਿਚ ਤਪਦੀ ਦੁਪਹਿਰ, ਮਾਲਕੁਦਾ ਪਿੰਡ ਵਿਚ ਆਇਆ ਉਹ ਪਿਆਸਾ ਘੋੜਸਵਾਰ, ਉਸ ਦੀਆਂ ਦੋ ਖ਼ਾਲੀ ਤੇ ਉਦਾਸ ਅੱਖਾਂ...ਸਭ ਕੁਝ ਫਿਰ ਤੋਂ ਸਾਕਾਰ ਹੋ ਆਇਆ। ਉਸ ਜਿਹੀਆਂ ਮੋਹ ਭਰੀਆਂ ਅੱਖਾਂ ਸਰਦੇਈ ਨੇ ਕਦੇ ਨਹੀਂ ਸਨ ਦੇਖੀਆਂ। ਉਸ ਦਿਨ ਉਸ ਨੂੰ ਦੇਖਦਿਆਂ ਹੀ ਪਤਾ ਨਹੀਂ ਕਿਉਂ ਉਸ ਦਾ ਦਿਲ ਮਮਤਾ ਨਾਲ ਭਰ ਗਿਆ ਸੀ। ਉਸ ਅਜਨਬੀ ਘੋੜਸਵਾਰ ਦੇ ਤਪਦੇ ਮੱਥੇ ਨੂੰ ਸਹਿਲਾ ਕੇ ਪੱਲੂ ਨਾਲ ਪੱਖਾ ਕਰਦੇ ਹੋਏ, ਪਸੀਨਾ ਪੂੰਝ ਕੇ ਸੁਲਾ ਦੇਣ ਲਈ ਉਸ ਦਾ ਮਨ ਮਚਲ ਉੱਠਿਆ ਸੀ।

ਅੱਜ ਵੀ ਕਦੇ ਕਦਾਈਂ ਉਹੀ ਅੱਖਾਂ ਉਦਾਸ ਪਲਾਂ ਵਿਚ, ਚਿਲਿਕਾ ਦੇ ਪਾਣੀਆ ਤੇ ਕਾਲੇ ਬੱਦਲਾਂ ਦੀ ਛਾਂ ਵਾਂਗ ਨੱਚ ਉਠਦੀਆਂ ਹਨ ਅਤੇ ਕਦੇ ਘੁਲਮਿਲ ਜਾਂਦੀਆਂ ਹਨ।

ਅੱਜ ਫਿਰ ਇਕ ਘੋੜਸਵਾਰ ਆਇਆ ਹੈ ।

ਅਖੀਰ ਤੇ ਸਰਦੇਈ ਨੂੰ ਯਾਦ ਆਇਆ ਕਿ ਇਨ੍ਹਾਂ ਅੱਖਾਂ ਨੂੰ ਉਸ ਨੇ ਮਾਲਕੁਦਾ ਪਿੰਡ ਵਿਚ ਵੀਰਾਨ ਤਪਦੀ ਦੁਪਹਿਰ ਵਿਚ ਦੇਖਿਆ ਸੀ ।

ਪਰ ਇਹ ਦੋਵੇਂ ਅੱਖਾਂ ਹੋਰ ਹਨ । ਇੰਨਾ ਅੱਖਾਂ ਵਿਚ ਉਨ੍ਹਾਂ ਅੱਖਾਂ ਜਿਹਾ ਮੋਹ ਨਹੀਂ ਹੈ...ਉਹ ਪਿਆਸ ਵੀ ਨਹੀਂ ।

ਸਰਦੇਈ ਦਾ ਤਨ ਮਚਲ ਉੱਠਿਆ । ਦਰਵਾਜ਼ੇ ਦੀਆਂ ਝੀਥਾਂ ਵਿਚੋਂ ਆਈ ਹਵਾ ਉਸ ਨੂੰ ਮਚਲਾ ਰਹੀ ਸੀ । ਇਹ ਸੋਚ ਉਸ ਨੇ ਨੰਗੀਆਂ ਛਾਤੀਆਂ ਨੂੰ ਸਾੜ੍ਹੀ ਨਾਲ ਢਕ ਲਿਆ । ਲੱਤਾਂ ਤੇ ਵੀ ਕਪੜਾ ਖਿਚ ਲਿਆ ।

ਰਾਤ ਕਾਫ਼ੀ ਬੀਤ ਚੁੱਕੀ ਸੀ । ਜੁਗਨੀ ਆਏਗਾ ਕਿ ਨਹੀਂ ਪਤਾ ਨਹੀਂ ਸੀ । ਉਸ ਦਿਨ ਵੀ ਕਿਧਰੇ ਗਿਆ ਸੀ ਤੇ ਦੁਪਹਿਰ ਬਾਅਦ ਪਰਤਿਆ ਸੀ । ਉਸ ਸਮੇਂ ਸਵੇਰ ਦਾ ਤਾਰਾ ਮਣਿਕ ਪਟਨਾ ਵਲ ਸਮੁੰਦਰ ਤੇ ਚਮਕਣ ਲੱਗਿਆ ਸੀ ।

ਲੇਟੀ ਲੇਟੀ ਸਰਦੇਈ ਨੂੰ ਬੀਤੀਆਂ ਗੱਲਾਂ ਨੂੰ ਯਾਦ ਕਰਨਾ ਪਤਾ ਨਹੀਂ ਕਿਉਂ ਚੰਗਾ ਲੱਗ ਰਿਹਾ ਸੀ ।

ਸ਼ਾਮ ਤੋਂ ਪੱਲੇ ਨਾਲ ਬੰਨ੍ਹੀ ਅੰਗੂਠੀ ਨੂੰ ਖੋਲ੍ਹ ਕੇ ਦੇਖਣ ਲਈ ਉਸਦੀਆਂ ਉਂਗਲੀਆਂ ਮਚਲ ਰਹੀਆਂ ਸਨ । ਪਰ ਪਤਾ ਨਹੀਂ ਕਿਉਂ, ਉਸ ਅੰਗੂਠੀ ਨੂੰ ਦੇਖਣ ਦਾ ਹੌਸਲਾ ਉਸ ਨੂੰ ਨਹੀਂ ਸੀ ਪੈਂਦਾ ।

ਸ਼ਾਮ ਗੁਜਰੀ ਤੇ ਆਏ ਘੋੜਸਵਾਰ ਨੇ ਸਰਦੇਈ ਤੋਂ ਦੁੱਧ ਖਰੀਦਿਆ ਅਤੇ ਉਸ ਨੂੰ ਕੀਮਤ ਦੇਣ ਲਈ ਉਸ ਕੋਲ ਪੈਸੇ ਨਹੀਂ ਸਨ ਤਾਂ ਉਸ ਨੇ ਇਹ ਅੰਗੂਠੀ ਗਿਰਵੀ ਰੱਖੀ ਹੈ ।

ਹੌਲੀ ਹੌਲੀ ਸ਼ਾਮ ਢਲ ਗਈ । ਸਾਰੇ ਪਾਸੇ ਬੱਦਲਾਂ ਨਾਲ ਢਕੀ ਨਦੀ ਉਤੇ ਹਨੇਰਾ ਛਾਉਣ ਲੱਗਿਆ । ਸਰਦੇਈ ਨੇ ਆਪਣੇ ਕਮਰੇ ਵਿਚ ਦੀਵਾ ਜਲਾਇਆ ਤਾਂ ਦੂਜੇ ਕਮਰੇ ਵਿਚ ਨਾਵਾਕਫ਼ ਜਵਾਨ ਦੇ ਪੈਰਾਂ ਦੀ ਆਹਟ ਸੁਣਨ ਲੱਗੀ । ਜੁਗਨੀ ਸਰਾਂ ਦੇ ਮਹਿਮਾਨਾਂ ਦੀ ਦੇਖ ਭਾਲ ਕਰਦਾ ਹੈ । ਪਰ ਅੱਜ ਉਹ ਨਹੀਂ ਸੀ । ਇਸ ਲਈ ਸਰਦੇਈ ਆਈ ਤੇ ਕਮਰੇ ਵਿਚ ਦੀਵਾ ਬਾਲ ਕੇ ਰੱਖ ਗਈ । ਰਾਤੀਂ ਉਹ ਆਪਣੇ ਹੱਥੀਂ ਪਕਾ ਕੇ ਖਾਏਗਾ ਜਾਂ ਉਸ ਦਾ ਪਕਾਇਆ ਖਾਏਗਾ ਉਹ ਕੁਝ ਵੀ ਪੁੱਛ ਨਾ ਸਕੀ । ਉਸ ਨੂੰ ਜੇ ਭੁੱਖ ਲੱਗੀ ਹੁੰਦੀ ਤਾਂ ਖੁਦ ਹੀ ਮੰਗ ਲੈਂਦਾ । ਉਹ ਪੁੱਛਣ ਕਿਉਂ ਜਾਵੇ ?

ਸਰਦੇਈ ਸੋਚ ਰਹੀ ਸੀ,...ਕੁਝ ਸਮੇਂ ਪਿਛੋਂ ਦਰਵਾਜ਼ੇ ਤੇ ਦਸਤਕ ਸੁਣ ਕੇ ਉਹ ਚੌਂਕ ਪਈ । ਇਹ ਤਾਂ ਹਵਾ ਦੀ ਆਵਾਜ਼ ਨਹੀਂ ਹੈ । ਤੂਫ਼ਾਨ ਵੀ ਓਦੋਂ ਤੱਕ ਥੰਮ੍ਹ ਚੁੱਕਿਆ ਸੀ । ਉਹ ਘਬਰਾਈ ਹੋਈ ਉੱਠੀ ਅਤੇ ਦਰਵਾਜ਼ਾ ਖੋਲ੍ਹਦੇ ਹੀ ਘੋੜਸਵਾਰ ਨੂੰ ਸਾਹਮਣੇ ਦੇਖਿਆ ।

ਉਸ ਵੇਲੇ ਸਰਦੇਈ ਨੇ ਉਸ ਅਜਨਬੀ ਘੋੜਸਵਾਰ ਸਾਹਮਣੇ ਖੁਦ ਨੂੰ ਦਰਵਾਜ਼ੇ ਪਿੱਛੇ ਛੁਪਾਇਆ, ਅਤੇ ਕਵਾੜ ਨੂੰ ਜ਼ੋਰ ਨਾਲ ਫੜੀ ਖੜ੍ਹੀ ਰਹੀ । ਸਰਦੇਈ ਨੇ ਜਿਸ ਹੱਥ ਨਾਲ ਦਰਵਾਜ਼ਾ ਫੜਿਆ ਹੋਇਆ ਸੀ, ਘੋੜਸਵਾਰ ਉਸ ਹੱਥ ਦੀਆਂ ਚੰਪਾ-ਕਲੀ

ਜਿਹੀਆਂ ਉਂਗਲੀਆਂ ਤੇ ਪੈਰ ਹੀ ਦੇਖ ਸਕਦਾ ਸੀ। ਪਰ ਸਰਦੇਈ ਦਰਵਾਜ਼ੇ ਦੀ ਆੜ ਵਿਚ ਉਸ ਨੂੰ ਸਪੱਸ਼ਟ ਦੇਖ ਰਹੀ ਸੀ!

ਘੋੜਸਵਾਰ ਨੇ ਪੁੱਛਿਆ—"ਕੀ ਦਹੀਂ ਹੈ?"

ਕਈ ਵਾਰ ਉਸ ਪ੍ਰਸ਼ਨ ਨੂੰ ਦੁਹਰਾਉਣ ਮਗਰੋਂ ਸਰਦੇਈ ਨੂੰ ਜਵਾਬ ਦੇਣਾ ਪਿਆ। ਉਹ ਬੋਲੀ—"ਦਹੀਂ ਨਹੀਂ ਦੋ ਘੜੇ ਦੁੱਧ ਹੈ।"

ਘੋੜਸਵਾਰ ਦੇ ਹੋਠਾਂ ਤੇ ਸ਼ਰਾਰਤ ਭਰੀ ਮੁਸਕਰਾਹਟ ਆ ਗਈ ਜਿਹੜੀ ਪਲ ਭਰ ਵਿਚ ਠਹਾਕੇ ਵਿਚ ਬਦਲ ਗਈ।

ਘੋੜਸਵਾਰ ਹੱਸਿਆ ਕਿਉਂ, ਇਹ ਸੋਚਦੇ ਹੀ ਸਰਦੇਈ ਸ਼ਰਮਾ ਗਈ। ਘੋੜਸਵਾਰ ਜੇ ਦੇਖ ਸਕਦਾ ਸੀ ਤਾਂ ਉਸ ਨੇ ਸਰਦੇਈ ਦੇ ਲਾਜ ਨਾਲ ਰੰਗੇ ਚਿਹਰੇ ਨੂੰ ਜ਼ਰੂਰ ਦੇਖਿਆ ਹੋਵੇਗਾ।

ਹੋਠਾਂ ਤੇ ਹਾਸਾ ਦਬਾਉਂਦੇ ਘੋੜਸਵਾਰ ਨੇ ਪੁੱਛਿਆ—"ਪਾਣੀ ਮਿਲਿਆ ਦੁੱਧ ਤਾਂ ਨਹੀਂ ਨਾ?"

ਓਦੋਂ ਤੱਕ ਸਰਦੇਈ ਦਾ ਸੰਕੋਚ ਘਟਣ ਲੱਗਿਆ ਸੀ। ਉਹ ਬਾਹਰ ਚਲੀ ਆਈ ਤੇ ਕਹਿਣ ਲੱਗੀ—"ਆਪਣੀ ਗਾਂ ਦਾ ਦੁੱਧ ਹੋਵੇ ਤਾਂ ਤੇ ਕੋਈ ਕਹਿ ਸਕੇ, ਇਹ ਤਾਂ ਪਰਾਇਆ ਹੈ। ਕੀ ਪਤਾ ਪਾਣੀ ਮਿਲਿਆ ਹੀ ਹੋਵੇ।"

ਫਿਰ ਘੋੜਸਵਾਰ ਹੱਸਣ ਲੱਗਿਆ। ਪਾਣੀ ਦਾ ਵੀ ਇਕ ਹੋਰ ਮਾਅਨਾ ਹੈ ਇਹ ਸਰਦੇਈ ਸਮਝ ਨਾ ਸਕੀ। ਘੋੜਸਵਾਰ ਦੀ ਬੱਚੇ ਜਿਹੀ ਹੱਸਣੀ ਤੇ ਸਰਦੇਈ ਸ਼ਰਮ ਨਾਲ ਮਰੀ ਜਾ ਰਹੀ ਸੀ।

ਘੋੜਸਵਾਰ ਨੇ ਕਿਹਾ—"ਠੀਕ ਹੈ ਜਿਹੜਾ ਵੀ ਹੈ ਦੇ ਦੇਵੋ।"

ਸਰਦੇਈ ਅੰਦਰ ਚਲੀ ਗਈ। ਦੋ ਘੜੇ ਦੁੱਧ ਤੇ ਮਿੱਠਾ ਲਿਆ ਕੇ ਰੱਖ ਦਿੱਤਾ। ਘੋੜਸਵਾਰ ਨੂੰ ਕੀਮਤ ਦੇਣ ਦੀ ਆਦਤ ਨਹੀਂ ਸੀ ਸ਼ਾਇਦ। ਦੁੱਧ ਤੇ ਮਿੱਠਾ ਲੈ ਕੇ ਉਹ ਅੰਦਰ ਵੱਲ ਵਧਣ ਲੱਗਿਆ ਤਾਂ ਸਰਦੇਈ ਬੋਲੀ—"ਦਾਮ?"

ਆਸਮਾਨ ਤੋਂ ਭੁੰਜੇ ਡਿੱਗਣ ਵਾਂਗ ਘੋੜਸਵਾਰ ਠਠੰਬਰ ਗਿਆ। ਸਹਿਮਦਾ ਹੋਇਆ ਬੋਲਿਆ—"ਮੇਰੇ ਕੋਲ ਪੈਸੇ ਨਹੀਂ ਹਨ। ਅਜਿਹੀ ਬਿਪਤਾ ਵਿਚ ਆ ਫਸਿਆ ਹਾਂ ਜਿਸ ਕਾਰਨ ਇੱਥੇ ਆ ਕੇ ਰਾਤ ਭਰ ਲਈ ਰੁਕਣਾ ਪਿਆ ਹੈ।" ਅਤੇ ਕਹਿੰਦੇ ਕਹਿੰਦੇ ਉਸ ਨੇ ਆਪਣੀ ਉਂਗਲੀ ਤੋਂ ਅੰਗੂਠੀ ਉਤਾਰ ਲਈ। ਉਸ ਤੇ ਇਕ ਵੱਡਾ ਸਾਰਾ ਨੀਲਾ ਪੱਥਰ ਜੜਿਆ ਹੋਇਆ ਸੀ। ਉਹ ਕਹਿਣ ਲੱਗਿਆ—"ਤੂੰ ਇਹ ਰੱਖ ਲੈ ਵਾਪਸੀ ਤੇ ਤੈਨੂੰ ਕੀਮਤ ਦੇ ਕੇ ਇਹ ਵਾਪਸ ਲੈ ਲਵਾਂਗਾ।"

ਸਰਾਂ ਚਲਾਉਣ ਵਾਲੀ ਸਰਦੇਈ, ਭਲਾ ਕਿਉਂ ਇਨਕਾਰ ਕਰਦੀ, ਕੀਮਤ ਬਦਲੇ ਕੋਈ ਕੀਮਤੀ ਚੀਜ਼ ਗਿਰਵੀ ਰੱਖ ਰਿਹਾ ਸੀ।

ਉਸ ਮਗਰੋਂ ਸਰਦੇਈ ਹਮਦਰਦੀ ਨਾਲ ਬੋਲੀ—"ਕਿੱਥੇ ਜਾ ਰਹੇ ਹੋ ਤੁਸੀਂ? ਕਿਥੋਂ ਆਏ ਹੋ? ਇਕੱਲੇ ਆਏ ਹੋ?"

"ਹਾਂ ਇਕੱਲਾ ਹਾਂ। ਅਤੇ ਤੂੰ?" ਘੋੜਸਵਾਰ ਨੇ ਆਹ ਭਰਦੇ ਹੋਏ ਪੁੱਛਿਆ।

ਸਰਦੇਈ ਅੰਗੂਠੀ ਨੂੰ ਦੀਵੇ ਦੇ ਚਾਨਣ ਵਿਚ ਦੇਖ ਕੇ ਬੋਲੀ—"ਲਗਦੈ ਅੱਜ ਜੁਗਨੀ ਆਏਗਾ ਨਹੀਂ।"

ਘੋੜਸਵਾਰ ਦੇ ਦੋ ਤਲਵਾਰ ਜਿਹੇ ਪਤਲੇ ਬੁਲ੍ਹਾਂ ਤੇ ਮੁਸਕਾਨ ਫੈਲ ਗਈ। ਸਰਦੇਈ ਦਾ ਮੂੰਹ ਲਾਜ ਨਾਲ ਲਾਲ ਹੋ ਗਿਆ ਸੀ।

ਸਰਦੇਈ ਆਪਣੀ ਖੱਬੀ ਹਥੇਲੀ ਤੇ ਗਲ੍ਹ ਰੱਖੀ ਪਈ ਪਈ ਬਲਦੇ ਹੋਏ ਦੀਵੇ ਨੂੰ ਦੇਖਦੀ ਮਨ ਹੀ ਮਨ ਖੁਦ ਨੂੰ ਕੋਸ ਰਹੀ ਸੀ...ਛੀ...ਮੈਂ ਕਿਉਂ ਕਿਹਾ ਕਿ ਅੱਜ ਰਾਤ ਮੈਂ ਸਰਾਂ ਵਿਚ ਇਕੱਲੀ ਹੀ ਹਾਂ। ਕੀ ਕੀ ਨਹੀਂ ਸੋਚਦਾ ਹੋਵੇਗਾ ਉਹ!

ਬਾਹਰ ਬੱਦਲ ਫਿਰ ਘਿਰ ਆਏ ਸਨ। ਦਰਵਾਜ਼ੇ ਦੀਆਂ ਝੀਥਾਂ ਰਾਹੀਂ ਆਈ ਹਵਾ ਨਾਲ ਦੀਵੇ ਦੀ ਲਾਟ ਕੰਬ ਰਹੀ ਸੀ। ਉਸ ਸਮੇਂ ਸਰਦੇਈ ਨੂੰ ਲੱਗਿਆ ਜਿਵੇਂ ਦਰਵਾਜ਼ੇ ਤੇ ਦਸਤਕ ਹੋ ਰਹੀ ਹੈ। ਉਹ ਸਿਰ ਤੋਂ ਪੈਰਾਂ ਤੱਕ ਉਤੇਜਨਾ ਨਾਲ ਕੰਬ ਗਈ।

ਆਵਾਜ਼ ਬੰਦ ਹੋ ਗਈ। ਕੰਧ ਤੇ ਬਣੇ ਜਗਨਨਾਥ ਦੇ ਚਿੱਤਰ ਤੇ ਦੀਵੇ ਦੇ ਚਾਨਣ ਵਿਚ ਪਰਛਾਵਾਂ ਨੱਚਣ ਲੱਗਿਆ।

ਫਿਰ ਉਹੀ ਆਵਾਜ਼ ਸੁਣਾਈ ਪਈ। ਇਸ ਸੁੰਨਸਾਨ ਰਾਤ ਵਿਚ ਸਰਦੇਈ ਇਕੱਲੀ ਹੈ, ਸ਼ਾਇਦ ਜਾਣ ਕੇ ਘੋੜਸਵਾਰ ਦਸਤਕ ਦੇ ਰਿਹਾ ਹੈ। ਇਸੇ ਸ਼ੱਕ ਨਾਲ ਉਸ ਨੇ ਉਠ ਕੇ ਦਰਵਾਜ਼ਾ ਖੋਲ੍ਹਣ ਦਾ ਸਾਹਸ ਨਾ ਕੀਤਾ। ਉਹ ਆਵਾਜ਼ ਹੌਲੀ ਹੌਲੀ ਵਧ ਰਹੀ ਸੀ। ਮਜਬੂਰ ਹੋ ਕੇ ਸਰਦੇਈ ਉੱਠੀ ਤੇ ਹੌਸਲਾ ਕਰਕੇ ਦਰਵਾਜ਼ਾ ਖੋਲ੍ਹ ਦਿੱਤਾ। ਉਸ ਦਿਨ ਬਾਲੂ ਪਿੰਡ ਵਿਚ ਉਸ ਪਠਾਣ ਸੈਨਿਕ ਦੇ ਉਸ ਨੂੰ ਚੁੱਕ ਕੇ ਜੰਗਲ ਅੰਦਰ ਲੈ ਜਾਂਦੇ ਸਮੇਂ ਜਿਵੇਂ ਉਹ ਪੱਥਰ ਹੋ ਗਈ ਸੀ। ਉਸੇ ਤਰ੍ਹਾਂ ਅੱਜ ਵੀ ਉਸ ਦੀ ਸਾਰੀ ਚੇਤਨਾ ਖੋ ਗਈ।

ਸਰਦੇਈ ਦੇ ਦਰਵਾਜ਼ਾ ਖੋਲ੍ਹਦਿਆਂ ਹੀ ਹੜ੍ਹ ਵਾਂਗ ਤੇਜ਼ ਹਵਾ ਅੰਦਰ ਆਈ। ਬਾਹਰ ਕੋਈ ਨਹੀਂ ਸੀ। ਸ਼ੁਕਲ ਪੱਖ ਦਾ ਚੰਦ ਛੁਪ ਗਿਆ ਸੀ।

ਸਰਾਂ ਦੇ ਬਰਾਂਡੇ ਹੇਠ ਚੰਪਾ ਦੇ ਝਾੜ ਨਾਲ ਘੋੜਾ ਬੰਨ੍ਹਿਆ ਹੋਇਆ ਸੀ। ਉਹੀ ਘੋੜਾ ਖੁਰ ਪਟਕ ਰਿਹਾ ਸੀ। ਉਹੀ ਆਵਾਜ਼ ਦਸਤਕ ਵਾਂਗ ਲੱਗ ਰਹੀ ਸੀ। ਪਾਗਲ ਹਵਾ ਤੇ ਚਿਲਿਕਾ ਦੀ ਗਰਜ ਇਕ ਸਾਰ ਮਿਲ ਗਈਆਂ ਸਨ। ਓਦੋਂ ਤੱਕ ਜੁਗਨੀ ਵਾਪਸ ਨਹੀਂ ਸੀ ਆਇਆ।

ਮੂੰਹ ਤੇ ਛਾਤੀ ਉਪਰ ਉਲਝੀਆਂ ਲਟਾਂ ਨੂੰ ਸੁਲਝਾਉਂਦੀ ਸਰਦੇਈ ਆਵਾਜ਼ਾਂ ਦੇਣ ਲੱਗੀ—"ਜੁਗਨੀ...ਜੁਗਨੀ ਵੇ...ਓ...!"

ਸਰਦੇਈ ਦੀ ਆਵਾਜ਼ ਪਾਗਲ ਹਵਾ ਨਾਲ ਸਰਾਂ ਵਿਚ ਹੀ ਪਰਤ ਆਈ।

ਕੁਝ ਦੇਰ ਮਗਰੋਂ ਸਰਦੇਈ ਨੇ ਅੰਦਰ ਆ ਕੇ ਦਰਵਾਜ਼ਾ ਬੰਦ ਕੀਤਾ ਹੀ ਸੀ ਕਿ ਬਰਾਂਡੇ ਵਿਚੋਂ ਜੁਗਨੀ ਦੀ ਆਵਾਜ਼ ਸੁਣਾਈ ਦਿੱਤੀ..."ਦੇਈ ?"

ਸਰਦੇਈ ਨੇ ਜਲਦੀ ਨਾਲ ਦਰਵਾਜ਼ਾ ਖੋਲ ਦਿੱਤਾ। ਜੁਗਨੀ ਅੰਦਰ ਆਉਂਦਿਆਂ ਹੀ ਗੁੱਠ ਵਿਚ ਰਖੇ ਹੋਏ ਨੋਟ ਕੱਢ ਕੇ ਫ਼ਰਸ਼ ਤੇ ਪਟਕਦਾ ਹੋਇਆ ਬੋਲਿਆ—"ਲੈ ਇਹ ਰੁਪਿਆ ਕਿਧਰੇ ਛੁਪਾ ਕੇ ਰੱਖ ਦੇ, ਉਹ ਹੋਰ ਦੇਣਗੇ।"

ਉਹ ਇਕ ਨੂਰਜਹਾਨੀ ਚਾਂਦੀ ਦਾ ਰੁਪਿਆ ਸੀ। ਸਾਧਾਰਨ ਘਰਾਂ ਵਿਚ ਅਜਿਹਾ ਰੁਪਿਆ ਇਕ ਸੁਪਨਾ ਸੀ। ਕੇਹਾ ਰੁਪਿਆ ਹੈ ਇਹ, ਕਿਉਂ ਦਿੱਤਾ, ਆਦਿ ਸਵਾਲਾਂ ਨੂੰ ਸਰਦੇਈ ਨੇ ਪੁੱਛਿਆ ਨਹੀਂ ਸੀ, ਜੁਗਨੀ ਪੁੱਛਣ ਲੱਗਿਆ—

"ਬਾਹਰ ਬੰਨ੍ਹਿਆ ਹੋਇਆ ਉਹ ਘੋੜਾ ਕਿਸਦਾ ਹੈ ਦੇਈ ?"

ਸਰਦੇਈ ਸੰਕੋਚ ਨਾਲ ਬੋਲੀ—"ਸ਼ਾਮ ਤੋਂ ਇਕ ਘੋੜਸਵਾਰ ਰਾਤ ਭਰ ਲਈ ਇੱਥੇ ਆ ਕੇ ਠਹਿਰਿਆ ਹੈ—ਤੂੰ ਤਾਂ ਚਲਾ ਗਿਆ—ਮੈਂ ਪਰੇਸ਼ਾਨ ਹੋ ਗਈ ਹਾਂ।"

ਜੁਗਨੀ ਨੇ ਕਿਹਾ—"ਤਾਂ ਉਹ ਠੀਕ ਕਹਿ ਰਹੇ ਸਨ !"

ਸਰਦੇਈ ਨੂੰ ਇਹ ਗੱਲ ਬੁਝਾਰਤ ਵਾਂਗ ਲੱਗੀ। ਉਹ ਪੁੱਛਣ ਲੱਗੀ--"ਕੀ ਕਹਿ ਰਹੇ ਸਨ ?"

ਜੁਗਨੀ ਨੇ ਉਸ ਸਵਾਲ ਦਾ ਜੁਆਬ ਨਾ ਦਿੱਤਾ ਤੇ ਪੁੱਛਣ ਲੱਗਿਆ—

"ਜਾਣਦੀ ਏਂ ਦੇਈ ਇਹ ਕੌਣ ਹੈ ?"

ਸਰਦੇਈ ਬੋਲੀ—"ਨਹੀਂ, ਮੈਨੂੰ ਕੀ ਪਤਾ। ਸਰਾਂ ਵਿਚ ਕਿੰਨੇ ਆਉਂਦੇ ਹਨ ਕਿੰਨੇ ਜਾਂਦੇ ਹਨ।"

ਜੁਗਨੀ ਨੇ ਦੱਸਿਆ—"ਤੂੰ ਮੈਨੂੰ ਚਿੱਠੀ ਦੇ ਕੇ ਖੋਰਧਾ ਰਾਜੇ ਕੋਲ ਭੇਜਿਆ ਸੀ ਨਾ ਇਹ ਘੋੜਸਵਾਰ ਉਸੇ ਦਾ ਬੇਟਾ ਹੈ। ਬਾਪ ਦੇ ਖ਼ਿਲਾਫ਼ ਲੜਨ ਲਈ ਪੁਰੀ ਜਾ ਰਿਹੈ।"

ਸਰਦੇਈ ਚੌਂਕ ਕੇ ਬੋਲੀ—"ਬਾਪ ਬੇਟੇ ਵਿਚ ਲੜਾਈ। ਤੈਨੂੰ ਕਿਸ ਨੇ ਕਿਹਾ ?"

ਸਰਦੇਈ ਨੇ ਸੋਚਿਆ ਸੀ ਕਿ ਲੜ ਨਾਲ ਬੰਨ੍ਹੀ ਅੰਗੂਠੀ ਖੋਲ੍ਹ ਕੇ ਦਿਖਾਏਗੀ। ਪਰ ਦਿਖਾਈ ਨਹੀਂ। ਇਹ ਸਭ ਗੱਲਾਂ ਉਸ ਨੂੰ ਬੁਝਾਰਤ ਵਾਂਗ ਲੱਗ ਰਹੀਆਂ ਸਨ।

ਸਰਦੇਈ ਨੇ ਕਿਹਾ—"ਦੇਖ ਜੁਗਨੀ ਤੈਨੂੰ ਮੇਰੀ ਕਸਮ। ਜੋ ਪੁੱਛਦੀ ਹਾਂ ਸਾਫ਼ ਸਾਫ਼ ਦੱਸ, ਦੇਖਦੀ ਹਾਂ ਤੂੰ ਕਈ ਦਿਨਾਂ ਤੋਂ ਅਣਜਾਣ ਲੋਕਾਂ ਨਾਲ ਘੁੰਮਦਾ ਫਿਰਦਾ ਏਂ ਚਿਲਿਕਾ ਵਿਚ ਤੇਰਾ ਇੰਨਾ ਕੀ ਕੰਮ ਹੈ ? ਉਹ ਕੌਣ ਹਨ ਦੱਸ ?"

ਜੁਗਨੀ ਨੇ ਅੰਗੜਾਈ ਲਈ ਤੇ ਦੀਵਾ ਬੁਝਾ ਦਿੱਤਾ—"ਇਹ ਸਭ ਨਾ ਪੁੱਛ ਦੇਈ, ਉਨ੍ਹਾਂ ਨੇ ਮਨ੍ਹਾ ਕੀਤਾ ਹੈ ਦੱਸਣ ਤੋਂ। ਮੈਂ ਥੱਕ ਗਿਆ ਹਾਂ, ਸੌਣ ਦੇ। ਸਵੇਰੇ ਫਿਰ ਜਾਣਾ ਹੈ।"

ਦੀਵਾ ਬੁਝਾ ਕੇ ਜੁਗਨੀ ਘਰਾੜੇ ਮਾਰਨ ਲੱਗਿਆ। ਪਰ ਸਰਦੇਈ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ।

# ਦੱਸਵਾਂ ਅੰਕ

## 1

ਅੱਜ ਨੌਵੀਂ ਹੈ। ਕੱਲ ਬਹੁੜਾ ਯਾਤਰਾ। ਪਰਸੋਂ ਅਧਰਪਣਾ ਭੋਗ। ਦੂਜੇ ਦਿਨ ਨੀਲਾਂਦਰੀ ਵਿਜੇ। ਉਸ ਮਗਰੋਂ ਜਗਗਨਾਥ ਮੰਦਰ ਨੂੰ ਵਾਪਸੀ ਤੇ ਰੱਥ ਯਾਤਰਾ ਉਤਸਵ ਖਤਮ ਹੋ ਜਾਏਗਾ।

ਪਰ ਉਸ ਮਗਰੋਂ !

ਰਾਮਚੰਦਰ ਦੇ ਮੱਥੇ ਦੀਆਂ ਰੇਖਾਵਾਂ ਕੱਸੀਆਂ ਗਈਆਂ। ਭਵਾਂ ਸੁੰਗੜ ਗਈਆਂ। ਅੱਖਾਂ ਦੂਰ ਸਾਤਪੜਾ ਦੇ ਜੰਗਲ ਤੇ ਲੱਗ ਗਈਆਂ।

ਮੱਧਮ ਰੋਸ਼ਨੀ ਵਿਚ ਬਣ ਕੋਮਲ ਤੇ ਸ਼ਾਂਤ ਲੱਗ ਰਿਹਾ ਸੀ। ਪੂਰਬੀ ਹਵਾ ਦੀ ਠੰਢੀ ਛੁਹ ਨਾਲ ਰਾਮਚੰਦਰ ਦੇਵ ਦੇ ਮੱਥੇ ਤੇ ਅੱਖਾਂ ਉਤੇ ਵਾਲ ਬਿਖਰ ਕੇ ਆ ਗਏ ਹਨ। ਉਨ੍ਹਾਂ ਦਾ ਚਿਹਰਾ ਸਖਤ ਤੇ ਕਰੂਪ ਲੱਗ ਰਿਹਾ ਸੀ।

ਸਾਨ ਪਰੀਛਾ ਵਿਸ਼ਨੂ ਪਸਚਮ ਕਪਾਟ ਮਹਾਪਾਤਰ ਹਥੇਲੀ ਉੱਤੇ ਗਲ੍ਹ ਟਿਕਾਈ ਫਿਕਰਮੰਦ ਅੰਦਾਜ਼ ਵਿਚ ਚਿਲਿਕਾ ਦੇ ਪਾਣੀਆਂ ਵੱਲ ਦੇਖ ਰਹੇ ਸਨ। ਵਿਚੋਂ ਵਿਚੋਂ ਰਾਮਚੰਦਰ ਦੇਵ ਨੂੰ ਵੀ ਦੇਖ ਲੈਂਦੇ, ਜਿਵੇਂ ਉਨ੍ਹਾਂ ਨੂੰ ਅੰਤਾਂ ਦੇ ਪੀਢੇ ਸੁਆਲ ਦੁਖੀ ਕਰ ਰਹੇ ਹੋਣ, ਪਰ ਉਹ ਚੁੱਪ ਸਨ।

ਸੱਜੇ ਪਾਸੇ ਬਰੁਣਕੁਦਾ ਦੀਪ ਨੂੰ ਛੱਡ ਗੁਰਬਾਈ ਦੀਪ ਦੇ ਸੱਜੇ ਪਾਸੇ ਹੁੰਦੀਆਂ ਹੋਈਆਂ ਕਿਸ਼ਤੀਆਂ ਉੱਤਰ ਪੂਰਬ ਦਿਸ਼ਾ ਵੱਲ ਵਧ ਰਹੀਆਂ ਸਨ। ਸਾਹਮਣੇ ਤੋਂ ਪੁਰਾ ਚੱਲ ਰਿਹਾ ਸੀ ਇਸ ਲਈ ਚਿਲਿਕਾ ਦੀਆਂ ਲਹਿਰਾਂ ਪੱਛਮ ਵੱਲ ਚੱਲ ਰਹੀਆਂ ਸਨ। ਸਾਹਮਣਿਉਂ ਹਵਾ ਦੀ ਥਪੇੜਾ ਤਦ ਤੱਕ ਲੱਗੀ ਨਹੀਂ ਸੀ। ਪਰ ਹੁਣ ਕਠਿਨਾਈ ਹੋਵੇਗੀ। ਜੁਗਨੀ ਕਮਰ ਤੋਂ ਸਿਰ ਤੱਕ ਹਿੱਲਦਾ ਹੋਇਆ ਕਿਸ਼ਤੀ ਧੂਹੀ ਲਿਜਾ ਰਿਹਾ ਸੀ। ਜਿਸ ਕਾਰਨ ਉਸ ਦੀਆਂ ਬਾਹਾਂ ਦੇ ਪੱਠੇ ਚਿਲਿਕਾ ਦੇ ਪਾਣੀ ਵਾਂਗ ਫੁੱਲ ਗਏ ਸਨ।

ਚਿਲਿਕਾ ਵੀਰਾਨ ਸੀ। ਮਛੇਰਿਆਂ ਦੀਆਂ ਕਿਸ਼ਤੀਆਂ ਕੰਢੇ ਤੇ ਪਹੁੰਚ ਚੁਕੀਆਂ

ਸਨ । ਜੁਗਨੀ ਨੇ ਮੁੜ ਕੇ ਦੇਖਿਆ, ਕਾਲਜਾਈ ਪਹਾੜ ਉੱਤੇ ਸੂਰਜ ਢਲਣ ਲੱਗਿਆ ਸੀ । ਚਿਲਿਕਾ ਦੇ ਪਾਣੀ ਨੂੰ ਦੋ ਭਾਗਾਂ ਵਿਚ ਵੰਡ ਕੇ ਛੁਪਦੇ ਸੂਰਜ ਦੀਆਂ ਕਿਰਨਾ ਇਕ ਰੇਖਾ ਵਿਚ ਪੈ ਰਹੀਆਂ ਸਨ । ਇਹ ਕਿਸੇ ਸੁਹਾਗਣ ਦੀ ਮਾਂਗ ਦੇ ਸੰਧੂਰ ਵਾਂਗ ਨਜ਼ਰ ਆ ਰਹੀਆਂ ਸਨ । ਪੂਰਬ ਵੱਲ ਪੰਛੀਆਂ ਦੇ ਝੁੰਡ ਆਲ੍ਹਣਿਆਂ ਵੱਲ ਪਰਤ ਰਹੇ ਸਨ ।

ਉਹੀ ਅਤਿ ਦੁਖੀ ਸਵਾਲ, ਜੋ ਰਾਮਚੰਦਰ ਦੇਵ ਨੇ ਖੁਦ ਨੂੰ ਵਾਰ ਵਾਰ ਪੁੱਛਿਆ ਸੀ ਅਤੇ ਜਿਸ ਦਾ ਉੱਤਰ ਉਨ੍ਹਾਂ ਨੂੰ ਨਹੀਂ ਸੀ ਮਿਲਿਆ । ਫਿਰ ਤੋਂ ਉਨ੍ਹਾਂ ਨੂੰ ਤੰਗ ਕਰਨ ਲੱਗਿਆ ।

"ਉਸ ਮਗਰੋਂ ?"

ਬਰੁਣਕੁਦਾ ਦੀਪ ਦਾ ਜੰਗਲ ਇਕ ਨਾ ਟੁਟਣ ਵਾਲੀ ਰਾਗਨੀ ਵਾਂਗ ਅਟੁੱਟ ਸੀ, ਜਿਸ ਵਿਚ ਖੜੋਤ ਨਹੀਂ ਸੀ । ਰਾਮਚੰਦਰ ਦੇਵ ਉਸੇ ਨੂੰ ਦੇਖਦੇ ਹੋਏ ਉਸ ਦੀ ਨਿਰਭੈਤਾ ਦੀ ਕਲਪਨਾ ਕਰ ਰਹੇ ਸਨ । ਮੁਗ਼ਲ ਫ਼ੌਜ ਲੱਭਦੀ ਲੱਭਦੀ ਇਥੇ ਤੱਕ ਪਹੁੰਚ ਸਕੇਗੀ ਕਿ ਨਹੀਂ, ਉਹ ਇਸੇ ਪ੍ਰਸ਼ਨ ਤੇ ਇਕ ਕੁਸ਼ਲ ਸੈਨਾਪਤੀ ਵਰਗੀ ਨਿਪੁਨਤਾ ਨਾਲ ਸਭ ਪਾਸੇ ਸੋਚਦੇ ਹੋਏ ਨਿਰਣਾ ਕਰ ਰਹੇ ਸਨ ।

ਖਸ ਤੇ ਉੱਚੀ ਸਮੁੰਦਰੀ ਘਾਹ ਥਾਂ ਥਾਂ ਚਿਲਿਕਾ ਦੇ ਪਾਣੀ ਤੇ ਪਸਰੀ ਪਈ ਸੀ । ਜਿਸ ਥਾਂ ਘਾਹ ਚਿਲਿਕਾ ਦੇ ਪਾਣੀ ਨੂੰ ਛੂਹ ਰਹੀ ਸੀ ਉਥੇ ਜਿਵੇਂ ਸ਼ਾਂਤੀ ਤੇ ਸੰਤੋਖ ਦਾ ਪਸਾਰਾ ਹੋ ਗਿਆ ਸੀ । ਇਕ ਇਕੱਲਾ ਤਾੜ ਦਾ ਰੁੱਖ ਉਸ ਥਾਂ, ਪਹਿਰੇਦਾਰਾਂ ਵਾਂਗ ਖੜ੍ਹਾ ਸੀ ਅਤੇ ਉਥੋਂ ਦੀ ਸ਼ਾਂਤੀ ਅਤੇ ਛਾਂ ਨੂੰ ਸੁਰੱਖਿਅਤ ਬਣਾ ਰਿਹਾ ਸੀ ।

ਕਾਲੀ ਗਉਡੁਣੀ ਪੰਛੀਆਂ ਦਾ ਇਕ ਝੁੰਡ ਸਾਤਪੜਾ ਵੱਲ ਉਡ ਗਿਆ ਅਤੇ ਛਾਂ ਚਿਲਿਕਾ ਦੇ ਪਾਣੀਆਂ ਤੇ ਪਸਰ ਗਈ । ਇਹ ਅਨਹਦ ਅਨੰਦ ਦੀ ਸੰਤਾਨ ਹਨ । ਇਨ੍ਹਾਂ ਵਿਚ ਸੰਕੋਚ ਨਹੀਂ...ਜਗਨਨਾਥ ਚਿਲਿਕਾ ਵਿਚ ਕਿਧਰੇ ਆਤਮ ਰੱਖਿਆ ਕਰਨ ਆਉਣਗੇ, ਇਨ੍ਹਾਂ ਨੂੰ ਪਤਾ ਨਹੀਂ । ਸ਼ਾਇਦ ਚਿੰਤਾਹੀਣ ਸੰਤਰਣ ਅਤੇ ਕਾਕਲੀ ਨੂੰ ਸਮਝਦੇ ਹਨ ।

ਰਾਮਚੰਦਰ ਦੇਵ ਨੇ ਆਹ ਭਰਕੇ ਚਿਲਿਕਾ ਨੂੰ ਦੇਖਿਆ ।

ਹੌਲੀ ਹੌਲੀ ਮਉਸਾ-ਬ੍ਰਹਮਪੁਰ ਦੀਪ ਦੂਰ ਪਾਣੀ ਦੀ ਸਤਾਹ ਤੇ ਇਕ ਮਗਰਮੱਛ ਦੀ ਪਿੱਠ ਵਾਂਗ ਉੱਭਰਿਆ ਜਿਹਾ ਲੱਗਿਆ । ਉੜੀਸਾ ਦੇ ਇਤਿਹਾਸ ਦੇ ਅਨੇਕਾਂ ਵਿਸ਼ਵਾਸਘਾਤ, ਦੇਸ਼ ਧਰੋਹ ਦੀਆਂ ਵਾਰਦਾਤਾਂ ਉਸ ਨਾਂ-ਰਹਿਤ ਦੀਪ ਤੇ ਅੰਕਤ ਹਨ । ਰਾਮਚੰਦਰ ਦੇਵ ਉਸ ਦੀਪ ਵੱਲ ਇਸ਼ਾਰਾ ਕਰਦੇ ਹੋਏ ਬੋਲੇ—ਕਾਲਾ ਪਹਾੜ ਨੇ ਪੁਰੀ ਤੇ ਹਮਲਾ ਕੀਤਾ ਹੈ । ਇਹ ਸੁਣਕੇ ਪੁਜਾਰੀ ਦਿੱਵ ਸਿੰਘ ਪਟਨਾਇਕ ਨੇ ਜਗਨਨਾਥ ਨੂੰ ਮਣਿਕ ਪਟਨਾ ਮੁਹਾਣੇ ਤੋਂ ਕਿਸ਼ਤੀ ਤੇ ਪਹੁੰਚਾਇਆ ਸੀ ਤੇ ਇਸੇ ਦੀਪ ਤੇ ਪਾਤਾਲੀ ਕੀਤਾ ਸੀ । ਪਰ ਅੰਧਾਰੀ ਦਾ ਦਾਨ ਪਹਾਂਤਾ ਸਿੰਘ ਰੁਪਏ ਦੇ ਲਾਲਚ ਨਾਲ ਕਾਲਾ ਪਹਾੜ ਨੂੰ ਰਾਹ ਦਿਖਾ ਕੇ ਇੱਥੇ ਲੈ ਆਇਆ ਸੀ । ਕਾਲਾ ਪਹਾੜ ਜਗਨਨਾਥ ਦੀ ਸੂਹ ਲੈ ਕੇ ਉਨ੍ਹਾਂ ਨੂੰ ਹੱਥਾਂ ਤੇ ਲਦ ਕੇ ਗੌੜ ਸੜਕ ਤੇ ਲੈ

ਗਿਆ ਸੀ। ਦਾਨ ਪਹਾੜਾਂ ਸਿੰਘ ਨੂੰ ਵਿਸ਼ਵਾਸਘਾਤ ਦੇ ਇਨਾਮ ਵਲੋਂ ਘੋੜਾ ਸ਼ਿਰਿਆ, ਚਬਿਸ਼ ਕੁਦਾ, ਅਤੇ ਰਾਹਾਂਗ ਇਲਾਕਿਆਂ ਦੀ ਜਗੀਰ ਤੇ ਪਹਾਂਤਾ ਦੀ ਪਦਵੀ ਮਿਲੀ ਸੀ।—ਅੱਜ ਵੀ ਤਾਂ ਅਜਿਹੇ ਪਹਾਂਤਾ ਸਿੰਘ ਹਨ ਜਿਹੜੇ ਦੁਸ਼ਮਣ ਨਾਲ ਮਿਲ ਕੇ ਉੜੀਸਾ ਦੇ ਸੁਭਾਗ ਨੂੰ ਤਿਲ ਤਿਲ ਕਰਕੇ ਨੋਚ ਰਹੇ ਹਨ। ਕੀ ਉਨ੍ਹਾਂ ਨੂੰ ਜਗਨਨਾਥ ਸਜਾ ਨਹੀਂ ਦੇਣਗੇ ? ਝੁੰਡ ਬਣਾ ਕੇ ਪੰਛੀ ਮਉਸਾ ਬ੍ਰਹਮਪੁਰ ਵੱਲ ਉਡੇ ਜਾ ਰਹੇ ਸਨ। ਛੁਪ ਰਹੇ ਸੂਰਜ ਦੀ ਲਾਲੀ ਨਾਲ ਚਿਲਿਕਾ ਸੁਰਖ ਹੋ ਗਈ ਸੀ। ਰੱਥ ਯਾਤਰਾ ਤੋਂ ਮਗਰੋਂ ਦੱਖਣ ਤੋਂ ਆਏ ਅਨੇਕਾਂ ਮੁਸਾਫਰ ਮਣਿਕ ਪਟਨਾ ਘਾਟ ਨੂੰ ਪਾਰ ਕਰਕੇ ਤੰਡਾਕਿਨਾਰ ਹੁੰਦੇ ਹੋਏ ਪਰਤ ਰਹੇ ਸਨ। ਥਾਂ ਥਾਂ ਕੀੜੀਆਂ ਦੀਆਂ ਕਤਾਰਾਂ ਵਾਂਗ, ਕਿਧਰੇ ਲੋਕਾਂ ਦੇ ਇਕੱਠ ਆਥਣ ਦੇ ਧੁੰਦਲਕੇ ਵਿਚ ਪਰਜਾਂਵਿਆਂ ਵਾਂਗ ਲੱਗ ਰਹੇ ਸਨ ਜਿਹੜੇ—ਕਿ ਹੌਲੀ ਹੌਲੀ ਅਸ਼ਪੱਸ਼ਟ ਹੁੰਦੇ ਜਾ ਰਹੇ ਸਨ।

ਰਾਮਚੰਦਰ ਦੇਵ ਮਨ ਹੀ ਮਨ ਖੁਦ ਨੂੰ ਕਹਿ ਰਹੇ ਸਨ—ਅੱਜ ਨੌਂਵੀ ਹੈ, ਕੱਲ੍ਹ ਨੂੰ ਛੱਡ ਕੇ ਪਰਸੋਂ ਅਧਰਪਣਾ ਭੋਗ, ਉਸ ਮਗਰੋਂ ਨੀਲਾਂਦਰੀ ਵਿਜੇ—ਪਰ ਉਸ ਤੋਂ ਬਾਅਦ ?" ਫਿਰ ਉਹੀ ਦੁਖੀ ਕਰ ਦੇਣ ਵਾਲਾ ਸੁਆਲ ਮਨ ਵਿਚ ਉਠਦਾ। ਪਰ ਸਾਨ ਪੁਜਾਰੀ ਚਿਲਿਕਾ ਦੇ ਪਾਣੀ ਨੂੰ ਇਕ ਟੱਕ ਦੇਖਦੇ ਹੋਏ ਕੁਝ ਹੋਰ ਹੀ ਸੋਚ ਰਹੇ ਸਨ। ਇਸ ਅਥਾਹ ਪਾਣੀ ਦਾ ਵੀ ਜੀਵਨ ਹੈ, ਹਿਰਦਾ ਹੈ, ਭਾਵਨਾ ਹੈ—ਪਰ ਇਸਦਾ ਕੁਝ ਪਤਾ ਨਹੀਂ ਲੱਗਦਾ। ਸੱਤ ਤਾਲ ਪਾਣੀ ਵਿਚ ਉਸ ਭੇਦ ਭਰੇ ਜੀਵਨ ਤੇ ਸਵੱਛ ਹਿਰਦੇ ਦਾ ਰੂਪ ਹੈ ਮਨੁੱਖ ਦੇ ਮਨ ਵਿਚਲੇ ਸੈਂਕੜੇ ਫਿਕਰਾਂ ਅਤੇ ਭਾਵਨਾਵਾਂ ਵਾਂਗ। ਉਨ੍ਹਾਂ ਨੂੰ ਅੱਖਾਂ ਨਾਲ ਦੇਖਿਆ ਜਾ ਸਕਦਾ ਹੈ...ਜੇ ਆਪਣੇ ਪ੍ਰਤੀਵੇਸ਼ੀ ਮਨੁੱਖ ਦੇ ਹਿਰਦੇ ਸਥਿਤ ਭੇਦਾਂ ਦਾ ਉਦਘਾਟਨ ਪਤਾ ਹੋਵੇ।...ਰਾਮਚੰਦਰ ਦੇਵ ਕੀ ਸੋਚ ਰਹੇ ਹਨ ? ਸਾਨ ਪੁਜਾਰੀ ਨੇ ਰਾਮਚੰਦਰ ਦੇਵ ਨੂੰ ਦੇਖਿਆ। ਰਾਮਚੰਦਰ ਦੇਵ ਨੇ ਸੁਪਨੇ 'ਚੋਂ ਜਾਗਣ ਵਾਂਗ ਪੁੱਛਿਆ—

"ਹੁਣ ਇਸ ਤੋਂ ਬਾਅਦ !"

ਸਾਨ ਪੁਜਾਰੀ ਇਸ ਭੇਦ ਭਰੇ ਸਵਾਲ ਨੂੰ ਜਲਦੀ ਨਾ ਸਮਝ ਸਕੇ। ਉਹ ਬੋਲੇ—"ਮਉਸਾ ਬ੍ਰਹਮਪੁਰ ਟਾਪੂ ਅਜੇ ਵੀ ਜਗਨਨਾਥ ਦੀ ਉਹੀ ਥਾਂ ਹੈ।" ਜੁਗਨੀ ਉਨ੍ਹਾਂ ਦੀਆਂ ਗੱਲਾਂ ਸੁਣ ਰਿਹਾ ਸੀ। ਹੁਣ ਕਿਸ਼ਤੀ ਦਾ, ਦਿਸ਼ਾ ਬਦਲਣ ਕਾਰਨ, ਚਲਾਉਣਾ ਪਹਿਲਾਂ ਨਾਲੋਂ ਆਸਾਨ ਹੋ ਗਿਆ ਸੀ।

ਜੁਗਨੀ ਨੇ ਕਿਹਾ—ਪੁਰੀ ਤੋਂ ਵਾਪਸ ਆਉਂਦੇ ਮੁਸਾਫਰ ਰਸਕੁਦਾ ਘਾਟ ਤੋਂ ਮਉਸਾ ਬ੍ਰਹਮਪੁਰ ਨੂੰ ਜਾਂਦੇ ਹਨ। ਮੈਂ ਅਜੇ ਤੁਹਾਡੇ ਨਾਲ ਭਟਕ ਰਿਹਾ ਹਾਂ ਨਹੀਂ ਤਾਂ ਮੁਸਾਫਰਾਂ ਨੂੰ ਲਿਆਉਣ ਲਿਜਾਣ ਵਿਚੋਂ ਮੈਨੂੰ ਫੁਰਸਤ ਨਾ ਮਿਲਦੀ।" ਸਾਨ ਪੁਜਾਰੀ ਕਿਸ਼ਤੀ ਵਿਚ ਜੁਗਨੀ ਦੇ ਨਾਲ ਹੀ ਬੈਠੇ ਸਨ। ਉਨ੍ਹਾਂ ਨੇ ਸਤਿਕਾਰ ਨਾਲ ਜੁਗਨੀ ਦੀ ਪਿੱਠ ਪਲੋਸਦੇ ਹੋਏ ਕਿਹਾ—"ਇਸ ਲਈ ਚਿੰਤਾ ਨਾ ਕਰ। ਤੇਰਾ ਕੋਈ ਨੁਕਸਾਨ ਨਹੀਂ ਹੋਵੇਗਾ। ਮੁਸਾਫਰਾਂ ਤੋਂ ਪੈਸੇ ਤੈਨੂੰ ਮਿਲਦੇ ਹਨ ਉਸ ਤੋਂ

ਕਿਤੇ ਵੱਧ ਤੈਨੂੰ ਦੇਵਾਂਗੇ। ਪਰ ਕਿਸੇ ਨੂੰ ਇਹ ਭੁੱਲ ਕੇ ਵੀ ਨਾ ਦੱਸਣਾ ਕਿ ਅਸੀਂ ਗੁਰਬਾਈ ਟਾਪੂ ਤੇ ਗਏ ਸੀ।

ਜੁਗਨੀ ਨੇ ਸਿਰ ਹਿਲਾਉਂਦੇ ਹੋਏ ਗੰਭੀਰ ਆਵਾਜ਼ ਵਿਚ ਉੱਤਰ ਦਿੱਤਾ—ਮੈਂ ਕਿਸੇ ਨੂੰ ਕਿਉਂ ਦੱਸਣ ਜਾਵਾਂਗਾ। ਮੈਂ ਜਗਨਨਾਥ ਦਾ ਧਰੋਹੀ ਨਹੀਂ ਬਣਾਂਗਾ ਤੁਹਾਥੋਂ ਪੈਸੇ ਮਿਲਣ ਜਾਂ ਨਾ ਮਿਲਣ।''

ਰਾਮਚੰਦਰ ਦੇਵ ਨੇ ਜੁਗਨੀ ਨੂੰ ਅੰਤਾ ਦੇ ਮੋਹ ਨਾਲ ਦੇਖਿਆ। ਕਈ ਦਿਨਾਂ ਤੋਂ ਉਹ ਕਿਸ਼ਤੀ ਲੈ ਕੇ ਉਨ੍ਹਾਂ ਨਾਲ ਚਿਲਿਕਾ ਵਿਚ ਭਟਕ ਰਿਹਾ ਹੈ। ਇਸ ਨਾਲ ਨਾ ਹੀ ਉਹ ਤੰਗ ਆਇਆ ਤੇ ਨਾ ਹੀ ਇਨਕਾਰ ਕੀਤਾ ਤੇ ਨਾ ਹੀ ਮਿਹਨਤ ਤੋਂ ਕੰਨੀ ਕਤਰਾਈ। ਜੁਗਨੀ ਪ੍ਰਤੀ ਰਾਮਚੰਦਰ ਦੇਵ ਦਾ ਦਿਲ ਸ਼ਰਧਾ ਨਾਲ ਭਰ ਗਿਆ। ਉਸ ਨੇ ਜੁਗਨੀ ਨੂੰ ਦੇਖਦੇ ਹੋਇਆਂ ਪੁੱਛਿਆ—''ਓ ਜੁਗਨੀ, ਮੈਂ ਤੈਨੂੰ ਕਿਧਰੇ ਦੇਖਿਆ ਹੈ। ਪਰ ਠੀਕ ਠੀਕ ਯਾਦ ਨਹੀਂ ਆਉਂਦਾ।''

ਜੁਗਨੀ ਦੀ ਆਵਾਜ਼ ਮਾਣ ਨਾਲ ਭਰ ਗਈ। ਉਸ ਨੇ ਕਿਸ਼ਤੀ ਨੂੰ ਤੇਜ ਗਤੀ ਨਾਲ ਚਲਾਉਂਦੇ ਹੋਏ ਕਿਹਾ—''ਆਪ ਬੜੇ ਆਦਮੀ ਹੋਂ, ਰਾਜਿਆਂ ਦੇ ਰਾਜੇ। ਅਸੀਂ ਤੁਹਾਡੇ ਅੱਗੇ ਕੀ ਹਾਂ—ਤੁਸੀਂ ਕਿਉਂ ਯਾਦ ਰਖੋਗੇ।''

ਰਾਮਚੰਦਰ ਦੇਵ ਨੇ ਹੈਰਾਨੀ ਨਾਲ ਪੁੱਛਿਆ—ਤੈਨੂੰ ਕਿਵੇਂ ਪਤਾ ਲੱਗਾ ਕਿ ਮੈਂ ਰਾਜਾ ਹਾਂ!''

ਜੁਗਨੀ ਰਾਮਚੰਦਰ ਦੇਵ ਨੂੰ ਗੌਰ ਨਾਲ ਦੇਖ ਕੇ ਕਹਿਣ ਲੱਗਿਆ—''ਮੈਂ ਤੁਹਾਡੇ ਕੋਲ ਆਪਣੀ ਸਰਦੇਈ ਦੀ ਚਿੱਠੀ ਨਹੀਂ ਸੀ ਲੈ ਕੇ ਖੋਰਧਾ ਕਿਲ੍ਹੇ ਵਿਚ ਗਿਆ?''

ਰਾਮਚੰਦਰ ਦੇਵ ਉਲਝੇ ਹੋਏ ਵਾਲਾਂ ਨੂੰ ਸੁਲਝਾਉਣ ਲੱਗੇ। ਅਚੇਤ ਵਿਚੋਂ ਹੌਲੀ ਹੌਲੀ ਰਾਮਚੰਦਰ ਦੇਵ ਦੀਆਂ ਅੱਖਾਂ ਅੱਗੇ ਜੁਗਨੀ ਦੀ ਨਾਵਾਕਫ ਤਸਵੀਰ ਉੱਭਰਨ ਲੱਗੀ। ਇਹੀ ਮੁੰਡਾ ਉਸ ਦਿਨ ਵੇਣੂ ਭਰਮਰਵਰ ਦੀ ਲਿਖੀ ਲਲਿਤਾ ਮਹਾਦੇਈ ਦੇ ਨਾ ਉਹ ਚਿੱਠੀ ਲੈ ਕੇ ਖੋਰਧਾ ਆਇਆ ਸੀ। ਇਕ ਗਿੱਦੜ ਸਿੰਗੀ ਵਾਂਗ ਉਸ ਚਿੱਠੀ ਨੇ ਬਹੁਤ ਵੱਡੀ ਮੁਸੀਬਤ ਵਿਚ ਰਾਮਚੰਦਰ ਦੇਵ ਦੀ ਰੱਖਿਆ ਕੀਤੀ ਸੀ। ਇਸੇ ਦੀ ਕਿਸੇ ਸਰਦੇਈ ਨੇ ਬਾਲੂ ਪਿੰਡ ਦੀ ਕਿਸੇ ਸਰਾਂ ਵਿਚੋਂ ਬਕਸੀ ਦੇ ਪਾਇਕਾਂ ਕੋਲੋਂ ਕਿਸੇ ਤਰ੍ਹਾਂ ਉਹ ਚਿੱਠੀ ਚੁਰਾ ਕੇ ਇਸ ਦੇ ਹੱਥ ਭੇਜੀ ਸੀ। ਇਹ ਸਰਦੇਈ ਕੌਣ ਹੈ? ਕਿੱਥੇ ਹੈ ਉਹ ਸਰਾਂ? ਬਾਲੂ ਪਿੰਡ ਦੀ ਉਹ ਸਰਾਂ ਛੱਡ ਕੇ ਜੁਗਨੀ ਇੱਥੇ ਕਿਉਂ ਹੈ। ਇੱਥੇ ਇਸ ਚਿਲਕੇ ਤੇ ਕੀ ਕਰਨ ਆਇਆ ਹੈ? ਇਹ ਸਭ ਗੱਲਾਂ ਉਨ੍ਹਾਂ ਨੂੰ ਬੁਝਾਰਤ ਵਾਂਗ ਲੱਗ ਰਹੀਆਂ ਸਨ। ਪਰ ਉਸ ਉਪਕਾਰੀ ਮੁੰਡੇ ਨੂੰ ਉਹ ਅਜੇ ਤੱਕ ਪਹਿਚਾਣ ਨਹੀਂ ਸੀ ਸਕੇ ਇਸ ਲਈ ਰਾਮਚੰਦਰ ਦੇਵ ਮਨ ਹੀ ਮਨ ਸ਼ਰਮਿੰਦਾ ਹੋ ਰਹੇ ਸਨ।

ਸਾਤਪੜਾ ਤੇ ਮਉਸਾ ਬ੍ਰਹਮਪੁਰ ਦੇ ਵਿਚਕਾਰ ਚਿਲਿਕਾ ਇਕ ਝੀਲ ਵਾਂਗ ਹੈ ਇਹ ਮਣਿਕ ਪਟਨਾ ਤੋਂ ਹਰਚੰਡੀ ਨਦੀ ਦੇ ਖਾਲਕਾਟ ਪਾਟਨਾ ਮੁਹਾਣੇ ਤੱਕ ਲੰਬੀ ਹੈ। ਇਸ ਦੇ ਦੋਵੇਂ ਪਾਸੇ ਘਣਾ ਜੰਗਲ ਹੈ। ਇਸ ਦੇ ਕੰਢਿਆਂ ਤੇ ਏਰਾ ਪੰਛੀਆਂ

ਦੇ ਝੁੰਡਾਂ ਦੇ ਝੁੰਡ ਉਤਰ ਆਉਂਦੇ ਸਨ। ਛਿਪਦੇ ਸੂਰਜ ਦੀਆਂ ਆਖਰੀ ਕਿਰਨਾਂ ਨੇ ਇਨ੍ਹਾਂ ਦੇ ਖੰਭਾਂ ਤੇ ਸੰਧੂਰ ਬਖੇਰ ਦਿੱਤਾ ਸੀ। ਕੁਝ ਜਲ-ਸਾਰਸ ਰਾਮਚੰਦਰ ਦੇਵ ਦੇ ਸਿਰ ਤੇ ਅਸਮਾਨ ਵਿਚ ਚੱਕਰ ਕੱਟਦੇ ਹੋਏ ਉਡ ਰਹੇ ਸਨ। ਬਹੁਤ ਪਿੱਛੇ ਗੁਰਬਾਈ ਟਾਪੂ ਰਹਿ ਗਿਆ ਸੀ। ਵਰੁਣਕੁਦਾ ਟਾਪੂ ਹੁਣ ਦਿਖਾਈ ਨਹੀਂ ਸੀ ਦੇ ਰਿਹਾ। ਕਾਲਜਾਈ ਪਹਾੜ ਤੇ ਵੀ ਜਿਵੇਂ ਕੋਈ ਹਨੇਰੇ ਦਾ ਪਰਦਾ ਪਾਉਣ ਲੱਗਿਆ ਸੀ।

ਸਾਹਮਣੇ ਮਾਣਕ ਪਟਨਾ ਮੁਹਾਣਾ ਅਨਿਸਚਿਤ ਅੰਧਕਾਰ ਵਾਂਗ ਰਹਸਮਈ ਲੱਗ ਰਿਹਾ ਸੀ। ਚਿਲਿਕਾ ਦੀਆਂ ਲਹਿਰਾਂ ਮੁਹਾਣਾ ਨੇੜੇ ਹੋਣ ਕਾਰਨ ਵਧੇਰੇ ਤੇਜ਼ ਸਨ। ਲਹਿਰਾਂ ਤੇ ਕਿਸ਼ਤੀ ਵੀ ਵਧੇਰੇ ਅੰਦੋਲਿਤ ਹੋ ਰਹੀ ਸੀ।

ਜੁਗਨੀ ਨੇ ਦੋਵੇਂ ਬਾਹਾਂ ਨਾਲ ਚਪੂ ਚੁੱਕ ਕੇ ਕਿਸ਼ਤੀ ਨੂੰ ਕਾਬੂ ਵਿਚ ਲਿਆਉਂਦੇ ਹੋਏ ਤੰਡਾਕਿਨਾਰ ਦੇ ਰਸਕੁਦਾ ਘਾਟ ਵੱਲ ਉਂਗਲੀ ਦਾ ਇਸ਼ਾਰਾ ਕਰਦੇ ਹੋਏ ਦੱਸਿਆ—ਉਹ ਸਾਡੀ ਸਰਾਂ ਹੈ, ਉਹ ਜੋ ਝਾਊਂ ਕੋਲ ਚਿਲਿਕਾ ਤੱਟ ਤੇ ਖੜ੍ਹਾ ਦਿਖਾਈ ਦੇ ਰਿਹਾ ਹੈ, ਹੋ ਸਕਦਾ ਹੈ, ਉਹ ਮੇਰੀ ਸਰਦੇਈ ਹੋਵੇ!"

ਤੰਡਾਕਿਨਾਰ ਤੇ ਸਰਦੇਈ ਦੀ ਸਰਾਂ ਅਕਾਸ਼ ਤੋਂ ਡਿੱਗੇ ਕਿਸੇ ਗ੍ਰਹਿ ਦੇ ਟੁਕੜੇ ਵਾਂਗ ਲਗ ਰਹੀ ਸੀ।

ਰਾਮਚੰਦਰ ਦੇਵ ਨੇ ਉਧਰੋਂ ਨਜ਼ਰਾਂ ਹਟਾ ਲਈਆਂ ਤੇ ਜੁਗਨੀ ਨੂੰ ਪੁੱਛਿਆ—"ਤੂੰ ਸਰਦੇਈ ਨਾਲ ਵੀ ਇਸ ਬਾਰੇ ਗੱਲ ਨਹੀਂ ਕਰਦਾ ਹੈਂ ਨਾ!" ਕਿਤੇ ਇਹ ਤਾਂ ਨਹੀਂ ਦੱਸ ਰਿਹਾ ਉਸ ਨੂੰ ਕਿ ਤੂੰ ਸਾਡੇ ਨਾਲ ਚਿਲਿਕਾ ਵਿਚ ਘੁੰਮਦਾ ਏਂ? ਇਸ ਗੱਲ ਦਾ ਕਿਸੇ ਨੂੰ ਵੀ ਪਤਾ ਨਹੀਂ ਲੱਗਣਾ ਚਾਹੀਦਾ! ਤਾਂ, ਜੁਗਨੀ ਨੇ ਸਿਰ ਹਿਲਾਇਆ। "ਨਹੀਂ!" ਫਿਰ ਕੁਝ ਦੇਰ ਚੁੱਪ ਰਹਿ ਕੇ ਦੱਸਣ ਲੱਗਿਆ—"ਸਰਦੇਈ ਬਹੁਤ ਜ਼ੋਰ ਦੇ ਕੇ ਪੁੱਛਦੀ ਹੈ। ਪਰ ਮੈਂ ਇਧਰ ਉਧਰ ਦੀਆਂ ਗੱਲਾਂ ਕਰਕੇ ਟਾਲ ਆਉਂਦਾ ਹਾਂ। ਮੈਂ ਜਗਨਨਾਥ ਨਾਲ ਧਰੋਹ ਕਿੰਜ ਕਰਾਂ? ਮੇਰੇ ਨਾਲ ਉਹ ਗੁੱਸੇ ਵੀ ਹੋਣ ਲੱਗੀ ਹੈ—ਖੈਰ ਹੋਣ ਦੇਉ?"

ਕਲ੍ਹ ਰਾਤ ਸ਼ਾਮ ਹੁੰਦੇ ਹੀ ਜਦ ਜੁਗਨੀ ਗੁਰਬਾਈ ਨੂੰ ਕਿਸ਼ਤੀ ਲੈ ਜਾਣ ਲਈ ਘਰ ਤੋਂ ਨਿਕਲਣ ਲੱਗਿਆ ਤਾਂ ਸਰਦੇਈ ਰਸਤਾ ਰੋਕ ਕੇ ਖੜ੍ਹੀ ਹੋ ਗਈ। ਰੋਂਦੀ ਹੋਈ ਕਹਿਣ ਲੱਗੀ—"ਤੂੰ ਪਾਗਲਾਂ ਵਾਗ ਕਿੱਥੇ ਜਾਦਾ ਏਂ ਜੁਗਨੀ! ਤੈਨੂੰ ਮੇਰੀ ਕਸਮ! ਸਾਫ਼ ਸਾਫ਼ ਦੱਸ ਨਾ।"

ਸਰਦੇਈ ਸ਼ੱਕ ਕਰ ਰਹੀ ਸੀ। ਮੁਸਾਫ਼ਰਾਂ ਨੂੰ ਲੁੱਟਣ ਲਈ ਜਾਂ ਗੰਜਾ ਬੰਦਰਗਾਹ ਵਲ ਜਾਣ ਵਾਲੇ ਬੇੜਿਆਂ ਤੇ ਹਮਲਾ ਕਰਨ ਲਈ ਤੰਡਾਕਿਨਾਰ ਵਿਚ ਥਾਂ ਥਾਂ ਡਕੈਤ ਹਨ, ਜੁਗਨੀ ਸ਼ਾਇਦ ਉਨ੍ਹਾਂ ਨਾਲ ਮਿਲ ਗਿਆ ਹੈ। ਕੀ ਅਜਿਹਾ ਹੈ? ਤੰਡਾਕਿਨਾਰ ਦੀ ਕੁਝ ਦੂਰੀ ਤੇ ਉੱਤਰ ਵੱਲ ਨ੍ਰਸਿੰਹ ਪਾਟਨਾ ਦੇ ਦੱਖਣ ਵੱਲ ਕਲਾਵੰਤ ਗੁਫ਼ਾ ਹੈ। ਤੰਡਾਕਿਨਾਰ ਦੇ ਦੱਖਣ ਵਿਚ 'ਜਗਾਈ-ਮਾਧਾਈ' ਗੁਫ਼ਾ ਹੈ, ਗੰਜਾਗੜ੍ਹ ਦੀ ਸੀਮਾ ਨਾਲ ਮਿਲੀ ਹੋਈ। ਉੱਥੇ ਡਕੈਤ ਅਕਸਰ ਮੁਸਾਫ਼ਰਾਂ ਨੂੰ ਲੁੱਟਦੇ ਹਨ। ਕਿਸ਼ਤੀ ਤੇ ਜਾਣ ਵਾਲੇ ਫ਼ਰੰਗੀਆਂ ਦੀਆਂ ਕਿਸ਼ਤੀਆਂ ਤੇ ਹਮਲਾ ਕਰਕੇ ਉਨ੍ਹਾਂ ਦਾ ਧਨ-ਜੀਵਨ

ਉਹ ਜਿਵੇਂ ਲੁੱਟਦੇ ਹਨ, ਉਨ੍ਹਾਂ ਦੀਆਂ ਦਿਲ ਹਿਲਾ ਦੇਣ ਵਾਲੀਆਂ ਕਹਾਣੀਆਂ ਸਰਦੇਈ ਨੇ ਸੁਣੀਆਂ ਹਨ। ਡਾਕੂ ਕਦੇ ਕਦੇ ਸਰਦੇਈ ਦੀ ਸਰਾਂ ਤੱਕ ਵੀ ਆ ਜਾਂਦੇ ਹਨ ਆਪਣੇ ਸ਼ਿਕਾਰ ਦੀ ਤਲਾਸ਼ ਵਿਚ! ਪਰ ਸਰਦੇਈ ਨੇ ਉਨ੍ਹਾਂ ਨੂੰ ਧਰਮ ਪਿਤਾ, ਮਾਮਾ, ਭਾਈ ਆਦਿ ਬਣਾ ਕੇ ਮੰਤਰ ਮੁਗਧ ਸੱਪਾਂ ਵਾਂਗ ਆਪਣਾ ਬਣਾ ਲਿਆ ਹੈ। ਉਹ ਉਸ ਦੀ ਸਰਾਂ ਵਿਚ ਆਉਂਦੇ ਹਨ, ਲੁੱਟੀ ਹੋਈ ਰਕਮ ਦਾ ਬਟਵਾਰਾ ਕਰਦੇ ਹਨ ਤੇ ਸ਼ਰਾਬ ਪੀਂਦੇ ਹਨ। ਜਦ ਲੜ ਪੈਂਦੇ ਹਨ ਤਾਂ ਸਰਦੇਈ ਫ਼ੈਸਲਾ ਕਰਾ ਦਿੰਦੀ ਹੈ। ਉਹ ਉਸ ਦੀ ਮੰਨਦੇ ਵੀ ਹਨ। ਅਜਿਹਾ ਦਿਨ ਆਏ ਤਾਂ ਜੁਗਨੀ ਉਨ੍ਹਾਂ ਦੀਆਂ ਗੱਲਾਂ ਕਰਦਾ ਰਹਿੰਦਾ ਹੈ—ਇਸੇ ਕਾਰਨ ਸਰਦੇਈ ਨੂੰ ਸ਼ੱਕ ਹੈ। ਉਹ ਸੋਚਦੀ ਹੈ ਕਿਤੇ ਉਨ੍ਹਾਂ ਨਾਲ ਹੀ ਜੁਗਨੀ ਭਟਕ ਨਾ ਗਿਆ ਹੋਵੇ।

...ਪਰ ਸਰਦੇਈ ਦੀਆਂ ਸਾਰੀਆਂ ਕਸਮਾਂ ਟਾਲ ਕੇ ਜੁਗਨੀ ਚਲਾ ਆਇਆ। ਮਾਨਿਕ ਪਾਟਨਾ ਦੇ ਅਕਾਸ਼ ਤੇ ਸਵੇਰ ਦਾ ਤਾਰਾ ਅੱਗ ਵਾਂਗ ਚਮਕ ਰਿਹਾ ਸੀ। ਓਦੋਂ ਤੱਕ ਅਜੇ ਜਲ-ਸਾਰਸਾਂ ਦੀ ਨੀਂਦ ਨਹੀਂ ਸੀ ਟੁੱਟੀ। ਸਰਦੇਈ ਪਿਛਿਓਂ ਅਵਾਜ਼ਾਂ ਮਾਰਦੀ ਹੋਈ ਕਹਿ ਰਹੀ ਸੀ—"ਦੇਖ ਜੁਗਨੀ ਪੁਰੀ ਤੋਂ ਆਉਣ ਵਾਲੇ ਮੁਸਾਫ਼ਰਾਂ ਦੀ ਹੁਣ ਭੀੜ ਲੱਗੇਗੀ—ਮੈਂ ਇਕੱਲੀ ਇੱਥੇ ਕੀ ਕਰ ਸਕਾਂਗੀ...?" ਸਰਦੇਈ ਦਾ ਗਲ ਭਰ ਆਇਆ ਸੀ। ਪਰ ਉਸ ਸਮੇਂ ਜੁਗਨੀ ਤੇਜ ਕਦਮੀ ਰਸਕੁਦਾ ਪਿੰਡ ਵੱਲ ਚਲਾ ਗਿਆ।

ਸ਼ਾਇਦ ਉਥੇ ਹੀ ਸਰਦੇਈ ਉਜਾੜ ਘਾਟ ਤੇ ਖੜ੍ਹੀ ਢਲਦੇ ਦਿਨ ਤੱਕ, ਆਖ਼ਰੀ ਕਿਰਨਾਂ ਨੂੰ ਚਿਲਿਕਾ ਦੇ ਪਾਣੀ ਤੇ ਦੇਖਦੀ ਹੋਈ, ਉਸ ਦੀ ਉਡੀਕ ਕਰ ਰਹੀ ਸੀ।

ਰਸਕੁਦਾ ਘਾਟ ਹੌਲੀ ਹੌਲੀ ਇਕ ਮੋੜ ਤੇ ਛੁੱਪ ਗਿਆ। ਸ਼ਾਮ ਪੈ ਗਈ ਸੀ। ਮਗਰਮੱਛ ਦੇ ਖੁੱਲ੍ਹੇ ਮੂੰਹ ਦੇ ਜਬਾੜਿਆਂ ਵਾਂਗ ਦੋ ਬੱਦਲਾਂ ਦੇ ਟੁਕੜਿਆਂ ਵਿਚਕਾਰ ਚੰਦ ਨਿਕਲ ਆਇਆ ਸੀ।

ਅਰਖਕੁਦਾ ਫਿਰ ਵੀ ਦੂਰ ਹੈ। ਮਾਨਿਕ ਪਾਟਨਾ ਤੇ ਕਿਸ਼ਤੀ ਤੋਂ ਉਤਰ ਘੋੜੇ ਤੇ ਚੱਲਣਾ ਹੈ।

ਵਿਸ਼ਣੂ ਪਸ਼ਚਮ ਕਪਾਟ ਮਹਾਂਪਾਤਰ ਨੇ ਮਨ ਦੀ ਵਿਰੋਧੀ ਭਾਵਨਾ ਸਪੱਸ਼ਟ ਕਰਦਿਆਂ ਕਿਹਾ—"ਸ਼ਾਮੂ ਸ਼ੱਕ ਕਰ ਰਹੇ ਹਨ। ਪਰ ਮੈਨੂੰ ਨਹੀਂ ਲਗਦਾ ਕਿ ਤਕੀਖਾਂ ਸ੍ਰੀ ਮੰਦਰ ਤੇ ਹਮਲਾ ਕਰੇਗਾ।"

ਰਾਮਚੰਦਰ ਦੇਵ ਨੇ ਫ਼ਿਕਰਮੰਦ ਹੋ ਕੇ ਕਿਹਾ—"ਇਸ ਅਨੁਮਾਨ ਦਾ ਕੋਈ ਕਾਰਨ ਤਾਂ ਹੋਵੇਗਾ ਹੀ?"

ਵਿਸ਼ਣੂ ਮਹਾਂਪਾਤਰ ਬੋਲੇ—"ਪਹਿਲੀ ਗੱਲ ਤਾਂ ਇਹ ਹੈ ਕਿ ਜਦ ਤੱਕ ਮੁਰਸ਼ਿਦਾਬਾਦ ਵਿਚ ਸੁਜਾਖਾਂ ਹੈ ਤਦ ਤੱਕ ਜਗਨਨਾਥ ਪ੍ਰਤੀ ਜਿਹੜੀ ਉਦਾਰਵਾਦੀ ਨੀਤੀ ਅਪਣਾਈ ਗਈ ਹੈ—ਉਹ ਰਹੇਗੀ ਹੀ।"

"ਪਰ ਉਹੀ ਸੁਜਾਖਾਂ ਜਦ ਕਟਕ ਦਾ ਨਵਾਬ ਬਣ ਕੇ ਆਇਆ ਸੀ ਤੱਦ ਮੁਗ਼ਲ

ਰਾਜ ਦੀ ਸਥਿਤੀ ਸੰਕਟਮਈ ਨਹੀਂ ਸੀ ਜਾਂ ਜਗਨਨਾਥ ਕਾਰਨ ਉੜੀਸਾ ਦੀ ਰਾਜਨੀਤਕ ਏਕਤਾ ਵਧ ਨਹੀਂ ਸੀ ਰਹੀ।"

ਮਹਾਂਪਾਤਰ ਨੇ ਦੱਸਿਆ—"ਇਹ ਠੀਕ ਹੈ। ਪਰ ਲੰਬੇ ਸਮੇਂ ਤੱਕ ਉੜੀਸਾ ਦੇ ਪਾਇਕਾਂ ਨੇ ਮੁਗ਼ਲਾਂ ਖ਼ਿਲਾਫ਼ ਲੜਾਈ ਕੀਤੀ ਹੈ, ਜਿਸ ਕਾਰਨ ਉਹ ਥੱਕ ਗਏ ਹਨ। ਤਕੀਖ਼ਾਂ ਇਹ ਵੀ ਜਾਣਦਾ ਹੈ ਕਿ ਜਿਸ ਕਾਰਨ ਹੁਣ ਉਸ ਤੋਂ ਕੋਈ ਡਰ ਨਹੀਂ ਰਿਹਾ।"

ਰਾਮਚੰਦਰ ਦੇਵ ਦ੍ਰਿੜ੍ਹ ਤੇ ਸ਼ਾਂਤ ਆਵਾਜ਼ ਵਿਚ ਇਸ ਯੁਕਤੀ ਦਾ ਖੰਡਨ ਕਰਨ ਲੱਗੇ—"ਮੈਂ ਸਹਿਮਤ ਨਹੀਂ ਹਾਂ—ਇਸ ਤੋਂ ਇਲਾਵਾ ਹੋਰ ਵੀ ਕਈ ਕਾਰਨ ਹਨ ?"

ਵਿਸ਼ਣੂ ਮਹਾਂਪਾਤਰ ਨੇ ਦੱਸਿਆ—"ਜਗਨਨਾਥ ਦੇ ਮੁਸਾਫਰਾਂ ਤੋਂ ਜੋ ਜਜ਼ੀਏ ਕਾਰਨ ਮਿਲਦਾ ਹੈ ਇਹੀ ਇਕ ਮਾਤਰ ਮੁਗ਼ਲ ਰਾਜਤਵ ਦਾ ਪ੍ਰਧਾਨ ਸੂਤਰ ਹੈ। ਤਕੀਖ਼ਾਂ ਨੇ ਜਿਸ ਦਿਨ ਤੋਂ ਜਜ਼ੀਆ ਲਾਗੂ ਕਰਵਾਇਆ ਹੈ ਉਸ ਦਿਨ ਤੋਂ ਸਾਲਾਨਾ ਨੌਂ ਲੱਖ ਰੁਪੈ ਮੁਰਸ਼ਿਦਾਬਾਦ ਭੇਜੇ ਜਾ ਰਹੇ ਹਨ। ਇਸ ਤੋਂ ਬਿਨਾਂ, ਇਸ ਨਾਲ ਇਜਾਰੇਦਾਰ ਅਤੇ ਹੋਰ ਕਰਮਚਾਰੀਆਂ ਨੂੰ ਵੀ ਕੁਝ ਨਾ ਕੁਝ ਮਿਲਦਾ ਰਹਿੰਦਾ ਹੈ। ਇਸ ਤਰ੍ਹਾਂ ਜਗਨਨਾਥ ਨੂੰ ਬੰਦੀ ਬਣਾ ਕੇ ਇਸ ਆਮਦਨੀ ਨੂੰ ਉਹ ਕਿਉਂ ਬੰਦ ਕਰੇਗਾ ?" ਤੰਡਾਕਿਨਾਰ ਅਤੇ ਮਾਣਿਕ ਪਾਟਨਾ ਦੇ ਵਿਚਕਾਰ ਚਿਲਿਕਾ ਨਦੀ ਘਟ ਚੌੜੀ ਹੈ। ਇਸ ਕਾਰਨ ਪਾਣੀ ਦੀ ਤੇਜ਼ੀ ਤੇ ਲਹਿਰਾਂ ਦਾ ਜੋਰ ਵਧ ਰਿਹਾ ਹੈ। ਸ਼ਾਮ ਹੁੰਦਿਆਂ ਜਵਾਰ ਅਰੰਭ ਹੋ ਗਿਆ ਸੀ। ਕਿਸ਼ਤੀ ਚਲਾਉਣ ਲਈ ਇਹ ਮੁਹਾਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਥਾਂ ਥਾਂ ਪਾਣੀ ਦੀਆਂ ਘੁੰਮਣਘੇਰੀਆਂ ਹਨ ਜਿਨ੍ਹਾਂ 'ਚ ਫਸ ਕੇ ਕਿਸਤੀਆਂ ਡੁਬਣ ਦਾ ਖਤਰਾ ਹੈ। ਇਸ ਲਈ ਮਾਹਰ ਮਲਾਹਾਂ ਤੋਂ ਇਲਾਵਾ ਉਸ ਰਸਤੇ ਤੋਂ ਕਿਸ਼ਤੀ ਲੈ ਜਾਣ ਦਾ ਜੇਰਾ ਕੋਈ ਨਹੀਂ ਕਰਦਾ। ਜਿਹੜੇ ਉਸ ਮੁਹਾਣੇ ਤੋਂ ਵਾਕਫ਼ ਹਨ ਉਹ ਦੂਰ ਤੋਂ ਹੀ ਘੇਰੀਆ ਦੀ ਥਾਂ ਕਿਸ਼ਤੀ ਰੋਕ ਕੇ ਕੰਢੇ ਦੇ ਨਾਲ ਨਾਲ ਚੱਲਦੇ ਹਨ।

ਅਚਾਨਕ ਇਕ ਲਹਿਰ ਨਾਲ ਕਿਸ਼ਤੀ ਉਪਰ ਉੱਠ ਕੇ ਹੇਠਾਂ ਡਿਗ ਪਈ। ਜੁਗਨੀ ਨੇ 'ਜੈ ਕਾਲੀ ਮਾਂ ਦੀ' ਆਵਾਜ਼ ਲਗਾਈ ਤੇ ਕਿਸ਼ਤੀ ਨੂੰ ਤੰਡਾਕਿਨਾਰ ਵੱਲ ਮੋੜ ਲਿਆ। ਉਸ ਮਗਰੋਂ ਕਿਸ਼ਤੀ ਸ਼ਾਂਤ ਲਹਿਰਾਂ ਨਾਲ ਡਿੱਕੇ ਡੋਲੇ ਖਾਂਦੀ ਰਹੀ ਤੇ ਸਥਿਰ ਪਾਣੀ ਤੇ ਹੰਸ ਵਾਂਗ ਚੱਲਣ ਲੱਗੀ ਤੰਡਾਕਿਨਾਰ ਦੇ ਰੇਤਲੇ ਕੰਢੇ ਦੇ ਉਸ ਪਾਰ ਸਮੁੰਦਰ ਦੀ ਗਰਜਣਾ ਵਿਚ ਬਾਕੀ ਆਵਾਜ਼ਾਂ ਘੁਲਮਿਲ ਗਈਆ ਸਨ।

ਰਾਮਚੰਦਰ ਦੇਵ ਨੇ ਕਿਹਾ—"ਤਕੀਖ਼ਾਂ ਇਕ ਹੀ ਤੀਰ ਨਾਲ ਦੋ ਸ਼ਿਕਾਰ ਕਰਨਾ ਚਾਹੁੰਦਾ ਹੈ। ਸ੍ਰੀ ਮੰਦਰ ਤੇ ਹਮਲਾ ਕਰਕੇ ਉਹ ਇਹ ਨਹੀਂ ਚਾਹੁੰਦਾ ਕਿ ਆਮਦਨੀ ਦੀ ਇਕ ਨਿਸਚਿਤ ਰਕਮ ਬੰਦ ਹੋ ਜਾਵੇ। ਪਰ ਜਗਨਨਾਥ ਦੀ ਪੁਨਰ ਸਥਾਪਤੀ ਹੋ ਜਾਣ ਕਾਰਨ ਖੋਰਧਾ ਨੂੰ ਕੇਂਦਰ ਮੰਨ ਕੇ ਜਿਹੜੀ ਰਾਜਨੀਤਕ ਏਕਤਾ ਵਧਦੀ ਜਾ ਰਹੀ ਹੈ ਉਸ ਨੂੰ ਵੀ ਉਹ ਬਰਕਰਾਰ ਨਹੀਂ ਰਹਿਣ ਦੇਣਾ ਚਾਹੁੰਦਾ। ਇਸ ਲਈ ਅਮੀਨਚੰਦ ਪੁਰੀ ਦਾ ਨਵਾਬ ਬਣ ਕੇ ਆ ਰਿਹਾ ਹੈ। ਉਹ ਹਿੰਦੂ ਹੈ, ਮੁਸਲਮਾਨ

ਨਹੀਂ। ਇਸ ਲਈ ਜਗਨਨਾਥ ਲਾਂਛਿਤ ਹੋਣਗੇ ਅਜਿਹਾ ਸ਼ੱਕ ਨਹੀਂ ਹੈ। ਪਰ ਇਸ ਨਾਲ ਖੋਰਧਾ ਰਾਜਾ ਜਗਨਨਾਥ ਦੀਆਂ ਸੇਵਾਵਾਂ ਤੋਂ ਵੰਚਿਤ ਹੋ ਗਏ ਅਤੇ ਉਸ ਸਥਿਤੀ ਵਿਚ ਉੜੀਸਾ ਦੇ ਹੋਰ ਰਜਵਾੜੇ ਤੇ ਸਾਮੰਤ ਉਨ੍ਹਾਂ ਦੀ ਸਰਦਾਰੀ ਨੂੰ ਸਵੀਕਾਰ ਨਹੀਂ ਕਰਨਗੇ। ਅਤੇ ਮੈਂ ਜੇ ਅਮੀਨਚੰਦ ਦਾ ਵਿਰੋਧ ਕਰਾਂਗਾ ਤਾਂ ਮੈਨੂੰ ਖੋਰਧਾ ਸਿੰਘਾਸਣ ਤੋਂ ਹਟਾ ਕੇ ਭਗੀਰਥੀ ਕੁਮਾਰ ਨੂੰ ਕਠਪੁਤਲੀ ਵਾਂਗ ਬਿਠਾਇਆ ਜਾਏਗਾ। ਅਜਿਹੀ ਖਬਰ ਵੀ ਬਾਣਪੁਰ ਭੇਜੀ ਜਾ ਚੁੱਕੀ ਹੈ। ਯੁਵਰਾਜ ਇਸੇ ਤੰਡਾਕਿਨਾਰ ਹੁੰਦੇ ਹੋਏ ਪੁਰੀ ਗਏ ਹਨ। ਇਹ ਸੁਨੇਹਾ ਵੀ ਮੈਨੂੰ ਮਿਲ ਗਿਆ ਹੈ।''

ਚਿਲਿਕਾ ਦੇ ਪਾਣੀਆਂ ਤੇ ਚੰਨ ਚਾਨਣੀ ਪਸਰੀ ਹੋਈ ਸੀ। ਪਰ ਉਸ ਦੇ ਨਜ਼ਦੀਕ ਅੰਤਾਂ ਦਾ ਹਨੇਰਾ ਵੀ ਸੀ। ਚੰਚਲ ਜਲ ਸਾਰਸ ਸ਼ੱਕ ਤੇ ਆਵੇਗ ਤੋਂ ਮੁਕਤ ਹੋ ਕੇ ਆਨੰਦ ਵਿਚ ਕਦੇ ਉਪਰ ਕਦੇ ਹੇਠਾਂ ਤਰਦੇ ਹੋਏ ਉੱਡ ਰਹੇ ਸਨ।

ਰਾਮਚੰਦਰ ਦੇਵ ਬੋਲੇ—''ਹੁਣ ਤੱਕ ਮੁਗ਼ਲ ਫ਼ੌਜਦਾਰ ਜਗਨਨਾਥ ਨੂੰ ਲੁੱਟ ਰਹੇ ਸਨ। ਪਰ ਹੁਣ ਉਹ ਅਮੀਨਚੰਦ ਵਾਂਗ ਹਿੰਦੂ ਕਲੰਕੀ ਦੇ ਹੱਥੋਂ ਲੁੱਟੇ ਜਾਣਗੇ। ਪਰ ਤੁਸੀਂ ਤਾਂ ਹੁਣ ਉੱਥੇ ਉਸ ਸਭ ਕੁਝ ਦੇਖਣ ਲਈ ਨਹੀਂ ਹੋ ਗੌਰੀ ਰਾਜਗੁਰੂ ਜੋ ਇਸ ਕੰਮ ਲਈ ਅਮੀਨਚੰਦ ਦਾ ਸਾਥ ਦੇਣਗੇ ਤਾਂ ਉਨ੍ਹਾਂ ਨੂੰ ਇਨਾਮ ਮਿਲੇਗਾ—ਜਗੀਰ ਮਿਲੇਗੀ। ਪਰ ਤੁਸੀਂ ਉੱਥੇ ਛੋਟੇ ਪੁਜਾਰੀ ਬਣਕੇ ਰਹਿ ਸਕੋਗੇ ਇਹ ਸੋਚਣ ਵਾਲੀ ਗੱਲ ਹੈ। ਵਿਦਰੋਹੀਆਂ ਦੀ ਸੂਚੀ ਵਿਚ ਤੁਹਾਡਾ ਨਾ ਵੀ ਚੜ੍ਹ ਚੁੱਕਾ ਹੋਵੇਗਾ।''

ਸ਼ਾਨ ਪਰੀਛਾ ਵਿਸ਼ਨੂ ਮਹਾਂਪਾਤਰ ਜਵਾਨ ਹਨ ਅਤੇ ਉਨ੍ਹਾਂ ਵਿਚ ਉੜੀਆ ਅਭਿਮਾਨ ਹੈ। ਜਗਨਨਾਥ ਤੇ ਸ੍ਰੀ ਮੰਦਰ ਨਾਲ ਉਨ੍ਹਾਂ ਦਾ ਸੰਪਰਕ ਸਮਰਪਣ ਪਰੰਪਰਾ ਤੇ ਅਧਾਰਤ ਹੈ। ਅਤੀਤ ਵਿਚ ਉਨ੍ਹਾਂ ਦੇ ਬਜ਼ੁਰਗਾਂ ਨੇ ਜਗਨਨਾਥ ਨੂੰ ਮੁਗ਼ਲਾਂ ਦੀ ਲੁੱਟ ਤੋਂ ਬਚਾਉਣ ਲਈ ਨਿਰਭੈਅਤਾ ਤੇ ਜੇਰੇ ਦਾ ਸਬੂਤ ਦਿੱਤਾ ਸੀ। ਉਸ ਜੇਰੇ ਦੀਆਂ ਯਾਦਾਂ ਦਾ ਖ਼ੂਨ ਉਨ੍ਹਾਂ ਦੀਆਂ ਨਾੜਾਂ ਵਿਚ ਵਹਿ ਰਿਹਾ ਹੈ।

ਕੁਝ ਦੂਰੀ ਤੇ ਮੁਹਾਣਾ ਸੀ। ਇੱਥੇ ਆ ਕੇ ਜਿਵੇਂ ਸਾਰੀਆਂ ਦਿਸ਼ਾਵਾਂ ਤੇ ਰਸਤੇ ਖੋ ਗਏ ਹੋਣ। ਜੁਗਨੀ ਤੰਡਾਕਿਨਾਰ ਦਾ ਤੱਟ ਛੱਡ ਕੇ ਮਣਿਕ ਪਟਨਾ ਵੱਲ ਵਧਣ ਲੱਗਿਆ।

ਨਜ਼ਦੀਕ ਹੀ ਇਕ ਜਲ-ਭੰਵਰ ਆਪਣੇ ਮਾਣ ਨਾਲ ਫੈਲਿਆ ਹੋਇਆ ਸੀ। ਜਲ ਭੰਵਰ ਦੀ ਸਾਰੀ ਗਤੀ ਤੇ ਚੰਚਲਤਾ ਜਿਵੇਂ ਅਚਾਨਕ ਠੰਡੀ ਹੋ ਗਈ। ਪਰ ਉਸ ਅੰਦਰ ਜਾਂਦਿਆਂ ਹੀ ਕਿਸ਼ਤੀ ਚਕਰਾ ਕੇ ਘੁੰਮਣ ਲੱਗੀ। ''ਜੈ ਕਾਲੀ ਮਾਂ ਦੀ'' ਕਹਿੰਦਾ ਹੋਇਆ ਜੁਗਨੀ ਪਤਵਾਰ ਪਕੜ ਕੇ ਕਿਸ਼ਤੀ ਨੂੰ ਮੋੜ ਲੈਣ ਦੀ ਕੋਸ਼ਿਸ਼ ਕਰਦਾ ਰਿਹਾ ਪਰ ਜਲ-ਭੰਵਰ ਵਿਚ ਜੋ ਅਥਾਹ ਜ਼ੋਰ ਸੀ ਉਹ ਹੌਲੀ ਹੌਲੀ ਵਧ ਰਿਹਾ ਸੀ। ਕਿਸ਼ਤੀ ਉੱਥੇ ਪਹੁੰਚ ਗਈ ਤਾਂ ਕਿਸੇ ਵੀ ਹਾਲਤ ਵਿਚ ਬਚਾਅ ਸੰਭਵ ਨਹੀਂ ਸੀ।

ਅਚਾਨਕ ਇਕ ਪਿੱਛੇ ਹਟਣ ਵਾਲੀ ਲਹਿਰ ਦੇ ਥਪੇੜੇ ਨਾਲ ਕਿਸ਼ਤੀ ਕੰਢੇ ਵੱਲ ਹਟ ਗਈ। ਸ਼ਾਨ ਪਰੀਛਾ ਨੇ ਆਹ ਭਰੀ ਅਤੇ ਕਿਹਾ—''ਜੈ ਕਾਲੀ ਮਾਂ।''

ਜੁਗਨੀ ਨੇ ਪਤਵਾਰ ਛੱਡਿਆ ਤੇ ਕਿਹਾ—ਜਵਾਰ ਜਦ ਤੱਕ ਨਹੀਂ ਹਟਦਾ—ਕਿਸ਼ਤੀ ਅੱਗੇ ਵਧਾਉਣੀ ਠੀਕ ਨਹੀਂ ਹੋਵੇਗੀ।"

ਰਾਮਚੰਦਰ ਦੇਵ ਉਸ ਘੁੰਮਣਘੇਰੀ ਨੂੰ ਦੇਖ ਰਹੇ ਸਨ। ਕਿਸ਼ਤੀ ਤੇ ਪਈ ਲੱਗੀ ਨੂੰ ਚੁੱਕ ਕੇ ਸ਼ਾਨ ਪਰੀਛਾ ਨੇ ਕਿਹਾ—"ਤੂੰ ਪਤਵਾਰ ਸੰਭਾਲ ਮੈਂ ਕਿਸ਼ਤੀ ਮੋੜਦਾ ਹਾਂ।"

ਜੁਗਨੀ ਕਿਸ਼ਤੀ ਦੇ ਕਿਨਾਰੇ ਤੇ ਬੈਠ ਕੇ ਜ਼ੋਰ ਜ਼ੋਰ ਨਾਲ ਪੁਕਾਰਨ ਲੱਗਿਆ— "ਜੈ ਮਾਂ ਕਾਲਿਜਾਈ!"

ਨਤੀਜੇ ਦੀ ਉਡੀਕ ਕਰਦੇ ਹੋਏ ਰਾਮਚੰਦਰ ਦੇਵ ਨੇ ਕਿਸ਼ਤੀ ਫਿਰ ਅਗਾਂਹਾ ਵਧਾ ਦਿੱਤੀ। ਮੌਤ-ਭਰੀ ਘੁੰਮਣਘੇਰੀ ਦੇ ਉਸ ਭਿਆਨਕ ਭੰਵਰ ਵੱਲ ਦੇਖਕੇ ਕਿਸ਼ਤੀ ਇਕ ਮੁਗਧ ਰਾਜਹੰਸ ਵਾਂਗ ਅੱਗੇ ਵਧਣ ਲੱਗੀ।

## 2

ਜਿਸ ਵੇਲੇ ਰਾਮਚੰਦਰ ਦੇਵ ਮਾਨਿਕ ਪਾਟਨਾ ਮੁਹਾਣੇ ਤੇ ਚਿਲਿਕਾ ਦੀਆਂ ਲਹਿਰਾਂ ਤੇ ਪਾਣੀ ਦੀਆਂ ਘੁੰਮਣਘੇਰੀਆਂ ਵਿਰੁੱਧ ਸੰਘਰਸ਼ ਕਰ ਰਹੇ ਸਨ ਅਤੇ ਅਰਖਕੁਦਾ ਘਾਟ ਵੱਲ ਵਧਣ ਦੀ ਕੋਸ਼ਿਸ਼ ਕਰ ਰਹੇ ਸਨ। ਓਧਰ ਪੁਰੀ ਚੁੜੰਗ ਸਾਹੀ ਵਿਚ ਸੁਨਾ ਮਾਹਾਰੀ ਦੇ ਕੋਠੇ ਤੇ ਇਕ ਮਖਮਲੀ ਗੱਦੇ ਤੇ ਤਕੀਏ ਦੇ ਸਹਾਰੇ ਲੇਟੇ ਲੇਟੇ ਅਮੀਨਚੰਦ, ਭਗੀਰਥੀ ਕੁਮਾਰ ਨੂੰ ਕਹਿ ਰਹੇ ਸਨ—"ਆਓ! ਆਉ! ਪਧਾਰੋ ਕੁਮਾਰ! ਪਰ ਤੁਸੀਂ ਦੇਰ ਕਰ ਦਿੱਤੀ, ਤੁਸੀਂ ਵਕਤ ਤੇ ਨਹੀਂ ਪਹੁੰਚੇ ਇਸ ਲਈ ਧਰਮਤਿਆਗੀ ਖੋਰਧਾ ਨੇ ਜਗਨਨਾਥ ਦੇ ਰੱਥ ਤੇ ਛੇਰਾ-ਪਹਰਾ ਕੀਤਾ। ਪਰ ਇਸ ਕੰਮ ਨੇ ਹਰ ਇਕ ਹਿੰਦੂ ਦੇ ਦਿਲ ਨੂੰ ਠੇਸ ਪਹੁੰਚਾਈ ਹੈ, ਹਿੰਦੂ ਧਰਮ ਦੀ ਮਰਿਯਾਦਾ ਤੱਕ ਨੂੰ ਭੰਗ ਕੀਤਾ ਹੈ।"

ਸੁਨਾ ਮਾਹਾਰੀ ਅਮੀਨਚੰਦ ਕੋਲ ਬੈਠੀ ਪਾਨ ਬਣਾ ਰਹੀ ਸੀ। ਉਸ ਦੀਆਂ ਕੱਜਲ ਭਰੀਆਂ ਅੱਖਾਂ ਜ਼ਰੂਰ ਪਾਨ ਦਾਨ ਤੇ ਲੱਗੀਆਂ ਹੋਈਆਂ ਸਨ ਪਰ ਪਲਕਾਂ ਹੇਠੋਂ ਉਸ ਦੀ ਟੇਢੀ ਨਜ਼ਰ ਭਗੀਰਥੀ ਕੁਮਾਰ ਦੀਆਂ ਨਜ਼ਰਾਂ ਨਾਲ ਅੱਖ ਮਿਚੌਲੀ ਕਰ ਰਹੀ ਸੀ। ਭਗੀਰਥੀ ਕੁਮਾਰ ਇਸਦਾ ਅਨੁਭਵ ਕਰ ਰਿਹਾ ਸੀ। ਸੁਨਾ ਮਾਹਾਰੀ ਜਾਣਦੀ ਸੀ ਕਿ ਉਸ ਦੀਆਂ ਅੱਖਾਂ ਦੀ ਤਪਸ਼ ਵਿਚ ਭਗੀਰਥੀ ਕੁਮਾਰ ਵਰਗੇ ਅਨੇਕਾਂ ਪਤੰਗੇ ਅਹੂਤੀ ਦੇ ਚੁੱਕੇ ਹਨ। ਭਗੀਰਥੀ ਕੁਮਾਰ ਵੀ ਉਸ ਜਾਦੂ ਨੂੰ ਠੁਕਰਾ ਨਾ ਸਕੇ।

ਅਸਲ ਵਿਚ ਹੀ ਭਗੀਰਥੀ ਕੁਮਾਰ ਨੂੰ ਪੁਰੀ ਪਹੁੰਚਦੇ ਪਹੁੰਚਦੇ ਦੇਰ ਹੋ ਗਈ ਸੀ। ਅਮੀਨਚੰਦ ਨੂੰ ਕੈਫੀਅਤ ਦੇ ਰੂਪ ਵਿਚ ਕੁਝ ਵੀ ਕਿਹਾ ਜਾ ਸਕਦਾ ਹੈ। ਪਰ ਉਹ ਲਲਿਤਾ ਮਹਾਂਦੇਈ ਨੂੰ ਕੀ ਕਹਿਣਗੇ! ਇਹ ਸੋਚਦੇ ਹੀ ਉਨ੍ਹਾਂ ਦਾ ਚਿਹਰਾ ਉਦਾਸ ਹੋ ਜਾਂਦਾ ਸੀ। ਮਾਲੂਦ ਦੇ ਫ਼ੌਜਦਾਰ ਨੇ ਉਨ੍ਹਾਂ ਨੂੰ ਕੰਦਾ ਨਦੀ ਕੋਲ ਰੋਕ ਲਿਆ

ਨਹੀਂ ਤਾਂ ਸ਼ਾਇਦ ਉਹ ਵੇਲੇ ਸਿਰ ਪੁਰੀ ਪਹੁੰਚ ਗਏ ਹੁੰਦੇ ਅਤੇ ਉਨ੍ਹਾਂ ਵਲੋਂ ਸ਼ਾਇਦ ਰਾਜ ਵਿਧੀਆਂ ਵੀ ਪੂਰੀਆਂ ਹੋ ਗਈਆਂ ਹੁੰਦੀਆਂ । ਪਰ ਤੰਡਾਕਿਨਾਰ ਦੀ ਸਰਦੇਈ ਦੀ ਸਰਾਂ ਤੋਂ ਮੁਕਤ ਹੋ ਕੇ ਆਉਣ ਵਿਚ ਵੀ ਤਾਂ ਦੋ ਦਿਨ ਬੀਤ ਗਏ । ਉਸ ਦਾ ਕੋਈ ਮੁਨਾਸਬ ਜਵਾਬ ਦੇਣਾ ਉਸ ਲਈ ਸੰਭਵ ਨਹੀਂ ਸੀ । ਉਸ ਦਿਨ ਜਿਵੇਂ ਬੱਦਲ ਘਿਰ ਆਏ ਸਨ, ਆਕਾਸ਼ ਤੇ ਜਿਵੇਂ ਬਿਜਲੀ ਚਮਕ ਰਹੀ ਸੀ, ਤੂਫਾਨ ਕਾਰਨ ਜਿਵੇਂ ਸਰਾਂ ਤੋਂ ਬਾਹਰ ਆਉਣਾ ਸੰਭਵ ਨਹੀਂ ਸੀ, ਇਹ ਸਭ ਦੇਰ ਦੇ ਕਾਰਨ ਬਣ ਸਕਦੇ ਹਨ । ਪਰ ਇਨ੍ਹਾਂ ਸਾਧਾਰਨ ਤੇ ਤੁੱਛ ਰੁਕਾਵਟਾਂ ਨੂੰ ਉਲਾਂਘ ਕੇ ਆਉਣਾ ਜਿਸ ਆਦਮੀ ਲਈ ਅਸੰਭਵ ਹੈ ਉਸ ਲਈ ਰਾਜ ਸਿੰਘਾਸਨ ਦੀ ਅਵਸ਼ਕਤਾ ਮਿਰਗ ਤ੍ਰਿਸ਼ਨਾ ਵਾਂਗ ਹੈ ।

ਉਸ ਵੇਲੇ ਸਿਰ ਭਗੀਰਥੀ ਕੁਮਾਰ ਪੁਰੀ ਨਾ ਪਹੁੰਚ ਸਕੇ, ਇਹ ਅਪਰਾਧ ਲਲਿਤਾ ਮਹਾਂਦੇਈ ਦੇ ਵਿਚਾਰ ਵਿਚ ਮੁਆਫ ਨਹੀਂ ਕੀਤਾ ਜਾ ਸਕਦਾ ।

ਸੁਨ ਮਾਹਾਰੀ ਅਜੀਬ ਅੰਦਾਜ਼ ਨਾਲ ਉੱਠ ਕੇ ਕਮਰੇ ਤੋਂ ਬਾਹਰ ਚਲੀ ਗਈ । ਇੰਜ ਲੱਗਿਆਂ ਜਿਵੇਂ ਉਹ ਸੰਗਦੀ ਹੋਈ ਚਲੀ ਗਈ ਹੋਵੇ । ਪਰ ਚਲਾਕ ਸੁਨਾ ਮਾਹਾਰੀ ਨੇ ਮਦਮਸਤ ਹਥਣੀ ਵਾਂਗ ਅਨੇਕਾਂ ਦਿਲਾਂ ਦੇ ਕਮਲ ਮਸਲੇ ਹਨ—ਇਹ ਸੂਚਤ ਕਰ ਦੇਣਾ ਵੀ ਉਸ ਚੰਚਲ ਅੰਗਾਂ ਵਾਲੀ ਦਾ ਅਭਿਆਸ ਹੋ ਸਕਦਾ ਹੈ । ਸ਼ਾਇਦ ਉਹ ਆਪਣੇ ਰੂਪ ਤੇ ਸਰੀਰਕ ਸੁੰਦਰਤਾ ਦੀ ਸ਼ਕਤੀ ਨਾਲ ਭਗੀਰਥੀ ਕੁਮਾਰ ਨੂੰ ਵਾਕਫ ਕਰਾ ਦੇਣ ਦੀ ਇੱਛਾ ਕਾਰਨ ਉਹ ਉੱਠ ਕੇ ਚਲੀ ਗਈ । ਨਹੀਂ ਤਾਂ ਉਸ ਦੇ ਜੂੜੇ 'ਚੋਂ ਸੁੰਘਧਿਤ ਕਲੀ ਦੀ ਪੰਖੜੀ ਕਿਉਂ ਡਿੱਗ ਜਾਂਦੀ ? ਕਮਰੇ ਤੋਂ ਬਾਹਰ ਜਾਂਦੀ ਹੋਈ ਸੁਨਾ ਮਾਹਾਰੀ ਨੇ ਮੁੜ ਕੇ ਇੰਜ ਕਿਉਂ ਦੇਖਿਆ । ਅੰਗਾਂ ਉੱਤੇ ਪਤਲੇ ਪਾਰਦਰਸ਼ੀ ਕਪੜਿਆਂ ਹੇਠ ਜਵਾਨੀ ਦੀ ਅਦਭੁਤ ਸੁਗੰਧੀ ਨਾਲ ਭਗੀਰਥੀ ਕੁਮਾਰ ਮਧਹੋਸ਼ ਹੋਣ ਲੱਗੇ ।

ਸੁਨਾ ਮਾਹਾਰੀ ਬਹੁਤ ਸੁਹਣੀ ਸੀ । ਉਸ ਦੀਆਂ ਦੋ ਹੋਰ ਭੈਣਾਂ ਜਗਨਨਾਥ ਦੀਆਂ ਦੇਵ ਦਾਸੀਆਂ ਸਨ ਜੋ ਹੋਰ ਸੇਵਾ ਦਾਸੀਆਂ ਨਾਲ ਪੂਜਾ ਮਗਰੋਂ ਮੰਦਰ ਵਿਚ ਭਜਨ ਗਾਉਂਦੀਆਂ ਸਨ । ਸੁਨਾ ਮਾਹਾਰੀ ਦੀ ਮਾਂ ਕੇਤਕੀ ਮਾਹਾਰੀ ਨੇ ਆਪਣੀ ਜਵਾਨੀ ਵਿਚ ਕਟਕ ਸੂਬੇ ਦੇ ਨਵਾਬ ਸੁਜਾਖਾਂ ਤੱਕ ਨੂੰ ਕੁੰਡੀ 'ਚ ਫਸੀ ਮਛਲੀ ਵਾਂਗ ਤੜਫਾਇਆ ਸੀ । ਸੁਜਾਖਾਂ ਨੂੰ ਮਿਲਣ ਆਏ ਰਾਜੇ, ਜ਼ਿਮੀਦਾਰ ਪਹਿਲਾਂ ਪੂਜਾ ਦਾ ਸਮਾਨ ਲੈ ਕੇ ਕੇਤਕੀ ਮਾਹਾਰੀ ਦੇ ਦਰ ਤੇ ਇੰਤਜ਼ਾਰ ਕਰਦੇ ਸਨ ।

ਕਹਿੰਦੇ ਹਨ ਕਿ ਮਹਾਰਾਜ ਦਿੱਵਸਿੰਘ ਦੇਵ ਦੀ ਸਾਧਨਾ-ਸੰਗਣੀ ਇਹੀ ਕੇਤਕੀ ਮਾਹਾਰੀ ਸੀ ।

ਬਾਲਸ਼ਾਹੀ ਪ੍ਰਸ਼ਾਦ ਦੇ ਸਾਧਨਾ ਘਰ ਵਿਚ ਕੇਤਕੀ ਮਾਹਰੀ ਨਾਲ ਦਿੱਵ ਸਿੰਘ ਦੇਵ, ਦਿਨ ਮਗਰੋਂ ਦਿਨ ਤੇ ਰਾਤ ਮਗਰੋਂ ਰਾਤ ਗੁਜ਼ਾਰ ਰਹੇ ਸਨ ।

ਦਿੱਵ ਸਿੰਘ ਦੇਵ ਦੇ ਪਹਿਲੇ ਅੰਕ ਵਿਚ ਇਕ ਵਾਰ ਸੁਜਾਖਾਂ ਨੇ ਸ੍ਰੀ ਮੰਦਰ ਨੂੰ ਢਾਹੁਣ ਲਈ ਹਮਲਾ ਕੀਤਾ ਸੀ, ਦਿੱਵਸਿੰਘ ਦੇਵ ਨੇ ਹਮਲੇ ਦਾ ਵਿਰੋਧ ਕਰਨ ਲਈ ਚੰਦਨਪੁਰ ਕੋਲ ਛਾਉਣੀ ਬਿਠਾਈ ਸੀ, ਉਸ ਛਾਉਣੀ ਤੱਕ ਕੇਤਕੀ ਮਾਹਾਰੀ

ਉਨ੍ਹਾਂ ਨਾਲ ਆਈ ਸੀ। ਸੁਜਾਖਾਂ ਨੇ ਜਦ ਭਾਗਰਵੀ ਤੱਟ ਤੇ ਦਿੱਵ ਸਿੰਘ ਦੀ ਛਾਉਣੀ ਤੇ ਅਚਾਨਕ ਹਮਲਾ ਕਰ ਦਿੱਤਾ, ਓਦੋਂ ਉਹ ਛਾਉਣੀ ਵਿਚ ਨਹੀਂ ਸਨ। ਉਨ੍ਹਾਂ ਦੀ ਥਾਂ ਸੁਨਾ ਮਾਹਾਰੀ ਜਿਵੇਂ ਸੁਜਾਖਾਂ ਦੀ ਉਡੀਕ ਕਰ ਰਹੀ ਸੀ। ਸੁਜਾਖਾਂ ਨੂੰ ਦੇਖ ਕੇਤਕੀ ਮਾਹਾਰੀ ਨੇ ਸਲਾਮ ਕੀਤੀ ਤੇ ਮੌਨ ਨਜ਼ਰਾਂ ਨਾਲ ਦੇਖਦੀ ਰਹੀ। ਉਹ ਖੱਬੇ ਪੈਰ ਦੇ ਅੰਗੂਠੀ ਨਾਲ ਜ਼ਮੀਨ ਤੇ ਲਕੀਰਾਂ ਵਾਹ ਰਹੀ ਸੀ। ਉਸ ਪੈਰ ਤੋਂ ਇਲਾਵਾ ਉਸ ਦਾ ਬਾਕੀ ਸਰੀਰ ਸਥਿਰ ਸੀ।

ਸੁਜਾਖਾਂ ਨੇ ਸੱਜੇ ਹੱਥ ਨਾਲ ਕੇਤਕੀ ਦੀ ਤਿਲ ਵਾਲੀ ਠੋਡੀ ਨੂੰ ਉੱਪਰ ਚੁੱਕਦਿਆਂ ਕਿਹਾ—"ਤੁਸੀਂ ਹੀ ਖੋਰਧਾ ਰਾਜਾ ਦੇ ਸੈਨਾਪਤੀ ਹੋ ?"

ਕੇਤਕੀ ਦੇ ਗੋਲ ਚਿਹਰੇ ਤੇ ਤਿਲ ਭਰ ਵੀ ਭੈਅ ਨਹੀਂ ਸੀ। ਉਹ ਉੱਤਰ ਵਿਚ ਸਿਰਫ਼ ਮੁਸਕਰਾਈ ਤੇ ਸੁਜਾਖਾਂ ਦੇ ਹੱਥ ਤੋਂ ਠੋਡੀ ਹਟਾ ਲਈ, ਫਿਰ ਮੌਨ ਬਣੀ ਖੜ੍ਹੀ ਰਹੀ।

ਉਸ ਮਗਰੋਂ ਸੁਜਾਖਾਂ ਨੇ ਮਿਆਨ ਸਮੇਤ ਤਲਵਾਰ ਨੂੰ ਉਸ ਦੇ ਪੈਰਾਂ ਵਿਚ ਰੱਖ ਕੇ ਇਕ ਵਾਰ ਉਸ ਦੇ ਨਵੇਂ ਖਿੜੇ ਫੁੱਲ ਜਿਹੇ ਚਿਹਰੇ ਨੂੰ ਕਾਮ ਭਰੀਆਂ ਨਜ਼ਰਾਂ ਨਾਲ ਦੇਖਿਆ। ਕਿਹਾ—"ਠੀਕ ਹੈ, ਅਸੀਂ ਲੜਾਈ ਤੋਂ ਬਗੈਰ ਹੀ ਆਤਮ ਸਮਰਪਣ ਕਰਦੇ ਹਾਂ।"

ਉਸ ਸਮੇਂ ਵਿਚਕਾਰ ਹੀ ਦਿੱਵ ਸਿੰਘ ਦੇਵ ਨੇ ਸ੍ਰੀ ਮੰਦਰ ਦੀਆਂ ਚੀਜ਼ਾਂ ਦੀ ਥਾਂ ਬਦਲੀ ਦਿੱਤੀ ਸੀ। ਉਸ ਮਗਰੋਂ ਸੁਜਾਖਾਂ ਦੇ ਸਮੇਂ ਪੁਰੀ ਤੇ ਹੋਰ ਹਮਲਾ ਨਾ ਹੋਇਆ।

ਕੇਤਕੀ ਮਾਹਾਰੀ ਦੀ ਧੀ ਸੁਨਾ ਮਾਹਾਰੀ ਵੀ ਖੂਬਸੂਰਤੀ ਦੀ ਹੱਦ ਸੀ। ਪੁਰੀ ਤੋਂ ਕਟਕ ਅਤੇ ਮੁਰਸ਼ਦਾਬਾਦ ਤੱਕ ਸਾਰੇ ਪਾਸੀਂ ਉਸ ਦੀ ਖੂਬਸੂਰਤੀ ਦੀ ਜੈ ਜੈ ਕਾਰ ਸੀ।

ਸੁਨਾ ਮਾਹਾਰੀ ਚਲੀ ਗਈ ਸੀ। ਪਰ ਭਗੀਰਥੀ ਕੁਮਾਰ ਦੀ ਮੁਗਧ ਚੇਤਨਾ 'ਚੋਂ ਉਸ ਦੀਆਂ ਪਾਇਲਾਂ ਦੀ ਝਨਕਾਰ ਖਤਮ ਨਹੀਂ ਸੀ ਹੋਈ। ਕਮਰੇ ਤੋਂ ਬਾਹਰ ਕਦੇ ਕਦੇ ਉਸਦੀਆਂ ਚੂੜੀਆਂ ਤੇ ਪਾਇਲਾਂ ਦੀ ਸੰਗੀਤਮਈ ਆਵਾਜ਼ ਗੂੰਜਦੀ। ਭਗੀਰਥੀ ਕੁਮਾਰ ਜਿਵੇਂ ਉਸ ਸੰਗੀਤ ਨੂੰ ਸੁਣਨ ਲਈ ਉਤਸੁਕ ਹੋ ਗਏ ਹੋਣ। ਇਸੇ ਦੌਰਾਨ ਭਗੀਰਥੀ ਕੁਮਾਰ ਨੇ ਸੁਨਾ ਦੇ ਜੂੜੇ 'ਚੋਂ ਡਿਗੀ ਕਲੀ ਦੀ ਪੰਖੜੀ ਚੁੱਕ ਲਈ ਸੀ ਅਤੇ ਉਸ ਨੂੰ ਸੁੰਘਦੇ ਹੋਏ ਭੋਰਾ ਭੋਰਾ ਕਰਕੇ ਮਖਮਲੀ ਗੱਦੇ ਤੇ ਖਿੰਡਾ ਰਹੇ ਸਨ। ਉਹ ਮਨ ਹੀ ਮਨ ਤੰਡਾਕਿਨਾਰ ਦੀ ਸਰਦੇਈ ਦੀਆਂ ਮੋਟੀਆਂ ਅੱਖਾਂ ਨਾਲ ਸੁਨਾ ਮਾਹਾਰੀ ਦੀਆਂ ਅੱਖਾਂ ਦੀ ਤੁਲਨਾ ਕਰ ਰਹੇ ਸਨ। ਛਾਂ ਪਸਰੇ ਚਿਲਿਕਾ ਦੇ ਨੀਲੇ ਪਾਣੀ ਵਾਂਗ ਸਰਦੇਈ ਦੀਆਂ ਅੱਖਾਂ ਸ਼ਾਂਤ ਸਨ, ਜਿਨ੍ਹਾਂ ਦੀ ਅਥਾਹ ਗੰਭੀਰਤਾ ਵਿਚ ਖੋ ਜਾਣ ਦੀ ਇੱਛਾ ਜਾਗਦੀ ਹੈ....ਪਰ ਸੁਨਾ ਮਾਹਾਰੀ ਦੀਆਂ ਅੱਖਾਂ ? ਇਨ੍ਹਾਂ ਹੱਸਮੁਖ ਅੱਖਾਂ ਵਿਚ ਚੰਚਲਤਾ ਸੀ, ਇਨ੍ਹਾਂ ਵਿਚ ਅਸਥਿਰਤਾ ਨਾਲ ਕੋਲ ਬੁਲਾਣ ਦਾ ਸੱਦਾ ਸੀ।

ਅਮੀਨਚੰਦ ਨੇ ਅੱਖਾਂ ਖੋਲੀਆਂ ਤੇ ਭਗੀਰਥੀ ਕੁਮਾਰ ਦੀ ਉਪਸਥਿਤੀ ਪ੍ਰਤੀ ਚੇਤਨ

ਹੋ ਗਏ । ਕੰਬਦੀ ਆਵਾਜ਼ ਵਿਚ ਉਨ੍ਹਾਂ ਨੇ ਫਿਰ ਦੁਹਰਾਇਆ—"ਤੁਸੀਂ ਗਲਤੀ ਕੀਤੀ ਕੁਮਾਰ !"

ਭਗੀਰਥੀ ਕੁਮਾਰ ਨੇ ਅਚਾਨਕ ਹੱਸਦੇ ਹੋਏ ਦੱਸਿਆ—"ਤੁਸੀਂ ਤਾਂ ਜਾਣਦੇ ਹੀ ਹੋ ਤੁਹਾਡੇ ਮਾਲੁਦ ਫ਼ੌਜਦਾਰ ਨੇ ਕੀ ਕੀਤਾ ? ਅਸੀਂ ਕੰਦਾ ਨਦੀ ਪਾਰ ਕਰ ਰਹੇ ਸੀ ਕਿ ਉਸ ਦੇ ਚੌਕੀਦਾਰਾਂ ਨੇ ਸਾਨੂੰ ਰੋਕ ਲਿਆ । ਨਹੀਂ ਤਾਂ ਅਸੀਂ ਕਦੋਂ ਦੇ ਆ ਪਹੁੰਚਦੇ ।"

ਕਮਰੇ ਤੋਂ ਬਾਹਰ ਸੁਨਾ ਮਾਹਾਰੀ ਦੀਆਂ ਚੂੜੀਆਂ ਫਿਰ ਛਲਕੀਆਂ । ਭਗੀਰਥੀ ਕੁਮਾਰ ਦੀ ਨਜ਼ਰ ਆਪਣੇ ਆਪ ਹੀ ਉਧਰ ਖਿੱਚੀ ਗਈ । ਅਮੀਨਚੰਦ ਨੇ ਵੀ ਅੱਖਾਂ ਅਧੀਆਂ ਮੀਟ ਕੇ, ਨਸ਼ੇ ਜਿਹੇ ਵਿਚ ਉਹ ਆਵਾਜ਼ ਸੁਣੀ । ਉਸ ਮਗਰੋਂ ਕੋਲ ਰੱਖੇ ਹੁੱਕੇ ਨੂੰ ਗੁੜਗੁੜਾਂਦੇ ਹੋਏ ਬੋਲੇ—ਮਾਲੁਦ ਦਾ ਬਦਤਮੀਜ ਫ਼ੌਜਦਾਰ ਬੇਵਕੂਫ ਹੈ । ਇਸ ਲਈ ਨਵਾਬ ਬਹਾਦਰ ਉਸ ਤੇ ਬਹੁਤ ਨਾਰਾਜ਼ ਹੋਏ ਹਨ । ਪਰ ਤੁਸੀਂ ਸਦਰ ਰਸਤੇ ਤੋਂ ਨਾ ਆ ਕੇ ਇਸ ਰਸਤੇ ਤੋਂ ਕਿਉਂ ਆ ਰਹੇ ਸੀ ?"

ਭਗੀਰਥੀ ਕੁਮਾਰ ਨੇ ਹੱਸਦੇ ਹੋਏ ਉੱਤਰ ਦਿੱਤਾ—ਖੋਰਧਾ ਦੇ ਰਸਤੇ ਤੇ ਹਰ ਘਾਟੀ ਤੇ ਵੀ ਤਾਂ ਹਾਸ਼ਿਮਖਾਂ ਨੇ ਫ਼ੌਜਾਂ ਤਾਇਨਾਤ ਕੀਤੀਆਂ ਹੋਈਆਂ ਸਨ—ਸੋ ਉਹ ਮੈਨੂੰ ਕੈਦ ਕਰ ਲੈਂਦੇ !"

ਅਮੀਨਚੰਦ ਸੋਚ ਰਹੇ ਸਨ ਕਿ ਅਸਲ ਗੱਲ ਦੀ ਸ਼ੁਰੂਆਤ ਕਿੰਜ ਹੋਵੇ । ਅਸਪੱਸ਼ਟ ਹੁੰਗਾਰੇ ਨਾਲ ਹੁੱਕੇ ਦੀ ਨਾਲੀ ਨੂੰ ਹੇਠਾਂ ਰੱਖਦੇ ਹੋਏ ਗਲਾ ਸਾਫ਼ ਕਰਕੇ ਅਮੀਨਚੰਦ ਕਹਿਣ ਲੱਗੇ—ਅਜੇਹਾ ਸ਼ੱਕ ਕਰਨਾ ਤੁਹਾਡੇ ਲਈ ਠੀਕ ਨਹੀਂ ਹੈ । ਅੱਜ ਖੋਰਧਾ ਵਿਚ ਕੋਈ ਵੀ ਤੁਹਾਡੇ ਸਿਵਾ ਤਕੀਖਾਂ ਨਵਾਬ ਬਹਾਦੁਰ ਦੀਆਂ ਨਜ਼ਰਾਂ ਵਿਚ ਨਜਦੀਕੀ ਨਹੀਂ ਹੈ । ਹਾਸ਼ਿਮਖਾਂ ਨੇ ਬਾਣਪੁਰ ਵਿਚ ਹਮਲਾ ਕੀਤਾ ਸੀ, ਇਹ ਠੀਕ ਹੈ । ਪਰ ਉਸ ਵਿਚ ਗੱਦਾਰਾਂ ਨੂੰ ਸਜਾ ਦੇਣ ਤੋਂ ਇਲਾਵਾ ਹੋਰ ਕੋਈ ਇਰਾਦਾ ਨਹੀਂ ਸੀ । ਉਹ ਤੁਹਾਨੂੰ ਕੈਦ ਕਿਉਂ ਕਰਦਾ ?"

ਪਰ ਉਸ ਵੇਲੇ ਭਗੀਰਥੀ ਕੁਮਾਰ ਦੀ ਸਾਰੀ ਭਾਵਨਾ ਉਸ ਕੂਟਨੀਤੀ ਤੁਛਤਾ ਤੋਂ ਹਟ ਕੇ ਸੁਨਾ ਮਾਹਾਰੀ ਤੇ ਕੇਂਦਰਿਤ ਸੀ । ਉਹ ਸੁਨਾ ਮਾਹਾਰੀ ਦੇ ਜੂੜੇ ਦੀ ਕਲੀ ਦੀ ਇਕ ਪੰਖੜੀ ਚਬਾ ਰਹੇ ਸਨ । ਅਮੀਨਚੰਦ ਬੋਲੇ—ਇਹ ਸਮਝ ਲਉ ਕੁਮਾਰ ਸਾਹਿਬ, ਖੋਰਧਾ ਦੀ ਰਾਜਗੱਦੀ ਤੇ ਤੁਹਾਨੂੰ ਬਿਠਾਣ ਲਈ ਨਵਾਬ ਬਹਾਦਰ ਵਿਆਕੁਲ ਹਨ । ਤੁਸੀਂ ਉਨ੍ਹਾਂ ਨੂੰ ਗਲਤ ਨਾ ਸਮਝੋ ।"

ਖੋਰਧਾ ਸਿੰਘਾਸਨ ਲਈ ਭਾਗੀਰਥੀ ਕੁਮਾਰ ਦੀ ਦਿਲਚਸਪੀ ਅਨੇਕਾਂ ਦਿਨਾਂ ਤੋਂ ਲਲਿਤਾ ਮਹਾਂਦੇਈ ਦੇ ਉਤਸਾਹ ਕਾਰਨ ਮੰਦ ਪੈ ਗਈ ਸੀ । ਮਹਾਰਾਜਾ ਰਾਮਚੰਦਰ ਦੇਵ ਪ੍ਰਤੀ ਉਨ੍ਹਾਂ ਦਾ ਦਿਲ ਪਹਿਲਾਂ ਹੀ ਘਿਰਣਾ ਨਾਲ ਭਰਿਆ ਹੋਇਆ ਸੀ । ਇਹ ਤਾਂ ਠੀਕ ਹੈ, ਪਰ ਆਪਣੇ ਪਿਤਾ ਨੂੰ ਸਿੰਘਾਸਨ ਤੋਂ ਹਟਾ ਕੇ ਖੁਦ ਉਸ ਤੇ ਬਰਾਜਮਾਨ ਹੋਵੇ ਇਹ ਭਾਵਨਾ ਤੱਕ ਉਸ ਨੂੰ ਤੰਗ ਕਰ ਰਹੀ ਸੀ । ਇਸ ਭਾਵਨਾ ਨੂੰ ਉਨ੍ਹਾਂ ਨੇ ਕਦੇ ਵੀ ਲਲਿਤਾ ਮਹਾਂਦੇਈ ਸਾਹਮਣੇ ਪ੍ਰਗਟ ਨਹੀਂ ਸੀ ਕੀਤਾ । ਜਿਸ ਨੂੰ ਕਿ ਅਮੀਨਚੰਦ

ਅੱਗੇ ਪ੍ਰਗਟ ਕਰਨ ਵਿਚ ਉਸ ਨੂੰ ਕੋਈ ਹਿਚਕਿਚਾਹਟ ਨਹੀਂ ਸੀ—ਉਹ ਬੋਲੇ—''ਪਰ ਮਹਾਰਾਜ ਦੇ ਹੁੰਦੇ ਮੈਂ ਕਿਵੇਂ ਸਿੰਘਾਸਨ ਤੇ ਬੈਠਾਂਗਾ ?''

ਸਲਾਹ ਦਾ ਠੀਕ ਅਸਰ ਨਹੀਂ ਸੀ ਪੈ ਰਿਹਾ ਇਸ ਲਈ ਅਮੀਨਚੰਦ ਕੁਝ ਨਾਰਾਜ਼ ਹੁੰਦੇ ਹੋਏ ਬੋਲੇ—''ਤੁਸੀਂ ਕਿਸ ਨੂੰ ਮਹਾਰਾਜ ਕਹਿੰਦੇ ਹੋ ਕੁਮਾਰ ! ਤੁਹਾਡੇ ਪਿਤਾ ਨੇ ਯਵਨੀ ਨਾਲ ਵਿਆਹ ਕਰਕੇ ਹਿੰਦੂ ਧਰਮ ਦਾ ਤਿਆਗ ਕੀਤਾ ਹੈ । ਮੁਕਤਿ ਮੰਡਪ ਸਭਾ ਦੀ ਇਕ ਅਨਿਆਇ ਭਰੀ ਆਗਿਆ ਅਨੁਸਾਰ ਉਨ੍ਹਾਂ ਨੂੰ ਰੱਥ ਤੇ ਛੇਰਾ ਪਹਰਾ ਕਰਨ ਦਾ ਅਧਿਕਾਰ ਮਿਲਿਆ ਪਰ ਸ੍ਰੀ ਮੰਦਰ ਵਿਚ ਪ੍ਰਵੇਸ਼ ਕਰਨਾ ਵਰਜਿਤ ਹੀ ਰਿਹਾ । ਮੰਦਰ ਦੇ ਅੰਦਰ ਉਹ ਕੁਝ ਵੀ ਨਹੀਂ ਕਰ ਸਕਦੇ ।''

ਭਗੀਰਥੀ ਕੁਮਾਰ ਨੂੰ ਅਮੀਨ ਚੰਦ ਦੀ ਸਲਾਹ ਪ੍ਰਭਾਵਿਤ ਨਹੀਂ ਸੀ ਕਰ ਰਹੀ । ਉਹ ਕਲੀ ਦੀ ਪੰਖੜੀ ਨੂੰ ਦੰਦਾ ਨਾਲ ਕੱਟਦੇ ਹੋਏ ਸੁਨਾ ਮਾਹਾਰੀ ਦੀਆਂ ਚੂੜੀਆਂ ਤੇ ਝਾਂਜਰਾਂ ਦੀ ਆਵਾਜ਼ ਸੁਣਨ ਲਈ ਬਿਹਬਲ ਹੋਏ ਬੈਠੇ ਸਨ ।

ਪੁਰੀ ਪਹੁੰਚ ਕੇ ਅਮੀਨਚੰਦ ਨਾਲ ਗੁੰਡੀਚਾ ਘਰ ਦੇ ਕੋਲ ਮਿਲਣ ਤੋਂ ਬਾਅਦ ਉਨ੍ਹਾਂ ਪ੍ਰਤੀ ਇਕ ਤ੍ਰਿਸ਼ਨਾ ਕਾਰਨ ਭਗੀਰਥੀ ਕੁਮਾਰ ਅੰਤਾ ਦੇ ਬੇਚੈਨ ਸਨ । ਅਮੀਨਚੰਦ ਨੇ ਜ਼ਰੂਰ ਹੀ ਉਨ੍ਹਾਂ ਪ੍ਰਤੀ ਆਦਰ ਦਿਖਾ ਕੇ ਅਤੇ ਮਨੋਂ ਭਾਵਨਾ ਪ੍ਰਗਟ ਕਰਕੇ ਆਪਣੀ ਸ਼ੁਭ ਕਾਮਨਾ ਪ੍ਰਗਟ ਕੀਤੀ ਸੀ । ਫਿਰ ਵੀ ਉਨ੍ਹਾਂ ਪ੍ਰਤੀ ਕਿਸੇ ਤਰ੍ਹਾਂ ਦਾ ਸੰਪਰਕ—ਦੋਸਤੀ ਦਾ ਅਭਾਵ ਭਗੀਰਥੀ ਕੁਮਾਰ ਵਿਚ ਨਹੀਂ ਸੀ । ਪਰ ਇਸ ਦੌਰਾਨ ਹੀ ਲਲਿਤਾ ਮਹਾਂਦੇਈ ਨੇ ਬਾਣਪੁਰ ਤੋਂ ਇਕ ਸੁਤੰਤਰ ਕਾਸਦ ਦੇ ਹੱਥ ਭਗੀਰਥੀ ਕੁਮਾਰ ਦੇ ਨਾਂ ਇਕ ਚਿੱਠੀ ਭੇਜੀ ਸੀ । ਜਿਸ ਵਿਚ ਲਿਖਿਆ ਸੀ ਕਿ—''ਰਾਜਾ ਅਮੀਨਚੰਦ ਸਾਡੇ ਸ਼ੁਭ ਚਿੰਤਕ ਹਨ—ਉਨ੍ਹਾਂ ਦੀ ਦੱਸੀ ਸਲਾਹ ਤੇ ਅਮਲ ਕਰਨਾ । ਉਹ ਜੋ ਕਹਿਣ ਉਸੇ ਮੁਤਾਬਕ ਕੰਮ ਕਰਨਾ ।''

ਭਗੀਰਥੀ ਕੁਮਾਰ ਲਲਿਤਾ ਮਹਾਂਦੇਈ ਦੇ ਉਸ ਅਦੇਸ਼ ਨੂੰ ਸਵੀਕਾਰ ਕਰਕੇ ਅਮੀਨਚੰਦ ਨਾਲ ਸਲਾਹ ਮਸ਼ਵਰਾ ਕਰਨ ਲਈ ਗੁੰਡਿਚਾ ਘਰ ਵਿਚ ਰਾਜ ਵਿਧੀਆਂ ਤਿਆਰ ਕਰਨ ਆਏ ਸਨ । ਇਹ ਸਾਰੀਆਂ ਸਲਾਹਾਂ ਰਾਮਚੰਦਰ ਦੇਵ ਦੇ ਵਿਰੁੱਧ ਸਾਜ਼ਸ਼ ਹੋਣਗੀਆਂ ਇਹ ਉਹ ਜਾਣਦੇ ਸਨ । ਪਰ ਆਪਣੇ ਪਿਤਾ ਪ੍ਰਤੀ ਕਿਸੇ ਅਣਜਾਣੇ ਵਿਅਕਤੀ ਦੇ ਮੂੰਹੋਂ ਗ਼ਲਤ ਗੱਲਾਂ ਸੁਣਨ ਲਈ ਉਹ ਤਿਆਰ ਨਹੀਂ ਸਨ ।

ਭਗੀਰਥੀ ਕੁਮਾਰ ਆਪਣੀ ਪ੍ਰਤੀਕ੍ਰਿਆ ਪ੍ਰਗਟ ਕਰਕੇ ਚੁੱਪ ਕਰ ਗਏ ਸਨ । ਅਮੀਨਚੰਦ ਨੇ ਕਿਹਾ—ਹਿੰਦੂ ਧਰਮ ਤਿਆਗੀ, ਜਗਨਨਾਥ ਦੀਆਂ ਸੇਵਾਵਾਂ ਤੋਂ ਵੰਚਿਤ, ਮੁਸਲਮਾਨ ਹਾਫ਼ਿਜ਼ ਕਾਦਰ ਦਾ ਖੋਰਧਾ ਰਾਜ ਸਿੰਘਾਸਨ ਤੇ ਕੋਈ ਅਧਿਕਾਰ ਨਹੀਂ ਹੋ ਸਕਦਾ, ਪਰ ਯੁਵਰਾਜ ਦੀ ਹੈਸੀਅਤ ਤੋਂ ਤੁਸੀਂ ਹੀ ਖੋਰਧਾ ਦੇ ਅਧਿਕਾਰੀ ਹੋ । ਇਹ ਤਕੀਖਾਂ ਦੀ ਵੀ ਇੱਛਾ ਹੈ ।''

ਭਗੀਰਥੀ ਕੁਮਾਰ ਕਠੋਰ ਨਜ਼ਰਾਂ ਨਾਲ ਪਿੱਤਲ ਦੇ ਦੀਪ ਦਾਨ ਤੇ ਜਲ ਰਹੇ ਦੀਵੇ ਵੱਲ ਦੇਖਦੇ ਹੋਏ ਬੋਲੇ—''ਮਹਾਰਾਜ ਰਾਮਚੰਦਰ ਦੇਵ ਤਾਂ ਆਪਣੀ ਮਨ ਮਰਜ਼ੀ ਨਾਲ ਧਰਮ-ਤਿਆਗੀ ਨਹੀਂ ਬਣੇ—ਜਬਰੀ ਹੀ ਉਨ੍ਹਾਂ ਤੋਂ ਧਰਮ ਤਿਆਗ ਕਰਾਇਆ ਗਿਆ ।

ਅਮੀਨਚੰਦ ਨੇ ਬਹੁਤ ਦੇਰ ਤੱਕ ਹੁੱਕੇ ਦੀ ਨਲੀ ਆਪਣੇ ਹੋਠਾਂ ਵਿਚ ਦਬਾਈ ਰੱਖੀ ਤੇ ਫਿਰ ਧੂੰਆਂ ਕੱਢਦੇ ਹੋਏ ਬੋਲੇ—"ਤਾਂ ਠੀਕ ਹੈ ਮੈਂ ਮਹਾਰਾਣੀ ਲਲਿਤਾ ਮਹਾਂਦੇਈ ਨੂੰ ਖਵਾਰ ਕਰ ਦਿੰਦਾ ਹਾਂ ਕਿ ਕੁਮਾਰ ਸਿੰਘਾਸਨ ਦੇ ਚਾਹਵਾਨ ਨਹੀਂ ਹਨ। ਇਸ ਮਗਰੋਂ ਨਵਾਬ ਬਹਾਦਰ ਬੇਸ਼ਕ ਕੋਈ ਹੋਰ ਉਤਰਾ ਅਧਿਕਾਰੀ ਚੁਣਨਗੇ। ਉਨ੍ਹਾਂ ਦੀ ਗਿਣਤੀ ਵੀ ਘਟ ਨਹੀਂ ਹੈ। ਪਰ ਹਾਫ਼ਿਜ਼ ਕਾਦਰ ਤਾਂ ਹੁਣ ਹੋਰ ਸਿੰਘਾਸਨ ਦੇ ਹੱਕਦਾਰ ਨਹੀਂ ਹਨ। ਇਹ ਸਾਫ਼ ਹੈ।"

ਪਰ ਗੱਲੀ ਬਾਤੀਂ ਹੀ ਖੋਰਧਾ ਦਾ ਸਿੰਘਾਸਨ ਮੁੱਠੀ 'ਚੋਂ ਨਿਕਲ ਜਾਏ, ਇਸ ਲਈ ਵੀ ਭਗੀਰਥੀ ਕੁਮਾਰ ਤਿਆਰ ਨਹੀਂ ਸੀ। ਮਹਾਰਾਣੀ ਲਲਿਤਾ ਮਹਾਂਦੇਈ ਦੀਆਂ ਦੋ ਰੋਸ ਭਰੀਆਂ ਅੱਖਾਂ ਭਗੀਰਥੀ ਕੁਮਾਰ ਅੱਗੇ ਘੁੰਮਣ ਲੱਗੀਆਂ। ਭਗੀਰਥੀ ਕੁਮਾਰ ਨੇ ਕਿਹਾ—"ਖੋਰਧਾ ਸਿੰਘਾਸਨ ਪ੍ਰਤੀ ਮੇਰੀ ਅਭਿਲਾਸ਼ਾ ਨਹੀਂ ਹੈ ਇਹ ਮੈਂ ਕਦੋਂ ਕਿਹਾ ਹੈ? ਮਹਾਰਾਜ ਨੇ ਸਵੈ ਇੱਛਾ ਨਾਲ ਜਾਂ ਜਬਰੀ ਧਰਮ ਤਿਆਗ ਕੀਤਾ ਹੈ, ਚਾਹੇ ਕੁਝ ਵੀ ਹੋਵੇ, ਖੋਰਧਾ ਸਿੰਘਾਸਨ ਲਈ ਇਹੀ ਪ੍ਰੰਪਰਾ ਹੈ ਕਿ ਜੋ ਵੀ ਜਗਨਨਾਥ ਦੀ ਰਾਜ ਸੇਵਾ ਕਰਦੇ ਹਨ ਉਹੀ ਰਾਜਾ ਕਹਿਲਾਉਂਦੇ ਹਨ। ਅੱਜ ਜੇ ਮਹਾਰਾਜ ਰਾਜ ਸੇਵਾ ਦੇ ਕੰਮ ਤੋਂ ਵੰਚਿਤ ਹੋਏ ਹਨ ਤਾਂ ਸਿੰਘਾਸਨ ਤੇ ਵੀ ਉਨ੍ਹਾਂ ਦਾ ਕੋਈ ਅਧਿਕਾਰ ਨਹੀਂ ਰਿਹਾ। ਮੈਂ ਹੀ ਇਕੋ ਇਕ ਵਰਤਮਾਨ ਉਤਰਾਅਧਿਕਾਰੀ ਹਾਂ—ਨਵਾਬ ਬਹਾਦਰ ਮੇਰੇ ਤੋਂ ਕਿਵੇਂ ਅੱਖਾਂ ਮੁੰਦ ਲੈਣਗੇ!"

ਅਮੀਨਚੰਦ ਨੇ ਭਗੀਰਥੀ ਕੁਮਾਰ ਨੂੰ ਹੌਲੀ ਹੌਲੀ ਰਸਤੇ ਤੇ ਲੈ ਆਂਦਾ। ਇਸ ਲਈ ਜਿਹੜੀਆਂ ਸ਼ਰਤਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ ਉਹ ਦਸਣ ਲਈ ਉਤਸੁਕ ਹੋਏ। ਸ੍ਰੀ ਮੰਦਰ ਦੀ ਸੰਚਾਲਨਾ ਤੋਂ ਭਗੀਰਥੀ ਕੁਮਾਰ ਪੂਰੇ ਤੌਰ ਤੇ ਵੰਚਿਤ ਕੀਤੇ ਜਾਣਗੇ—ਉਸ ਤੇ ਅਮੀਨਚੰਦ ਦਾ ਅਧਿਕਾਰ ਹੋਵੇਗਾ। ਇਹ ਕੀਮਤ ਭਗੀਰਥੀ ਕੁਮਾਰ ਨੂੰ ਦੇਣੀ ਪਵੇਗੀ। ਇਹ ਸੋਚ ਕੇ ਉਹ ਚੁੱਪ ਹੋ ਗਏ ਅਤੇ ਅਨਾਸਤਕ ਅੰਦਾਜ਼ ਵਿਚ ਧੂੰਆਂ ਕਢਣ ਲੱਗੇ।

ਅਮੀਨਚੰਦ ਦਾ ਸੰਘ ਅਚਾਨਕ ਸੁਕਣ ਲੱਗਿਆ ਸੀ। ਉਹ ਖ਼ੁਸ਼ੀ ਨਾਲ ਸੁਨਾ ਨੂੰ ਬੁਲਾਉਣ ਲੱਗੇ। "ਸੁਨਾ! ਸੁਨਾ ਮਾਹਾਰੀ! ਸ਼ਰਮ ਕਿਸ ਤੋਂ ਕਰਦੀ ਏਂ! ਆਉ ਕੁਝ ਤਾਂ ਲਿਆਉ...ਗਲਾ ਸੁੱਕ ਰਿਹੈ! ਕੁਮਾਰ ਦੀ ਪਿਆਸ ਵੀ ਵਧ ਜਾਏਗੀ।" ਫਿਰ ਕੁਮਾਰ ਵੱਲ ਦੇਖ ਕੇ ਕਹਿਣ ਲੱਗੇ—"ਕਿਉਂ ਕੀ ਕਹਿੰਦੇ ਹੋ ਕੁਮਾਰ!"

ਕਮਰੇ ਦੇ ਬਾਹਰਲਾ ਹਿੱਸਾ ਚੂੜੀਆਂ ਤੇ ਝਾਂਜਰਾਂ ਦੀ ਛਣਕਾਰ ਨਾਲ ਗੂਜ ਉੱਠਿਆ। ਭਗੀਰਥੀ ਕੁਮਾਰ ਚੰਚਲ ਨਜ਼ਰਾਂ ਨਾਲ ਉਸ ਵੱਲ ਦੇਖਣ ਲੱਗੇ। ਇਹ ਗੱਲ ਅਮੀਨਚੰਦ ਦੀ ਸਾਵਧਾਨ ਨਜ਼ਰ ਤੋਂ ਛੁਪੀ ਨਾ ਰਹੀ।

ਕੁਝ ਦੇਰ ਮਗਰੋਂ ਸੁਨਾ ਮਾਹਾਰੀ ਮੇਲ੍ਹਦੀ ਸੱਪਣੀ ਵਾਂਗ, ਚਾਂਦੀ ਦੇ ਦੋ ਪਿਆਲਿਆਂ ਵਿਚ ਸ਼ਰਾਬ ਭਰ ਕੇ ਲੈ ਆਈ। ਉਸ ਦੀ ਹਰ ਗੱਲ ਵਿਚ ਇਕ ਗ਼ਜ਼ਬ ਦੀ ਅਦਾ ਸੀ। ਸੁਨਾ ਮਾਹਾਰੀ ਨੇ ਪਿਆਲੇ ਰੱਖ ਦਿੱਤੇ ਤੇ ਛਾਤੀਆਂ ਨਚਾਉਂਦੀ ਹੋਈ ਨ੍ਰਿਤ ਅਦਾ ਵਿਚ ਵਾਪਸ ਜਾ ਰਹੀ ਸੀ ਕਿ ਹੱਥ ਫੜ ਕੇ ਅਮੀਨਚੰਦ ਨੇ ਰੋਕ ਲਿਆ—

''ਹਾਏ ! ਇੱਥੇ ਬੈਠੋ ਨਾ, ਤੁਹਾਡੇ ਕੋਲ ਖ਼ੁਦ ਖੋਰਧਾ ਦੇ ਮਹਾਰਾਜ ਹਨ...ਉਨ੍ਹਾਂ ਦਾ ਮਨਪ੍ਰਚਾਵਾ ਨਹੀਂ ਕਰੋਗੀ ?''

ਗੱਦੀ ਤੇ ਬੈਠਦਿਆਂ ਜਿਵੇਂ ਗੱਦੀ ਦੀ ਕੋਮਲਤਾ ਵੀ ਉਸ ਕੋਮਲ ਪਰੀ ਨੂੰ ਚੁਭ ਰਹੀ ਹੋਵੇ ਅਜੇਹੀ ਅਦਾ ਨਾਲ ਉਸ ਨੇ ਬੈਠਦੀ ਹੋਈ ਨੇ 'ਹਾਏ' ਕਿਹਾ।

ਉਸ ਮਗਰੋਂ ਉਸ ਨੇ ਭਗੀਰਥੀ ਕੁਮਾਰ ਨੂੰ ਮੋਹ ਭਰੀਆਂ ਨਜ਼ਰਾਂ ਨਾਲ ਦੇਖ ਕੇ ਮੁਗ਼ਲੀਆ ਅੰਦਾਜ਼ ਵਿਚ ਸੱਜੀ ਹੱਥੇਲੀ ਨਾਲ ਬੁੱਲ੍ਹ ਛੁਹਾ ਕੇ ਸਲਾਮ ਕੀਤੀ।

ਭਗੀਰਥੀ ਕੁਮਾਰ ਹੌਲੀ ਹੌਲੀ ਮੋਹਿਤ ਹੁੰਦੇ ਜਾ ਰਹੇ ਸਨ ਇਕ ਅਦਭੁਤ ਨਸ਼ਾ ਜਿਵੇਂ ਉਨ੍ਹਾਂ ਨੂੰ ਹੋਰ ਉਤੇਜਿਤ ਕਰ ਰਿਹਾ ਸੀ। ਪਰ ਉਸੇ ਵੇਲੇ ਰਸ ਭੰਗ ਕਰਦੇ ਹੋਏ ਬਹੁਤ ਦੁਖੀ ਤੇ ਚਿੰਤਾ ਨਾਲ ਕਰੇ ਵੱਡੇ ਸੰਚਾਲਕ ਗੋਰੀ ਰਾਜਗੁਰੂ, ਅੰਧਾਰੀ ਗੜ੍ਹ ਦੇ ਕੇਲੂ ਸਾਮੰਤਰਾਏ, ਬਾਣਪੁਰ ਆਏ ਬੰਸੀ ਸ੍ਰੀਚੰਦਨ ਅਤੇ ਜਗਨਨਾਥ ਦੇ ਸੰਚਾਲਕ ਉੱਥੇ ਆ ਪਹੁੰਚੇ। ਰਾਮਚੰਦਰ ਦੇਵ ਦੇ ਖ਼ਿਲਾਫ਼ ਭਿਆਨਕ ਸਾਜ਼ਸ਼ ਵਿਚ ਉਹ ਅਮੀਨਚੰਦ ਦੇ ਮੁਖ ਸਹਿਯੋਗੀ ਸਨ। ਉਨ੍ਹਾਂ ਦੇ ਪਹੁੰਚਦਿਆਂ ਹੀ ਸੁਨਾ ਮਾਹਰੀ ਅੰਦਰ ਚਲੀ ਗਈ।

ਉਨ੍ਹਾਂ ਨੂੰ ਇਸ ਵੇਲੇ ਦੇਖਿਆ ਜਾਏਗਾ। ਅਜਿਹੀ ਕਲਪਨਾ ਵੀ ਅਮੀਨਚੰਦ ਨੇ ਨਹੀਂ ਸੀ ਕੀਤੀ। ਉਨ੍ਹਾਂ ਨੂੰ ਉੱਥੇ ਅਚਾਨਕ ਪਹੁੰਚੇ ਦੇਖ ਅਮੀਨਚੰਦ ਨੇ ਹੈਰਾਨ ਹੋ ਕੇ ਪੁੱਛਿਆ—''ਕੀ ਖ਼ਬਰ ਹੈ ? ਤੁਸੀਂ ਲੋਕ ਇਸ ਸਮੇਂ ਕਿਵੇਂ ਪਹੁੰਚੇ ?''

ਅਜੇ ਅਮੀਨਚੰਦ ਦਾ ਪ੍ਰਸ਼ਨ ਵੀ ਨਹੀਂ ਸੀ ਪੂਰਾ ਹੋਇਆ ਕਿ ਕਟਕ ਲਾਲ ਬਾਗ਼ ਤੋਂ ਤਕੀਖਾਂ ਦੁਆਰਾ ਭੇਜਿਆ ਅਮੀਨਚੰਦ ਦਾ ਇਕ ਵਾਕਫ਼ ਸੈਨਕ ਅੰਦਰ ਆ ਗਿਆ। ਸ਼ਾਇਦ ਉਹ ਕਟਕ ਦੇ ਰਸਤੇ ਤੋਂ ਘੋੜੇ ਤੇ ਬਗ਼ੈਰ ਰੁਕੇ ਆਇਆ ਸੀ। ਇਸ ਲਈ ਥੱਕਿਆ ਹੋਇਆ ਸੀ। ਪਰ ਲੰਡਾਮਠ ਵਿਚ ਅਮੀਨਚੰਦ ਨੂੰ ਨਾ ਦੇਖ ਕੇ ਉਹ ਬੜੇ ਸੰਚਾਲਕ ਨੂੰ ਨਾਲ ਲੈ ਕੇ ਢੂੰਡਦਿਆਂ ਹੋਇਆਂ ਸੁਨਾ ਮਾਹਾਰੀ ਦੇ ਕੋਠੇ ਤੇ ਪਹੁੰਚਿਆ ਸੀ। ਉਸ ਦੇ ਚਿਹਰੇ ਤੋਂ ਮੀਂਹ ਦੀਆਂ ਬੂੰਦਾਂ ਵਾਂਗ ਪਸੀਨਾ ਟਪਕ ਰਿਹਾ ਸੀ। ਪਹਿਨੇ ਹੋਏ ਕਪੜੇ ਥਾਂ ਥਾਂ ਤੋਂ ਪਸੀਨੇ ਨਾਲ ਭਿੱਜੇ ਹੋਏ ਸਨ।

ਅਮੀਨਚੰਦ ਸਮਝ ਗਏ ਜ਼ਰੂਰ ਹੀ ਉਹ ਕੋਈ ਗੰਭੀਰ ਸੁਨੇਹਾ ਲੈ ਕੇ ਕਟਕ ਤੋਂ ਇੱਥੇ ਆਇਆ ਹੈ। ਉਨ੍ਹਾਂ ਨੇ ਪੁੱਛਿਆ—''ਕਿਉਂ ਕੀ ਗੱਲ ਹੈ—ਤੁਸੀਂ ਕਿਵੇਂ ਆਏ ਹੋ ?''

ਪਾਈਕ ਨੇ ਦੱਸਿਆ—''ਲੋਧੂ ਮੀਆਂ ਨੇ ਖ਼ਬਰ ਭੇਜੀ ਹੈ ਕਿ ਖੋਰਧਾ ਦੇ ਰਾਜਾ ਕਿਧਰੇ ਲਾਪਤਾ ਹੋ ਗਏ ਹਨ। ਸਿਵਾਨ ਨਵੀਸ, ਦਰੋਗੇ ਤੱਕ ਨੂੰ ਵੀ ਕੁਝ ਪਤਾ ਨਹੀਂ। ਇਹੀ ਖ਼ਬਰ ਮੈਂ ਲੈ ਕੇ ਆਇਆ ਹਾਂ। ਵਜ਼ੀਰ ਮੁਸਤਫ਼ਾ ਅਲੀਖਾਂ ਨੇ ਤੁਹਾਡੇ ਹਜ਼ੂਰ ਵਿਚ ਮੈਨੂੰ ਭੇਜਿਆ ਹੈ।''

ਮਹਾਰਾਜ ਰਾਮਚੰਦਰ ਦੇਵ ਦੇ ਅੰਤ੍ਰਧਿਆਨ ਹੋਣ ਦੀ ਉਤਸੁਕਤਾ ਕਾਰਨ ਵੱਡੇ ਸੰਚਾਲਕ ਗੋਰੀ ਰਾਜਗੁਰੂ ਆਦਿ ਲੋਕ ਬਹੁਤ ਹੈਰਾਨ ਹੋਏ ਸਨ।

ਰਾਮਚੰਦਰ ਦੇਵ ਦੇ ਅਚਾਨਕ ਰੁਪੋਸ਼ ਹੋਣ ਦੀ ਖ਼ਬਰ ਸੁਣ ਕੇ ਅਮੀਨਚੰਦ ਵੀ ਚੌਂਕ ਪਿਆ। ਤਾਂ ਕੀ ਰਾਮਚੰਦਰ ਦੇਵ ਨੂੰ ਉਨ੍ਹਾਂ ਦੀ ਯੋਜਨਾ ਦੀ ਖ਼ਬਰ ਮਿਲ ਗਈ

ਹੈ। ਰੱਥ ਯਾਤਰਾ ਤੋਂ ਮਗਰੋਂ ਰਾਮਚੰਦਰ ਦੇਵ ਵੰਚਿਤ ਕਰ ਦਿੱਤੇ ਜਾਣਗੇ—ਕੁਝ ਲੋਕ ਰੱਥ ਯਾਤਰਾ ਸਮੇਂ ਵੀ ਇਹੀ ਸ਼ੱਕ ਕਰ ਰਹੇ ਸਨ। ਪਰ ਉਸ ਦਾ ਵਿਰੋਧ ਕਰਨ ਨਾਲ ਉਹ ਖੋਰਧਾ ਸਿੰਘਾਸਨ ਤੋਂ ਵੀ ਵੰਚਿਤ ਹੋਣਗੇ ਅਤੇ ਬੰਦੀ ਬਣ ਕੇ ਜੇਲ੍ਹ ਵਿਚ ਰਹਿਣਾ ਪਏਗਾ—ਇਨ੍ਹਾਂ ਸੁਪਰ-ਕਲਪਿਤ ਯੋਜਨਾਵਾਂ ਦਾ ਪਤਾ ਕਿਵੇਂ ਲੱਗਿਆ ? ਗੌਰੀ ਰਾਜਗੁਰੂ ਆਦਿ ਜ਼ਰੂਰ ਹੀ ਜਾਣਦੇ ਹਨ ਕਿ ਅਮੀਨਚੰਦ ਰਾਮਚੰਦਰ ਦੇਵ ਨੂੰ ਪੁਰੀ ਤੋਂ ਛਲ-ਬਲ-ਕੌਸ਼ਲ ਨਾਲ ਵੰਚਿਤ ਕਰਨ ਦੀ ਯੋਜਨਾ ਹੈ। ਪਰ ਉਸ ਦੇ ਪਿੱਛੇ ਜਿਹੜੀ ਗੁਪਤ ਯੋਜਨਾ ਸੀ ਉਸ ਦਾ ਤਕੀਖਾਂ ਦੇ ਦਰਬਾਰ ਦੇ ਵੀ ਅਨੇਕਾਂ ਲੋਕਾਂ ਨੂੰ ਨਹੀਂ ਸੀ ਪਤਾ। ਇਸ ਲਈ ਖੋਰਧਾ ਛੱਡ ਰਾਮਚੰਦਰ ਦੇਵ ਅਚਾਨਕ ਲਾਪਤਾ ਹੋ ਜਾਣਗੇ ਇਸ ਦਾ ਕੋਈ ਸੰਭਵ ਕਾਰਨ ਨਹੀਂ ਸੀ।

ਗੌਰੀ ਰਾਜਗੁਰੂ ਨੇ ਦੱਸਿਆ—"ਭੀਤਰਛੋ ਮਹਾਂਪਾਤਰ, ਧਨੀ ਪੜਿਆਰੀ, ਸਾਨ ਪਰੀਛਾ ਵਿਸ਼ਣੂ ਪਸ਼ਚਿਮ ਕਪਾਟ ਮਹਾਂਪਾਤਰ ਅਤੇ ਹੋਰ ਕਈ ਪਤੀ ਮਹਾਂਪਾਤਰਾਂ ਦਾ ਪਤਾ ਵੀ ਨਹੀਂ ਮਿਲ ਰਿਹਾ ਹੈ। ਕਲ੍ਹ ਅਸ਼ਟਮੀ ਦੀ ਰਾਤ ਦੇ ਬੜ੍ਹ ਸ਼ਿੰਹਾਰ ਮਗਰੋਂ ਦਾਨ ਪਤੀਆਂ ਦਾ ਸੰਧਾਨ ਲਿਆ ਗਿਆ ਸੀ। ਕੱਲ੍ਹ ਉਨ੍ਹਾਂ ਦੋਵਾਂ ਦੀ ਵਾਰੀ ਸੀ। ਕਿਧਰੇ ਭੰਗ ਪੀ ਕੇ ਪਏ ਹੋਣਗੇ ਅਜਿਹਾ ਸੋਚ ਕੇ ਉਨ੍ਹਾਂ ਨੂੰ ਲੱਭਦੇ ਰਹੇ। "ਭੀਤਰਛੋ ਮਹਾਂਪਾਤਰ, ਧਨੀ ਪੜਿਆਰੀ, ਵੀ ਨਹੀਂ। ਉਨ੍ਹਾਂ ਦੇ ਘਰ ਵਾਲੇ ਦੱਸਦੇ ਹਨ ਕਿ ਸੱਤਵੀਂ ਦੀ ਰਾਤ ਉਹ ਗੁੰਡਿਚਾ ਸੜਕ ਤੇ 'ਗੋਟੀਪੂਆ' ਨਾਚ ਦੇਖਣ ਗਏ ਸਨ। ਉਥੋਂ ਹੀ ਵਾਪਸ ਨਹੀਂ ਆਏ। ਸਾਨ ਪਰੀਛਾ ਨੂੰ ਇਹ ਸਭ ਦੇਖਣਾ ਚਾਹੀਦਾ ਹੈ ਕਿ ਸੇਵਕ ਦਿਨ-ਬ-ਦਿਨ ਕਾਬੂ ਤੋਂ ਬਾਹਰ ਹੁੰਦੇ ਜਾ ਰਹੇ ਹਨ। ਸੇਵਾ ਵਿਧੀਆਂ ਵਿਚ ਅਨੇਕਾਂ ਉਲੰਘਣਾਵਾਂ ਹੋਣ ਲੱਗੀਆਂ ਹਨ। ਸਾਨ ਪਰੀਛਾ ਨੂੰ ਲੱਭਣ ਤੇ ਇਹ ਪਤਾ ਚੱਲਿਆ ਕਿ ਉਹ ਵੀ ਘਰ ਤੇ ਨਹੀਂ ਹਨ। ਉਹ ਵੀ ਲਾਪਤਾ ਹੋ ਗਏ ਹਨ। ਉਨ੍ਹਾਂ ਦੇ ਘਰੋਂ ਵੀ ਕੁਝ ਪਤਾ ਨਹੀਂ ਲੱਗਿਆ।"

ਅਮੀਨਚੰਦ ਨੇ ਮਨ ਹੀ ਮਨ ਨਿਸਚਿਤ ਕਰ ਲਿਆ ਕਿ ਰਾਮਚੰਦਰ ਦੇਵ ਸ਼ਾਇਦ ਮਰਾਠਿਆਂ ਨਾਲ ਸੰਪਰਕ ਸਥਾਪਨ ਲਈ ਨਾਗਪੁਰ ਗਏ ਹਨ। ਮਰਾਠਿਆਂ ਨੇ ਹੁਣ ਬੰਗਾਲ ਦੇ ਸੂਬੇ ਤੇ ਨਜ਼ਰ ਰੱਖੀ ਹੋਈ ਹੈ। ਉੜੀਸਾ ਵਿਚ ਉਨ੍ਹਾਂ ਦੀ ਕੋਈ ਪ੍ਰਤਿਭਾ ਨਹੀਂ—ਪਰ ਰਾਮਚੰਦਰ ਦੇਵ ਨੇ ਉਨ੍ਹਾਂ ਦੀ ਸਹਾਇਤਾ ਨਾਲ ਤਕੀਖਾਂ ਨੂੰ ਉੜੀਸਾ ਤੋਂ ਭਜਾਣ ਦੀ ਯੋਜਨਾ ਬਣਾਈ ਹੈ, ਇਸੇ ਮੰਤਵ ਨਾਲ ਉਨ੍ਹਾਂ ਨੇ ਭਾਸਕਰ ਪੰਡਤ ਕੋਲ ਵਕੀਲ ਭੇਜਿਆ ਸੀ। ਇਹ ਖ਼ਬਰ ਸੂਹੀਆਂ ਤੋਂ ਮਿਲੀ ਹੈ। ਪਰ ਇਹ ਖ਼ਬਰ ਕਿਸੇ ਵੀ ਭਰੋਸੇ ਯੋਗ ਵਸੀਲੇ ਤੋਂ ਪਤਾ ਨਹੀਂ ਲੱਗੀ।

ਵਜ਼ੀਰ ਮੁਸਤਫ਼ਾ ਅਲੀ ਨੇ ਅਮੀਨਚੰਦ ਦੇ ਨਾਂ ਚਿੱਠੀ ਭੇਜੀ ਸੀ। ਪਾਇਕ ਨੇ ਉਸ ਮੋਹਰਬੰਦ ਚਿੱਠੀ ਨੂੰ ਜੇਬ 'ਚੋਂ ਕੱਢਿਆ ਤੇ ਅਮੀਨਚੰਦ ਨੂੰ ਪੇਸ਼ ਕੀਤੀ।

ਵਜ਼ੀਰ ਮੁਸਤਫ਼ਾ ਅਲੀ ਨੇ ਚਿੱਠੀ ਫ਼ਾਰਸੀ ਵਿਚ ਲਿਖੀ ਸੀ। ਉਸ ਵਿਚ ਸਲਾਹ ਦਿੱਤੀ ਸੀ ਕਿ ਜੇ ਭਗੀਰਥੀ ਕੁਮਾਰ ਇਸ ਸਮੇਂ ਪੁਰੀ ਪਹੁੰਚ ਜਾਣ ਤਾਂ ਉਨ੍ਹਾਂ ਨੂੰ ਜਲਦੀ ਹੀ ਖੋਰਧਾ ਭੇਜ ਦਿੱਤਾ ਜਾਵੇ ਤੇ ਸਿੰਘਾਸਨ ਤੇ ਬਿਠਾ ਦਿੱਤਾ ਜਾਵੇ। ਭਗੀਰਥੀ ਕੁਮਾਰ ਦੇ ਰਾਜਾ ਬਣਨ ਤੋਂ ਪਹਿਲਾਂ ਰਸਮ ਅਨੁਸਾਰ ਜਗਨਨਾਥ ਸਾਹਮਣੇ ਸਾੜ੍ਹੀ-

ਬੰਧਨ ਆਦਿ ਕੰਮ ਨਿਰਵਿਘਨ ਹੋਣ ਕਿਉਂਕਿ ਜਗਨਨਾਥ ਸਾਹਮਣੇ ਸਾੜ੍ਹੀ ਬੰਨ੍ਹ ਕੇ ਆਗਿਆਮਾਨ ਪ੍ਰਾਪਤ ਹੋਣਾ ਹੀ ਖੋਰਧਾ ਸਿੰਘਾਸਨ ਤੇ ਅਧਿਕਾਰ ਦੀ ਸਵੀਕਿਰਤੀ ਸਮਝੀ ਜਾਂਦੀ ਹੈ ।

ਚਿੱਠੀ ਚੰਗੀ ਤਰ੍ਹਾਂ ਜੇਬ ਵਿਚ ਰੱਖ ਕੇ ਅਮੀਨਚੰਦ ਨੇ ਭਗੀਰਥੀ ਕੁਮਾਰ ਵੱਲ ਦੇਖਿਆ । ਉਹ, ਮੂੜ—ਨੀਮ ਦੂਰ ਅੰਦੇਸ਼—ਕਮਜ਼ੋਰ ਯੁਵਕ ਖੋਰਧਾ ਸਿੰਘਾਸਨ ਤੇ ਬੈਠੇਗਾ ਅਜਿਹਾ ਸੋਚ ਕੇ ਅਮੀਨਚੰਦ ਦਾ ਮਨ ਭਗੀਰਥੀ ਕੁਮਾਰ ਪ੍ਰਤੀ ਈਰਖਾ ਨਾਲ ਭਰ ਗਿਆ ।

ਅਮੀਨਚੰਦ ਚੁੱਪ ਚਾਪ ਕੁਝ ਪਲ ਅੱਖਾਂ ਬੰਦ ਕਰਕੇ ਸੋਚਦੇ ਰਹੇ । ਪੁਰੀ ਦੇ ਸ੍ਰੀਮੰਦਰ ਤੇ ਅਮੀਨਚੰਦ ਦੇ ਪ੍ਰਭੁਤਵ ਨੂੰ ਜਦ ਤੱਕ ਭਗੀਰਥੀ ਕੁਮਾਰ ਸਵੀਕਾਰ ਨਹੀਂ ਕਰ ਲੈਂਦੇ ਤਦ ਤੱਕ ਉਸ ਨੂੰ ਖੋਰਧਾ ਸਿੰਘਾਸਨ ਤੇ ਬਿਠਾਏ ਜਾਣ ਨਾਲ ਇਕ ਵੀ ਰਾਜਨੀਤਕ ਜਾਂ ਕੂਟਨੀਤਕ ਮਤਲਬ ਪੂਰਾ ਨਹੀਂ ਹੋਵੇਗਾ । ਭਗੀਰਥੀ ਕੁਮਾਰ ਨੂੰ ਖੋਰਧਾ ਸਿੰਘਾਸਨ ਮਿਲ ਜਾਣ ਤੋਂ ਬਾਅਦ ਹੋ ਸਕਦੈ ਕਿ ਉਹ ਇਨਕਾਰ ਕਰ ਦੇਣ ਜਾਂ ਇਸ ਦਾ ਵਿਰੋਧ ਕਰਨ ! ਇਹ ਵਿਚਾਰ ਉਨ੍ਹਾਂ ਨੂੰ ਹੋਰ ਸਭ ਸਿਧਾਂਤਾਂ ਤੋਂ ਇਲਾਵਾ ਵਧੇਰੇ ਬੇਚੈਨ ਕਰਦਾ ਸੀ । ਇਸ ਤੋਂ ਪਹਿਲਾਂ ਇਸ ਸੰਦਰਭ ਵਿਚ ਬੜੇ ਸੰਚਾਲਕ ਗੌਰੀ ਰਾਜਗੁਰੂ ਤੇ ਬਾਣਪੁਰ ਤੋਂ ਆਏ ਲਲਿਤਾ ਮਹਾਂਦੇਈ ਦੇ ਪ੍ਰਤੀਨਿਧੀਆਂ ਨਾਲ ਗੱਲ ਕਰ ਲੈਣੀ ਹੋਵੇਗੀ । ਅਮੀਨਚੰਦ ਨੇ ਬਾਹਰ ਖੜ੍ਹੀ ਸੁਨਾ ਮਾਹਾਰੀ ਵੱਲ ਦੇਖਿਆ । ਉਸ ਮਗਰੋਂ ਭਗੀਰਥੀ ਕੁਮਾਰ ਨੂੰ ਕਿਹਾ—"ਤੁਸੀਂ ਇਥੇ ਠਹਿਰੋ ਕੁਮਾਰ । ਅਸੀਂ ਕੁਝ ਦੇਰ ਤੱਕ ਵਾਪਸ ਆਉਂਦੇ ਹਾਂ । ਕੁਝ ਦੇਰ ਵੀ ਹੋ ਸਕਦੀ ਹੈ—ਵਿਸ਼ੇ ਤੇ ਸਮੱਸਿਆ ਦਾ ਭਾਵ ਤਾਂ ਤੁਸੀਂ ਸਮਝਦੇ ਹੀ ਹੋ ?"

ਕਮਰੇ ਤੋਂ ਬਾਹਰ ਫਿਰ ਸੁਨਾ ਮਾਹਾਰੀ ਦੀਆਂ ਝਾਂਜਰਾਂ ਤੇ ਚੂੜੀਆਂ ਦੀ ਛਣਕਾਰ ਗੂੰਜ ਉੱਠੀ । ਅਮੀਨਚੰਦ ਆਦਿ ਸਭ ਉਠ ਕੇ ਚਲੇ ਗਏ ।

ਭਗੀਰਥੀ ਕੁਮਾਰ ਨੇ ਆਵਾਜ਼ ਨੂੰ ਜਿਥੋਂ ਤੱਕ ਸੰਭਵ ਹੋ ਸਕਿਆ ਨਰਮ ਬਣਾਉਂਦੇ ਹੋਏ ਕਿਹਾ—"ਸੁਨਾ !" ਪਰ ਕਮਰੇ ਦੇ ਬਾਹਰ ਹਨੇਰੇ ਵਿਚੋਂ ਸੁਨਾ ਦੀਆਂ ਝਾਂਜਰਾਂ ਤੋਂ ਇਲਾਵਾ ਹੋਰ ਕੋਈ ਆਵਾਜ਼ ਨਹੀਂ ਸੀ ਸੁਣ ਰਹੀ । ਸ਼ਾਇਦ ਇਹੀ ਉਸ ਦੇ ਸਵਾਲ ਦਾ ਜਵਾਬ ਸੀ । ਅਨੇਕਾਂ ਨਾ ਕਹੇ ਜਾਣ ਵਾਲੇ ਸ਼ਬਦ ਅਤੇ ਅਚਾਨਕ ਬੁਲਾਵੇ ਤੋਂ ਬਾਅਦ ਮੁਹਣੀ ਜਿਹੀ ਸੁਨਾ ਵਲ ਖਾਂਦੀ ਹੋਈ ਤੇ ਅਜੀਬ ਅਦਾ ਨਾਲ ਛਾਤੀਆਂ ਹਿਲਾਉਂਦੀ ਹੋਈ ਆਈ । ਅਮੀਨਚੰਦ ਆਦਿ ਕੁਝ ਦੇਰ ਪਹਿਲਾਂ ਚਲੇ ਗਏ ਸਨ ਅਤੇ ਦੇਰ ਤੱਕ ਪਰਤਣਗੇ ਇਹ ਸੁਨਾ ਜਾਣਦੀ ਸੀ । ਫਿਰ ਵੀ ਉਹ ਔਰਤਪਨ ਨਾਲ ਨਾਟਕ ਕਰਦੀ ਹੋਈ ਮਾਣ ਭਰੀ ਆਵਾਜ਼ ਵਿਚ ਕਹਿਣ ਲੱਗੀ—"ਮੈਨੂੰ ਇਕੱਲੀ ਛੱਡ ਕੇ ਰਾਜਾ ਅਮੀਨਚੰਦ ਕਿੱਥੇ ਚਲੇ ਗਏ ? ਇਸ ਕੋਠੇ ਤੇ ਮੇਰੇ ਸਿਵਾ ਹੋਰ ਕੋਈ ਨਹੀਂ ਹੈ ?"

ਨਾਇਕਾ ਦੇ ਅਜਿਹੇ ਨਾਟਕੀ ਅੰਦਾਜ਼ ਤੋਂ ਭਗੀਰਥੀ ਕੁਮਾਰ ਵਾਕਫ ਸਨ । ਉਹ ਮੁਸਕਰਾਉਂਦੇ ਹੋਏ ਬੋਲੇ—"ਮੈਨੂੰ ਜੋ ਪਹਿਰੇਦਾਰੀ ਲਈ ਛੱਡ ਗਏ ਹਨ ।"

ਸੁਨਾ ਨੇ ਮੂੰਹ ਫੇਰ ਲਿਆ । ਦੀਵਾਰ ਤੇ ਉਕਰੇ ਕਾਂਸ਼ੀ ਯਾਤਰਾ ਦੇ ਸਮੇਂ ਦੇ

ਜਗਨਨਾਥ ਤੇ ਬਲਭੱਦਰ ਦੇ ਚਿਤਰ ਦੇਖਦੀ ਹੋਈ ਉਹ ਬੋਲੀ—"ਤੁਸੀਂ ਚੋਰ ਵੀ ਤਾਂ ਹੋ ਸਕਦੇ ਹੋ—ਕਿਵੇਂ ਵਿਸ਼ਵਾਸ ਕਰਾਂ !"

ਭਗੀਰਥੀ ਕੁਮਾਰ ਹੱਸਦੇ ਹੋਏ ਕਹਿਣ ਲੱਗੇ—"ਚੋਰ ਜੇ ਸੋਨਾ ਨਹੀਂ ਚੁਰਾਏਗਾ ਤਾਂ ਗ੍ਰਿਹਸਥੀ ਕਿਵੇਂ ਸਮਝਣਗੇ ਕਿ ਉਸ ਦੀ ਕੀਮਤ ਕੀ ਹੈ ?"

ਸੁਨਾ ਮਾਹਾਰੀ ਕੁਮਾਰ ਨੂੰ ਮੋਹ ਲੈਣ ਵਾਲੀਆਂ ਨਜ਼ਰਾਂ ਨਾਲ ਦੇਖਦੀ ਹੋਈ ਤੇ ਜੂੜੇ 'ਚੋਂ ਇਕ ਮੁਰਝਾਇਆ ਫੁੱਲ ਕਢ ਕੇ ਉਨ੍ਹਾਂ ਤੇ ਸੁੱਟਦੀ ਹੋਈ ਬੋਲੀ—"ਹਟੋ... ਜਾਉ !"

ਔਰਤ ਜਿੱਥੇ ਕਲਿਆਣਮਈ ਹੈ ਉਥੇ ਅਨੰਤ ਵਿਸਮਾਦ ਦੀ ਪ੍ਰਤਿਮਾ ਵੀ ਬਣ ਜਾਂਦੀ ਹੈ, ਪਰ ਜਿਥੇ ਉਹ ਜਵਾਲਾ ਹੈ ਉਥੇ ਉਹ ਇਸ ਤਰ੍ਹਾਂ ਦੀ ਰਸਮੀ ਕਾਮਨੀ ਦੀ ਮੂਰਤੀ ਬਣ ਜਾਂਦੀ ਹੈ। ਤਦ ਉਹ ਔਰਤ ਦਾ ਪ੍ਰੇਮ ਨਹੀਂ, ਸੁਹੱਪਣ ਦੀ ਜਵਾਲਾਮੁਖੀ ਚਿਖਾ ਹੁੰਦੀ ਹੈ। ਜਿਥੇ ਉਹ ਛੱਲ ਭਰੀ ਹੈ ਉਥੇ ਉਸ ਦੀ ਚਤੁਰਾਈ ਅਤੇ ਸਾਜ਼ਸ਼ੀ ਪਰਵਿਰਤੀ ਮਨੋਹਰ ਹਿਰਦੇ ਤੇ ਵਾਸਨਾ ਭਰੀ ਨਜ਼ਰ ਨਾਲ ਪ੍ਰਗਟ ਹੁੰਦੀ ਹੈ ਅਤੇ ਉਹੀ ਚਤਰ ਆਦਮੀ ਨੂੰ ਮੁਗਧ ਕਰਦੀ ਹੈ; ਅੰਨ੍ਹਾ ਬਣਾਉਂਦੀ ਹੈ, ਭਰੱਸ਼ਟ ਕਰਦੀ ਹੈ।

ਉਹ ਭਗੀਰਥੀ ਕੁਮਾਰ ਨੂੰ ਤਦ ਤੱਕ ਮੋਹਿਤ ਕਰ ਚੁੱਕੀ ਸੀ। ਉਸ ਵੇਲੇ ਸੁਨਾ ਲਈ ਭਗੀਰਥੀ ਕੁਮਾਰ ਕੁਝ ਵੀ ਕਰਨ ਲਈ ਤਿਆਰ ਸਨ।

ਦੀਵੇ ਦੇ ਮੱਧਮ ਚਾਨਣ ਵਿਚ ਚੰਪਾਕਲੀ ਜਿਹੀ ਸੁਨਾ ਮਾਹਾਰੀ ਦੀ ਜਵਾਨੀ ਜਵਾਲਾ ਵਾਂਗ ਭਖ਼ ਰਹੀ ਸੀ। ਨਾ ਚਾਹੁੰਦੀ ਹੋਈ ਵੀ ਉਹ ਇਕ ਕਲੀ ਨੂੰ ਤੋੜਦੀ ਹੋਈ ਅਪਣਤ ਨਾਲ ਕਹਿਣ ਲੱਗੀ—"ਰਾਜਾ ਅਮੀਨਚੰਦ ਦਾ ਕਹਿਣਾ ਨਹੀਂ ਮੰਨਿਆ ਤੁਸੀਂ ! ਮੈਂ ਤੁਹਾਡੀ ਕੌਣ ਹਾਂ...!"

ਰਾਜਾ ਅਮੀਨਚੰਦ ਅਜਿਹਾ ਕੀ ਕਹਿ ਰਹੇ ਹਨ ਜਿਸ ਨੂੰ ਭਗੀਰਥੀ ਕੁਮਾਰ ਸੁਣਨਾ ਨਹੀਂ ਚਾਹੁੰਦੇ ? ਇਸ ਲਈ ਤਾਂ ਉਹ ਪੂਰੇ ਤਿਆਰ ਹਨ। ਸੁਨਾ ਦੇ ਮਨ ਦਾ ਸ਼ੱਕ ਦੂਰ ਕਰਨ ਲਈ ਭਗੀਰਥੀ ਕੁਮਾਰ ਬੋਲੇ—"ਮੈਂ ਜਾਣਦਾ ਹਾਂ ਕਿ ਰਾਜਾ ਅਮੀਨਚੰਦ ਮੇਰੇ ਇਕੋ ਇਕ ਸ਼ੁਭ ਚਿੰਤਕ ਹਨ—ਉਹ ਜੋ ਕਹਿਣਗੇ, ਮੈਂ ਕੀ ਮੰਨਾਂਗਾ ਨਹੀਂ ?"

ਮੁਸਕਰਾਉਂਦੀ ਹੋਈ, ਸ਼ਰਮਾਉਂਦੀ ਹੋਈ ਸੁਨਾ ਪੁੱਛਣ ਲੱਗੀ—"ਤੱਦ ਖੋਰਧਾ ਦਾ ਰਾਜਾ ਬਣਨਾ ਤੁਸੀਂ ਕਿਉਂ ਨਹੀਂ ਚਾਹੁੰਦੇ ?"

ਭਗੀਰਥੀ ਕੁਮਾਰ ਨੇ ਕਿਹਾ—"ਤੂੰ ਕਿਹੋ ਜਿਹੀ ਗੱਲ ਕਰ ਰਹੀ ਏਂ ! ਮੈਨੂੰ ਮਹਾਰਾਣੀ ਨੇ ਹੋਰ ਕਿਸ ਲਈ ਭੇਜਿਆ ਹੈ ? ਪਰ ਸੁਨਾ, ਝੰਜਟ ਵੀ ਬਹੁਤ ਹਨ। ਫੇਰ ਖ਼ੁਸ਼ੀ ਨਾਲ ਘੜੀ ਭਰ ਗੁਜ਼ਾਰਨੀ ਵੀ ਮੁਸ਼ਕਲ ਹੋ ਜਾਏਗੀ।"

ਜੂੜੇ ਤੋਂ ਇਕ ਜੂਹੀ ਦੀ ਮਾਲਾ ਉਤਾਰ ਕੇ ਸੁਨਾ ਮਾਹਾਰੀ ਖੱਬੀ ਉਂਗਲ ਤੇ ਘੁਮਾਉਂਦੀ ਹੋਈ ਕਹਿਣ ਲੱਗੀ—"ਕੰਡੇ ਨਾ ਹੋਣ...ਫੁੱਲ ਹੀ ਫੁੱਲ ਹੋਣ...ਅਜਿਹਾ ਕਿਧਰੇ ਦੇਖਿਆ ਹੈ !"

ਜੂਹੀ ਦੀ ਮਾਲਾ ਲਗਣ ਕਾਰਨ ਦੀਵਾ ਬੁਝ ਗਿਆ ਤੇ ਸਾਰਾ ਕਮਰਾ ਹਨੇਰੇ ਨਾਲ ਭਰ ਗਿਆ।

ਅਮੀਨਚੰਦ ਦੇਰ ਨਾਲ ਇਕੱਲੇ ਪਰਤੇ । ਉਨ੍ਹਾਂ ਨੇ ਧਿਆਨ ਦਿੱਤਾ ਹੁੰਦਾ ਤਾਂ ਜ਼ਰੂਰ ਦੇਖਿਆ ਹੁੰਦਾ ਕਿ ਕਮਰੇ ਵਿਚ ਜਲ ਰਿਹਾ ਦੀਵਾ ਉੱਥੇ ਨਹੀਂ ਸੀ, ਬਦਲ ਦਿੱਤਾ ਗਿਆ ਸੀ । ਭਗੀਰਥੀ ਕੁਮਾਰ ਆਪਣੀ ਗਲ੍ਹ ਤੇ ਪਏ ਨਿਸ਼ਾਨ ਨੂੰ ਛੁਪਾਣ ਦੀ ਕੋਸ਼ਿਸ਼ ਕਰ ਰਹੇ ਸਨ । ਪਰ ਉਸ ਵੇਲੇ ਇਹ ਸਭ ਦੇਖਣ ਦੀ ਫੁਰਸਤ ਅਮੀਨਚੰਦ ਨੂੰ ਨਹੀਂ ਸੀ । ਬਹੁਤ ਸਲਾਹ ਮਸ਼ਵਰੇ ਮਗਰੋਂ ਬਾਣਪੁਰ ਤੋਂ ਆਏ ਮਹਾਂਦੇਈ ਦੇ ਪ੍ਰਤੀਨਿਧੀਆਂ ਨੇ ਅਮੀਨਚੰਦ ਦੀਆਂ ਸ਼ਰਤਾਂ ਸਵੀਕਾਰ ਕੀਤੀਆਂ ਸਨ । ਵੱਡੇ ਪੁਜਾਰੀ ਗੌਰੀ ਰਾਜਗੁਰੂ ਵੀ ਅਸਹਿਮਤ ਨਹੀਂ ਸਨ । ਰਾਜਾ ਅਮੀਨਚੰਦ ਦੇ ਨਿਰਦੇਸ਼ਾਂ ਅਨੁਸਾਰ ਮੰਦਰ ਦੀ ਸੰਚਾਲਨਾ ਹੋਵੇਗੀ । ਮੰਦਿਰ ਦੀਆਂ ਸਾਰੀਆਂ ਰਾਜਸੇਵਾਵਾਂ ਨੂੰ ਅਮੀਨਚੰਦ ਪੂਰਾ ਕਰਨਗੇ । ਖੋਰਧਾ ਦੇ ਮਹਾਰਾਜ ਜਾਂ ਉਨ੍ਹਾਂ ਦੇ ਪਰਵਿਰ ਦੇ ਪ੍ਰਤੀਨਿਧ ਮੰਦਰ ਦੀ ਰਸਮੀ ਰੀਤ ਵਿਚ ਆ ਸਕਣਗੇ । ਪਰ ਸੰਕਰਾਂਤਿ ਆਦਿ ਉਤਸਵਾਂ ਸਮੇਂ ਮੰਦਰ ਦੇ ਸਿਖਰ ਤੇ ਮਹਾਂਦੀਪ ਜਲਾਉਣ ਵੇਲੇ ਕੇਵਲ ਅਮੀਨਚੰਦ ਦੇ ਨਾਂ ਦੀ ਪੁਕਾਰ ਹੋਵੇਗੀ, ਖੋਰਧਾ ਰਾਜਾ ਦੇ ਨਾਂ ਦੀ ਨਹੀਂ ।

ਅਮੀਨਚੰਦ ਕਲਾਂਤ ਭਾਵ ਨਾਲ ਗੱਦੀ ਤੇ ਲੇਟਦੇ ਹੋਏ ਕਹਿਣ ਲੱਗੇ—

''ਤੁਸੀਂ ਤਿਆਰ ਰਹੋ ਰਾਜਕੁਮਾਰ ! ਨੀਲਾਂਦਰੀ ਵਿਜੇ ਦੇ ਦੂਸਰੇ ਦਿਨ ਖੋਰਧਾ ਸਿੰਘਾਸਨ ਤੇ ਤੁਹਾਨੂੰ ਬਿਠਾਇਆ ਜਾਵੇਗਾ ।''

ਇਹ ਗੱਲ ਸੁਣ ਕੇ ਬੇਸਮਝਾਂ ਵਾਂਗ ਭਗੀਰਥੀ ਕੁਮਾਰ ਹੱਸਣ ਲੱਗੇ ।

## 3

ਅਸਮਾਨ ਤੇ ਚੰਦ ਭਜਦੇ ਹੋਏ ਬੱਦਲਾਂ ਪਿੱਛੇ ਦੌੜਿਆ ਜਾ ਰਿਹਾ ਸੀ ਜਾਂ ਚੰਦ ਪਿੱਛੇ ਬੱਦਲ ਭੱਜਦੇ ਹੀ ਜਾ ਰਹੇ ਸਨ, ਇਹ ਦੇਖਣਾ ਇਕ ਬੁਝਾਰਤ ਵਾਂਗ ਲੱਗ ਰਿਹਾ ਸੀ ।

ਪਰ ਇਹ ਸਭ ਕੁਝ ਦੇਖਣ ਲਈ ਭਗੀਰਥੀ ਕੁਮਾਰ ਵਿਚ ਇਕਾਗਰਤਾ ਨਹੀਂ ਸੀ । ਕਾਲੇ ਬੱਦਲਾਂ ਦੀ ਆੜ ਵਿਚ ਜਦ ਚੰਦ ਲੁਕ ਜਾਂਦਾ ਸੀ ਤਦ ਪਲ ਭਰ ਲਈ ਉਸ ਦੀ ਪਤਲੀ ਛਾਂ ਨਾਲ ਬੜਦਾਂਡ ਢਕਿਆ ਜਾਂਦਾ ਸੀ ਅਤੇ ਬੱਦਲਾਂ ਦੇ ਬੰਧਨ ਤੋਂ ਮੁਕਤ ਹੋ ਕੇ ਜਦ ਆਕਾਸ਼ ਦੇ ਨਿਰਮਲ ਖੇਤਰ ਵਿਚ ਚੰਦ ਤੁਰਦਾ ਸੀ ਤਦ ਸੜਕ ਦੇ ਕਿਨਾਰੇ ਖੜ੍ਹੇ ਨਾਰੀਅਲ ਦੇ ਪੱਤਿਆਂ ਤੇ ਚਾਂਦਨੀ ਬਿਖਰ ਜਾਂਦੀ ਸੀ । ਰਾਤ ਨੂੰ ਪੰਛੀ ਜਾਗ ਪੈਂਦੇ । ਬੜਦਾਂਡ ਦੇ ਦੋਵੇਂ ਪਾਸੇ ਕੰਬਲ ਤੇ ਚਾਦਰ ਲੈ ਕੇ ਸੁੱਤੇ ਯਾਤਰੀ ਚਾਂਦਨੀ ਵਿਚ ਮੁਰਦਿਆਂ ਵਾਂਗ ਲੱਗਦੇ ਸਨ ।

ਕੱਲ੍ਹ ਬਾਹੁੜਾ ਦਸਵੀਂ ਹੋਵੇਗੀ । ਉਤਸਵ ਦੇਖਣ ਦੀ ਆਸ ਨਾਲ ਅੱਧੇ ਤੋਂ ਵੱਧ ਯਾਤਰੀ ਪੁਰੀ ਵਿਚ ਓਦੋਂ ਵੀ ਸਨ । ਬਾਹੁੜਾ ਯਾਤਰਾ ਮਗਰੋਂ ਅਨੇਕਾਂ ਵਾਪਸ

ਚਲੇ ਜਾਣਗੇ । ਜਿਹੜੇ ਰਹਿ ਜਾਣਗੇ ਉਹ ਮਹਾਂਪ੍ਰਭੂ ਦੀ ਨੀਲਾਂਦਰੀ ਵਿਜੇ ਅਤੇ ਦੂਜ ਦੇ ਉਤਸਵ ਤੋਂ ਬਾਅਦ ਪਰਤਣਗੇ ।

ਪਰਸੋਂ ਅਧਰਪਣਾ ਇਕਾਦਮੀ ਹੈ, ਦੂਸਰੇ ਦਿਨ ਦੂਜ ਅਤੇ ਨੀਲਾਂਦਰੀ ਵਿਜੇ । ਨੀਲਾਂਦਰੀ ਵਿਜੇ ਉਤਸਵ ਦੇ ਬਾਅਦ ਰੱਥ ਯਾਤਰਾ ਸਮਾਪਤ ਹੋਵੇਗੀ । ਉਸ ਮਗਰੋਂ ਖੋਰਧਾ ਦੇ ਰਾਜ ਸਿੰਘਾਸਨ ਤੇ ਭਗੀਰਥੀ ਕੁਮਾਰ ਨੂੰ ਬਿਠਾਇਆ ਜਾਵੇਗਾ । ਮਹਾਰਾਜ ਵੀਰ ਕੇਸ਼ਰੀ ਦੇਵ ਦੇ ਨਾਂ ਨਾਲ ਵਿਖਿਆਤ ਹੋ ਕੇ ਨਵੇਂ ਅੰਕ ਦਾ ਆਰੰਭ ਹੋਵੇਗਾ ਦੂਜ ਤੋਂ ਮਗਰੋਂ ।

ਬੜਦਾਂਡ ਵਿਰਾਨ ਸੀ । ਚੰਦ ਮਲੀਨ ਸੀ ਤੇ ਹਵਾ ਪਾਗਲ ਜਿਹੀ ਲੱਗ ਰਹੀ ਸੀ । ਸੁਨਾ ਮਾਹਾਰੀ ਦੇ ਮੋਹ ਤੋਂ ਮੁਕਤ ਹੋ ਕੇ ਬਾਲਿਸ਼ਾਹੀ ਪ੍ਰਸ਼ਾਦ ਦੇ ਤੁੱਛ ਜਿਹੇ ਪਰਵੇਸ਼ ਨੂੰ ਵਾਪਸ ਨਹੀਂ ਸੀ ਜਾਣਾ ਚਾਹੁੰਦੇ ਭਗੀਰਤੀ ਕੁਮਾਰ ।

ਸੜਕ ਤੇ ਮੁਸਾਫ਼ਰਾਂ ਦੇ ਦਲਾਂ ਦੇ ਦਲ ਸੁੱਤੇ ਪਏ ਸਨ । ਜਿਨ੍ਹਾਂ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ ਉਹ ਭਜਨ ਗਾ ਰਹੇ ਸਨ ਪਰ ਉਨ੍ਹਾਂ ਦੀ ਆਵਾਜ਼ ਵੀ ਨੀਂਦ ਦੀਆਂ ਬੋਝਲ ਅੱਖਾਂ ਦਾ ਸਾਇਆ ਸੀ, ਇਹ ਇੰਜ ਹੀ ਲੱਗ ਰਿਹਾ ਸੀ ।

ਬਾਹੁੜਾ ਯਾਤਰਾ ਲਈ ਗੁੰਡਿਚਾ ਮੰਦਰ ਦੇ ਕੋਲ ਕਮਰ ਵਿਯਸਤ ਸੇਵਕਾਂ ਦਾ ਕੁਹਰਾਮ ਬੰਦ ਨਹੀਂ ਸੀ ਹੋਇਆ । ਨੌਂਵੀਂ ਦੀ ਰਾਤ ਵਿਚ ਬੜ ਸਿੰਹਾਰ ਦੇ ਬਾਅਦ ਬਾਹੁੜਾ ਰੱਥ ਖਿੱਚੇ ਜਾਣ ਤੱਕ ਸੇਵਕਾਂ ਨੂੰ ਫੁਰਸਤ ਨਹੀਂ ਮਿਲਦੀ ।

ਰੱਥਵਾਨਾਂ ਨੇ ਰੱਥ ਬੰਨ੍ਹਣਾ ਆਰੰਭ ਕਰ ਦਿੱਤਾ ਸੀ । ਮਸਾਲਾਂ ਦੇ ਚਾਨਣ ਵਿਚ ਬੜਦਾਂਡ ਰੋਸ਼ਨੀ ਜਦ ਚਮਕ ਰਹੀ ਸੀ । ਇਸ ਚਾਨਣ ਵਿਚ ਦੂਰ ਤੋਂ ਉਹ ਤਿੰਨੋਂ ਰੱਥ ਪਰਛਾਂਵਿਆਂ ਵਾਂਗ ਲੱਗ ਰਹੇ ਸਨ ।

ਸ਼ੁਕਲ ਵਸਤ੍ਰ ਰਾਘਵ ਦਾਸ ਮਠ ਤੋਂ ਭੇਟ ਚੜ੍ਹਨ ਲਈ ਸੜਕ ਤੇ ਘੰਟੇ, ਸੰਖ, ਤੂਰੀ, ਨਾਦ ਦੇ ਨਾਲ ਆ ਰਿਹਾ ਸੀ । ਕੁਝ ਦਾਨੀ ਉਸ ਛੋਟੀ ਜਿਹੀ ਯਾਤਰਾ ਦੇ ਅੱਗੇ ਅੱਗੇ ਚਲਦੇ ਹੋਏ ਆ ਰਹੇ ਸਨ ।

ਰੱਥਾਂ ਦੀ ਚਾਰ ਰਸਮ ਪੂਰੀ ਹੁੰਦੇ ਹੁੰਦੇ ਹਨੇਰਾ ਹੋ ਜਾਏਗਾ । ਉਸ ਮਗਰੋਂ ਆਰਤੀ ਹੋਵੇਗੀ, ਉਸ ਤੋਂ ਬਾਅਦ ਸੂਰਜ ਪੂਜਾ, ਦਵਾਰਪਾਲ ਪੂਜਾ ਆਦਿ ਦੇ ਮਗਰੋਂ ਸਵੇਰ ਦੀ ਪੂਜਾ ਵਿਚ ਖਿਚੜੀ ਭੋਗ ਹੋਵੇਗਾ । ਇਸੇ ਤਰ੍ਹਾਂ ਅਨੇਕਾਂ ਰੀਤਾਂ ਦੇ ਬੰਧਨ ਵਿਚ ਜਕੜੇ ਹੋਏ ਮਹਾਂ ਪ੍ਰਭੂ ਦੇ ਸੇਵਕ ਨੌਂਵੀਂ ਦੀ ਰਾਤ ਨੂੰ ਅਨੀਂਦੇ ਰਹਿ ਕੇ ਗੁਜ਼ਾਰ ਰਹੇ ਸਨ ।

ਭਗੀਰਥੀ ਕੁਮਾਰ ਨੂੰ ਅਚਾਨਕ ਯਾਦ ਆਇਆ ਕਿ ਮਹਾਰਾਜ ਰਾਮਚੰਦਰ ਦੇਵ ਕਿਧਰੇ ਗੁਪਤ ਵਾਸ ਲੈ ਗਏ ਹਨ ਇਸ ਲਈ ਕੱਲ੍ਹ ਬਹੁੜਾ ਯਾਤਰਾ ਵਿਚ ਅਮੀਨਚੰਦ ਛੇਰਾ ਪਹਰਾ ਕਰਨਗੇ ਇਸੇ ਸ਼ਰਤ ਤੇ ਭਗੀਰਥੀ ਕੁਮਾਰ ਨੂੰ ਖੋਰਧਾ ਦਾ ਰਾਜ ਸਿੰਘਾਸਨ ਸੌਂਪ ਦੇਣ ਲਈ ਨਵਾਬ ਤਕੀਖਾਂ ਦੇ ਪ੍ਰਤੀਨਿਧ ਦੇ ਰੂਪ ਵਿਚ ਰਾਜਾ ਅਮੀਨਚੰਦ ਤਿਆਰ ਹੋਏ ਸਨ ।

ਬਾਣਪੁਰ ਤੋਂ ਆਏ ਜਗਨਨਾਥ ਪੁਜਾਰੀ ਪਹਿਲਾਂ ਇਸ ਸ਼ਰਤ ਤੇ ਅਸਹਿਮਤ ਹੋ ਰਹੇ ਸਨ । ਪਰ ਰਾਜਾ ਅਮੀਨਚੰਦ ਦੇ ਛੇਰਾ ਪਹਰਾ ਕਰਨ ਨਾਲ ਕੀ ਵਿਗੜ

ਜਾਏਗਾ ? ਛੇਰਾ ਪਹਰਾ ਕਿਹੜਾ ਰਾਜ-ਸੁਲਭ ਮਹੂਰਤ ਹੈ । ਜਗਨਨਾਥ-ਮੁਖੀ ਨਿਰਾਰਥਕ ਗੱਲ ਨਹੀਂ ਸੀ ਵਧਾਉਣਾ ਚਾਹੁੰਦੇ ।

ਸੁਨਾ ਮਾਹਾਰੀ ਦੇ ਕੋਠੇ ਤੇ ਫਿਰ ਉਹੀ ਆਲੋਚਨਾ ਹੋਈ । ਕੁਝ ਦੇਰ ਮਗਰੋਂ ਅਮੀਨਚੰਦ ਨੇ ਗੌਰੀ ਰਾਜਗੁਰੂ, ਵੰਸੀ ਚੰਦਨ, ਜਗਨਨਾਥ ਮੁੱਖੀ ਦੇ ਨਾਲ ਆ ਕੇ ਸਿੰਘਾਸਨ ਪ੍ਰਾਪਤੀ ਦੀਆਂ ਸ਼ਰਤਾਂ ਦੱਸੀਆਂ । ਉਨ੍ਹਾਂ ਨੇ ਦਸਿਆ ਕਿ ਪੁਰੀ ਸ੍ਰੀ ਮੰਦਰ ਤੇ ਭਗੀਰਥੀ ਕੁਮਾਰ ਦਾ ਕੋਈ ਅਧਿਕਾਰ ਨਹੀਂ ਹੋਵੇਗਾ । ਜਗਨਨਾਥ ਦੀ ਪ੍ਰੰਪਰਾਗਤ ਰਸਮਾ ਦੇ ਅਧਿਕਾਰ ਤੋਂ ਉਹ ਮੁਕਤ ਹੋਣਗੇ । ਇਹ ਅਧਿਕਾਰ ਰਾਜਾ ਅਮੀਨਚੰਦ ਦਾ ਹੋਵੇਗਾ । ਇਹ ਸਭ ਸੁਣ ਕੇ ਭਗੀਰਥੀ ਕੁਮਾਰ ਉਸ ਦਾ ਭਾਵ ਨਾ ਸਮਝ ਸਕੇ ।

ਲਲਿਤਾ ਮਹਾਂਦੇਈ ਦੀਆਂ ਤਾੜਨਾਵਾਂ ਦੇ ਕਾਰਨ ਵੀ ਉਹ ਰੱਥ ਤੇ ਛੇਰਾ ਪਹਰਾ ਕਰਨ ਲਈ ਪੁਰੀ ਆਏ ਸਨ । ਉਨ੍ਹਾਂ ਦੀ ਨਜ਼ਰ ਵਿਚ ਇਹ ਕੰਮ ਮਾਣ ਵਾਲਾ ਸੀ । ਪਰ ਦੇਰ ਨਾਲ ਪਹੁੰਚਣ ਕਾਰਨ ਆਪਣੇ ਆਪ ਉਸ ਤੋਂ ਮੁਕਤ ਹੋ ਗਏ ਸਨ । ਹੁਣ ਮਹਾਰਾਣੀ ਨੂੰ ਸੰਤੁਸ਼ਟ ਕਰਨ ਲਈ ਜਗਨਨਾਥ ਦੇ ਕੋਲ ਸਾੜ੍ਹੀ ਬਨ੍ਹਵਾ ਕੇ ਜਲਦੀ ਤੋਂ ਜਲਦੀ ਬਾਣਪੁਰ ਪਰਤ ਜਾਣਾ ਚਾਹੁੰਦੇ ਸਨ । ਇੱਥੇ ਸੁਨਾ ਨਾਲ ਅਚਾਨਕ ਮੇਲ, ਤੰਡਾਕਿਨਾਰ ਦੇ ਸਰਦੇਈ ਨਾਲ ਮਿਲਾਪ ਅਤੇ ਉਸ ਤੇ ਖੋਰਧਾ ਸਿੰਘਾਸਨ ਪ੍ਰਤੀ ਉਸ ਦੀ ਪ੍ਰਾਪਤੀ ਆਦਿ ਨਾਲ ਹੀ ਉਹ ਸੰਤੁਸ਼ਟ ਹੋ ਗਏ ਸਨ । ਜਗਨਨਾਥ ਦੇ ਸੇਵਾ ਅਧਿਕਾਰਾਂ ਲਈ ਨਿਰਾਰਥਕ ਵਿਤਰਕਾਂ ਨੂੰ ਵਧਾ ਕੇ ਰਾਜ ਸਿੰਘਾਸਨ ਦੀਆਂ ਸੰਭਾਵਨਾਵਾਂ ਨੂੰ ਉਹ ਖੋਣਾ ਨਹੀਂ ਸੀ ਚਾਹੁੰਦੇ ।

ਪਰ ਇਨ੍ਹਾਂ ਸ਼ਰਤਾਂ ਨੂੰ ਜਗਨਨਾਥ ਮੁੱਖੀ ਦਾ ਮਨ ਪੂਰੀ ਤਰ੍ਹਾਂ ਨਹੀਂ ਸੀ ਮੰਨਦਾ । ਉਹ ਕਹਿਣ ਲੱਗੇ—"ਇਹ ਕਿੰਜ ਸੰਭਵ ਹੋਵੇਗਾ ? ਮਹਾਰਾਜ ਅਨੰਗਭੀਮ ਦੇਵ ਦੇ ਸਮੇਂ ਤੋਂ ਇਹ ਰੀਤ ਚਲੀ ਚਾਉਂਦੀ ਹੈ । ਖੋਰਧਾ ਦੇ ਰਾਜ ਸਿੰਘਾਸਨ ਤੇ ਜਿਹੜਾ ਵੀ ਰਾਜਾ ਬੈਠਦਾ ਹੈ, ਸ੍ਰੀ ਜਗਨਨਾਥ ਹੀ ਇਕੋ ਇਕ ਉੜੀਸਾ ਦੇ ਚੱਕਰਵਰਤੀ ਸਮਰਾਟ ਹਨ । ਉਨ੍ਹਾਂ ਦੇ ਸੇਵਕ ਦੇ ਰੂਪ ਵਿਚ ਰਾਜ ਸਾਸ਼ਨ ਚਲਾਉਂਦੇ ਹਨ । ਸੂਰਜਵੰਸੀ ਸਮਰਾਟ ਕਪਿਲੇਂਦਰ ਦੇਵ ਨੇ ਵੀ ਗੰਗਾ ਤੋਂ ਗੋਦਾਵਰੀ ਤੱਕ ਉੜੀਸਾ ਰਾਜ ਦਾ ਵਿਸਥਾਰ ਕਰਕੇ 'ਵੀਰ ਸ੍ਰੀ ਗਜਪਤੀ ਗੌੜੇਸ਼ਵਰ ਨਵਕੋਟਿ ਕਰਣਾਟੋਕਲ ਵਰਗੇਸ਼ਵਰ ਵੀਰਾਧਿ ਵੀਰਵਰ' ਉਪਾਧੀ ਧਾਰਨ ਕਰਕੇ ਸ੍ਰੀ ਮੰਦਰ ਦੇ ਜੈ-ਵਿਜੇ ਦਵਾਰ ਤੇ ਸਥਾਪਤ ਸਿਲਾਲੇਖ ਵਿਚ ਇਹ ਐਲਾਨ ਕੀਤਾ ਸੀ—"ਤੂੰ ਜਿਸ ਤੇ ਕਿਰਪਾ ਕਰਦਾ ਏਂ—ਇਹ ਸਿੰਘਾਸਨ ਉਸੇ ਦਾ ਹੈ ।' ਇਹੀ ਹੈ ਜਗਪਤਿ ਸਿੰਘਾਸਨ ਦੀ ਪ੍ਰੰਪਰਾ । ਰਾਜਾ ਜੇ ਸੇਵਕ ਨਹੀਂ ਬਣੇਗਾ ਤਾਂ ਉਨ੍ਹਾਂ ਨੂੰ ਉੜੀਸਾ ਦੇ ਸਿੰਘਾਸਨ ਤੇ ਮਹਾਰਾਜਾ ਦੇ ਰੂਪ ਵਿਚ ਕੌਣ ਸਵੀਕਾਰ ਕਰੇਗਾ ? ਇਸ ਲਈ ਭਗੀਰਥੀ ਕੁਮਾਰ ਉਨ੍ਹਾਂ ਅਧਿਕਾਰਾਂ ਨੂੰ ਕਿਵੇਂ ਛੱਡ ਦਿੰਦੇ ?"

ਗੌਰੀ ਰਾਜਗੁਰੂ ਦੀਪ ਦੇ ਮੱਧਮ ਚਾਨਣ ਵਿਚ ਘਿਰਣਿਤ ਉਕਾਬ ਵਾਂਗ ਲੱਗ ਰਹੇ ਸਨ ।

ਇਹ ਸਭ ਪ੍ਰੰਪਰਾਵਾਂ ਦੇ ਨਾਲ ਜੋ ਕੋਈ ਬੰਨ੍ਹਿਆ ਹੋਇਆ ਸੀ ਤਾਂ ਉਹ ਗੌਰੀ

ਰਾਜਗੁਰੂ ਸੀ। ਪਰ ਰਾਜਾ ਅਮੀਨਚੰਦ ਨੂੰ ਜਗਨਨਾਥ ਦੀਆਂ ਰਾਜ-ਸੇਵਾਵਾਂ ਦਾ ਅਧਿਕਾਰ ਪ੍ਰਾਪਤ ਹੋਣ ਮਗਰੋਂ ਉਨ੍ਹਾਂ ਨੂੰ ਜਿਸ ਤਰ੍ਹਾਂ ਪੇਸ਼ ਕਰਨ ਦੀ ਆਸ ਦਿਲਾਈ ਗਈ ਸੀ ਉਸ ਨਾਲ ਉਹ ਮਾਣਮੱਤੀ ਪ੍ਰੰਪਰਾ ਨੂੰ ਭੁਲ ਗਏ ਸਨ। ਉਹ ਬੋਲੇ—"ਜਗਨਨਾਥ ਕੋਲੋਂ ਰਾਜ-ਸੇਵਾ ਦਾ ਅਧਿਕਾਰ ਗਜਪਤਿ ਰਾਜਾ ਨੂੰ ਮਿਲਿਆ ਹੈ—ਇਹ ਸੱਚ ਹੈ। ਪਰ ਇਹ ਤਾਂ ਜਾਣੀ ਪਛਾਣੀ ਗੱਲ ਹੈ ਕਿ ਰਾਜਿਆਂ ਦੀ ਗ਼ੈਰ-ਹਾਜ਼ਰੀ ਵਿਚ ਇਹ ਕੰਮ ਮੁੱਖੀ ਕਰਦੇ ਹਨ। ਫੇਰ ਇਨ੍ਹਾਂ ਮਹਾਰਾਜਿਆਂ ਸਮੇਂ ਬਕਸੀ ਵੇਣੂ ਭਰਮਰਵਰ ਨੇ ਇਹ ਕੰਮ ਕੀਤਾ ਹੈ। ਹੁਣ ਰਾਜਾ ਅਮੀਨਚੰਦ ਕਰਨਗੇ। ਇਸ ਛੋਟੀ ਜਿਹੀ ਗੱਲ ਤੇ ਇੰਨਾ ਵਾਦਵਿਵਾਦ ਕਿਉਂ? ਇਹ ਕੋਈ ਵੱਡੀ ਗੱਲ ਨਹੀਂ ਹੈ ਕਿ ਤੁਹਾਨੂੰ ਅਕਾਸ਼ ਟੁੱਟਦਾ ਨਜ਼ਰ ਆਉਂਦਾ ਹੈ। ਮੁੱਖੀ ਜੇ ਰਾਜ ਸੇਵਾ ਕਰ ਸਕਦੇ ਹਨ ਤਾਂ ਰਾਜਾ ਅਮੀਨਚੰਦ ਕਿਉਂ ਨਹੀਂ ਕਰ ਸਕਦੇ?"

ਜਗਨਨਾਥ ਮੁੱਖੀ ਨੇ ਉੱਤਰ ਦਿੱਤਾ—ਰਾਜਗੁਰੂ ਮਹਾਸ਼ੇ! ਸਾਡੇ ਕਹਿਣ ਨਾਲ ਕੀ ਹੋਵੇਗਾ? ਨੀਲਾਂਦਰੀ ਮਹੋਦਯੁਕਤ ਦੇ ਪ੍ਰਤੀ ਬ੍ਰਹਮ ਵਾਕਾਂ ਦਾ ਸਿਮਰਣ ਕਰੋ। ਉਸੇ ਅਨੁਸਾਰ ਇਹ ਸਾਰੀਆਂ ਵਿਧੀਆਂ ਪ੍ਰਾਚੀਨ ਕਾਲ ਤੋਂ ਭੁਗਤਾਈਆਂ ਜਾ ਰਹੀਆਂ ਹਨ। ਮੁੱਖੀ ਰਾਜ ਸੇਵਾ ਕਰਨਗੇ ਅਜਿਹਾ ਅਧਿਕਾਰ ਉਨ੍ਹਾਂ ਨੂੰ ਨਹੀਂ ਦਿੱਤਾ ਗਿਆ। ਇਸ ਲਈ ਮੁਖੀ ਦਾ ਸਰਵਸ਼ਾਸਤਰ ਵਿਦਵਾਨ ਹੋਣਾ ਜ਼ਰੂਰੀ ਹੈ। ਉਸ ਤੇ ਉਨ੍ਹਾਂ ਨੂੰ ਰਾਜਾ ਦੇ ਪ੍ਰਤੀਨਿਧ ਦੇ ਰੂਪ ਵਿਚ ਆਗਿਆ ਮਿਲਣੀ ਚਾਹੀਦੀ ਹੈ—

ਲਿਖਿਆ ਹੈ—

"ਏਂਵੰ ਮਹੋਤਸਵ ਕੁਰਯਾਤ ਪੂਜਯਾਂਚ ਰਮਾਪਤੇ
ਵਿਧੇਮੇਤਾਦਸੂੰ ਕਰਤ ਨੋ ਸਕਯਚੇਦ ਯਦਾਨ੍ਰਪ
ਤਦਾ ਪ੍ਰਤੀਨਿਧ ਕੁਰਯਾਦ ਵਿਪ੍ਰੰ ਕਿੰਚਤ ਸੁਧਾਰਮਿਕ
ਤਰਬ ਪ੍ਰਤੀਨਿਧ ਸੋਯੰ ਸਰਵ ਸ਼ਾਸਤਰ ਤਤਵਿਦ।"

ਇਹ ਸ੍ਰੀ ਨੀਲਾਂਦਰੀ ਦਾ ਬ੍ਰਹਮ ਵਾਕ ਹੈ। ਆਪ ਇਸ ਮੁੱਖ ਸ਼ਬਦ ਤੇ ਵਿਚਾਰ ਕਰ ਲਉ। ਤਦ ਜਾ ਕੇ ਮੇਰੇ ਕਹਿਣ ਦਾ ਭਾਵ ਸਮਝ ਸਕੋਗੇ।

ਗੌਰੀ ਰਾਜਗੁਰੂ ਨੇ ਨਫ਼ਰਤ ਭਰੀ ਆਵਾਜ਼ ਵਿਚ ਉੱਤਰ ਦਿੱਤਾ—"ਹਾਂ, ਪ੍ਰਤੀਨਿਧ ਤਾਂ? ਜੇ ਪ੍ਰਤੀਨਿਧ ਦੇ ਰੂਪ ਵਿਚ ਰਾਜਾ, ਰਾਜਾ ਅਮੀਨਚੰਦ ਨੂੰ ਸਵੀਕਾਰ ਕਰ ਲੈਣ ਤਾਂ ਕਿਹੜਾ ਸ਼ਾਸਤਰ ਅਸ਼ੁੱਧ ਹੋ ਜਾਏਗਾ?"

ਹੁਣ ਤੱਕ ਅਮੀਨਚੰਦ ਇਕ ਤਕੀਏ ਦੇ ਸਹਾਰੇ ਲੇਟੇ ਲੇਟੇ ਹੁੱਕਾ ਪੀ ਰਹੇ ਸਨ ਅਤੇ ਅਜਿਹਾ ਪ੍ਰਗਟਾਵਾ ਕਰ ਰਹੇ ਸਨ ਜਿਵੇਂ ਉਨ੍ਹਾਂ ਨੂੰ ਕੋਈ ਇੱਛਾ ਹੀ ਨਹੀਂ ਹੈ। ਅੰਬਰੀ ਤਮਾਖੂ ਦੀ ਕੌੜੀ-ਮਿੱਠੀ ਖ਼ੁਸ਼ਬੂ ਨਾਲ ਕਮਰਾ ਭਰ ਗਿਆ ਸੀ। ਗੁੱਸੇ ਤੇ ਉਤੇਜਨਾ ਨਾਲ ਉਨ੍ਹਾਂ ਦੇ ਸਰੀਰ ਤੋਂ ਪਸੀਨਾ ਚੋ ਰਿਹਾ ਸੀ।

ਅਮੀਨਚੰਦ ਨੇ ਕਿਹਾ—

"ਰਾਜਸਤਾ ਨਾਲ ਧਰਮ, ਇਸ ਦਾ ਕੀ ਸੰਪਰਕ ਹੋ ਸਕਦਾ ਹੈ? ਭਗੀਰਥੀ

ਕੁਮਾਰ ਸਿੰਘਾਸਨ ਤੇ ਬੈਠਣਗੇ ਇਸ ਨਾਲ ਧਰਮ-ਕਰਮ ਦੀਆਂ ਗੱਲਾਂ ਕਿਉਂ ਹੋ ਰਹੀਆਂ ਹਨ।"

ਜਗਨਨਾਥ ਪ੍ਰਤੀਨਿਧ ਗੰਭੀਰ ਆਵਾਜ਼ ਵਿਚ ਬੋਲੇ—"ਇਹ ਗੱਲ ਨਾ ਕਹੋ ਰਾਜਾ! ਗਜਪਤਿ ਸਿੰਘਾਸਨ ਜਿੰਨਾ ਥੱਲੇ ਹੈ ਉੱਨਾ ਹੀ ਉਪਰ ਹੈ। ਹੇਠਾਂ ਧਰਮ ਹੈ ਬਾਹਰ ਰਾਜ ਸੱਤਾ ਹੈ। ਇਹ ਜੇ ਨਹੀਂ ਹੁੰਦਾ ਤਾਂ ਪਠਾਣਾਂ ਦੇ ਹਮਲੇ ਨਾਲ ਕਦੋਂ ਦਾ ਉੜੀਸਾ ਦਾ ਨਿਸ਼ਾਨ ਮਿਟ ਜਾਂਦਾ!"

ਮੁਗ਼ਲਾਂ ਦੇ ਹਮਲਿਆਂ ਪ੍ਰਤੀ ਕਹਿਣਾ ਅਮੀਨਚੰਦ ਨੂੰ ਠੀਕ ਨਹੀਂ ਸੀ। ਉਹ ਕੁਝ ਗੁੱਸੇ ਨਾਲ ਬੋਲੇ—"ਇਸ ਬਹਿਸ ਨੂੰ ਵਧਾਉਣ ਨਾਲ ਕੋਈ ਲਾਭ ਨਹੀਂ ਹੋਵੇਗਾ। ਆਖ਼ਰ ਗੱਲ ਇਹ ਹੈ—ਖੋਰਧਾ ਸਿੰਘਾਸਨ ਖਾਲੀ ਪਿਆ ਹੈ। ਭਗੀਰਥੀ ਕੁਮਾਰ ਨੂੰ ਕੋਈ ਬੰਧੇਜ ਨਹੀਂ ਹੈ। ਉਹ ਜੇ ਮੰਨ ਜਾਣ ਤਾਂ ਚੰਗੀ ਗੱਲ ਹੈ—ਨਹੀਂ ਤਾਂ ਖੋਰਧਾ ਨੂੰ ਖ਼ਾਸ ਬਣਾਇਆ ਜਾਏਗਾ। ਮੈਂ ਹਿੰਦੂ ਹਾਂ ਇਸ ਲਈ ਜਗਨਨਾਥ ਨੂੰ ਤਕੀਖਾਂ ਦੇ ਹੱਥੋਂ ਬਚਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਇਸ ਲਈ ਮੈਨੂੰ ਦੁਖ ਨਹੀਂ ਹੈ। ਗੀਤਾ ਵਿਚ ਲਿਖਿਆ ਹੈ—"ਕਰਮਾਂ ਤੇ ਮਨੁੱਖ ਦਾ ਅਧਿਕਾਰ ਹੈ, ਕਰਮ-ਫਲ ਤੇ ਨਹੀਂ।" ਭਗੀਰਥੀ ਕੁਮਾਰ ਤਾਂ ਸਭ ਕੁਝ ਸੁਣ ਚੁੱਕੇ ਹਨ। ਹੁਣ ਉਹ ਬੋਲਣ।"

ਗੁੰਡਿਚਾ ਮੰਦਰ ਵਿਚ ਕਿਸੇ ਵਿਧੀ ਦੇ ਕਾਰਨ ਸੰਖ ਵੱਜ ਰਹੇ ਸਨ। ਘੰਟਿਆਂ ਤੇ ਤੂਤੀ ਨਾਲ ਰਾਤ ਦੀ ਚੁੱਪ ਅਚਾਨਕ ਭੰਗ ਹੋ ਗਈ ਸੀ। ਭਗੀਰਥੀ ਕੁਮਾਰ ਨੇ ਉੱਤਰ ਦਿੱਤਾ—"ਮੈਨੂੰ ਤੁਹਾਡੀਆਂ ਸ਼ਰਤਾਂ ਮਨਜ਼ੂਰ ਹਨ।"

ਉਸ ਮਗਰੋਂ ਬਹਿਸ ਉੱਥੇ ਹੀ ਖ਼ਤਮ ਹੋ ਗਈ। ਭਗੀਰਥੀ ਕੁਮਾਰ ਬਾਲਿਸ਼ਾਹੀ ਵੱਲ ਚੱਲ ਪਏ। ਮਲੀਨ ਚਾਂਦਨੀ ਵਿਚ ਭੇਦ ਭਰੀ ਗੰਭੀਰਤਾ ਨਾਲ ਸ੍ਰੀਮੰਦਰ ਜੈ—ਪ੍ਰਾਜੈ ਗੌਰਵ ਅਤੇ ਛੱਲ, ਉਥਾਨ, ਪਤਨ ਦੇ ਵਿਚਕਾਰ ਉੜੀਆ ਜਾਤੀ ਦੇ ਅਣਮੰਨੇ ਦੰਭ ਅਤੇ ਵਿਸ਼ਵਾਸ਼ ਦੇ ਆਖਰੀ ਜੇਤੂ ਸੰਕੇਤ ਦੇ ਰੂਪ ਵਿਚ ਦੰਡਾਯਮਾਨ ਸੀ।

ਭਗੀਰਥੀ ਕੁਮਾਰ ਨੇ ਯਾਦ ਕੀਤਾ। ਜਗਨਨਾਥ ਮੁਖੀ ਕਹਿ ਰਹੇ ਸਨ—"ਗਜਪਤੀ ਸਿੰਘਾਸਨ ਜਿੰਨਾ ਅੰਦਰ ਹੈ ਉੱਨਾ ਹੀ ਬਾਹਰ। ਅੰਦਰ ਧਰਮ ਹੈ, ਬਾਹਰ ਰਾਜ ਸੱਤਾ।"

ਮੱਥੇ ਤੇ ਉਲਝੀਆਂ ਲਟਾਂ ਨੂੰ ਸੁਲਝਾਅ ਕੇ ਭਗੀਰਥੀ ਕੁਮਾਰ ਕਹਿਣ ਲੱਗੇ—"ਮੰਦਰ ਦੀ ਰਾਜ ਸੇਵਾ ਵੀ ਕਿਹੜੀ ਮਹੱਤਵ ਸ਼ਾਲੀ ਹੈ!"

ਖੋਰਧਾ ਸਿੰਘਾਸਨ ਤੇ ਸਥਾਪਤ ਹੋਣ ਦੀ ਸੰਭਾਵਨਾ ਨੇ ਉਨ੍ਹਾਂ ਨੂੰ ਉਤੇਜਿਤ ਕਰ ਦਿੱਤਾ ਸੀ। ਸੁਨਾ ਮਾਹਰੀ ਦੀ ਸੁੰਦਰ, ਮਾਦਕ, ਸੱਜਲ ਤੇ ਸੱਦਾ ਦੇਂਦੀਆਂ ਅੱਖਾਂ ਨੇ ਉਸ ਉਤੇਜਨਾ ਵਿਚ ਪਹਿਲਾਂ ਹੀ ਮਾਦਕਤਾ ਭਰ ਦਿੱਤੀ ਸੀ।

ਅਚਾਨਕ ਘੋੜੇ ਤੇ ਚਾਬੁਕ ਮਾਰਦੇ ਹੋਏ ਵੀਰਾਨ ਜਗਨਨਾਥ ਸੜਕ ਤੇ ਘੋੜਾ ਦੁੜਾਈ ਉਹ ਬਾਲਿਸ਼ਾਹੀ ਪ੍ਰਸ਼ਾਦ ਵੱਲ ਵਧ ਗਏ।

# ਗਿਆਰਵਾਂ ਅੰਕ

## 1

ਬਾਹੁੜਾ ਯਾਤਰਾ ਸਮਾਪਤ ਹੋ ਗਈ ਹੈ ।

ਕੱਲ੍ਹ ਅਧਰਪਣ ਇਕਾਦਮੀ, ਫਿਰ ਦੂਜ, ਫਿਰ ਨਿਲਾਂਦਰ ਵਿਜੇ । ਬਾਹੁੜਾ ਮਗਰੋਂ ਭੀੜ ਖਤਮ ਹੋ ਗਈ ਹੈ । ਅਧਰਪਣ ਇਕਾਦਮੀ ਅਤੇ ਨੀਲਾਂਦਰ-ਵਿਜੇ ਦੇ ਮੌਕੇ ਤੇ ਪੰਚਕੋਸ਼ੀ ਮੁਸਾਫ਼ਰ ਅਤੇ ਗੌੜੀਆ ਵੈਸਣਵ ਭਗਤਾਂ ਦੀ ਸੰਖਿਆ ਅਧਿਕ ਹੁੰਦੀ ਹੈ—ਪਸ਼ਚਮੀ ਯਾਤਰੀ ਰੱਥ ਯਾਤਰਾ ਤੋਂ ਬਾਅਦ ਪੁਰੀ ਛੱਡਣ ਲੱਗਦੇ ਹਨ । ਹਰ ਸਾਲ ਬਹੁੜਾ ਦੇ ਸਮਾਪਤ ਹੁੰਦੇ ਹੀ ਪਤਾ ਨਹੀਂ ਕਿਵੇਂ ਅਫ਼ਵਾਹ ਫੈਲਣ ਲੱਗੀ ਸੀ ਕਿ ਜਗਨਨਾਥ ਸ੍ਰੀ ਮੰਦਰ ਛੱਡ ਗਏ ਹਨ ।

ਜਗਨਨਾਥ ਗੁੰਡਿਚਾ ਘਰ ਤੋਂ ਆ ਕੇ ਮੰਦਰ ਦੇ ਸ਼ੇਰ ਦਰਵਾਜ਼ੇ ਦੇ ਸਾਹਮਣੇ ਰੱਥ ਚਕਾਡੋਲਾ ਨੂੰ ਮੁਕਤ ਕਰ ਬੈਠੇ ਹਨ । ਦੂਜ ਤੇ ਨੀਲਾਂਦਰ ਪ੍ਰਵੇਸ਼ ਕਰਨਗੇ । ਸਭ ਦੇਖ ਰਹੇ ਹਨ—ਜਗਨਨਾਥ ਨੂੰ ਆਪਣੀਆਂ ਅੱਖਾਂ ਨਾਲ ਦੇਖ ਕੇ ਵੀ ਉਸ ਉਡਾਈ ਗਈ ਖ਼ਬਰ ਤੇ ਵਿਸ਼ਵਾਸ ਕਰ ਰਹੇ ਹਨ । ਕਹਿੰਦੇ ਹਨ—ਤਕੀਖਾਂ ਦੇ ਮੁਗ਼ਲ ਨਵਾਬ ਅਮੀਨਚੰਦ ਨੇ ਛੇਰਾ ਪਹਰਾ ਕਰਨ ਲਈ ਰੱਥ ਤੇ ਚੜ੍ਹਦੇ ਹੀ ਜਗਨਨਾਥ ਪੁਰੀ ਮੰਦਰ ਛੱਡ ਕੇ ਚਲੇ ਗਏ । ਸ਼ੂਨਯ ਪੁਰਸ਼-ਸ਼ੂਨਯ ਬਣ ਗਏ ਹਨ । ਇਹ ਘਟ ਹੈ, ਕਾਇਆ ਹੀ ਪਈ ਹੋਈ ਹੈ...ਆਦਿ-ਆਦਿ ਅਨੇਕਾਂ ਗੱਲਾਂ..."

ਜਿਨ੍ਹਾਂ ਦੀ ਅੰਤਰ ਦ੍ਰਿਸ਼ਟੀ ਵਾਲੀ ਪਰਖ ਸੀ ਉਹ ਦੂਜਿਆਂ ਨੂੰ ਦਿਖਾ ਰਹੇ ਸਨ—"ਦੇਖੋ, ਦੇਖੋ, ਸ੍ਰੀ ਮੁੱਖ ਕਿੰਨਾ ਮਲੀਨ ਲੱਗ ਰਿਹਾ ਹੈ !"

ਇਸ ਸਾਲ ਬਾਹੁੜਾ ਯਾਤਰਾ ਦੇ ਸਮੇਂ ਯਾਤਰੀਆਂ ਦੇ ਮਨ ਵਿਚ ਅਨੰਦ ਨਹੀਂ ਸੀ । ਇਕ ਅਨਿਸਚਿਤ ਸ਼ੱਕ ਨਾਲ ਪੁਰੀ ਖੇਤਰ ਦਾ ਅੰਤਰਸਥਲ ਕੰਬ ਉੱਠਿਆ ਸੀ । ਖੋਰਧਾ ਰਾਜਾ ਰਾਮਚੰਦਰ ਦੇਵ ਦੇ ਅਚਾਨਕ ਗੁਪਤ ਵਾਸ ਹੋ ਜਾਣ ਦਾ ਚਰਚਾ ਲੋਕਾਂ ਦੇ ਮੂੰਹ ਤੇ ਸੀ । ਪਰ ਕੋਈ ਉਸ ਤੇ ਗੁਰੂਤਵ ਦਾ ਦੋਸ਼ ਨਹੀਂ ਸੀ ਲਾ ਰਿਹਾ । "ਮਹਾਰਾਜ ਟਿਕਾਲੀ ਗਏ ਹਨ ।" ਤਾਂ ਕੋਈ ਹੋਰ ਕਹਿੰਦਾ—ਮੁਗ਼ਲ ਫ਼ਸਾਦ

ਦੇ ਡਰ ਤੋਂ ਕੋਦਲਾ-ਆਠਗੜ੍ਹ ਵਿਚ ਜਾ ਛੁਪੇ ਹਨ । ਉਨ੍ਹਾਂ ਨੂੰ ਕੈਦ ਕਰਕੇ ਪਿੰਜਰੇ ਵਿਚ ਬੰਦ ਕਰਕੇ ਬਾਰਵਾਟੀ ਲੈ ਜਾਣ ਲਈ ਫ਼ੌਜਾਂ ਪੁਰੀ ਆਈਆਂ ਹਨ । ਬੜੇ ਜੇਨਾਮਣੀ ਨਰੇਂਦਰ ਕੁਮਾਰ ਖੋਰਧਾ ਦੇ ਰਾਜਾ ਬਣਨਗੇ । ਇਸ ਲਈ ਉਹ ਦਿਨ ਨਹੀਂ ਦੇਖਿਆ । ਨੌਵੀਂ ਦੇ ਦਿਨ ਗੁੰਡਿਚਾ ਮੰਦਰ ਵਿਚ ਜਗਨਨਾਥ ਦੇ ਸਾਹਮਣੇ ਸਾੜੀ ਬੰਨ੍ਹੀ ਗਈ ?" ਪਰ ਜਿਉਂ ਹੀ ਅਚਾਨਕ ਸਾਰੀਆਂ ਘਟਨਾਵਾਂ ਘਟ ਗਈਆਂ ਸਨ, ਉਨ੍ਹਾਂ ਸਭ ਦੇ ਮਨ ਵਿਚ ਇਕ ਉਕਸਾਹਟ ਕੰਮ ਰਹੀ ਸੀ ।

ਬਾਹੁੜਾ ਯਾਤਰਾ ਦੀ ਸਵੇਰ ਠਾਕਰਾਂ ਦੀ ਪਹੰਡੀ ਆਰੰਭ ਹੋ ਜਾਂਦੀ ਹੈ । ਪਹੰਡੀ ਸ਼ੁਰੂ ਹੁੰਦੇ ਹੀ ਪਤਾ ਨਹੀਂ ਕਿਥੋਂ ਇਕ ਗਿਰਝ ਉਡਦੀ ਹੋਈ ਆਈ ਤੇ ਬੜੇ ਠਾਕਰ ਦੇ ਤਾਲ ਧਵਜ ਤੇ ਬੈਠ ਗਈ । ਘੰਟੇ, ਤੁਰੀ ਤੇ ਮੁਸਾਫ਼ਰਾਂ ਦੇ ਕੁਹਰਾਮ ਨਾਲ ਉਹ ਡਰੀ ਨਹੀਂ ।

ਗਿਰਝ ਨੇ ਖੰਭ ਪਸਾਰ ਕੇ ਇਧਰ ਉਧਰ ਦੇਖਿਆ ਤੇ ਉਡ ਕੇ ਸ੍ਰੀ ਮੰਦਰ ਵੱਲ ਚਲੀ ਗਈ । ਫਿਰ ਉਹੀ ਗਿਰਝ ਲੱਛਮੀ ਮੰਦਰ ਤੇ ਜਾ ਬੈਠੀ, ਅਜਿਹਾ ਕੁਝ ਲੋਕਾਂ ਨੇ ਬਾਅਦ ਵਿਚ ਦੱਸਿਆ । ਰੱਥ ਤੇ ਗਿਰਝ ਦੇ ਬੈਠਣ ਨਾਲ ਪਹੰਡੀ ਵਿਚ ਦੇਰ ਹੋ ਗਈ । ਰੱਥ ਸ਼ੁੱਧ ਹੋਇਆ, ਮੰਦਰ ਦੇ ਪਵਿਤਰੀਕਰਨ ਤੋਂ ਬਾਅਦ ਹੀ ਫਿਰ ਪਹੰਡੀ ਆਰੰਭ ਹੋਈ ਸੀ ।

ਰੱਥ ਚੂੜਾ ਤੇ ਗਿਰਝ ਦੇ ਬੈਠਣ ਨਾਲ ਰਾਮਚੰਦਰ ਦੇਵ ਦੀ ਅੰਤਰ ਆਤਮਾ ਦਾ ਕੋਈ ਸੰਪਰਕ ਨਹੀਂ ਸੀ । ਇਕ ਸਾਥ ਦੋਵੇਂ ਘਟਨਾਵਾਂ ਘਟੀਆਂ ਸਨ ।

ਬਹੁੜਾ ਯਾਤਰਾ ਵਾਲੇ ਦਿਨ ਇਨ੍ਹਾਂ ਦੇ ਅਸ਼ੁਭ ਸ਼ਗਨਾਂ ਨੂੰ ਦੇਖ ਮੁਹਾਲ ਦੰਗੇ ਦੇ ਸ਼ੱਕ ਨਾਲ ਸ੍ਰੀ ਮੰਦਰ ਦਾ ਮਰਮਸਥਲ ਮਲੀਨ ਹੋ ਗਿਆ ਸੀ । ਅਚੇਤ ਮਨਾ ਵਿਚ ਅਨੇਕਾਂ ਯਾਦਾ ਗਹਿਰੇ ਨੀਲੇ ਪਾਣੀ ਤੇ ਬੁਲਬੁਲਿਆਂ ਵਾਂਗ ਉੱਭਰਨ ਲੱਗੀਆਂ ਸਨ ।

ਇਕ ਬੁੱਢੜਾ ਦੱਸ ਰਿਹਾ ਸੀ—'ਮਹਾਰਾਜ ਦਿੱਵ ਸਿੰਘ ਦੇਵ ਦੇ ਸੱਤਵੇਂ ਅੰਕ ਦੇ ਸੌਣ ਮਹੀਨੇ ਵਿਚ ਇਸੇ ਤਰ੍ਹਾਂ ਇਕ ਗਿਰਝ ਨੀਲਚੱਕਰ ਤੇ ਬੈਠ ਗਿਆ । ਉਸ ਸਮੇਂ ਤੀਰਥ ਤੇ ਮੁਗਲ ਫਸਾਦ ਹੋਇਆ ਸੀ । ਮਨੁੱਖ ਦਾ ਮਾਸ ਮਨੁੱਖ ਖਾ ਗਏ । ਉਸੇ ਸਾਲ ਦਿੱਲੀ ਦੇ ਪਾਤਸ਼ਾਹ ਔਰੰਗਜ਼ੇਬ ਦਾ ਫ਼ੌਜਦਾਰ ਇਕਰਾਮ ਖਾਂ ਫ਼ੌਜ ਲੈ ਕੇ ਆਇਆ ਸੀ । ਮੰਦਰ ਦਾ ਸ਼ੇਰ ਦਰਵਾਜ਼ਾ ਬੰਦ ਕਰ ਦਿੱਤਾ ਗਿਆ । ਚੰਦਨ ਯਾਤਰਾ, ਰੁਕਮਣੀ ਹਰਨ ਆਦਿ ਮਹਾ ਪ੍ਰਭੂ ਦੇ ਉਤਸਵ ਅੱਗੇ ਪਾ ਦਿੱਤੇ ਗਏ । ਇਕਾਦਸੀ ਦੀ ਰਾਤ ਮਹਾਂਪ੍ਰਦੀਪ ਤੱਕ ਨਾ ਜਲਿਆ । ਅੰਦਰ ਬੇੜੇ ਵਿਚ ਕਿਸੇ ਤਰ੍ਹਾਂ ਠਾਕਰਾਂ ਦਾ ਇਸ਼ਨਾਨ ਹੋਇਆ । ਪਰ ਹਰ ਪੂਜਾ ਸਮੇਂ ਸਾਜ ਇਕਦਮ ਬੰਦ ਸਨ । ਗੁੰਡਿਚਾ ਯਾਤਰਾ ਵੀ ਭੋਗ ਮੰਡਪ ਤੇ ਹੀ ਹੋਈ ਸੀ ।"

ਅੱਜ ਉਸੇ ਦੁਰਘਟਨਾ ਦੀਆਂ ਯਾਦਾਂ ਅਤੇ ਸ਼ੱਕ ਲੋਕਾਂ ਦੇ ਮਨ ਵਿਚ ਜ਼ਿੰਦਾ ਹੋਣ ਲੱਗੇ । ਪਹੰਡੀ ਵਿਚ ਦੇਰ ਸੀ । ਤਾਲ ਧਵਜ ਤੇ ਰੱਥ ਦੇ ਸਿਖਰ ਤੇ ਗਿਰਝ ਦੇ ਉਡ ਜਾਣ ਬਾਅਦ ਯਾਤਰੀ ਉਨ੍ਹਾਂ ਗੱਲਾਂ ਦਾ ਹੀ ਚਰਚਾ ਕਰ ਰਹੇ ਸਨ ।

ਉਸ ਚਰਚਾ ਦੇ ਮੋਢੀ ਬਜ਼ੁਰਗ ਦੱਸ ਰਹੇ ਸਨ ਤੇ ਉਤੇਜਿਤ ਚੁੱਪਚਾਪ ਸਰੋਤੇ ਸੁਣ ਰਹੇ ਸਨ।

ਰਥੀਪੁਰ ਤੋਂ ਨੀਲਕੰਠ ਪਟਨਾਇਕ ਰੱਥ ਯਾਤਰਾ ਸਮੇਂ ਪੁਰੀ ਆਉਂਦੇ ਹਨ। ਇਸ ਸਾਲ ਵੀ ਸਭ ਪਰਿਵਾਰ ਸਮੇਤ ਆਏ ਸਨ। ਨੀਲਾਂਦਰ ਵਿਜੈ ਦੂਜ ਦੇ ਮਗਰੋਂ ਪਰਤਣਗੇ। ਉਹ ਦਿੱਵਸਿੰਘ ਦੇਵ ਦੇ ਜ਼ਮਾਨੇ ਦੇ ਆਦਮੀ ਹਨ। ਉਮਰ ਅੱਸੀਆਂ ਤੋਂ ਵੱਧ ਹੋ ਚੁੱਕੀ ਸੀ। ਇਕਰਾਮ ਖਾਂ ਦੇ ਵਕਤ ਸ੍ਰੀ ਮੰਦਰ ਤੇ ਹਮਲਾ ਉਨ੍ਹਾਂ ਨੇ ਖ਼ੁਦ ਦੇਖਿਆ ਸੀ। ਵਕਤ ਨਾਲ ਉਨ੍ਹਾਂ ਦੀ ਯਾਦ ਖਤਮ ਨਹੀਂ ਸੀ ਹੋਈ। ਚਿਹਰੇ ਤੇ—ਰਾਜ ਵਿਚ—ਬਾਹਾਂ ਤੇ ਲਟਕ ਚੁੱਕੇ ਮਾਸ ਹੇਠੋਂ ਨਾੜਾਂ ਉੱਭਰ ਆਈਆਂ ਸਨ। ਉਨ੍ਹਾਂ ਨੂੰ ਘੇਰ ਕੇ ਅਨੇਕ ਯਾਤਰੀ ਉਨ੍ਹਾਂ ਦੀਆਂ ਗੱਲਾਂ ਸੁਣ ਰਹੇ ਸਨ। ਮਹਾਰਾਜ ਦਿੱਵਸਿੰਘ ਦੇਵ ਦੇ ਵਕਤ ਗਿਰਝ ਬੈਠਣ ਦੀ ਘਟਨਾ ਨੂੰ ਯਾਦ ਤੇ ਕਲਪਨਾ ਨਾਲ ਮਿਲਾ ਕੇ ਨੀਲਕੰਠ ਪਟਨਾਇਕ ਦੱਸ ਰਹੇ ਸਨ।

ਨੀਲਕੰਠ ਪਟਨਾਇਕ ਕੰਬਦੀ ਹੋਈ ਆਵਾਜ਼ ਵਿਚ ਕਹਿ ਰਹੇ ਸਨ—"ਇਹ ਇਕ ਅਸ਼ੁਭ ਸ਼ਗਨ ਹੈ। ਉਸ ਸਾਲ ਮਹਾਰਾਜਾ ਦਿੱਵਸਿੰਘ ਦੇਵ ਦੇ ਸੱਤਵੇਂ ਅੰਕ ਵਿਚ ਜਗਨਨਾਥ ਫਿਰ ਇਕ ਵਾਰ ਚੰਮ ਦੇ ਰੱਸਿਆ ਨਾਲ ਬੰਨ੍ਹ ਕੇ ਗੌੜ ਸੜਕ ਤੇ ਨਹੀਂ ਸੀ ਗਏ ਤਾਂ ਹੋਰ ਕੀ ਹੋਇਆ ਸੀ ? ਉਸ ਸਮੇਂ ਦਿੱਵਸਿੰਘ ਦੇਵ ਮਹਾਰਾਜਾ ਨੇ ਉਪਾਅ ਕੀਤਾ। ਇਕਰਾਮਖਾਂ ਦਾ ਭਰਾ ਮਸਤਰਾਮਖਾਂ ਲੱਗਭਗ ਪੰਜਾਹ ਫ਼ੌਜੀਆਂ ਨਾਲ ਆਇਆ ਅਤੇ ਸ਼ੇਰ ਦਰਵਾਜ਼ਾ ਤੋੜ ਕੇ ਜਦ ਪੌੜੀਆਂ ਚੜ੍ਹਨ ਲੱਗਿਆ ਤਾਂ ਦਿੱਵਸਿੰਘ ਦੇਵ ਨੇ ਉਸ ਨੂੰ ਕਾਠ ਦੀ ਬਣੀ ਨਿਰਮਤ ਪ੍ਰਤਿਮਾ ਦਿਖਾਈ। ਬੋਲੇ ਇਹ ਹੀ ਜਗਨਨਾਥ ਹਨ। ਮੁਗ਼ਲ ਭੋਗ ਮੰਡਪ ਤੋਂ ਚੱਕਰ ਕੱਢ ਲਿਆਏ ਤੇ ਉਸ ਕਾਠ ਦੇ ਬੁੱਤ ਨੂੰ ਹਾਥੀ ਤੇ ਚੜ੍ਹਾ ਕੇ ਚੰਦਨਪੁਰ ਚਲੇ ਗਏ। ਉਸ ਵਰ੍ਹਸ਼ ਚੰਦਨ ਯਾਤਰਾ, ਰੁਕਮਣੀ ਹਰਣ ਆਦਿ ਉਤਸਵ ਨਾ ਹੋਏ। ਮਹਾਂਪ੍ਰਦੀਪ ਵੀ ਨਾ ਚਲਿਆ। ਪਰ ਮਹਾਂਪ੍ਰਭੂ ਵਿਮਲਾਈ ਦੇ ਪਿੱਛੇ ਬੇੜੇ ਵਿਚ ਸਨ।"

"ਸਰੋਤਿਆਂ ਨੇ ਹੈਰਾਨ ਹੁੰਦੇ ਹੋਏ ਪੁੱਛਿਆ—

"ਤਾਂ ਫਿਰ ?"

"ਨੀਲ ਕੰਠ ਦੀ ਕਹਾਣੀ ਜੰਮਣ ਲੱਗੀ ਸੀ। ਉਹ ਜਿੱਥੇ ਰੁਕ ਗਏ ਸਨ ਉਥੋਂ ਹੀ ਕੜੀ ਜੋੜੀ। ਕਹਿਣ ਲੱਗੇ—

ਮੁਗ਼ਲਾਂ ਨੇ ਸਮਝਿਆ ਕਿ ਉਨ੍ਹਾਂ ਨੇ ਪਰਮੇਸ਼ਵਰ ਨੂੰ ਕੈਦ ਕਰ ਲਿਆ ਹੈ। ਪਰ ਬਲਿਆਰਭੁਜ ਉੱਥੇ ਹੀ ਮੰਦਰ ਵਿਚ ਸਨ।"

ਇਕ ਨੇ ਪੁੱਛਿਆ—"ਇਹ ਕਿੱਦਾਂ ਹੈ ? ਪ੍ਰਭੂ ਤਾਂ ਮੰਦਰ ਦੇ ਅੰਦਰ ਸਨ, ਅਤੇ ਮੁਗ਼ਲਾਂ ਨੂੰ ਪਤਾ ਨਾ ਲੱਗਿਆ !"

ਨੀਲਕੰਠ ਨੇ ਕਿਹਾ—"ਓ ਭਾਈ ਇਕਰਾਮਖਾਂ ਅਤੇ ਮਸਤਰਾਮਖਾ ਨੇ ਕਾਠ ਦੀ ਮੂਰਤੀ ਨੂੰ ਪ੍ਰਭੂ ਸਮਝ ਕੇ ਹਾਥੀ ਤੇ ਲੱਦ ਲਿਆ ਤੇ ਚੱਲ ਪਏ। ਉਨ੍ਹਾਂ ਨੇ ਸਮਝਿਆ ਕਿ ਹੁਣ ਮੰਦਰ ਵਿਚ ਠਾਕਰ ਨਹੀਂ ਹਨ। ਸ੍ਰੀ ਵਤਸ ਪੰਡਾਸ਼ਾਲ ਮੰਦਰ ਦੇ ਮੁੱਖ ਦਰਵਾਜ਼ਾ ਨੂੰ ਸੀਲਬੰਦ ਕਰ ਦਿੱਤਾ ਗਿਆ। ਬਸ ਮੰਦਰ ਪ੍ਰਾਣਾ ਦੇ ਚਲੇ ਜਾਣ

ਬਾਅਦ ਸਰੀਰ ਵਾਂਗ ਪਿਆ ਰਿਹਾ। ਯਾਤਰੀਆਂ ਦਾ ਆਉਣਾ ਜਾਣਾ ਬੰਦ ਹੋ ਗਿਆ। ਹੁਣ ਮੁਗਲ ਕਿੰਜ ਸੋਚਣਗੇ ਕਿ ਪ੍ਰਭੂ ਮੰਦਰ ਵਿਚ ਹਨ ਪਰ ਉਸੇ ਬੇੜੇ ਵਿਚ ਸਾਰੀਆਂ ਵਿਧੀਆਂ ਹੁੰਦੀਆਂ ਰਹੀਆਂ। ਉਸ ਸਾਲ ਗੁੰਡਿਚਾ ਯਾਤਰਾ ਭੋਗ ਮੰਡਪ ਤੇ ਹੋਈ ਸੀ। ਇਸ ਤਰ੍ਹਾਂ ਦਿਨ ਬੀਤਦੇ ਗਏ। ਦਿੱਵਸਿੰਘ ਦੇਵ ਦਾ ਪਚੀਂਵਾਂ ਅੰਕ ਆਇਆ। ਕੰਨਿਆਂ ਦਸਵੀਂ ਵਾਲੇ ਦਿਨ ਕ੍ਰਿਸ਼ਨ ਇਕਾਦਸੀ ਬੁੱਧਵਾਰ ਵਾਲੇ ਦਿਨ ਮੰਦਰ ਫਿਰ ਖੁੱਲ੍ਹਿਆ। ਦਿੱਵਸਿੰਘ ਦੇਵ ਦੇ ਆਦੇਸ਼ ਮੁਤਾਬਕ ਅਠਾਰਾਂ ਰਾਜਾਂ ਦੇ ਰਜਵਾੜਿਆਂ ਨੇ ਆ ਕੇ ਮੁਹਰ ਤੋੜੀ ਤੇ ਦਰਵਾਜ਼ਾ ਖੋਲ੍ਹੇ। ਉਸੇ ਦਿਨ ਤੋਂ ਫਿਰ ਸ਼ਾਮੀ ਧੂਪ ਦੇ ਸਮੇਂ ਗਾਜੇ ਬਾਜੇ ਵੱਜਣ ਲੱਗੇ। ਫਿਰ ਮਹਾਂਪ੍ਰਦੀਪ ਜਲਾਇਆ ਗਿਆ। ਇਹ ਸਭ ਸੁਣੀਆਂ ਨਹੀਂ ਅੱਖੀਂ ਦੇਖੀਆਂ ਗੱਲਾਂ ਹਨ।''

ਸਰੋਤਿਆਂ ਵਿਚ ਨੀਲਕੰਠ ਦੀ ਉਮਰ ਦੇ ਇਕ ਹੋਰ ਬਜ਼ੁਰਗ ਸਨ। ਉਹ ਸੁਣ ਰਹੇ ਸਨ। ਵਿਚੋਂ ਹੀ ਬੋਲੇ—''ਅਸਲ ਗੱਲ ਤਾਂ ਦੱਸਦੇ ਨਹੀਂ ਹੋ, ਸਮਧੀ। ਮੁਗਲਾਂ ਨੇ ਨੀਲ ਚੱਕਰ ਉਤਾਰ ਕੇ ਤੋੜ ਦਿੱਤਾ ਸੀ। ਤੇਤੀਵੇਂ ਅੰਕ ਵਿਚ ਕੁੰਭ ਮਹੀਨੇ ਦੇ ਚੌਥੇ ਦਿਨ ਪਾਤਰ ਪਰਮਾਨੰਦ ਪਟਨਾਇਕ ਪੁੱਤਰ ਧਰਮ ਹਰਿਚੰਦਨ ਮਹਾਂਪਾਤਰ ਨੇ ਉਦਮ ਤੋਂ ਮੰਦਰ ਤੇ ਨਵਾਂ ਨੀਲ ਚੱਕਰ ਬਣਾਇਆ ਸੀ। ਤਦ ਜਾ ਕੇ ਇੰਦਰ ਨੇ ਬਰਖ਼ਾ ਕੀਤੀ, ਅਤੇ ਤਦ ਜਾ ਕੇ ਰਾਜ ਤੇ ਪਾਲਕ ਹੋਇਆ।''

ਨੀਲਕੰਠ ਪਟਨਾਇਕ ਪਾਣ ਚਬਾਉਂਦੇ ਹੋਏ ਬਜ਼ੁਰਗ ਦੀ ਗੱਲ ਨਾਲ ਗੱਲ ਮਿਲਾਉਂਦੇ ਹੋਏ ਬੋਲੇ—''ਓ ਬਾਪ ਰੇ, ਉਹ ਜਿਹੜਾ ਕਾਲ ਪਿਆ ਸੀ! ਪਤਾ ਨਹੀਂ ਕਿਵੇਂ ਪ੍ਰਭੂ ਦੀ ਕ੍ਰਿਪਾ ਨਾਲ ਦੇਸ਼ ਬਚ ਗਿਆ। ਇਥੋਂ ਤੱਕ ਇਮਲੀ ਦੇ ਰੁੱਖਾਂ ਤੇ ਪੱਤੇ ਤੱਕ ਨਾ ਬਚੇ—ਲੋਕ ਚਬਾ ਗਏ ਸਨ। ਬਾਂਸ ਤੇ ਕਿਉੜੇ ਉਖਾੜ ਕੇ ਕੱਚਾ ਬਾਂਸ ਖਾਣਾ ਪਿਆ। ਘਾਹ ਪੱਤੇ ਕੁਝ ਵੀ ਨਹੀਂ ਸੀ ਬਚਿਆ। ਸਭ ਕੁਝ ਮਨੁੱਖ ਦੇ ਪੇਟ ਵਿਚ ਭਸਮ ਹੋ ਗਿਆ। ਜਦ ਉਹ ਵੀ ਖਤਮ ਹੋ ਗਿਆ ਤਾਂ ਆਦਮੀ ਮਰਨ ਲੱਗੇ...ਲਾਸ਼ਾਂ ਦੇ ਢੇਰ ਲੱਗ ਗਏ। ਅੱਜ ਵੀ ਯਾਦ ਆਉਂਦਾ ਹੈ ਤਾਂ, ਤਾਂ ਤਨ-ਮਨ ਕੰਬ ਜਾਂਦਾ ਹੈ।''

ਬਜ਼ੁਰਗ ਨੇ ਫਿਰ ਗੱਲ ਜੋੜੀ—ਬੋਲੇ—''ਪ੍ਰਭੂ ਦਾ ਰੱਥ ਤਾਂ ਆਪਣੀ ਥਾਂ ਤੋਂ ਹਿੱਲਿਆ ਤੱਕ ਨਹੀਂ ਸੀ। ਅੱਜ ਫਿਰ ਰੱਥ ਤੇ ਗਿਰਝ ਬੈਠੀ ਹੈ। ਮਹਾਰਾਜ ਰਾਮਚੰਦਰ ਦੇਵ ਵੀ ਕਦੋਂ ਦੇ ਚਲੇ ਗਏ ਹਨ। ਪਤਾ ਨਹੀਂ ਪ੍ਰਭੂ ਦੀ ਕੀ ਇੱਛਾ ਹੈ! ਹੁਣ ਤੁਸੀਂ ਦੇਖਿਉ, ਅਸੀਂ ਤਾਂ ਚੱਲਣ ਲਈ ਤਿਆਰ ਬੈਠੇ ਹਾਂ। ਸਰੀਰ ਦਾ ਅੱਧਾ ਤਾਂ ਅਰਥੀ ਉੱਤੇ ਹੈ ਹੁਣ!''

ਇਧਰ ਉਧਰ ਟੋਲਿਆਂ ਵਿਚ ਜੁੜੇ ਯਾਤਰੀ ਰੱਥ ਤੇ ਗਿਰਝ ਬੈਠਣ ਦੀਆਂ ਗੱਲਾਂ ਕਰ ਰਹੇ ਸਨ। ਨਾਲ ਹੀ ਅਨੇਕਾਂ ਯਾਦਾਂ ਦਾ ਵਿਖਿਆਨ ਹੋ ਰਿਹਾ ਸੀ।

ਇਸੇ ਵਿਚ ਰੱਥ ਅਤੇ ਮੰਦਰ ਦਾ ਸੋਧਨ ਕ੍ਰਮ ਸਮਾਪਤ ਹੋ ਚੁਕਿਆ ਸੀ। ਮੰਦਰ ਵਿਚਲੇ ਵਾਜਿਆਂ ਦੀ ਆਵਾਜ਼ ਬੜਦਾਂਡ ਸੜਕ ਤੱਕ ਸੁਣੀ ਜਾ ਰਹੀ ਸੀ। ਦਾਤੇ ਜਦ ਦਰਵਾਜ਼ਾ ਖੋਲ੍ਹ ਰਹੇ ਸਨ, ਲੋਕਾਂ ਦੀ 'ਮਣਿਮਾਂ' 'ਮਣਿਮਾਂ' ਆਵਾਜ਼ ਵਿਚ ਭੈਅ

ਦੀ ਮਿਲਾਵਟ ਸੁਣਾਈ ਦੇ ਰਹੀ ਸੀ । ਰੱਥ ਦਾਂਡ ਤੇ ਖੜੇ ਯਾਤਰੀ ਕੁਸ਼ਰਾਨ ਦੇ ਸਾਰੇ ਸ਼ੱਕ ਭੁੱਲ ਕੇ ਪਲ ਭਰ ਵਿਚ "ਮਣਿਮਾ ਮਹਾਬਾਹੂ" ਪੁਕਾਰਨ ਲੱਗੇ ।

ਫਿਰ ਦਾਤਿਆਂ ਦੇ ਮੋਢਿਆਂ ਤੇ ਸੁਦਰਸ਼ਨ ਸੁਭਦਰਾ ਵਿਰਾਜਮਾਨ ਹੋਏ । ਉਸ ਮਗਰੋਂ ਮਹਾਂਡੰਬਰ ਦੇ ਨਾਲ ਦਰਪਿਤ ਭੰਗਮਾ ਵਿਚ ਬਲਭੱਦਰ ਦੀ ਪਹੰਡੀ ਆਰੰਭ ਹੋਈ ।"

ਉਹ ਜਿਵੇਂ ਦੇਵਤਾ ਦਾ ਮਿਰਤਕ ਵਿਗ੍ਰਹ ਨਹੀਂ ਹੈ—ਪਰਬਲ ਤੇ ਸੁਤ ਹਮਲਾ—ਜ਼ੁਲਮੀ ਅਤਿਆਚਾਰ ਅਤੇ ਤਾੜਨਾਵਾਂ ਵਿਚ ਅਜਿੱਤ ਮਨੁੱਖ ਦੀ ਅਜਿੱਤ ਆਤਮਾ ਦੇ ਜਿਵੇਂ ਇਹ ਮਹਾਨ ਵਿਗ੍ਰਹ ਹਨ । ਉੜੀਸਾ ਦੇ ਲੋਕਾਂ ਦੇ ਅਤੀਤ ਵਿਚ ਅਨੇਕਾਂ ਮੁਗਲ-ਪਠਾਣ ਹਮਲਿਆਂ ਦਾ ਝੜ ਵਹਿਆ ਹੈ । ਉਨ੍ਹਾਂ ਨਾਲ ਉੜੀਸਾ ਲੋਕ ਝੁਕ ਬੇਸ਼ਕ ਗਏ—ਪਰ ਟੁੱਟੇ ਨਹੀਂ । ਇਹ ਜਿਵੇਂ ਉੜੀਸਾ ਲੋਕਾਂ ਦੀ ਪ੍ਰਮਾਣੀਕ ਪ੍ਰੇਰਣਾ ਹੈ । ਹੁਣ ਜੇ ਅਸ਼ੁਭ, ਅਮੰਗਲ ਅਤੇ ਅਕਰਮਣ ਦਾ ਜਵਾਰ ਆਏਗਾ ਤਾਂ ਉੜੀਸਾ ਲੋਕ ਅਤੀਤ ਵਿਚ ਜਿਵੇਂ ਉੱਭਰੇ ਹੁਣ ਵੀ ਉੱਭਰਨਗੇ ।

ਸਭ ਯਾਤਰੀ ਉਤਸ਼ਾਹ ਨਾਲ ਕਹਿ ਰਹੇ ਸਨ—"ਬਲਿਆਰ ਭੁਜ ! ਮਣਿਮਾਂ ਮਹਾਂਬਾਹੂ ਹੋ !..."

ਠਾਕਰਾਂ ਦੀ ਪਹੰਡੀ ਵਿਧੀ ਸਮਾਪਤ ਹੋ ਗਈ ।

ਰੱਥ ਯਾਤਰਾ ਦੇ ਵਕਤ ਜਿਹੜੀਆਂ ਵਿਧੀਆਂ ਪੂਰੀਆਂ ਹੁੰਦੀਆਂ ਹਨ, ਬਾਹੁੜਾ ਸਮੇਂ ਵੀ ਉਹੀ ਦੁਹਰਾਈਆਂ ਜਾਂਦੀਆਂ ਹਨ । ਸਾਧਾਰਨ ਜੀਵਨ ਵਿਚ ਸਾਮੰਤਾਂ ਦੇ ਆਪਣੇ ਪਿੰਡਾਂ ਤੋਂ ਹੋਰ ਪਿੰਡਾਂ ਨੂੰ ਜਾਂਦੇ ਸਮੇਂ ਜਿਵੇਂ ਜਬਰਨ ਜਾਂ ਅਕਾਰਨ ਹਰ ਇਕ ਨੂੰ ਬੁਲਾਇਆ ਜਾਂਦਾ ਹੈ, ਜੇ ਕੋਈ ਰਹਿ ਗਿਆ ਹੋਵੇ ਤਾਂ ਉਸ ਨੂੰ ਲੱਭਣਾ ਜ਼ਰੂਰੀ ਹੁੰਦਾ ਹੈ । ਜਿਸ ਸਮੇਂ ਰਾਹ ਦੀਆਂ ਵਸਤਾਂ ਇਕੱਠੀਆਂ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਵਸਤਾਂ ਦੀ ਘਾਟ ਕਾਰਨ ਯਾਤਰਾ ਆਰੰਭ ਨਹੀਂ ਕੀਤੀ ਜਾਂਦੀ, ਉਹੀ ਕੰਮ ਇਸ ਉਤਸਵ ਵਿਚ ਵਿਧੀਆਂ ਬਣ ਗਈਆਂ ਹਨ । ਇਸ ਵਿਚ ਨਾ ਹੋਰ ਕੁਝ ਵਿਸ਼ੇਸ਼ ਫਲ ਹੈ ਅਤੇ ਨਾ ਹੀ ਕੋਈ ਅਧਿਆਤਮਿਕਤਾ ਹੀ ਹੈ ।

ਫਿਰ ਵੀ ਬਦੇਸ਼ੀ ਯਾਤਰੀਆਂ ਦੀ ਗੱਲ ਤਾਂ ਵੱਖਰੀ ਹੈ । ਸਥਾਨਕ ਤੇ ਬਾਹਰੋਂ ਆਏ ਯਾਤਰੀ ਤੱਕ ਇੱਥੇ ਇਕ ਹੀ ਦ੍ਰਿਸ਼ ਦੇਖਦੇ ਹਨ । ਕਦੇ ਕਦੇ ਲੋਕਾ ਦੀ "ਮਣਿਮਾ...ਮਣਿਮਾ" ਦੀ ਪੁਕਾਰ ਦੇ ਨਾਲ ਆਵਾਜ਼ ਮਿਲਾ ਕੇ ਉਹ ਵੀ "ਮਣਿਮਾ—ਮਣਿਮਾ, ਮਹਾਂਬਾਹੂ ਬਲੀਆਰ ਭੁਜੀ" ਪੁਕਾਰਨ ਲਗਦੇ ਹਨ, ਇਹ ਆਵਾਜ਼ ਸਮੁੰਦਰ ਦੀ ਗਰਜਨਾ 'ਤੋਂ ਅਧਿਕ ਗੰਭੀਰ ਲਗਦੀ ਹੈ ।

ਇਸ ਮਗਰੋਂ ਤਿੰਨੇ ਰੱਥਾਂ ਤੇ ਵਿਭਿੰਨ ਸੇਵਕ ਆਪਣੇ ਆਪਣੇ ਕਰਤਵ ਪੂਰੇ ਕਰਦੇ ਜਾਂਦੇ ਹਨ । ਭਿੰਨ ਭਿੰਨ ਸਾਜ਼ ਸਜਾ, ਮੰਡਪ, ਮਾਲਪ੍ਰਣ ਆਦਿ ਕੰਮ ਹੁੰਦੇ ਰਹਿੰਦੇ ਹਨ । ਰੱਥਾਂ ਦੇ ਤੁਰਨ ਤੋਂ ਪਹਿਲਾਂ ਛੇਰਾ-ਪਹਿਰਾ ਹੁੰਦਾ ਹੈ । ਆਮ ਤੌਰ ਤੇ ਠਾਕਰਾਂ ਦੇ ਰੱਥ ਤੇ ਬੈਠਣ ਤੋਂ ਲੈ ਕੇ ਛੇਰਾ ਪਹਰਾ ਹੁੰਦੇ ਹੁੰਦੇ ਕਾਫ਼ੀ ਵਕਤ ਬੀਤ ਜਾਂਦਾ ਹੈ । ਪੌੜੀਆਂ ਤੇ ਉਸ ਸਮੇਂ ਸੇਵਾਦਾਰ ਕਾਰਨ-ਅਕਾਰਨ ਚੜ੍ਹਦੇ ਉਤਰਦੇ ਰਹਿੰਦੇ ਹਨ । ਅਜਿਹਾ ਕਰਦੇ ਸਮੇਂ ਆਪਣੇ ਆਪਣੇ ਜਜ਼ਮਾਨਾਂ ਨੂੰ ਜਗਨਨਾਥ

ਦਰਸ਼ਨ ਕਰਾਉਣਾ, ਉਨ੍ਹਾਂ ਤੋਂ ਖਰਾਇਤ ਵਸੂਲਣਾ ਆਦਿ ਕਰਮ ਹੀ ਹੁੰਦਾ ਹੈ ।... ਉਸ ਦਿਨ ਉਹ ਸਭ ਹੋ ਰਿਹਾ ਸੀ । ਪਰ ਵਿਚੋਂ ਵਿਚੋਂ ਯਾਤਰੀ ਇਧਰ ਉਧਰ ਇਕੱਠੇ ਹੋ ਕੇ ਰੱਥ ਤੇ ਗਿਰਝ ਦੇ ਬੈਠਣ ਵਾਲੀ ਘਟਨਾ ਤੇ ਚਰਚਾ ਕਰ ਰਹੇ ਸਨ । ...ਨਾਲ ਨਾਲ ਦੂਰਾਡੇ ਪਿੰਡਾਂ ਤੋਂ ਆਏ ਆਪਣੇ ਸੰਬੰਧੀ, ਮਿੱਤਰਾਂ ਤੇ ਹੋਰਨਾਂ ਨਾਲ ਅਚਾਨਕ ਮੇਲ ਹੋ ਜਾਣ ਤੇ ਸੁਖ ਦੁੱਖ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ ਸਨ । ਇਹੀ ਆਵਾਜ਼ਾਂ ਇਕੱਠੀਆਂ ਹੋ ਕੇ ਸੜਕ ਨੂੰ ਗੂੰਜਾ ਰਹੀਆਂ ਸਨ ।

ਉਸ ਸਮੇਂ ਜਨ-ਸਮੂਹ ਵਿਚ ਤਰੰਗ ਵਾਂਗ ਗੱਲ ਫੈਲ ਗਈ—ਇਸ ਸਾਲ ਤਕੀਖਾਂ ਦੇ ਨਾਇਬ ਰਾਜਾ ਅਮੀਨਚੰਦ ਬਾਹੁੜਾ ਰੱਥਾਂ ਤੇ ਛੇਰਾ ਪਹਰਾ ਕਰਨਗੇ ! ਜੇਨਾਮਣੀ ਭਗੀਰਥੀ ਕੁਮਾਰ ਦੇ ਰਹਿੰਦੇ ਸਮੇਂ ਇਹ ਅਮੀਨਚੰਦ ਕੌਣ ਸੀ ? ਇਹ ਛੇਰਾ ਪਹਰਾ ਕਿਉਂ ਕਰੇਗਾ ? ਰਾਜ ਸੇਵਾ ਲਈ ਉਸ ਦਾ ਕੀ ਅਧਿਕਾਰ ਹੈ ? ਜੇਨਾਮਣੀ ਜੇ ਖੋਰਧਾ ਚਲੇ ਗਏ ਤਾਂ ਮੁਖੀਏ ਹਨ । ਉਹ ਛੇਰਾ ਪਹਰਾ ਨਹੀਂ ਕਰਨਗੇ । ਇਸ ਤਰ੍ਹਾਂ ਦੀਆਂ ਅਨੇਕਾਂ ਗੱਲਾਂ ਤੋਂ ਬੜਦਾਂਡ ਸੜਕ ਅਚਾਨਕ ਭਰ ਗਿਆ । ਰਾਜਨੀਤੀ ਵਿਚ ਖਬਰ ਰੱਖਣ ਵਾਲੇ ਕਹਿ ਰਹੇ ਸਨ ਕਿ ਅਮੀਨਚੰਦ ਨੂੰ ਪੁਰੀ ਦਾ ਨਵਾਬ ਬਣਾਇਆ ਗਿਆ ਹੈ । ਉਸੇ ਸ਼ਰਤ ਤੇ ਰਾਜ਼ੀ ਹੋ ਕੇ ਜੇਨਾਮਣੀ ਭਗੀਰਥੀ ਕੁਮਾਰ 'ਗੋਪ ਪੁੰਡਰੀਕ' ਸਾੜ੍ਹੀ ਬੰਨ੍ਹ ਕੇ ਸਿੰਘਾਸਨਹੀਣ ਹੋਣ ਲਈ ਖੋਰਧਾ ਚਲੇ ਗਏ ਹਨ । ਹੁਣ ਅਮੀਨਚੰਦ ਤੋਂ ਬਿਨਾਂ ਹੋਰ ਕੌਣ ਹੈ ਜੋ ਛੇਰਾ ਪਹਰਾ ਦੀ ਵਿਧੀ ਨੂੰ ਸੰਪਾਦਿਤ ਕਰ ਸਕਦਾ ਹੈ ?

ਛੇਰਾ ਪਹਰਾ ਕਰਨ ਲਈ ਸ਼ਾਇਦ ਅਮੀਨਚੰਦ ਪਾਲਕੀ ਵਿਚ ਨਿਕਲਦੇ ਹਨ । ਮਾਰਕੰਡੇਸ਼ਵਰ ਸ਼ਾਹੀ ਵਜੋਂ ਤੈਲੰਗ, ਤੁਰੀ ਆਦਿ ਆਵਾਜ਼ ਸੁਣਾਈ ਪੈ ਰਹੀ ਸੀ ।

ਨੀਲਕੰਠ ਪਟਨਾਇਕ ਗਾਜੇ-ਬਾਜੇ ਦੀ ਆਵਾਜ਼ ਅਤੇ ਉਸ ਸੰਵਾਦ ਨੂੰ ਸੁਣ ਅੰਤਾਂ ਦੀ ਜੋਸ਼ੀਲੀ ਆਵਾਜ਼ ਵਿਚ ਬੋਲੇ—"ਜੋ ਜਗਨਨਾਥ ਦੇ ਰਾਜਸੇਵਕ ਹਨ, ਉਹ ਖੋਰਧਾ ਦੇ ਰਾਜਾ ਹਨ । ਇਹੀ ਪ੍ਰੰਪਰਾ ਹੈ । ਜੇਨਾਮਣੀ ਨੇ ਜੇ ਰਾਜਾ ਬਣਨ ਲਈ ਰਾਜਸੇਵਕ ਦੀ ਪਦਵੀ ਵੇਚੀ ਹੈ ਤਾਂ ਉਨ੍ਹਾਂ ਨੂੰ ਰਾਜਾ ਦੇ ਰੂਪ ਵਿਚ ਸਵੀਕਾਰ ਕੌਣ ਕਰੇਗਾ ? ਕਿਉਂ ਕਰੇਗਾ ?"

ਛੇਰਾ ਪਹਰਾ ਦੇ ਸਮੇਂ ਤਲਿਛੋ ਮਹਾਂਪਾਤਰ ਦੀ ਇਕ ਅਦਿੱਖ ਭੂਮਿਕਾ ਹੁੰਦੀ ਹੈ । ਜਦੋਂ ਉਹ ਰੱਥ ਉਪਰ ਜਾ ਰਹੇ ਸਨ, ਤਾਂ ਉਨ੍ਹਾਂ ਨੇ ਪੌੜੀ ਕੋਲ ਖੜ੍ਹੇ ਪੂਰਵ ਪਰੀਚਿਤ ਨੀਲਕੰਠ ਪਟਨਾਇਕ ਨੂੰ ਦੇਖਿਆ ਅਤੇ ਆਦਰ ਜ਼ਾਹਰ ਕਰਨ ਲੱਗੇ । ਉਸ ਵੇਲੇ ਨੀਲਕੰਠ ਪਟਨਾਇਕ ਨੇ ਇਸੇ ਵਿਸ਼ੇ ਤੇ ਪਹਿਲਾ ਸਵਾਲ ਕੀਤਾ ਤਾਂ ਮਹਾਂਪਾਤਰ ਭੇਦ ਭਰੇ ਢੰਗ ਨਾਲ ਮੁਸਕਾਂਦੇ ਹੋਏ ਬੋਲੇ—"ਸ਼ਾਸਤਰਾਂ ਵਿਚ ਲਿਖਿਆ ਹੈ ਕਿ ਕੁੱਲ ਦਾ ਨਾਸ਼ ਹੁੰਦੇ ਵਕਤ ਇਸ ਤਰ੍ਹਾਂ ਦੇ ਕੁਲੱਛਣੇ ਪੁੱਤਰ ਦਾ ਜਨਮ ਹੁੰਦਾ ਹੈ । ਬਲੀਆਰ ਭੁਜ ਦੀ ਇੱਛਾ ਪੂਰਨ ਹੋ । ਦੇਖਦੇ ਹਾਂ, ਅਗਾਮੀ ਸਾਲ ਇਹ ਰੱਥ ਯਾਤਰਾ ਹੋਵੇਗੀ ਕਿ ਨਹੀਂ ।"

ਜਗਨਨਾਥ ਤੀਰਥ ਛੱਡ ਕੇ ਚਲੇ ਗਏ ਹਨ ਇਹ ਅਫ਼ਵਾਹ ਇਥੋਂ ਫੈਲ ਕੇ ਲੋਕਾਂ ਦੇ ਮੰਹੋਂ ਮੂੰਹੀਂ ਚੁਫੇਰੇ ਫੈਲ ਗਈ ।

ਉਸ ਸਮੇਂ ਰੱਥ ਤੇ ਜਗਨਨਾਥ ਨੂੰ ਮਾਲਾ ਪੁਆਈ ਜਾ ਰਹੀ ਸੀ। ਨੀਲਕੰਠ ਪਟਨਾਇਕ ਤਾਲ ਧਵਜ ਰੱਥ ਦੀ ਪੌੜੀ ਕੋਲ ਖੜ੍ਹੇ ਸਨ ਅਤੇ ਇਹ ਸਾਰੇ ਕਰਤਵ ਦੇਖ ਰਹੇ ਸਨ, ਅਤੇ ਨਿਸਫਲ ਉਤੇਜਨਾ ਨਾਲ ਰਾਜਾ ਅਮੀਨਚੰਦ ਤੇ ਭਗੀਰਥੀ ਕੁਮਾਰ ਤੇ ਦੋਸ਼ ਦੀ ਬਰਖਾ ਕਰ ਰਹੇ ਸਨ। ਸ਼ਾਇਦ ਉਨ੍ਹਾਂ ਦੇ ਸਾਰੇ ਪਾਸੇ ਖੜ੍ਹੇ ਯਾਤਰੀਆਂ ਦੀ ਭਾਵਨਾ ਤੇ ਇਸ ਦਾ ਕੁਝ ਵੀ ਪ੍ਰਭਾਵ ਨਹੀਂ ਸੀ ਪੈ ਰਿਹਾ।

ਰਾਜਾ ਅਮੀਨਚੰਦ ਛੇਰਾ ਪਹਰਾ ਲਈ ਆ ਰਹੇ ਸਨ। 'ਛਾਂਟੂਆ' ਹਿਲਾਉਂਦੇ ਹੋਏ ਯਾਤਰੀਆਂ ਨੂੰ ਹਟਾ ਰਹੇ ਸਨ।

ਅੱਜ ਰਾਜਾ ਅਮੀਨਚੰਦ ਦੀ ਇਕ ਬਹੁਪੱਖੀ ਅਭਿਲਾਸ਼ਾ ਪੂਰੀ ਹੋਈ ਸੀ। ਜਗਨਨਾਥ ਦੇ ਸਮਾਨ ਰਾਜਸਵ ਦਾ ਇਕ ਬੜਾ ਇਲਾਕਾ ਉਨ੍ਹਾਂ ਨੂੰ ਸੁਕੇ ਵਿਚ ਮੱਛੀ ਪਕੜਨ ਵਾਂਗ ਮਿਲ ਗਿਆ ਸੀ। ਇਸ ਲਈ ਉਨ੍ਹਾਂ ਦੇ ਚਿਹਰੇ ਤੇ ਹਾਥੀ ਜਿਹੀਆਂ ਛੋਟੀਆਂ ਛੋਟੀਆਂ ਅੱਖਾਂ ਵਿਚ ਸੰਤੋਸ਼ ਦਾ ਚਿੰਨ੍ਹ ਸਪੱਸ਼ਟ ਹੋ ਆਇਆ ਸੀ। ਪਿੱਛੇ ਦੀ ਪਾਲਕੀ ਵਿਚ ਗੌਰੀ ਰਾਜਗੁਰੂ ਦਾ ਮੂੰਹ ਅਤੇ ਅੱਖਾਂ ਵਿਚ ਕਰੂਰਤਾ ਸੀ।

ਅਮੀਨਚੰਦ ਦੀ ਪਾਲਕੀ ਦੇ ਦੋਵੇਂ ਪਾਸੇ ਚੱਲਣ ਵਾਲੇ ਸੇਵਕ ਅਤੇ ਪਾਇਕ ਜੈਕਾਰੇ ਬੋਲਣ ਲੱਗੇ—"ਮਹਾਰਾਜ ਅਮੀਨਚੰਦ ਨੂੰ ਸੰਖ ਵਿਚ ਰੱਖ ਕੇ, ਚੱਕਰ ਦੀ ਆੜ 'ਚ ਰੱਖ, ਹੇ ਮਹਾਂਬਾਹੂ ਬਲੀਆਰ ਭੁਜ!"

ਬਾਕੀ ਯਾਤਰੀ ਸਾਧਾਰਨ ਤੌਰ ਤੇ ਦੁਹਰਾਇਆ ਕਰਦੇ ਸਨ—"ਖੋਰਧਾ ਰਾਜਾ ਦਾ ਕੇਲਿਆਣ ਕਰੋ, ਹੇ ਜਗਨਨਾਥ!"

ਪਰ ਉਸ ਸਮੇਂ ਚੁਪ ਚਾਪ ਖੜ੍ਹੇ ਯਾਤਰੀ ਅਮੀਨਚੰਦ ਲਈ ਰਸਤਾ ਛੱਡ ਸੱਖਣੀਆਂ ਨਜ਼ਰਾਂ ਨਾਲ ਦੇਖ ਰਹੇ ਸਨ। ਇਕ ਵਿਅਕਤੀ ਤਲਖ਼ ਆਵਾਜ਼ ਵਿਚ ਚੀਕਿਆ—"ਇਹ ਕੌਣ ਹੈ ਵੇ ਭੜੂਆ?" ਤਦ ਜਾ ਕੇ ਚੁੱਪ ਟੁੱਟੀ।

ਯਾਤਰੀਆਂ ਰੌਲੇ ਤੇ ਵਿਆਹਾਂ ਵਿਚ ਵਾਜਿਆਂ ਦੀ ਆਵਾਜ਼ ਪਲ ਭਰ ਲਈ ਸੁਣਾਈ ਨਾ ਦਿੱਤੀ। ਅਮੀਨਚੰਦ ਨੂੰ ਕਿਸ ਨੇ ਭੜੂਆ ਕਿਹਾ ਉਸ ਦੀ ਤਲਾਸ਼ ਕਰਨ ਲਈ ਪਾਇਕ ਇਧਰ ਉਧਰ ਦੌੜੇ ਤੇ ਯਾਤਰੀਆ ਵਿਚ ਉਸ ਆਦਮੀ ਨੂੰ ਲੱਭਣ ਲੱਗੇ। ਅਪਰਾਧੀ ਨੂੰ ਲੱਭਣ ਦੇ ਬਹਾਨੇ ਉਹ ਅਮੀਨਚੰਦ ਨੂੰ ਸੰਤੁਸ਼ਟ ਕਰਨਾ ਚਾਹੁੰਦੇ ਸਨ। ਨਾਲ ਨਾਲ ਸ੍ਰੀਤੀਰਥ ਤੇ ਅਮੀਨਚੰਦ ਦੀ ਪ੍ਰਤਿਸ਼ਠਾ ਤੋਂ ਲੋਕਾਂ ਨੂੰ ਜਾਣੂ ਕਰਾਉਣਾ ਵੀ ਇਕ ਹੋਰ ਉਦੇਸ਼ ਸੀ। ਚਾਹੇ ਜੋ ਵੀ ਹੋਵੇ, ਉਦੇਸ਼ ਸਾਧਨ ਹੋਇਆ ਜਾਂ ਨਹੀਂ ਇਹ ਸੋਚੇ ਬਗ਼ੈਰ ਉਹ ਅਮੀਨਚੰਦ ਕੋਲ ਪਰਤ ਆਏ।

ਯਾਤਰੀਆਂ ਵਿਚੋਂ ਕੋਈ ਚੀਕਿਆ—"ਇਹ ਤਾਂ ਭੰਡ ਹੈ ਭੰਡ! ਸੁਨਾ ਮਾਹਾਰੀ ਦੇ ਕੋਠੇ ਤੋਂ ਉੱਠ ਆਇਆ ਹੈ। ਭੰਡ ਦੇ ਸਰੀਰ ਤੋਂ ਹਲਦੀ ਦੇ ਦਾਗ਼ ਤੱਕ ਨਹੀਂ ਲਹੇ!"

"ਹਾਸੇ ਨਾਲ ਤੇ ਠੱਠੇ ਨਾਲ ਸੜਕ ਗੂੰਜ ਗਈ।

ਰਾਜਾ ਅਮੀਨਚੰਦ ਨੇ ਰੱਥ ਤੇ ਆ ਕੇ ਪ੍ਰਣਾਮ ਕਰਨ ਲਈ ਆਪਣੇ ਮੋਟੇ ਡੱਡੂ ਵਰਗੇ ਸਰੀਰ ਨੂੰ ਨਿਵਾਇਆ ਤਾਂ ਉਸ ਹਾਸੋ ਹੀਣੀ ਅਦਾ ਨੂੰ ਦੇਖ ਯਾਤਰੀਆਂ ਦਾ ਮਜ਼ਾਕ ਹੋਰ ਉੱਚਾ ਉੱਠਿਆ। ਪਰ ਅੱਗ ਵਿਚ ਪਾਣੀ ਗਿਰਨ ਵਾਂਗ

ਸਭ ਕੁਝ ਪਲ ਭਰ ਵਿਚ ਸ਼ਾਂਤ ਹੋ ਗਿਆ । ਅਮੀਨਚੰਦ ਦੇ ਪ੍ਰਣਾਮ ਕਰਨ ਮਗਰੋਂ ਆਰਤੀ ਕਰਨ ਲਈ ਭੰਡਾਰ ਮੇਕਾਪ ਨੇ ਆਰਤੀ ਵਾਲੀ ਸੋਨੇ ਦੀ ਥਾਲੀ ਵਧਾਈ । ਉਹ ਆਰਤੀ ਅਮੀਨਚੰਦ ਦੀ ਅਸਾਵਧਾਨੀ ਕਾਰਨ ਹੱਥੋਂ ਡਿਗ ਪਈ ।

ਇਸ ਵੇਲੇ ਛੁੱਟ ਕੇ ਆਰਤੀ ਦਾ ਹੇਠਾਂ ਡਿਗਣਾ ਅੱਜ ਤੱਕ ਨਾ ਕਿਸੇ ਨੇ ਸੁਣਿਆ ਸੀ ਨਾ ਦੇਖਿਆ । ਬਜ਼ੁਰਗਾ ਨੇ ਵੀ ਕਦੇ ਅਜਿਹੀ ਘਟਨਾ ਨਹੀਂ ਸੀ ਦੇਖੀ । ਯਾਦ ਨੂੰ ਲੱਖ ਕੁਰੇਦਣ ਤੇ ਵੀ, ਲੱਖ ਕਲਪਨਾ ਕੀਤਿਆਂ ਵੀ ਛੇਰਾ ਪਹਰਾ ਸਮੇਂ ਅਜੇਹੀ ਦੁਰਘਟਨਾ ਹੋਣ ਦੀ ਗੱਲ ਨੀਲਕੰਠ ਪਟਨਾਇਕ ਤੱਕ ਨੂੰ ਯਾਦ ਨਹੀਂ । ਸਵੇਰੇ ਤਾਲਧਵਲ ਰੱਥ ਤੇ ਗਿਰਝ ਬੈਠਣ ਤੋਂ ਯਾਤਰੀਆਂ ਦੇ ਮਨ ਤੇ ਜੋ ਭੈੜਾ ਅਸਰ ਪਿਆ ਸੀ ਉਹ ਛੇਰਾ ਪਹਰਾ ਤੋਂ ਪਹਿਲਾਂ ਅਮੀਨਚੰਦ ਦੇ ਹਥੋਂ ਕਪੂਰ ਆਰਤੀ ਦੇ ਛੁੱਟ ਕੇ ਡਿਗਣ ਨਾਲ ਹੋਰ ਅਧਿਕ ਗਹਿਰਾ ਹੋ ਗਿਆ ਸੀ ।

ਉਸ ਸਮੇਂ ਯਾਤਰੀਆਂ ਵਿਚ ਵਿਰੋਧੀ ਭਾਵ ਪੈਦਾ ਹੋ ਗਿਆ ਸੀ । ਅਮੀਨਚੰਦ ਜਗਨਨਾਥ ਦੇ ਰੱਥ ਤੇ ਛੇਰਾ ਪਹਰਾ ਕਰ ਰਹੇ ਸਨ ।

ਇਸ ਛੇਰਾ ਪਹਰਾ ਦਾ ਅਰਥ ਰੱਥ ਯਾਤਰਾ ਸਮੇਂ ਸੜਕ ਸਾਫ਼ ਕਰਨਾ ਸੀ ਜੋ ਰਾਜਸੇਵਕ ਦੇ ਰੂਪ ਵਿਚ ਉਤਰਾਧਿਕਾਰੀ ਗਜਪਤੀਆਂ ਦਾ ਕੰਮ ਸੀ । ਉਤਕਲ ਭੂਮੀ ਤੇ ਰਾਜਤੰਤਰ ਦਾ ਇਕ ਵਿਸ਼ੇਸ਼ ਆਦਰਸ਼ ਸੀ । ਇਥੇ ਪਰਜਾ ਸਮਰਾਟ ਦੇ ਯਾਤਰਾ ਪਥ ਦੀ ਸਫ਼ਾਈ ਨਹੀਂ ਕਰਦੀ ਸਗੋਂ ਸਮਰਾਟ ਖ਼ੁਦ ਜਨਤਾ ਰੂਪੀ ਈਸ਼ਵਰ ਦੇ ਸੇਵਕ ਦੇ ਰੂਪ ਵਿਚ, ਪਰਜਾ ਦੀ ਅਧਿਆਤਮ ਅਸੀਮਤਾ ਤੇ ਸੰਸਾਰਿਕ ਕਲਿਆਣ ਲਈ ਆਪਣੇ ਹੱਥਾਂ ਨਾਲ ਰਥਦਾਂਡ ਤੇ ਝਾੜੂ ਕਰਦੇ ਹਨ । ਇਹੀ ਸੀ ਛੇਰਾ ਪਹਰਾ ਦਾ ਅਰਥ । ਪਰ ਬਾਅਦ ਵਿਚ ਜਦ ਰਾਜਸੱਤਾ ਦਾ ਅਭਿਮਾਨ, ਸੇਵਾ ਭਾਵ ਤੇ ਦੀਨਤਾ ਤੋਂ ਸੰਤੁਸ਼ਟ ਨਾ ਰਿਹਾ ਤਾਂ ਰਥਦਾਂਡ ਤੋਂ ਹਟ ਕੇ ਸਿਰਫ਼ ਰੱਥ ਤੇ ਹੀ ਛੇਰਾ ਪਹਰਾ ਕਰਨ ਦੀ ਵਿਧੀ ਪ੍ਰਵਰਤਿਤ ਹੋਈ ।

ਚਾਹੇ ਜੋ ਵੀ ਹੋਵੇ ਇਹ ਵਿਧੀ ਅਧਿਕ ਮਹੱਤਵਪੂਰਨ ਸੀ । ਇਸ ਤੋਂ ਬਿਨਾਂ ਹਰ ਇਕ ਰੱਥ ਤੇ ਇਸ ਵਿਧੀ ਦੀ ਪੁਨਰਾਵਿਰਤੀ ਥਕਾ ਦੇਣ ਵਾਲੀ ਸੀ ।

ਬੜੇ ਠਾਕਰ ਤੇ ਸੁਭਦਰਾ ਦੇ ਰੱਥ ਤੇ ਛੇਰਾ ਪਹਰਾ ਕਰਕੇ ਅਮੀਨਚੰਦ ਦਾ ਜਗਨਨਾਥ ਦੇ ਰੱਥ ਤੇ ਚੜ੍ਹਨ ਸਮੇਂ ਲਗਦਾ ਸੀ ਜਿਵੇਂ ਉਨ੍ਹਾਂ ਵਿਚ ਚਲਣ ਦੀ ਸ਼ਕਤੀ ਨਹੀਂ ਹੈ । ਜਗਨਨਾਥ ਦੇ ਰੱਥ ਤੇ ਛੇਰਾ ਪਹਰਾ ਕਰਦੇ ਸਮੇਂ ਅਮੀਨਚੰਦ ਨੇ ਅਚਾਨਕ ਕਮਰ ਤੇ ਖੱਬਾ ਹੱਥ ਰਖ ਕੇ ਚੀਸ ਵੱਟੀ । ਅਚਾਨਕ ਉਨ੍ਹਾਂ ਦੀ ਕਮਰ ਵਿਚ ਸ਼ਾਇਦ ਪੀੜ ਹੋਈ ਸੀ । ਅਮੀਨਚੰਦ ਕਮਰ ਝੁਕਾਈ ਖੱਬੇ ਹੱਥ ਵਿਚ ਸੋਨੇ ਦਾ ਝਾੜੂ ਲਈ ਤੇ ਸੱਜਾ ਹੱਥ ਕਮਰ ਤੇ ਰਖ ਕੇ ਅਜਿਹੀ ਹਾਸੋਹੀਣੀ ਅਦਾ ਵਿਚ ਖੜ੍ਹੇ ਸਨ ਜਿਸ ਕਾਰਨ ਯਾਤਰੀਆਂ ਵਿਚ ਹਾਸੇ ਦੀ ਲਹਿਰ ਦੌੜ ਗਈ । ਛੇਰਾ ਪਹਰਾ ਨੂੰ ਯਾਤਰੀ ਜਿਸ ਭਗਤੀ ਭਾਵ ਨਾਲ ਦੇਖਦੇ ਹਨ ਉਸ ਦਾ ਉਸ ਸਮੇਂ ਪਤਾ ਨਹੀਂ ਸੀ । ਅਮੀਨਚੰਦ ਦੀ ਉਸ ਸਮੇਂ ਦੀ ਭੂਮਿਕਾ ਉੱਥੇ ਉਪਸਥਿਤ ਯਾਤਰੀਆਂ ਤੇ ਸ਼ਰਧਾਲੂਆਂ ਨੂੰ ਭਗਤੀ ਤੇ ਸ਼ਰਧਾ ਬਦਲੇ ਉਪਹਾਸ ਦਾ ਉਦਰੇਕ ਕਰ ਰਹੀ ਸੀ ।

ਨੰਦਬੋਧ ਤੇ ਬੈਠ ਕੇ ਬਲਿਆਰ ਭੁਜ ਆਪਣੇ ਚਕਾਡੋਲਾ ਤੋਂ ਸਾਰੀ ਵਿਧੀ ਦੇਖ

ਰਹੇ ਸਨ। ਉਹ ਸਰਵ ਸਮਰੱਥ ਹਨ। ਪਰ ਯਾਤਰੀ ਇਕ ਦੂਸਰੇ ਨੂੰ ਕਹਿ ਰਹੇ ਸਨ—"ਦੇਖੋ ਕਲਾ ਸ੍ਰੀਮੁਖ ਕੇਹਾ ਮਲੀਨ ਲੱਗ ਰਿਹਾ ਹੈ। ਅਜਿਹਾ ਤਾਂ ਕਦੇ ਦਿਖਾਈ ਨਹੀਂ ਦਿੱਤਾ। ਸ੍ਰੀਮੁੱਖ ਤੋਂ ਜਿਵੇਂ ਸਾਰੀਆਂ ਕਲਾਵਾਂ ਉਡ ਗਈਆਂ ਹੋਣ।"

ਬਹੁੜਾ ਯਾਤਰਾ ਦੇਖਣ ਲਈ ਅੱਜ ਕਿਸੇ ਵਿਚ ਸ਼ਰਧਾ ਨਹੀਂ ਸੀ ਰਹੀ। ਯਾਤਰੀ ਰੱਥ ਦੀਆਂ ਰਸੀਆਂ ਨੂੰ ਮੱਥੇ ਨਾਲ ਛੁਹਾ ਕੇ ਨਿਰਾਸ ਹੋਏ ਪਰਤ ਰਹੇ ਸਨ।

ਅਧਰਪਣਾ ਇਕਾਦਸੀ ਦੀ ਸਵੇਰ ਤੋਂ ਹੀ ਆਕਾਸ਼ ਬੱਦਲਾਂ ਨਾਲ ਘਿਰ ਗਿਆ ਸੀ। ਪਾਲਾਂ 'ਚ ਬੇੜਿਆਂ ਵਾਂਗ ਬੱਦਲ ਪੂਰਬ ਤੋਂ ਪੱਛਮ ਵੱਲ ਵਹਿ ਰਹੇ ਸਨ। ਠੰਢੀ ਹਵਾ ਦੇ ਪਾਗ਼ਲ ਝੋਂਕਿਆਂ ਵਿਚ ਮੀਂਹ ਦਾ ਸੰਕੇਤ ਸੀ।

ਸਮੁੰਦਰ ਵਲੋਂ ਸਾਂ ਸਾਂ ਕਰਦੀ ਆਉਂਦੀ ਹਵਾ ਨਾਰੀਅਲ ਦੇ ਰੁੱਖਾਂ ਨੂੰ ਝੁਕਾ ਜਾਂਦੀ ਸੀ। ਯਾਤਰੀਆਂ ਲਈ ਸੜਕ ਦੇ ਦੋਵੇਂ ਪਾਸੇ ਪੰਡਿਆਂ ਦੀਆਂ ਬਣਾਈਆਂ ਝਾੜੀਆਂ ਤੇ ਘਾਹ ਫੂਸ ਦੇ ਛੱਜੇ ਹਵਾ ਨਾਲ ਸੁੱਕੇ ਪੱਤਿਆਂ ਵਾਂਗ ਉਡੇ ਰਹੇ ਸਨ। ਹਵਾ ਦੀ ਗਤੀ ਤੇਜ਼ ਨਹੀਂ ਸੀ ਪਰ ਉਸ ਵਿਚ ਚੱਕਰਵਾਤ ਦਾ ਅਭਾਵ ਜ਼ਰੂਰ ਸੀ।

ਮੀਂਹ ਆਉਂਦਾ ਦੇਖ ਪੰਚਕੋਸੀ ਯਾਤਰੀ ਸ੍ਰੀਮੰਦਰ ਛੱਡ ਕੇ ਤੁਰਨ ਲੱਗੇ ਸਨ। ਜਗਨਨਾਥ ਹੁਣ ਸ੍ਰੀਮੰਦਰ ਵਿਚ ਨਹੀਂ ਹਨ, ਖੋਰਧਾ ਦੇ ਰਾਜਾ ਰਾਮਚੰਦਰ ਦੇਵ ਅਚਾਨਕ ਗੁਪਤ ਵਾਸ ਕਰ ਗਏ ਹਨ। ਤਕੀਖਾਂ ਦੇ ਨਾਇਬ ਦੇ ਰੂਪ ਵਿਚ ਰਾਜਾ ਅਮੀਨਚੰਦ ਨੇ ਰੱਥ ਤੇ ਛੇਰਾ ਪਹਰਾ ਕੀਤਾ। ਉਨ੍ਹਾਂ ਦੇ ਹੱਥੋਂ ਛੁੱਟ ਕੇ ਸਵਰਨ ਕਪੂਰ ਆਰਤੀ ਹੇਠਾਂ ਡਿਗ ਪਈ। ਤਾਲਧਵਲ ਰੱਥ ਤੇ ਗਿਰਝ ਆ ਬੈਠੀ...ਇਹ ਸਾਰੀਆਂ ਅਫ਼ਵਾਹਾਂ ਤੇ ਘਟਨਾਵਾਂ ਦੇ ਕਾਰਨ ਅਨਿਸਚਿਤ ਘਟਣ ਵਾਲੀ ਘਟਨਾ ਦੇ ਡਰ ਨਾਲ ਪੁਰੀ ਦੀਆਂ ਸੜਕਾਂ ਖਾਲੀ ਹੁੰਦੀਆਂ ਜਾ ਰਹੀਆਂ ਸਨ।

ਮੰਗਲ ਦੰਗਾ ਸ਼ੁਰੂ ਹੋ ਜਾਏਗਾ ਤਾਂ ਵਿਦੇਸੀ ਯਾਤਰੀਆਂ ਦੀ ਦੁਰਦਸ਼ਾ ਦੀ ਸੀਮਾ ਨਹੀਂ ਰਹੇਗੀ। ਜਗਨਨਾਥ ਸੜਕ ਤੇ ਪਹੁੰਚ ਜਾਣ ਤਾਂ ਉਨ੍ਹਾਂ ਦਾ ਸ਼ੱਕ ਸੁਰੱਖਿਅਤ ਹੋ ਜਾਵੇਗਾ ਕਿਉਂਕਿ ਜਗਨਨਾਥ ਸੜਕ ਤੇ ਯਾਤਰੀਆਂ ਦੀ ਰੱਖਿਆ ਅਤੇ ਦੇਖ ਰੇਖ ਲਈ ਸੁਜਾਖਾਂ ਦੇ ਸਮੇਂ ਤੋਂ ਕਰੜੀ ਵਿਵਸਥਾ ਕੀਤੀ ਗਈ ਹੈ। ਇਸ ਲਈ ਮੁਗ਼ਲ ਫ਼ੌਜਾਂ ਜਗਨਨਾਥ ਸੜਕ ਤੇ ਯਾਤਰੀਆਂ ਨੂੰ ਲੁੱਟਣ ਦੀ ਹਿੰਮਤ ਨਹੀਂ ਕਰਦੀਆਂ। ਜਗਨਨਾਥ ਸੜਕ ਤੇ ਥਾਂ ਥਾਂ ਚੌਕੀਆਂ ਬਿਠਾਈਆਂ ਗਈਆ ਹਨ। ਜੇ ਮੁਗ਼ਲ ਫ਼ੌਜੀ ਪੁਰੀ ਤੇ ਅਚਾਨਕ ਹਮਲਾ ਕਰਨਗੇ ਤਾਂ ਦੂਰ ਦੇਸ ਤੋਂ ਆਏ ਯਾਤਰੀਆਂ ਦਾ ਧਨ ਜੀਵਨ ਸੁਰਖਿਅਤ ਨਹੀਂ ਰਹੇਗਾ। ਅਤੀਤ ਵਿਚ ਬਹੁਤ ਵਾਰ ਅਜਿਹਾ ਹੋਇਆ ਹੈ। ਅਚਾਨਕ ਮੁਗ਼ਲ ਫ਼ਸਾਦ ਹੋ ਜਾਣ ਦਾ ਸ਼ੱਕ ਜ਼ਰੂਰੀ ਨਹੀਂ ਸੀ—ਇਸ ਲਈ ਅਜੇਹੀ ਕੋਈ ਪ੍ਰਸਥਿਤੀ ਵੀ ਨਹੀਂ ਸੀ। ਪਰ ਜੇ ਇਹ ਇੰਜ ਨਹੀਂ ਤਾਂ ਤਾਲਧਵਨ ਤੇ ਗਿਰਝ ਕਿਉਂ ਬੈਠੀ—ਤੇ ਫਿਰ ਉਡ ਕੇ ਲੱਛਮੀ ਦੇ ਮੰਦਰ ਦੇ ਸਿਖਰ ਤੇ ਕਿਉਂ ਜਾ ਬੈਠੀ? ਜਗਨਨਾਥ ਜੇ ਰੁੱਠੇ ਨਹੀਂ ਤਾਂ ਅਮੀਨਚੰਦ ਦੇ ਹਥੋਂ ਆਰਤੀ ਵੇਲੇ ਕਪੂਰ ਆਰਤੀ ਕਿਉਂ ਡਿੱਗ ਪਈ? ਸਥਿਰ ਮਨ ਨਾਲ ਕਾਰਜ ਤੇ ਕਾਰਨ ਦੇ ਵਿਚਾਰ ਕਰਨ ਦੀ ਅਵਸਥਾ ਵਿਚ ਕੋਈ ਨਹੀਂ ਸੀ। ਇਕ ਯਾਤਰੀ ਜੇ ਕਿਸੇ ਕਾਰਨ ਪੁਰੀ ਛੱਡ ਕੇ ਜਾ

ਰਿਹਾ ਸੀ ਤਾਂ ਉਸ ਦੀ ਦੇਖਾ ਦੇਖੀ ਦੂਸਰੇ ਵੀ ਛੱਡਣ ਲੱਗੇ। ਬਹੁੜਾ ਦੇ ਦਿਨ ਤੋਂ ਪੁਰੀ ਵਿਚ ਪੂਰੇ ਭੈਅ ਦਾ ਪਸਾਰਾ ਹੈ। ਬਿਮਲੇਈ ਦੇਵੀ ਨੇ ਕਿਸੇ ਪੰਡਤ ਨੂੰ ਸੁਪਨੇ ਵਿਚ ਦੱਸਿਆ ਕਿ ਅਮੀਨਚੰਦ ਨੇ ਜਗਨਨਾਥ ਦੇ ਰੱਥ ਤੇ ਛੇਰਾ ਪਹਰਾ ਕੀਤਾ ਹੈ ਇਸੇ ਵਿਰੋਧ ਨਾਲ ਉਹ ਪੁਰੀ ਨੂੰ ਅੱਧਾ ਸਾਫ਼ ਕਰ ਦਵੇਗੀ। ਇਸ ਲਈ ਅਧਰਪਣਾ ਇਕਾਦਸੀ ਦੇ ਦਿਨ ਪੁਰੀ ਦੀਆਂ ਸੜਕਾਂ ਸੁੰਨੀਆਂ ਹੋ ਗਈਆਂ ਸਨ। ਯਾਤਰੀ—ਵਿਰਲੇ—ਵੀਰਾਨ ਜਗਨਨਾਥ ਸੜਕ ਤੇ ਮੀਂਹ ਦੀ ਸੂਚਨਾ ਦਿੰਦੀ ਹੋਈ ਸਾਂ-ਸ਼ਾਂ ਕਰਦੀ ਹਵਾ ਵਗ ਰਹੀ ਸੀ।

ਗੁੰਡਿਚਾ ਯਾਤਰਾ ਦੇ ਦਿਨ ਜਗਨਨਾਥ ਸੁਭੱਦਰਾ ਨੂੰ ਲੈ ਕੇ ਚਲੇ ਗਏ। ਲੱਛਮੀ ਇਸ ਨਾਲ ਈਰਖਾਲੂ ਹੋਈ ਹੈ। ਇਸੇ ਇਕ ਭਾਵ ਵਿਚ ਸਾਧਾਰਨ ਉੜੀਆ ਦੇ ਪਰਿਵਾਰਕ ਜੀਵਨ ਦੇ ਚਿੱਤਰ ਦੇ ਮਾਧਿਅਮ ਨੂੰ ਤਾਤਵਿਕ ਬਣਾਇਆ ਗਿਆ ਹੈ।

ਜਗਨਨਾਥ ਸ਼ੇਰ ਦਰਵਾਜ਼ਾ ਤੇ ਜਿਸ ਤਰ੍ਹਾਂ ਸਾਧਾਰਨ ਮਨੁੱਖ ਦੇਵਤਾ ਦੇ ਰੂਪ ਵਿਚ ਕਲਪਿਤ ਹੋਇਆ ਹੈ ਉਸੇ ਤਰ੍ਹਾਂ ਦੇਵਤਾ ਵੀ ਸਾਧਾਰਨ ਮਨੁੱਖ ਬਣ ਗਏ ਹਨ। ਇਸ ਲਈ ਲੱਛਮੀ ਜਿਵੇਂ ਜਿਵੇਂ ਈਰਖਾਲੂ ਅਤੇ ਮਾਣ ਦੀ ਜਵਾਲਾ ਵਿਚ ਪਰਚੰਡ ਬਣ ਗਈ ਹੈ—ਉਸੇ ਤਰ੍ਹਾਂ ਜਗਨਨਾਥ ਵੀ ਸਵਾਮੀ ਬਣ ਗਏ ਹਨ।

ਜਗਨਨਾਥ ਦੇ ਰੱਥ ਤੋਂ ਉਤਰਦਿਆਂ ਹੀ ਲੱਛਮੀ ਨੇ ਸ੍ਰੀਮੰਦਰ ਦੇ ਸ਼ੇਰ ਦਰਵਾਜ਼ੇ ਨੂੰ ਅੰਦਰੋਂ ਬੰਦ ਕਰ ਲਿਆ। ਮਾਨਿਨੀ, ਕੁਪਿਤਾ ਲਛਮੀ ਦਾ ਦੁਰਜ ਮਾਨ, ਉਸ ਤੇ ਜਗਨਨਾਥ ਨੂੰ ਸ਼ੇਰ ਦਰਵਾਜ਼ੇ ਤੇ ਹੀ ਸਾਰਾ ਦਿਨ ਭੁੱਖਿਆਂ ਗੁਜ਼ਾਰਨਾ ਪਿਆ। ਕੁਸਧਾ ਨਿਰਵਾਣ ਲਈ ਸ਼ਿਵ ਮੰਦਰ ਨੂੰ ਜਾਣ ਤੋਂ ਸਿਵਾ ਹੋਰ ਕੋਈ ਉਪਾਅ ਨਹੀਂ ਸੀ। ਪਰ ਉਹ ਵੀ ਬੰਦ ਸੀ। ਲੱਛਮੀ ਦੇ ਕ੍ਰੋਧ ਕਾਰਨ ਅਧਰਪਣਾ ਵਿਧੀਆਂ ਵਾਂਗ ਰਾਤ ਨਿਰਜਲ ਵਰਤ ਵਿਚ ਬਿਤਾਉਣੀ ਪਵੇਗੀ। ਬਹੁਤ ਯਤਨ ਮਗਰੋਂ ਸੰਕਰਾ, ਛੇਨਾ, ਕਦਲੀ ਆਦਿ ਨਾਲ ਬਣਿਆ ਅਧਰਪਣਾ ਹੀ ਹਾਂਡੀ ਭਰ ਮਿਲਿਆ ਸੀ ਉਹ ਵੀ ਭਿਖਾਰੀਆਂ ਵਾਂਗ ਇਕ ਤੂੰਬੇ ਜਿਹੀ ਛੋਟੇ ਮੂੰਹ ਵਾਲੀ ਹਾਂਡੀ ਵਿਚ। ਜਗਨਨਾਥ ਦੇ ਰੰਗਾਧਰ ਨੇ ਉਸ ਦਾ ਭੋਜਨ ਕੀਤਾ ਸੀ। ਉਸ ਨਾਲ ਭੁੱਖ ਕਿਵੇਂ ਤ੍ਰਿਪਤ ਹੁੰਦੀ? ਲੱਛਮੀ ਦੇ ਕ੍ਰੋਧ ਨਾਲ ਉਹ ਹਾਂਡੀ ਵੀ ਟੁੱਟ ਗਈ। ਦੂਜ ਵੀ ਸ਼ਾਇਦ ਉਂਜ ਹੀ ਬੀਤ ਜਾਏਗੀ, ਫਿਰ ਵੀ ਲੱਛਮੀ ਨੇ ਮਾਣ ਨਹੀਂ ਛੱਡਿਆ।

ਪੂਰਵ ਵੈਦਿਕ ਸਮਾਜ ਵਿਚ ਮੰਤਰਾਂ ਤੰਤਰਾਂ ਆਦਿ ਅਚਾਰਾਂ ਨਾਲ ਜੋ ਪੂਰਣ-ਸ਼ਵਰੀ ਪੂਜਾ ਪ੍ਰਚੱਲਤ ਸੀ। ਗਿਆਨ ਦੇਈ ਮਾਲਣੀ, ਨਿਤਾਈ ਧੋਬਣੀ, ਗੰਗੀ ਗਉਡਣੀ, ਖੁਆ ਤੇਲਣੀ, ਲੋਹਕੁਟੀ ਲੁਹਾਰਣੀ, ਪੱਤਰਪਿੰਧਾ ਸਉਰਣੀ ਅਤੇ ਸੁਕੁਟ ਚਮਾਰੀ ਉਸ ਦੀਆਂ ਸਾਧਕਾਵਾਂ ਸਨ। ਲੱਛਮੀ ਇਕ ਸਮੇਂ ਪ੍ਰਣ ਸ਼ਬਰੀ ਤੰਤਰ ਦੀ ਉਪਾਸਿਆ ਦੇਵੀ ਸੀ। ਬਾਅਦ ਵਿਚ ਜਗਨਨਾਥ ਤੇ ਕੇਂਦਰਿਤ ਸਤਵਧਰਮ ਅਤੇ ਤੱਤਾਂ ਦਾ ਜੋ ਪਹਿਲਾਂ ਆਰੰਭ ਹੋਇਆ ਸੀ ਉਸੇ ਤੋਂ ਸ੍ਰੀਸੇਵਿਤਾ, ਪ੍ਰਣ-ਸ਼ਬਰੀ ਲਛਮੀ, ਵਿਸ਼ਨ-ਪਤਨੀ ਸਾਗਰ ਦੁਇਤਾ, ਲੱਛਮੀ ਬਣ ਗਈ। ਪਰ ਉਹ ਆਰੰਭਕ ਸੰਸਕ੍ਰਿਤੀ ਵਿਚ ਸੰਘਰਸ਼ਾਂ ਵਿਚ ਗਤੀਸ਼ੀਲ ਹੋਇਆ ਸੀ। ਅੰਤ ਵਿਚ ਵੈਦਿਕਾਂ ਨੇ ਜਗਨਨਾਥ ਨੂੰ ਗ੍ਰਹਿਣ ਕਰ ਲਿਆ ਪਰ ਜਗਨਨਾਥ ਤੀਰਥ ਵਿਚ ਪ੍ਰਣ-ਸ਼ਬਰੀ ਲੱਛਮੀ ਨੂੰ ਗ੍ਰਹਿਣ

ਕਰਨ ਵਿਚ ਜਿਵੇਂ ਉਨ੍ਹਾਂ ਵਿਚ ਵਿਰੋਧ ਸੀ ਉਸੇ ਤਰ੍ਹਾਂ ਅਵੈਦਿਕ ਵੀ ਲੱਛਮੀ ਨੂੰ ਪਤੀ ਆਗਿਆ ਸਿਰੋਧਰਣੀ, ਜਗਨਨਾਥ ਪਤਨੀ ਨਹੀਂ ਸੀ ਬਣਾਉਣਾ ਚਾਹੁੰਦੇ। ਅਸਲ ਵਿਚ ਮਾਤਰ-ਪ੍ਰਧਾਨ ਵੈਦਿਕ ਸਮਾਜ ਵਿਚ ਮਾਤਰਦੇਵੀ ਲੱਛਮੀ ਦੇ ਮੁਖੀਆਂ ਨੇ ਵੀ ਇਸ ਸੰਘਰਸ਼ ਦੀ ਯਾਦ ਨੂੰ ਇਕ ਧਰਮਚਾਰ ਦਾ ਜਾਮਾ ਪਹਿਨਾਇਆ ਸੀ। ਇਕ ਵਾਰ ਜਗਨਨਾਥ ਤੂੰਬਾਧਾਰੀ ਨਾਥ ਸੰਪਰਦਾ ਦੇ ਇਸ਼ਟ ਕਹਿਲਾਉਂਦੇ ਸਨ। ਇਸ ਨ੍ਰਿਤ ਵਿਚ ਸ਼ਾਇਦ ਉਸ ਨੂੰ ਵੀ ਯਾਦ ਕੀਤਾ ਜਾਂਦਾ ਹੈ।

ਹਿੰਦੂ ਧਰਮ ਚਰਣ ਵਿਚ ਤੱਤਾਂ ਦੀ ਖ਼ੁਸ਼ਕ ਰਸਹੀਣ ਕਿਲਸ਼ਟਾ ਨਹੀਂ ਹੈ। ਕਾਵਿ ਵਿਅੰਜਨ ਵਿਚ ਇਹ ਰਸਮਈ ਹੈ। ਇਸ ਲਈ ਇਸ ਇਤਿਹਾਸਕ ਘਟਨਾ ਨੂੰ ਕਥਾ ਤੇ ਕਾਵਿ ਦੇ ਮਾਧਿਅਮ ਤੋਂ ਧਰਮ ਚਰਣ ਬਣਾ ਕੇ ਅਮਰ ਕਰ ਦਿੱਤਾ ਗਿਆ ਹੈ। ਇਸ ਵਿਚ ਲੱਛਮੀ ਖੰਡਿਤਾ ਨਾਇਕਾ ਹੈ ਅਤੇ ਜਗਨਨਾਥ ਹਨ ਨਾਇਕ। ਜਗਨਨਾਥ ਦੇ ਪਰਕੀਆ ਵਿਲਾਸ ਤੋਂ ਲਛਮੀ ਨੇ ਇਕ ਸਾਧਾਰਨ ਔਰਤ ਵਾਂਗ ਕ੍ਰੋਧ 'ਚ ਆ ਕੇ ਜਗਨਨਾਥ ਲਈ ਸ਼ੇਰ ਦਰਵਾਜ਼ਾ ਹੀ ਬੰਦ ਕਰ ਦਿੱਤਾ।

ਲੀਲਾਂਦਰ-ਵਿਜੇ ਦੂਜ ਦੀ ਵਿਧੀ ਵਿਚ ਇਸ ਤਰ੍ਹਾਂ ਦੇ ਸੰਸਕ੍ਰਿਤਕ ਜਾਂ ਅਧਿਆਤਮ ਸੰਘਰਸ਼ ਅਤੇ ਸਮਾਨਤਾ ਦਾ ਕਾਰਜ ਹੁੰਦਾ ਹੈ। ਇਸੇ ਨ੍ਰਿਤ ਨੂੰ ਦੇਖਣ ਲਈ ਹਰ ਸਾਲ ਮੰਦਰ ਵਿਚ ਤੇ ਮੰਦਰ ਦੇ ਬਾਹਰ ਯਾਤਰੀਆਂ ਦੀ ਇੰਨੀ ਭੀੜ ਹੁੰਦੀ ਹੈ ਕਿ ਤਿਲ ਰੱਖਣ ਲਈ ਵੀ ਥਾਂ ਨਹੀਂ ਹੁੰਦਾ। ਪਰ ਅੱਜ ਦੂਜ ਦੇ ਦਿਨ ਵੀ ਸ਼ੇਰ ਦਰਵਾਜ਼ੇ ਦੇ ਸਾਮ੍ਹਣੇ ਸੜਕ ਤੇ ਕਾਂ ਉਡ ਰਹੇ ਸਨ। ਹਨੇਰੀ ਤੇ ਮੀਂਹ ਆਦਿ ਅਨੇਕਾਂ ਸ਼ੰਕਾਂ ਕਾਰਨ ਯਾਤਰੀ ਸ੍ਰੀਮੰਦਰ ਛੱਡ ਕੇ ਚਲੇ ਗਏ ਸਨ। ਜਨਸੁਨਯ ਰਥਦਾਂਡ ਤੇ ਯਾਤਰੀਆਂ ਦੇ ਅਸਥਾਈ ਟਿਕਾਣਿਆਂ ਤੇ ਫੂਸ ਦੇ ਛੱਜਿਆਂ ਨੂੰ ਉਡਾਉਂਦੀ ਹੋਈ ਹਵਾ ਸਾਂ-ਸਾਂ ਕਰਕੇ ਚੱਲ ਰਹੀ ਸੀ।

ਉਸ ਤੇ ਕੱਲ੍ਹ ਤੋਂ ਪੰਚ ਗ੍ਰਹਿ ਕੂਟ ਲੱਗ ਰਿਹਾ ਹੈ।

ਸ਼ਾਮ ਹੁੰਦੇ ਹੁੰਦੇ ਆਕਾਸ਼ ਤੇ ਮੱਸਿਆ ਜਿਹਾ ਅੰਧਕਾਰ ਛਾ ਗਿਆ।

ਅਸਮਾਨ ਵਿਚ ਮੀਂਹ ਮਗਰੋਂ ਬਦਲ ਫਟ ਗਏ ਸਨ—ਪਰ ਮੀਂਹ ਦੀ ਸੰਭਾਵਨਾ ਵਿਚ ਆਕਾਸ਼ ਤੇ ਫਿਰ ਵੀ ਹਨੇਰਾ ਛਾਇਆ ਹੋਇਆ ਸੀ। ਅਕਾਸ਼ 'ਚ ਚਮਕਦੀ ਬਿਜਲੀ ਬੱਦਲਾਂ ਦੀ ਭਿਆਨਕਤਾ ਹੋਰ ਵਧਾ ਰਹੀ ਸੀ। ਪਹਿਲਾਂ ਜੋ ਮੀਂਹ ਪਿਆ ਸੀ ਉਸ ਨਾਲ ਸੜਕ ਦੇ ਦੋਵੇਂ ਪਾਸੇ ਨਿਵਾਣਾਂ ਵਿਚ ਕਲ ਕਲ ਕਰਦਾ ਹੋਇਆ ਪਾਣੀ ਨਦੀ ਵੱਲ ਨੂੰ ਵਹਿ ਰਿਹਾ ਸੀ। ਤਦ ਤੱਕ ਹਵਾ ਹੌਲੀ ਨਹੀਂ ਸੀ ਹੋਈ।

ਸ਼ਾਮ ਦੀ ਪੂਜਾ ਮਗਰੋਂ ਠਾਕਰਾਂ ਦੀ ਪਹੰਡੀ ਹੁੰਦੀ ਹੈ। ਪਰ ਤੂਫ਼ਾਨੀ ਹਵਾ ਕਾਰਨ ਜਿਵੇਂ ਮਸ਼ਾਲਾਂ ਬੁਝ ਰਹੀਆਂ ਸਨ ਉਸ ਵਿਚ ਦੇਰ ਕਰਨ ਨਾਲ ਹੋ ਸਕਦਾ ਹੈ ਹਨੇਰੇ ਵਿਚ ਪਹੰਡੀ ਕਰਨੀ ਪਵੇ, ਇਹੀ ਸੋਚ ਕੇ ਪੰਡਤਾਂ ਨੇ ਖੜ੍ਹੇ ਦਿਨ ਨਾਲ ਹੀ ਜੈ ਮੰਗਲ ਆਰਤੀ ਕਰ ਦਿੱਤੀ ਸੀ। ਆਰਤੀ ਤੋਂ ਮਗਰੋਂ ਠਾਕਰਾਂ ਕੋਲ ਹੋਰ ਵਿਧੀਆਂ ਵਿਚ ਕਾਫ਼ੀ ਸਮਾਂ ਲਗਦਾ ਹੈ। ਠਾਕਰਾਂ ਨੂੰ ਵਸਤਰਾਂ ਗਹਿਣਿਆਂ ਨਾਲ ਸਜਾਇਆ ਜਾਂਦਾ ਹੈ। ਜਗਨਨਾਥ ਬਗੀਚੇ 'ਚੋਂ ਖੁੰਟਿਆ ਪੂਜਾ ਦੀ ਮਾਲਾ ਅਤੇ ਫੁੱਲਾਂ ਤੋਂ ਬਣਾਏ ਗਏ ਸ਼ਿੰਗਾਰ ਲੈ ਜਾਂਦੇ ਹਨ। ਉਹ ਵੀ ਪ੍ਰਭੂ ਦੇ ਅੰਗਾਂ ਤੇ ਸਜਾਏ

ਜਾਂਦੇ ਹਨ। ਅੱਜ ਉਹ ਸਭ ਵਿਧੀਆਂ ਜਿਵੇਂ ਕਿਵੇਂ ਕਰ ਦਿੱਤੀਆਂ ਗਈਆਂ। ਪਹੰਡੀ ਜਿਵੇਂ ਤਿਵੇਂ ਸ਼ੁਰੂ ਕਰਨ ਨੂੰ ਸੇਵਕ ਉਤਾਵਲੇ ਹੋ ਰਹੇ ਸਨ। ਭੀੜ ਜ਼ਿਆਦਾ ਹੋਵੇ ਤਾਂ ਇੰਨਾ ਕੰਮ ਕਰਨ ਵਿਚ ਗ਼ੈਰ ਜ਼ਰੂਰੀ ਸਮਾਂ ਹੁੰਦਾ ਹੈ। ਇਸ ਨਾਲ ਪੰਡਤਾਂ ਦੀ ਦੱਛਣਾ ਵੀ ਵਧ ਜਾਂਦੀ ਹੈ। ਉਸ ਸਮੇਂ ਉੱਥੇ ਇਕ ਬਿੱਲੀ ਦਾ ਬੱਚਾ ਤੱਕ ਨਹੀਂ ਸੀ। ਸ਼ੇਰ ਦਰਵਾਜ਼ੇ ਦੀ ਗੁੰਮਟੀ ਵਿਚ ਅਮੀਨਚੰਦ ਅਤੇ ਬੜੇ ਸੰਚਾਲਕ ਗੌਰੀ ਰਾਜਗੁਰੂ ਖੜ੍ਹੇ ਸਨ ਅਤੇ ਜਲਦੀ ਪਹੰਡੀ ਆਰੰਭ ਕਰਨ ਲਈ ਕਹਿ ਰਹੇ ਸਨ।

ਤੂਫ਼ਾਨੀ ਹਵਾ ਦੀ ਆਵਾਜ਼ ਅਤੇ ਬੱਦਲਾਂ ਦੀ ਗਰਜਨਾ ਨਾਲ ਆਕਾਸ਼ ਪਹੰਡੀ ਲਈ ਤੁਰੀਆਂ ਵਜਾ ਰਿਹਾ ਸੀ। ਰਾਘਵਦਾਸ ਦੇ ਮੱਠੇ ਤੋਂ ਠਾਕਰਾਂ ਲਈ ਜੋ ਵਸਤਰ ਆਏ ਸਨ ਉਨ੍ਹਾਂ ਨਾਲ ਹੀ ਉਨ੍ਹਾਂ ਨੂੰ ਸਜਾਇਆ ਗਿਆ ਸੀ। ਠਾਕਰਾਂ ਦੀ ਪਹੰਡੀ ਆਰੰਭ ਹੋਈ। ਬਲਭੱਦਰ ਤੇ ਸੁਭੱਦਰਾ ਮੰਦਰ ਦੇ ਅੰਦਰ ਦਾਖਲ ਹੋਏ। ਜਦ ਸ਼ੇਰ ਦਰਵਾਜ਼ਾ ਤੇ ਜਗਨਨਾਥ ਪਹੁੰਚੇ ਤਦ ਰਸਮ ਅਨੁਸਾਰ ਦੇਵ-ਦਾਸੀਆਂ ਨੇ ਸ਼ੇਰ ਦਰਵਾਜ਼ਾ ਬੰਦ ਕਰ ਦਿੱਤਾ। ਨੀਲਚੰਦਮ ਵਿਜੇ ਦੂਜ ਵਿਚ ਉਨ੍ਹਾਂ ਦਾ ਅਖੰਡ ਕਰਤਵ ਕਹਿੰਦਾ ਹੈ। ਰਾਜਾ ਅਮੀਨਚੰਦ ਤੇ ਗੌਰੀ ਰਾਜਗੁਰੂ ਤੱਕ ਸ਼ੇਰ ਦਰਵਾਜ਼ੇ ਦੀ ਗੁੰਮਟੀ 'ਚੋਂ ਬਾਹਰ ਧਕੇਲਣ ਵਿਚ ਵੀ ਕਠਨਾਈ ਨਹੀਂ ਹੋਈ।

ਸੁਨਾ ਮਾਹਾਰੀ ਜਦੋਂ ਕੰਗਣਾਂ ਵਾਲੇ ਹੱਥਾਂ ਨਾਲ ਕਪਟ ਕ੍ਰੋਧ ਨਾਲ ਅਮੀਨਚੰਦ ਨੂੰ ਬਾਹਰ ਧਕੇਲ ਰਹੀ ਸੀ ਤਾਂ ਕਾਂਚਨ, ਕੇਤਕੀ, ਸਾਰੀਆਂ ਆਦਿ ਹੋਰ ਦੇਵ ਦਾਸੀਆਂ ਖਿੜ ਖਿੜਾ ਕੇ ਹੱਸਣ ਲੱਗ ਪਈਆਂ।

ਅਮੀਨਚੰਦ ਉਥੇ ਅਚਾਨਕ ਸੁਨਾ ਮਾਹਾਰੀ ਨੂੰ ਦੇਖ ਪਹਿਚਾਣ ਨਾ ਸਕੇ। ਮਾਹਾਰੀ ਦਾ ਪਹਿਰਾਵਾ ਤਿਆਗ ਕੇ ਸੁਨਾ ਨੇ ਖੁਦ ਨੂੰ ਇਸ ਤਰ੍ਹਾਂ ਦੇਵਦਾਸੀ ਵਾਂਗ ਸਜਾਇਆ ਸੀ ਕਿ ਸਥੂਲਰਚੀ ਸੰਪੰਨ, ਕਾਮੀ ਅਮੀਨਚੰਦ ਜਿਹੇ ਵਿਅਕਤੀ ਦੇ ਮਨ ਵਿਚ ਵੀ ਕਾਮ ਵਿਲਾਸ ਦੀ ਭਾਵਨਾ ਨਹੀਂ ਸੀ ਆ ਰਹੀ। ਉਹ ਜਿਵੇਂ ਕੋਈ ਹੋਰ ਸੁਨਾ ਸੀ, ਮਹਾਂ ਲੱਛਮੀ ਦੀ ਪ੍ਰਚਾਰਿਕਾ। ਨਾਰੰਗੀ ਰੰਗ ਦੇ ਰੇਸ਼ਮੀ ਕੱਪੜੇ, ਸਿਰ ਤੇ ਪੱਥਰ ਜੜਿਆ ਸਵਰਨ ਜਾਲ, ਉੱਤੇ ਇੰਦਰ ਗੋਬਿੰਦ ਚੋਲੀ, ਰਤਨ ਕਟਿ ਮੇਖਲਾ, ਨੱਕ ਵਿਚ ਨਗ ਜੜਿਆ ਫੁੱਲ, ਕੰਨਾ ਵਿਚ ਹੀਰੇ ਦੇ ਕੁੰਡਲ, ਗਲੇ ਵਿਚ ਰਤਨ ਮਾਲਾ, ਪੈਰਾਂ ਵਿਚ ਪਾਇਲ, ਅੱਖਾਂ ਵਿਚ ਕਜਲਾ।...ਅਮੀਨਚੰਦ ਨੇ ਅਜਿਹੀ ਮੂਰਤੀ ਮੰਦਰਾਂ ਵਿਚ ਹੀ ਦੇਖੀ ਸੀ। ਜੀਵਨ ਵਿਚ ਉਨ੍ਹਾਂ ਕਲਪਨਾ ਤੱਕ ਨਹੀਂ ਸੀ ਕੀਤੀ ਕਿ ਸੰਸਾਰ ਭਰ ਵਿਚ ਖ਼ੂਨ-ਮਾਸ ਦੀ ਅਜਿਹੀ ਜਿੰਦਾ ਔਰਤਾਂ ਦੀ ਹੋਂਦ ਸੰਭਵ ਹੈ। ਸੁਨਾ ਵੱਲ ਉਨ੍ਹਾਂ ਦੀ ਨਜ਼ਰ ਗਈ ਹੀ ਸੀ ਕਿ ਉਸ ਨੇ ਸ਼ੇਰ-ਦਰਵਾਜ਼ਾ ਬੰਦ ਕਰ ਦਿੱਤਾ।

ਜਗਨਨਾਥ ਸੜਕ ਤੇ ਸ਼ੇਰ ਦਰਵਾਜ਼ੇ ਤੱਕ ਪਹੁੰਚਦਿਆਂ ਦੇਵ ਦਾਸੀਆਂ ਤੇ ਪੰਡਿਆਂ ਵਿਚ 'ਦਾਇਕਾ' ਗਾਇਨ ਵਿਚ ਕਾਫੀ ਸਮਾਂ ਗੁਜ਼ਰ ਗਿਆ ਸੀ। ਪਰ ਉਸ ਸਮੇਂ ਹਨੇਰੀ ਤੇ ਬੱਦਲਾਂ ਨੂੰ ਦੇਖ ਕੇ ਉਹ ਵੀ ਉਤਸ਼ਾਹਿਤ ਨਹੀਂ ਸੀ ਨਜ਼ਰ ਆ ਰਹੇ। ਜਦ ਜਗਨਨਾਥ ਜੈ ਵਿਜੇ ਦਰਵਾਜ਼ੇ ਤੇ ਪਹੁੰਚੇ ਤਦ ਦੇਵ ਦਾਸੀਆਂ ਨੇ ਪੰਡਤ

ਦਾਤਿਆਂ ਲਈ ਗਾਇਣ ਸ਼ੁਰੂ ਕਰ ਦਿੱਤਾ, ਬਾਹਰ ਦਾ ਅੰਧਕਾਰ, ਬੱਦਲ ਗਰਜਣਾ ਉਨ੍ਹਾਂ ਲਈ ਰੁਕਾਵਟ ਨਾ ਬਣੇ ।

ਮੰਦਰ ਦੇ ਦੱਖਣੀ ਬੇੜੇ ਦੇ ਬਾਹਰ ਜੋ ਪੁਰਾਣਾ ਬਰੋਟਾ ਸੀ, ਤੇਜ ਹਵਾ ਨਾਲ ਉਸ ਦੀ ਇਕ ਸ਼ਾਖ ਟੁੱਟ ਗਈ ਸੀ । ਉਸ ਦੇ ਟੁੱਟਣ ਸਮੇਂ ਹੋਈ ਭਿਆਨਕ ਆਵਾਜ਼ ਵਿਚ ਮੰਦਰ ਕੰਬ ਗਿਆ । ਉਸ ਸਮੇਂ ਨਜਦੀਕ ਹੀ ਕਿਧਰੇ ਸ਼ਾਇਦ ਬਿਜਲੀ ਡਿਗੀ ਸੀ । ਜੈ ਵਿਜੇ ਦਰਵਾਜ਼ੇ ਦੇ ਖੁੱਲ੍ਹਣ ਮਗਰੋਂ ਜਗਨਨਾਥ ਦੇ ਰਤਨ ਸਿੰਘਾਸਨ ਤੇ ਵਿਰਾਜਮਾਨ ਹੋਣ ਤੋਂ ਪਹਿਲਾਂ ਅਨੇਕਾਂ ਰਸਮਾਂ ਹੁੰਦੀਆਂ ਹਨ । ਦਰਵਾਜ਼ਾ ਖੁੱਲ੍ਹਣ ਤੋਂ ਬਾਅਦ ਭੰਡਾਰ ਦਰਵਾਜ਼ੇ ਦੇ ਸਾਹਮਣੇ ਲੱਛਮੀ ਕੋਲ ਸ੍ਰੀ ਜਗਨਨਾਥ ਵਿਰਾਜਮਾਨ ਹੁੰਦੇ ਹਨ । ਉੱਥੇ ਆਰਤੀ ਹੁੰਦੀ ਹੈ । ਉਸ ਮਗਰੋਂ ਬੜਸ਼ਿੰਗਾਰ ਵੇਸ਼ ਪੂਜਾ ਹੁੰਦੀ ਹੈ । ਜਗਨਨਾਥ ਦੇ ਪਧਾਰਨ ਮਗਰੋਂ ਸ਼ੇਰ ਦਰਵਾਜ਼ਾ ਬੰਦ ਹੋ ਜਾਂਦਾ ਹੈ । ਇਸ ਸਾਲ ਤੂਫਾਨ ਕਾਰਨ ਇਹ ਸਭ ਰਸਮਾਂ ਹੁੰਦੇ ਹੁੰਦੇ ਸ਼ਾਇਦ ਅੱਧੀ ਰਾਤ ਹੋ ਜਾਵੇਗੀ ਇਸ ਲਈ ਸੇਵਕ ਬੜੀ ਕਾਹਲ ਨਾਲ ਸਭ ਕੰਮ ਭੁਗਤਾ ਰਹੇ ਸਨ ।

ਵਚਨਿਕਾ ਕਾਰਨ ਦੇਰ ਹੁੰਦੀ ਜਾ ਰਹੀ ਸੀ । ਇਸ ਦਰਵਾਜ਼ੇ ਤੇ ਦਸਤਕ ਕਰਦੇ ਹੋਏ ਦਾਨੀ ਕਹਿਣ ਲੱਗੇ—"ਨੀ ਓ ਸੁਨਾ...ਬਸ ਕਰੋ, ਦਰਵਾਜ਼ਾ ਖੋਲ੍ਹੋ । ਮੀਂਹ ਤੇ ਹਵਾ ਦੀ ਠੰਢ ਕਾਰਨ ਜਗਨਨਾਥ ਵੀ ਕੰਬਣ ਲੱਗੇ ਹਨ । ਹੁਣ ਦਰਵਾਜ਼ਾ ਖੋਲ੍ਹ ਦੇ !"

ਜੈ ਵਿਜੇ ਦਰਵਾਜ਼ਾ ਖੁੱਲ੍ਹਿਆ । ਪਰ ਦਰਵਾਜ਼ੇ ਦੇ ਖੁਲ੍ਹਦਿਆਂ ਹੀ ਤੇਜ਼ ਹਵਾ ਨਾਲ ਰਤਨ ਸਿੰਘਾਸਨ ਦੇ ਹੇਠ ਵਾਲਾ ਦੀਵਾ ਬੁਝ ਗਿਆ । ਅਖੰਡ ਚਿਰਾਗ ਦੇ ਬੁਝ ਜਾਣ ਕਾਰਨ ਅਖੰਡ ਮੇਕਾਪ ਤੜਪਦੇ ਹੋਏ ਬੋਲੇ—"ਬਾਹੁੜਾ ਤੋਂ ਬਾਅਦ ਹੁਣ ਤੱਕ ਇਕ ਮਗਰੋਂ ਕੁਸ਼ਗਨ ਹੁੰਦੇ ਜਾ ਰਹੇ ਹਨ ! ਕੀ ਪਤਾ ਪ੍ਰਭੂ ਦੀ ਕੀ ਇੱਛਾ ਹੈ । ਹੈ । ਭਵਿਖ ਬਾਰੇ ਉਹ ਹੀ ਜਾਣਦੇ ਹਨ । ਅਖੰਡ ਚਿਰਾਗ ਤਾਂ ਬੁਝਣਾ ਨਹੀਂ ਚਾਹੀਦਾ ।"

ਗੌਰੀ ਰਾਜਗੁਰੂ, ਰਾਜਾ ਅਮੀਨਚੰਦ ਦੇ ਨਾਲ ਲਕੜੀ ਦੀ ਚੁਗਾਠ ਕੋਲ ਰੁਕ ਕੇ ਜਗਨਨਾਥ ਦੀ ਨੀਲਾਂਦਰ ਵਿਜੇ ਵਿਧੀ ਦੇਖ ਰਹੇ ਸਨ । ਅਖੰਡ ਮੇਕਾਪ ਦੀਆਂ ਗੱਲਾਂ ਵਿਚ ਅਮੀਨਚੰਦ ਪ੍ਰਤੀ ਕ੍ਰੋਧ ਸਪੱਸ਼ਟ ਸੀ । ਅੰਤ ਉਹ ਬੇਚੈਨ ਹੋ ਕੇ ਬੋਲੇ—"ਤੇਜ਼ ਹਵਾ ਕਾਰਨ ਚਿਰਾਗ ਬੁਝਿਆ ਹੈ—ਇਸ ਵਿਚ ਸੋਚਣ ਦੀ ਕਿਹੜੀ ਗੱਲ ਹੈ ?"

ਅਖੰਡ ਮੇਕਾਪ ਨੇ ਫਿਰ ਚਿਰਾਗ ਬਾਲ ਕੇ ਰੱਖ ਦਿੱਤਾ ।

ਮੰਦਰ ਦੇ ਅੰਦਰ ਜਾਣ ਤੋਂ ਬਾਅਦ ਲੱਛਮੀ ਕੋਲ ਜਗਨਨਾਥ ਰੁਕਮਣੀ ਦਾ ਗਠਜੋੜ ਖੋਲ੍ਹਿਆ ਜਾਂਦਾ ਹੈ । ਵਿਧੀ ਅਨੁਸਾਰ ਉਹ ਮਹਾਂਪਾਤਰ ਖੋਲ੍ਹਦੇ ਹਨ । ਪਰ ਉਸ ਵੇਲੇ ਉੱਥੇ ਭਿਤਰਛੋ ਮਹਾਂਪਾਤਰ ਨਹੀਂ ਸਨ । ਨਿਸਚਿਤ ਸਮੇਂ ਤੋਂ ਭਿਤਰਛੋ ਮਹਾਂਪਾਤਰ ਕਿਧਰੇ ਗਾਇਬ ਹੋ ਗਏ ਸਨ । ਅੱਜ ਨਰੇਂਦਰ ਮਹਾਂਪਾਤਰ ਦੀ ਵਾਰੀ ਹੈ । ਉਨ੍ਹਾਂ ਨੂੰ ਗੈਰਹਾਜ਼ਰ ਦੇਖ ਗੌਰੀ ਰਾਜਗੁਰੂ ਕ੍ਰੋਧ ਨਾਲ ਬੋਲੇ—"ਕਿੱਥੇ ਚਲੇ ਗਏ ਨਰੇਂਦਰ ਮਹਾਂਪਾਤਰ ਦੇਖ ਰਿਹਾ ਹੌਲੀ ਹੌਲੀ ਸੇਵਕਾਂ ਦੀ ਅਣਗਹਿਲੀ ਵਧਦੀ ਜਾ ਰਹੀ ਹੈ । ਇਸੇ ਕਰਕੇ ਜਗਨਨਾਥ ਦੀਆਂ ਰਸਮਾਂ 'ਚ ਵਿਘਨ ਪੈ ਰਿਹਾ ਹੈ ।"

ਭਿਤਰਛੋ ਨੂੰ ਲੱਭਦੇ ਹੋਏ ਇਕ ਦਾਇਤੇ ਨੇ ਉਸ ਦੇ ਬੇਟੇ ਨੂੰ ਆਉਂਦਾ ਦੇਖ ਕੇ ਪੁੱਛਿਆ—"ਓ ਮਹਾਂਦੇਵ, ਤੇਰੇ ਬਾਪੂ ਕਿੱਥੇ ਰਹਿ ਗਏ ?"

"ਉਨ੍ਹਾਂ ਨੇ ਮੈਨੂੰ ਭੇਜਿਆ ਹੈ। ਬੀਮਾਰੀ ਕਾਰਨ ਉਹ ਘਰ ਹਨ—ਬਿਸਤਰੇ ਤੋਂ ਉਠ ਨਹੀਂ ਸਕੇ।"

ਅਨੇਕਾਂ ਆਵਾਜ਼ਾਂ ਇਕਸਾਰ ਬੋਲ ਉੱਠੀਆਂ—"ਠੀਕ ਹੈ ਠੀਕ ਹੈ, ਜਲਦੀ ਕਰ...ਜਗਨਨਾਥ ਦੇ ਰਤਨ ਸਿੰਘਾਸਨ ਤੇ ਵਿਰਾਜਤ ਹੋਣ ਤੇ ਹੀ ਬਣੀ ਸੰਘਾਰ ਹੋਵੇਗਾ।"

...ਸਾਰੀਆਂ ਰਸਮਾਂ ਪੂਰੀਆਂ ਹੋਈਆਂ।...ਜਗਨਨਾਥ ਜਦ ਰਤਨ ਸਿੰਘਾਸਨ ਤੇ ਵਿਰਾਜਮਾਨ ਹੋਣ ਜਾ ਰਹੇ ਸਨ ਤਾਂ ਸੇਵਕਾਂ ਨੇ 'ਜੈ' ਦੀ ਆਵਾਜ਼ ਲਾਈ—"ਰਤਨ ਸਿੰਘਾਸਨ ਪਰ ਵਿਰਾਜੋ ਹੇ ਮਨਿਮਾ ਮਹਾਂਬਾਹੂ !"

ਬੜਸਿੰਘਾਰ ਪੂਜਾ ਹੁੰਦੇ ਹੁੰਦੇ ਤਕਰੀਬਨ ਅੱਧੀ ਰਾਤ ਹੋ ਗਈ। ਬਾਹਰ ਤੂਫ਼ਾਨ ਦੀ ਤੇਜ਼ਗਤੀ ਦੇ ਵਧਣ ਨਾਲ ਮੁਸਲਾਧਾਰ ਮੀਂਹ ਹੋਣ ਲੱਗਿਆ। ਉਸ ਮਗਰੋਂ ਪ੍ਰਭੂ ਦੀ ਸਿਧਾਨ-ਵਿਵਸਥਾ, ਗੀਤ ਗੋਬਿੰਦ, ਗਾਇਨ, ਪਾਈਡ ਗਣੇਹੀ, ਤਾਂਬੂਲ ਅਪ੍ਰਣ, ਕਪੂਰ ਆਦਿ ਵਿਧੀਆਂ ਵੀ ਇਕ ਇਕ ਕਰਕੇ ਖਤਮ ਹੋ ਗਈਆਂ। ਸੇਵਕ ਚਲੇ ਗਏ। ਪਾਲਿਆ ਪੜਿਆਰੀ ਨੇ ਵਿਜੇ ਦਰਵਾਜ਼ਾ ਬੰਦ ਕਰ ਦਿੱਤਾ। ਅੰਦਰੋਂ ਦੱਖਣੀ ਦਰਵਾਜ਼ੇ ਨੂੰ ਵੀ ਬੰਦ ਕਰ ਦਿੱਤਾ ਗਿਆ। ਅਗਰਦੀਪ ਜਲਦਾ ਰਿਹਾ। ਅਖੰਡ ਦੀਪ ਨੂੰ ਰਤਨ ਸਿੰਘਾਸਨ ਹੇਠ ਰੱਖ ਦਿੱਤਾ ਗਿਆ। ਪਾਲਿਆ ਮੇਕਾਪ ਨੇ ਅਗਰਦੀਪ ਚੁੱਕ ਕੇ 'ਮਨਿਮਾ ਮਨਿਮਾ' ਪੁਕਾਰਦੇ ਹੋਏ ਸਿੰਘਾਸਨ ਦੇ ਚਾਰੋਂ ਪਾਸੇ ਦੇਖਿਆ।

ਕੁਝ ਚੂਹੇ ਸਿੰਘਾਸਨ ਪਿੱਛੇ ਮੰਦਰ ਦੀ ਦੀਵਾਰ ਤੋਂ ਹਟ ਕੇ ਦੌੜ ਭੱਜ ਕਰ ਰਹੇ ਸਨ। ਉਹ ਪਾਦੋਦਕ ਪੱਥ ਅੰਦਰ ਚਲੇ ਗਏ। ਪਾਲਿਆ ਮੇਕਾਪ ਕਹਿਣ ਲੱਗਾ—"ਮੰਦਰ ਦੇ ਅੰਦਰ ਵੀ ਚੂਹੇ ਚਲੇ ਗਏ ਹਨ। ਤਲਿਛੂ ਮਹਾਂਪਾਤਰ ਇਨ੍ਹਾਂ ਨੂੰ ਪਕੜਨ ਲਈ ਚੂਹੇ ਦਾਨੀ ਤਾਂ ਰੱਖ ਨਹੀਂ ਰਹੇ। ਇਨ੍ਹਾਂ ਦਾ ਹਮਲਾ ਦਿਨ-ਬ-ਦਿਨ ਵਧਦਾ ਹੀ ਜਾ ਰਿਹਾ ਹੈ।"

ਦਾਇਤਾਪਤੀ ਗੋਬਿੰਦ ਮਹਾਂਪਾਤਰ ਥਰਕਵੀਂ ਆਵਾਜ਼ ਵਿਚ ਬੋਲੇ—"ਇਸ ਢੋਲ ਵਿਚ ਪੋਲ ਹੈ ਬੇਟਾ ! ਇਹ ਕੌਣ ਸੰਭਾਲੇਗਾ ? ਦੇਖੋ, ਕੀ ਚਾਹੁੰਦਾ ਹੈ ਬਲਿਆਰ ਭੁਜ !"

ਗੌਰੀ ਰਾਜਗੁਰੂ ਤੇ ਅਮੀਨਚੰਦ ਦੇ ਪਿੱਛੇ ਪਿੱਛੇ ਹੋਰ ਸੇਵਕ ਮੀਂਹ ਵਿਚ ਹੀ ਇਕ ਇਕ ਕਰਕੇ ਬਾਹਰ ਆ ਗਏ। ਬਾਹਰ ਮੀਂਹ ਤੇ ਹਵਾ ਦੀ ਗਤੀ ਹੋਰ ਤੇਜ਼ ਹੋ ਗਈ ਸੀ। ਮੁਦੂਲੀ, ਬੜਪੁਆਰ ਪੜਿਆਰੀ, ਮੰਦਰ ਰਾਖਿਆਂ ਨੂੰ ਛੱਡ ਕੇ ਪ੍ਰਭੂ ਦੇ ਆਸਣ ਕਰਨ ਤੋਂ ਬਾਅਦ ਮੰਦਰ ਅੰਦਰ ਰਹਿੰਦੇ ਹਨ। ਹੋਰ ਸੇਵਕ ਬਾਹਰ ਚਲੇ ਗਏ।

ਸ਼ੇਰ ਦਰਵਾਜ਼ਾ ਬੰਦ ਕਰ ਦਿੱਤਾ ਗਿਆ।

ਰਾਤ ਨੂੰ ਮੀਂਹ ਦਾ ਜ਼ੋਰ ਹੋਰ ਵੀ ਵਧ ਗਿਆ ਸੀ। ਬੋੜ੍ਹ ਦੀਆਂ ਦੋ ਵੱਡੀਆਂ

ਵੱਡੀਆਂ ਟਾਹਣਾ ਟੁੱਟ ਕੇ ਇੰਦਰਾਣੀ ਮੰਦਰ ਤੋਂ ਮੁਕਤੀ ਮੰਡਪ ਤੱਕ ਪਸਰੀਆਂ ਪਈਆਂ ਸਨ। ਮੰਦਰ ਤੋਂ ਨੀਲ ਚੱਕਰ ਉਡਕੇ ਲੱਛਮੀ ਦੇ ਮੰਦਰ ਕੋਲ ਜਾ ਡਿੱਗਿਆ ਸੀ। ਸਵੇਰ ਤੱਕ ਤੂਫ਼ਾਨ ਥੰਮ੍ਹ ਗਿਆ ਸੀ। ਬੱਦਲ ਫਟ ਗਏ ਸਨ। ਤੂਫ਼ਾਨ ਸਮੇਂ ਬਿਜਲੀ ਡਿਗਣ ਕਾਰਨ ਜਗਨਨਾਥ ਬਲੱਭ ਦੇ ਕੁਝ ਰੁੱਖ ਜਲ ਗਏ ਸਨ। ਉਸ ਵੇਲੇ ਤੂਫ਼ਾਨ ਦਾ ਵੇਗ ਥੰਮ੍ਹ ਗਿਆ ਸੀ। ਫਿਰ ਵੀ ਬੱਦਲਾਂ ਦੀ ਗਰਜ ਸੁਣਾਈ ਦੇ ਰਹੀ ਸੀ। ਹਵਾ ਰੱਥਦਾਂਡ ਤੇ ਸਾਂ ਸਾਂ ਕਰਦੀ ਚੱਲ ਰਹੀ ਸੀ।

ਸਵੇਰੇ ਮੀਂਹ ਨਹੀਂ ਸੀ। ਆਸਮਾਨ ਵੀ ਸਾਫ਼ ਲੱਗ ਰਿਹਾ ਸੀ।

ਬੜੇ ਸੰਚਾਲਕ ਗੌਰੀ ਰਾਜਗੁਰੂ, ਰਾਜਾ ਅਮੀਨਚੰਦ, ਪ੍ਰਤਿਹਾਰੀ ਮਿਰਛੂ ਮਹਾਂਪਾਤਰ, ਮੁਦਲੀ, ਅਖੰਡ ਮੇਕਾਪ, ਪਾਲਿਆ ਮੇਕਾਪ, ਖਟਸ਼ੇਜ ਮੇਕਾਪ, ਪਾਲਿਆ ਸੁਆਰ ਬੜ ਖੁੰਟਿਆ, ਗਰਾਬੜੂ, ਲਲਿਤਾ ਜੋਗਾਣਿਆ ਸੇਵਕ ਆਦਿ ਦਰਵਾਜ਼ਾ ਖੋਲ੍ਹਣ ਮੰਗਲ ਆਰਤੀ ਦੇ ਲਈ ਪਹੁੰਚੇ।

ਪ੍ਰਤਿਹਾਰੀ, ਮੁਦੁਲੀ, ਮਿਰਛੂ ਮਹਾਂਪਾਤਰ ਅਖੰਡ ਮੇਕਾਪ ਅਤੇ ਪਾਲਿਆ ਮੇਕਾਪ ਨੇ ਆ ਕੇ ਪਹਿਲੇ ਜੈ-ਵਿਜੇ ਦਰਵਾਜ਼ਾ ਤੇ ਪਿਛਲੀ ਰਾਤ ਲਾਈ ਗਈ ਮੋਹਰ ਦੀ ਜਾਂਚ ਕੀਤੀ। ਉਸ ਦੇ ਬਾਅਦ ਮੁਦਲੀ ਨੇ ਤਾਲਾ ਖੋਲ੍ਹਿਆ ਅਤੇ ਸੇਵਕ ਚਿਰਾਗ ਲੈ ਕੇ ਅੰਦਰਲੇ ਦਰਵਾਜ਼ੇ ਕੋਲ ਆਏ। ਤਦ ਅਖੰਡ ਮੇਕਾਪ ਤੇ ਪਾਲਿਆ ਮੇਕਾਪ ਦੇ ਹੱਥੋਂ ਨਵ ਪ੍ਰਦੀਪ ਲੈ ਕੇ ਰਤਨ ਸਿੰਘਾਸਨ ਦੇ ਪਾਸ ਪਹੁੰਚੇ ਹੀ ਸਨ ਕਿ ਉਨ੍ਹਾਂ ਦੇ ਹੱਥ ਤੋਂ ਚਿਰਾਗ ਛੁੱਟ ਗਏ ਅਤੇ ਛਣ-ਛਣ ਦੀ ਆਵਾਜ਼ ਨਾਲ ਮੰਦਰ ਗੂੰਜ ਉੱਠਿਆ।

ਰਤਨ ਸਿੰਘਾਸਨ ਖਾਲੀ ਪਿਆ ਸੀ। ਦੇਵਤਾ ਗੁਪਤਵਾਸ ਕਰ ਗਏ ਸਨ!

ਬਾਹਰ ਤੋਂ ਤਾਲਾ ਬੰਦ ਸੀ! ਤਾਲਿਆਂ ਤੇ ਲੱਗੀਆਂ ਮੋਹਰਾਂ ਠੀਕ ਸਨ। ਮੁਦੁਲੀ ਤੇ ਬੜ ਦਰਵਾਜ਼ਾ ਪੜਿਆਰੀ ਰਾਤ ਭਰ ਬੇੜੇ ਤੇ ਪਹਿਰਾ ਦਿੰਦੇ ਰਹੇ ਸਨ। ਫਿਰ ਠਾਕੁਰ ਕਿੱਥੇ ਗਏ?

ਕਾਲਿਆ ਠਾਕੁਰ ਸੁਨਯ ਦੇਈ! ਸੁਨਯ ਪੁਰਸ਼ ਠਹਿਰੇ! ਉਹ ਉਡਕੀ ਸਾਡੇ ਤੁਹਾਡੇ ਜਿਹੀ ਛਾਇਆ ਦੇਹ ਵਾਲੇ ਹਨ ਕਿ ਉਨ੍ਹਾਂ ਨੂੰ ਮੁਦਲੀ ਤੇ ਪੜਿਆਰੀ ਜਿਹੇ ਮੰਦਰ ਦੇ ਪਹਿਰੇਦਾਰ ਜਾਂਦਿਆਂ ਦੇਖ ਲੈਂਦੇ। ਇਸ ਤਰ੍ਹਾਂ ਦੀਆਂ ਗੱਲਾਂ ਅਤੇ ਉਸ ਤੇ ਤਰਕ ਦੀ ਪ੍ਰਤੀਧਵਨੀ ਨਾਲ ਮੰਦਰ ਦਾ ਚੁੱਪ ਵਾਤਾਵਰਨ ਗੂੰਜ ਉੱਠਿਆ।

ਜਗੁਪੜਿਆਰੀ ਨੇ ਸਹਿਮਦੇ ਹੋਏ ਦੱਸਿਆ—"ਤੁਹਾਨੂੰ, ਝੂਠ ਮੈਨੂੰ ਸੱਚ। ਵੱਡੇ ਸਵੇਰੇ ਜਦੋਂ ਬਿਜਲੀ ਡਿਗੀ ਮੈਂ ਬਾਹਰ ਮੰਦਰ ਦੇ ਬਰਾਂਡੇ ਵਿਚ ਬੈਠਾ ਸੀ, ਦੇਖਿਆ ਮੰਦਰ ਬੜਾ ਚਮਕ ਉੱਠਿਆ ਹੈ ਜਿਵੇਂ ਲੱਖਾਂ ਬੱਤੀਆਂ ਇਕੋ ਵਾਰ ਜਲ ਉੱਠਣ। ਗਰੜ ਵਾਂਗ ਇਕ ਵੱਡਾ ਪੰਛੀ ਖੰਭ ਪਸਾਰ ਕੇ ਉਡ ਗਿਆ। ਉਸ ਮਗਰੋਂ ਚੁਫੇਰੇ ਹਨੇਰੇ ਛਾ ਗਿਆ। ਉਸ ਸਮੇਂ ਮੇਰਾ ਸਾਰਾ ਸਰੀਰ ਪੱਤੇ ਵਾਂਗ ਕੰਬ ਗਿਆ। ਜਦ ਮੈਂ ਇਹ ਗੱਲ ਮੁਦਲੀ ਨੂੰ ਦੱਸੀ—ਉਹ ਮੇਰਾ ਮਜਾਕ ਉਡਾਉਂਦੇ ਹੋਏ ਬੋਲਿਆ—"ਸਮਝੇ! ਤੇਰਾ ਅਜੇ ਭੰਗ ਦਾ ਨਸ਼ਾ ਨਹੀਂ ਉੱਤਰਿਆ।"

ਪਰ ਉਸ ਚਮਤਕਾਰ ਨੂੰ ਅਸਵੀਕਾਰ ਕਰਦੇ ਹੋਏ ਨੀਲ ਮੁਦਲੀ ਨੇ ਦੱਸਿਆ—

''ਮੈਂ ਕਦ ਕਿਹਾ ! ਮੈਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਗਰੜ ਨੂੰ ਜਾਂਦੇ ਹੋਏ। ਗਰੜ ਉਡ ਕੇ ਜਾਣ ਲੱਗਿਆ ਤਾਂ ਉਸ ਦੇ ਖੰਭਾਂ ਦੇ ਝਟਕੇ ਨਾਲ ਬੋਹੜ ਦੀਆਂ ਟਾਹਣਾ ਟੁੱਟ ਗਈਆ।''

ਰਾਜਾ ਅਮੀਨਚੰਦ ਗੁੱਸੇ ਵਿਚ ਚੀਖਣ ਲੱਗੇ—

ਜਗਨਨਾਥ ਗਏ ਕਿਵੇਂ ? ਕਿੱਥੇ ਗਏ। ਇਸ ਦਾ ਜੁਆਬ ਕੌਣ ਦੇਵੇਗਾ ?''

ਬੜੇ ਪੁਜਾਰੀ ਗੌਰੀ ਰਾਜਗੁਰੂ ਖਾਲੀ ਰਤਨ ਸਿੰਘਾਸਨ ਵੱਲ ਦੇਖ ਕੇ ਸੋਚ ਰਹੇ ਸਨ। ਜਗਨਨਾਥ ਅਤੀਤ ਵਿਚ ਵਾਰ ਵਾਰ ਰਤਨ ਸਿੰਘਾਸਨ ਛੱਡ ਕੇ ਗਏ ਹਨ ਪਰ ਇਸ ਤਰ੍ਹਾਂ ਸ਼ੂਨਯ ਵਿਚ ਅੰਤਰ ਧਿਆਨ ਹੋ ਜਾਣਾ ਉਨ੍ਹਾਂ ਨੇ ਨਾ ਸੁਣਿਆ ਸੀ ਨਾ ਹੀ ਦੇਖਿਆ ਸੀ। ਪਰ ਉਹ ਆਪਣਾ ਮਨੋਭਾਵ ਪ੍ਰਕਾਸ਼ਿਤ ਨਹੀਂ ਕਰ ਰਹੇ ਸਨ।

ਜਗਨਨਾਥ ਨੂੰ ਇਸ ਤਰ੍ਹਾਂ ਮੁੱਠੀ ਵਿਚ ਪਕੜ ਕੇ ਖੋ ਦੇਣਗੇ, ਅਮੀਨਚੰਦ ਨੇ ਸੋਚਿਆ ਤੱਕ ਨਹੀਂ ਸੀ। ਉਹ ਸਿਰਫ਼ ਸੇਵਕਾਂ ਤੇ ਅੰਤਾਂ ਦੇ ਕ੍ਰੋਧ ਨਾਲ ਬਰਸ ਰਹੇ ਸਨ।

ਬਲੀਆ ਪੰਡਤ ਅਮੀਨਚੰਦ ਦੀ ਆਵਾਜ਼ ਤੋਂ ਵਧ ਕੇ ਚੀਖਣ ਲੱਗੇ—''ਸ਼ੂਨਯ, ਮਹਾਸ਼ੂਨਯ ਵਿਚ ਲੀਨ ਹੋ ਗਿਆ। ਪਿੰਡ ਬ੍ਰਹਮਮੰਡ ਬਣ ਗਿਆ। ਸੋਲਾਂ ਕਲਾਂ ਵਿਚ ਮਿਲ ਗਈਆਂ। ਆਪ ਕੁਝ ਸਮਝਦੇ ਨਹੀਂ ਤਾਂ ਚੀਕਦੇ ਕਿਉਂ ਹੋ ? ਜਗਨਨਾਥ ਕਿੱਥੇ ਗਏ, ਇਹ ਗੱਲ ਮੁਨੀ, ਯੋਗੀ ਮਹਾਂਰਿਸ਼ੀਆਂ ਨੂੰ ਵੀ ਪਤਾ ਨਹੀਂ ਸੀ। ਅਸੀਂ ਕਿਵੇਂ ਦੱਸੀਏ ? ਜਗਾ—ਬਲੀਆ ਨੂੰ ਹੀ ਜਾ ਕੇ ਪੁੱਛੋਂ ਉਨ੍ਹਾਂ ਦੀਆਂ ਗੱਲਾਂ !''

# ਬਾਹਰਵਾਂ ਅੰਕ

1

ਚਾਰ ਦਿਨ ਤੇ ਚਾਰ ਰਾਤਾਂ ਦੀ ਲਗਾਤਾਰ ਬਰਖਾ ਅਤੇ ਤੂਫ਼ਾਨ ਤੋਂ ਬਾਅਦ ਸਾਫ਼ ਅਸਮਾਨ ਤੇ ਸਵੇਰ ਦਾ ਮਧਮ ਪ੍ਰਕਾਸ਼ ਛਾਉਣ ਲੱਗਿਆ ਸੀ ।

ਮੀਂਹ ਜਿਸ ਦਿਨ ਤੋਂ ਪੈ ਰਿਹਾ ਹੈ, ਉਸ ਦੇ ਇਕ ਦਿਨ ਪਹਿਲੇ ਤੋਂ ਹੀ ਸਰਦੇਈ ਨੂੰ ਬੁਖਾਰ ਹੈ । ਉਸ ਬੁਖਾਰ ਦੀ ਤਪਸ਼ ਵਿਚ ਲਗਾਤਾਰ ਤੂਫ਼ਾਨ ਤੇ ਮੀਂਹ ਚਾਰ ਦਿਨ ਤੇ ਚਾਰ ਰਾਤਾਂ ਬੀਤ ਗਈਆਂ ਹਨ । ਕੱਲ੍ਹ ਤੋਂ ਬੁਖਾਰ ਕੁਝ ਘਟ ਹੈ ਪਰ ਸ਼ਾਮ ਹੁੰਦੇ ਹੀ ਵਧਣ ਲੱਗਿਆ ਹੈ । ਬਿਸਤਰੇ ਤੇ ਪਈ ਸਰਦੇਈ ਹੌਲੀ ਹੌਲੀ ਬੇਹੋਸ਼ ਹੋ ਗਈ ਸੀ ।

ਸਰਦੇਈ ਨੂੰ ਯਾਦ ਹੈ ਕੋਹਰੇ ਨਾਲ ਢਕਿਆ ਅੰਧਕਾਰ ਚੇਤ ਦੀ ਸਵੇਰ ਵਾਂਗ ਚੁਫੇਰੇ ਛਾ ਗਿਆ ਸੀ । ਉਸੇ ਵਿਚ ਕਈ ਮਰੇ-ਮੋਏ ਪਰਿਚਿਤਾਂ ਦੇ ਚਿਹਰੇ ਉੱਭਰ ਆਏ ਸਨ । ਬੇਹੋਸ਼ੀ ਦੇ ਸੁਪਨੇ ਵਿਚ ਕੋਈ ਉਸ ਨੂੰ ਬੁਲਾ ਰਿਹਾ ਸੀ ਤੇ ਕੋਈ ਉਸ ਨੂੰ ਦੇਖ ਕੇ ਹਸ ਰਿਹਾ ਸੀ । ਬਾਲੂਪਿੰਡ ਦੇ ਉਸ ਹੋੜੇ ਭੰਗਬਰ ਦੇ ਹੇਠ ਉਸ ਫ਼ੌਜੀ ਦੀ ਜ਼ਾਲਮ ਤਸਵੀਰ ਉਸ ਦੇ ਬੁਖਾਰ-ਪੀੜਾ ਵਿਚ ਵਾਰ ਵਾਰ ਉੱਭਰ ਆਉਂਦੀ ਸੀ ।

ਬਹੁਤ ਸਮੇਂ ਬਾਅਦ ਸਰਦੇਈ ਨੇ ਜਲਦੀਆਂ ਮਸਾਲਾਂ ਦੇਖੀਆਂ ਸਨ ਤੇ ਸ਼ੋਰੋਗੁਲ ਸੁਣਿਆ ਸੀ । ਉਸ ਨੂੰ ਲੱਗਿਆ ਜਿਵੇਂ ਅਚਾਨਕ ਸਰਾਂ ਵਿਚ ਲੱਖਾਂ ਚਿਰਾਗ ਜਲ ਗਏ ਹੋਣ । ਸਭ ਪਾਸੇ ਚੰਦਨ, ਕਸਤੂਰੀ ਅਤੇ ਅਣਗਿਣਤ ਫੁੱਲਾਂ ਦੀ ਮਹਿਕ ਸੀ । ਕਿਸੇ ਨੇ ਜਿਵੇਂ ਪਿਆਰ ਨਾਲ ਛੂਹ ਕੇ ਉਸ ਦੇ ਬੁਖਾਰ ਨਾਲ ਤਪਦੇ ਚਿਹਰੇ ਨੂੰ ਠੰਡਕ ਪਹੁੰਚਾ ਦਿੱਤੀ । ਉਹ ਰਾਤ ਦਾ ਕਿਹੜਾ ਪਹਿਰ ਸੀ ਸਰਦੇਈ ਜਾਣ ਨਾ ਸਕੀ ।

ਸਰਦੇਈ ਨੇ ਚੁਫੇਰੇ ਅੱਖਾਂ ਖੋਲ੍ਹ ਕੇ ਦੇਖਿਆ । ਦਰਵਾਜ਼ਾ ਅੱਧ ਖੁੱਲਾ ਸੀ । ਉਸੇ ਦੀ ਝੀਥ 'ਚੋਂ ਵਹਿ ਆਈ, ਠੰਢੀ ਹਵਾ ਉਸਦੇ ਮੱਥੇ ਨੂੰ ਸਹਿਲਾ ਰਹੀ ਸੀ । ਮਮਤਾ ਭਰੇ ਹੱਥ ਦੀ ਛੋਹ ਵਾਂਗ ਸੀ ।

ਸਮੁੰਦਰ ਦੀਆਂ ਲਹਿਰਾਂ ਦੀ ਗਰਜਣਾ, ਚਿਲਿਕਾ ਦੀਆਂ ਲਹਿਰਾਂ ਦਾ ਸ਼ੋਰ, ਸਾਰਸਾਂ, ਤੇ ਦੂਜੇ ਪੰਛੀਆਂ ਦਾ ਚਹਿਕਣਾ ਮਿਲ ਕੇ ਜਿਵੇਂ ਤੰਡਾਕਿਨਾਰ ਨੂੰ ਮਹਾਂਸੰਗੀਤ ਨਾਲ ਭਰ ਰਿਹਾ ਸੀ।

ਕੱਲ੍ਹ ਰਾਤ ਵਾਲੀ ਜੈ, ਸਵੇਰੇ ਦੀ ਹਵਾ ਵਿਚ ਸੀ। ਸਰਦੇਈ ਨੇ ਕਮਜੋਰ ਸਰੀਰ ਨੂੰ ਮਨ ਦੀ ਇਕੱਲਤਾ ਇਕ ਗ੍ਰਹਿ ਤੋਂ ਦੂਜੇ ਤੱਕ ਉੱਡਾ ਕੇ ਲੈ ਜਾ ਰਹੀ ਸੀ, ਪ੍ਰਾਣ ਸੰਜੀਵਨੀ ਵਾਂਗ ਉਹ ਉਸ ਦੇ ਰੋਮ ਰੋਮ ਨੂੰ ਜਿੰਦਾ ਕਰ ਰਹੀ ਸੀ।

ਸਰਦੇਈ ਨੂੰ ਪਿਆਸ ਲੱਗੀ ਸੀ। ਪਤਾ ਨਹੀਂ ਘੜੇ ਵਿਚ ਪਾਣੀ ਹੈ ਵੀ ਕਿ ਨਹੀਂ। ਪਾਣੀ ਲਈ ਦੁਖੀ ਨਜ਼ਰਾਂ ਨਾਲ ਇਧਰ ਉਧਰ ਦੇਖਦੀ ਨੇ ਇਕ ਪੱਥਰ ਦੀ ਬਾਟੀ ਵਿਚ ਪਾਣੀ ਦੇਖਿਆ। ਇਸ ਵਿਚ ਪਾਣੀ ਕਿਥੋਂ ਆਇਆ ? ਉੱਥੇ ਤਾਂ ਉਸਨੇ ਪਾਣੀ ਰੱਖਿਆ ਹੀ ਨਹੀਂ ਸੀ। ਅਤੇ ਨਾ ਹੀ ਅਜੇਹੀ ਬਾਟੀ ਉਸ ਸਰਾਂ ਵਿਚ ਸੀ। ਸਰਦੇਈ ਨੇ ਕੰਬਦੇ ਹੱਥਾਂ ਨਾਲ ਬਾਟੀ ਚੁੱਕ ਕੇ ਪਾਣੀ ਪੀਤਾ ਤੇ ਚੁੱਪਚਾਪ ਲੇਟ ਗਈ।

ਪਿਛਲੀ ਰਾਤ ਦੀਆਂ ਸਾਰੀਆਂ ਘਟਨਾਵਾਂ ਇਕ ਇਕ ਕਰਕੇ ਉਸ ਦੀਆਂ ਅੱਖਾਂ ਅੱਗੇ ਘੁੰਮ ਗਈਆਂ।

ਚਿਲਿਕਾ ਤੱਟ ਦੀ ਤੰਡਾਕਿਨਾਰ ਦੀ ਉਸ ਸਰਾਂ ਵਿਚ ਕਈ ਦਿਨਾਂ ਤੋਂ ਬੀਮਾਰ ਸਰਦੇਈ ਉਸ ਵੇਲੇ ਕੁਝ ਠੀਕ ਮਹਿਸੂਸ ਕਰਕੇ ਬਾਹਰ ਆ ਬੈਠੀ। ਇਕ ਭਿਆਨਕ ਰਾਤ ਮਗਰੋਂ ਸਵੇਰ ਦੇ ਫੇਲੇ ਚਾਨਣ ਨੂੰ ਉਦਾਸ ਅੱਖਾਂ ਨਾਲ ਦੇਖਦੀ ਉਹ ਸਰਾਂ ਦੀ ਦੀਵਾਰ ਦੇ ਸਹਾਰੇ ਬੈਠੀ ਸੀ।

ਪੱਛਮੀ ਤੱਟ ਤੇ ਭਲੇਰੀ ਤੱਟ ਤੇ ਬੱਦਲਾਂ ਦੀ ਘਟਾ ਹੇਠੋਂ ਚਾਨਣ ਦੀਆਂ ਆ ਰਹੀਆਂ ਕਿਰਨਾਂ ਦਾ ਮਧਮ ਚਾਨਣ ਸੀ। ਉਹੇ ਚਾਨਣ ਵਿਚ ਚਿਲਿਕਾ ਦਾ ਪਾਣੀ ਭਿਆਨਕ ਲੱਗ ਰਿਹਾ ਸੀ। ਚਿਲਿਕਾ ਵਿਚ ਮਿਲੀ ਦਇਆ, ਭਾਗਰਵੀ, ਪਾਲਿਆ ਆਦਿ ਨਦੀਆਂ ਵਿਚ ਆਏ ਹੜ੍ਹ ਕਾਰਨ ਚਿਲਿਕਾ ਵਿਚ ਵੀ ਪਾਣੀ ਉਚਾ ਵਹਿ ਰਿਹਾ ਸੀ। ਸਾਤਪੜਾ, ਬਲਭੱਦਰ, ਮਾਣਿਕ ਪਾਟਨਾ ਆਦਿ ਟਾਪੂਆਂ ਦੇ ਘਰ ਇਕ ਦੂਜੇ ਤੋਂ ਅਲਗ ਅਲਗ। ਜੂਹੇਕੁਦਾ, ਟਸਕੁਦਾ ਆਦਿ ਪਿੰਡਾਂ ਵਿਚ ਪਾਣੀ ਭਰ ਗਿਆ ਸੀ। ਉਨ੍ਹਾਂ ਪਿੰਡਾਂ ਦੇ ਲੋਕ ਆਤਮ ਰੱਖਿਆ ਲਈ ਹੋਰ ਸਾਲਾਂ ਵਾਂਗ ਅੰਧਾਰੀ ਜ਼ਿਲ੍ਹੇ ਵੱਲ ਚਲੇ ਗਏ ਸਨ। ਤੰਡਾਕਿਨਾਰ ਵੀ ਕਈ ਥਾਂ ਤੋਂ ਡੁੱਬ ਗਿਆ ਸੀ ਅਤੇ ਸਮੁੰਦਰ ਤੇ ਚਿਲਿਕਾ ਦੇ ਪਾਣੀ ਮਿਲ ਗਏ ਸਨ। ਛਾਤੀ ਤੱਕ ਉਚੇ ਸ਼ਯਾਮ ਹਰਿਤ ਕਾਸ਼ ਦੇ ਉਪਰਲੇ ਭਾਗਾਂ ਤੱਕ ਪਾਣੀ ਵਿਚ ਡੁਬਿਆ ਹੋਇਆ ਸੀ। ਠੰਡੀ ਪੱਛਮੀ ਹਵਾ ਜਦੋਂ ਤੂਫ਼ਾਨ ਨੂੰ ਸੂਚਿਤ ਕਰਦੀ ਹੋਈ ਚਲਦੀ ਸੀ ਤਾਂ ਚਿਲਿਕਾ ਦੀਆਂ ਉਤਲੀਆਂ ਲਹਿਰਾਂ ਤੋਂ ਰਨਸ ਦੇ ਪੌਦੇ ਹਿਲਦੇ ਹੋਏ ਡੁੱਬ ਰਹੇ ਸਨ ਜਿਵੇਂ ਕੋਈ ਵਿਅਕਤੀ ਬਚਾਉ ਲਈ ਹੱਥ-ਹਿਲਾ ਰਿਹਾ ਹੋਵੇ।

ਤੰਡਾਕਿਨਾਰ ਤੱਟ ਦੇ ਝਾਉਂ, ਫੁਨਾਂਗ, ਅੰਬ ਆਦਿ ਦੇ ਟਾਹਣ ਤੇਜ਼ ਹਵਾ ਨਾਲ ਚਿਲਿਕਾ ਤੱਟ ਤੇ ਝੁਕ ਆਏ ਲੱਗ ਰਹੇ ਸਨ। ਕੇਵਟਾ ਤੇ ਨੋਲੀਆਂ ਦੀਆਂ ਕਈ ਛੋਟੀਆਂ ਛੋਟੀਆਂ ਕਿਸ਼ਤੀਆਂ ਤੇਜ਼ ਹਵਾ ਵਿਚ ਮਾਰ ਖਾ ਕੇ ਮਰੇ ਮਗਰਮੱਛਾਂ ਵਾਂਗ

ਦਿਖਾਈ ਦਿੰਦੀਆਂ ਸਨ । ਚਿਲਿਕਾ ਦੀਆਂ ਸਵੱਛ ਲਹਿਰਾਂ ਉਨ੍ਹਾਂ ਕਿਸ਼ਤੀਆਂ ਤੋਂ ਪਛਾੜਾਂ ਖਾ ਖਾ ਕੇ ਵਾਰ ਵਾਰ ਚਿਲਿਕਾ ਦੇ ਅੰਦਰ ਵੱਲ ਹਟ ਰਹੀਆਂ ਸਨ ।

ਸਰਾਂ ਦੇ ਨਜ਼ਦੀਕ ਇਕ ਛੋਟੀ ਜਿਹੀ ਕਿਸ਼ਤੀ ਉਲਟੀ ਪਈ ਸੀ । ਇਕ ਏਰਾ ਪੰਛੀ ਕਿਧਰੋਂ ਆ ਕੇ ਉੱਥੇ ਬੈਠ ਗਿਆ ਸੀ ਤੇ ਖੰਭ ਫੜਫੜਾ ਰਿਹਾ ਸੀ । ਪਰ ਇਕ ਲਹਿਰ ਦੇ ਟਕਰਾਉਣ ਤੇ ਕਿਸ਼ਤੀ ਦੇ ਹਿਲਣ ਕਾਰਨ ਉਹ ਉਡ ਗਿਆ ।

ਉਸ ਇਕਾਂਤ ਤੇ ਵੀਰਾਨੀ ਵਿਚ ਕਿਧਰੋਂ ਉਡ ਕੇ ਆਏ ਇਸ ਪੰਛੀ ਤੋਂ ਸਿਵਾ ਉੱਥੇ ਜੀਵਨ ਦੀ ਹੋਰ ਕੋਈ ਸੂਚਨਾ ਨਹੀਂ ਸੀ । ਬੱਦਲਾਂ ਨਾਲ ਭਰਿਆ ਆਕਾਸ਼ ਅਤੇ ਹੜ੍ਹ ਨਾਲ ਭਰੀ ਹੋਈ ਚਿਲਿਕਾ ਵਿਚ ਜਿਵੇਂ ਸਭ ਕੁਝ ਸਮਾਪਤੀ ਦਾ ਸੰਕੇਤ ਸੀ ।

ਸ੍ਰਿਸ਼ਟੀ ਤੇ ਸੰਸਾਰ ਦਾ ਜਿਵੇਂ ਇਥੇ ਹੀ ਅੰਤ ਹੋ ਗਿਆ ਸੀ । ਇਹੀ ਤਾਂ ਆਰੰਭ ਹੋਵੇਗਾ ਸਭ ਕੁਝ ਖੋਹ ਦੇਣ ਦਾ ਦੇਸ਼ । ਏਰਾ ਪੰਛੀ ਦੇ ਉਡ ਜਾਣ ਮਗਰੋਂ ਅਥਾਹ ਇਕਾਂਤ ਦੇ ਜ਼ੁਲਮ ਨਾਲ ਸਰਦੇਈ ਦਾ ਹਿਰਦਾ ਤੜਪ ਉੱਠਿਆ ।

''ਵੇ ਜੁਗਨੀ...'' ਪੁਕਾਰਨ ਲਈ ਸਰਦੇਈ ਦੀ ਆਵਾਜ਼ ਕੰਬ ਜਾਂਦੀ ਸੀ । ਪਰ ਆਵਾਜ਼ ਲਈ ਕਮਜ਼ੋਰੀ ਦੇ ਕਾਰਨ ਉਸ ਵਿਚ ਸ਼ਕਤੀ ਨਹੀਂ ਸੀ । ਉਸ ਨੂੰ ਪਤਾ ਹੀ ਨਹੀਂ ਸੀ—ਕਿ ਉਸ ਦੀ ਆਵਾਜ਼ ਗਲ 'ਚੋਂ ਨਿਕਲਣ ਤੋਂ ਪਹਿਲਾਂ ਹੀ ਸ਼ਾਂਤ ਹੋ ਗਈ ਸੀ । ਜੀਭ ਦੇ ਸਵਾਦ-ਅਨੁਭਵ ਨਹੀਂ ਸੀ, ਅਥਾਹ ਪਿਆਸ ਸੀ । ਹੋਂਠ ਸੁੱਕਦੇ ਜਾ ਰਹੇ ਸਨ । ਸਰਦੇਈ ਨੇ ਮੁਸ਼ਕਲ ਨਾਲ ਆਪਣੇ ਚਿਹਰੇ ਤੇ ਡਿੱਗੀਆਂ ਲਟਾਂ ਸੁਲਝਾਈਆਂ । ਸ਼ਾਇਦ ਫਿਰ ਬੁਖਾਰ ਚੜ੍ਹੇਗਾ । ਤਨ ਬਦਨ ਵਿਚ ਪੀੜ ਵਧਦੀ ਜਾ ਰਹੀ ਸੀ । ਮੱਥਾ ਤਪ ਰਿਹਾ ਸੀ ।

ਠੰਢੀ ਹਵਾ ਨੇ ਸਰਦੇਈ ਦਾ ਆਂਚਲ ਉਡਾ ਦਿੱਤਾ ।...ਛਾਤੀ ਨੰਗੀ ਹੋ ਗਈ...ਉਸ ਨੇ ਚੌਂਕ ਕੇ ਆਂਚਲ ਲਪੇਟ ਲਿਆ ਤੇ ਉਸੇ ਦੀਵਾਰ ਦੇ ਸਹਾਰੇ ਬੈਠੀ ਰਹੀ ।

ਤਿੰਨ ਦਿਨਾਂ ਤੋਂ ਜੁਗਨੀ ਕਿੱਥੇ ਗਿਆ ਹੈ ਕੁਝ ਪਤਾ ਨਹੀਂ । ਇਸ ਸਾਲ ਸਰਾਂ ਦਾ ਸਭ ਕਾਰੋਬਾਰ ਬੰਦ ਹੈ । ਪਤਾ ਨਹੀਂ ਉਸ ਨੂੰ ਕੀ ਹੋ ਗਿਆ ਹੈ । ਉਹ ਕੀ ਕਰ ਰਹੀ ਹੈ । ਉਹ ਸਵੇਰ ਤੋਂ ਸ਼ਾਮ ਤਕ ਕਿਸ਼ਤੀ ਲੈ ਕੇ ਚਿਲਿਕਾ ਵਿਚ ਚਲਾ ਜਾਂਦਾ ਹੈ ਤਾਂ ਫਿਰ ਰਾਤ ਦੋ ਘੜੀ ਬੀਤਣ ਮਗਰੋਂ ਪਰਤਦਾ ਹੈ । ਕਦੇ ਕਦੇ ਤਾਂ ਆਉਂਦਾ ਹੀ ਨਹੀਂ । ਪੁੱਛਣ ਤੇ ਕੁਝ ਦੱਸਦਾ ਵੀ ਨਹੀਂ । ਬਾਲੂ ਪਿੰਡ ਦੇ ਜੁਗਨੀ ਤੇ ਇਸ ਜੁਗਨੀ ਵਿਚ ਬਹੁਤ ਫ਼ਰਕ ਆ ਗਿਆ ਹੈ । ਇਕ ਅਦਭੁਤ ਪ੍ਰੀਵਰਤਨ ! ਜਿਸ ਦੀ ਕਲਪਨਾ ਤੱਕ ਸਰਦੇਈ ਲਈ ਅਸੰਭਵ ਸੀ । ਪਹਿਲੇ ਪਹਿਲ ਜੁਗਨੀ ਦੀ ਉਦਾਸੀਨਤਾ ਲਈ ਸਰਦੇਈ ਦੇ ਮਨ ਵਿਚ ਅਪ੍ਰਸੰਨਤਾ ਸੀ, ਉਹ ਰੁੱਠ ਜਾਂਦੀ ਸੀ । ਉਸ ਮਗਰੋਂ ਪਤਾ ਨਹੀਂ ਕਿਉਂ ਉਸ ਦੇ ਪ੍ਰਤੀ ਘਿਰਨਾ ਅਤੇ ਈਰਖਾ ਹੋਣ ਲੱਗੀ ਹੈ । ਪਰ ਅੱਜ ਉਹ ਸਭ ਕੁਝ ਵੀ ਨਹੀਂ ਹੈ ਕੇਵਲ ਇਕ ਉਦਾਸੀਨਤਾ ਹੈ । ਫਿਰ ਵੀ ਜੋ ਜੁਗਨੀ ਉਸ ਦੇ ਵੀਰਾਨ ਜੀਵਨ ਦਾ ਇਕੋ ਇਕ ਸਹਾਰਾ ਸੀ । ਇਸ ਵੀਰਾਨ ਸਰਾਂ ਵਾਂਗ,

ਉਸ ਨੂੰ ਅਚਾਨਕ ਖੋ ਕੇ ਸਰਦੇਈ ਦੇ ਸਾਰੇ ਆਤਮ ਪ੍ਰਯਤਨ ਤੇ ਪ੍ਰਫੁਲਤਾ ਦੇ ਨਾਲ ਨਾਲ ਉਸ ਦੀ ਪ੍ਰਣਵਤਾ ਵੀ ਖੋ ਗਈ ਸੀ ।

ਸਰਾਂ ਤੇ ਯਾਤਰੀ ਪਹੁੰਚਦੇ ਤਾਂ ਝਮੇਲਾ ਰਹਿੰਦਾ । ਸਰਦੇਈ ਪਾਣੀ ਤਾਂ ਲਿਆ ਦਵੇਗੀ, ਖਾਣਾ ਵੀ ਪਕਾ ਦਵੇਗੀ ਪਰ ਸਾਤਪੜਾ ਬਾਜ਼ਾਰ ਤੋਂ ਰਾਸ਼ਨ ਕੌਣ ਲਿਆਏਗਾ ? ਇਹ ਸਭ ਜੁਗਨੀ ਦਾ ਕੰਮ ਸੀ । ਪਰ ਜਿਸ ਦਿਨ ਤੋਂ ਜੁਗਨੀ ਇਧਰ ਉਧਰ ਪਗਲੇ ਵਾਂਗ ਭਟਕਣ ਲੱਗਿਆ ਹੈ ਓਦੋਂ ਤੋਂ ਸਰਾਂ ਬੰਦ ਹੋ ਗਈ ਹੈ । ਇਸ ਸਾਲ ਦੋ ਸਰਾਵਾਂ ਹੋਰ ਖੁਲ੍ਹ ਗਈਆਂ ਹਨ ਇਸ ਰਸਕੁਦੇ ਵਿਚ । ਜੁਗਨੀ ਦੇ ਉਥੇ ਜਾਣ ਦਾ ਮਤਲਬ ਕੀ ਹੈ ? ਤੰਡਾਕਿਨਾਰ ਨੂੰ ਆਉਣ ਵਾਲੇ ਯਾਤਰੀਆਂ ਨੂੰ ਵੀ ਦੂਸਰੀਆਂ ਸਰਾਵਾਂ ਵਿਚ ਪਹੁੰਚਾ ਰਿਹਾ ਹੈ ।

ਉਸ ਦਿਨ ਬੜੇ ਸਵੇਰੇ ਜੁਗਨੀ ਪੱਲਾ ਭਰ ਭੁਜੀਆ ਲੈ ਕੇ ਮੋਢੇ ਤੇ ਪਤਵਾਰ ਚੁੱਕੀ ਆਇਆ ਤਾਂ ਬੁਖ਼ਾਰ ਨਾਲ ਕੰਬਦੀ ਸਰਦੇਈ ਨੇ ਕਿਹਾ—"ਵੇ ਜੁਗਨੀ ! ਦੇਖ ਮੈਂ ਬੀਮਾਰ ਹਾਂ । ਕਈ ਮੁਸਾਫ਼ਰ ਆ ਕੇ ਪਰਤ ਰਹੇ ਹਨ । ਹੁਣ ਬਹੁੜਾ ਦੀ ਭੀੜ ਹੈ । ਤੂੰ ਅੱਜ ਕਿਧਰੇ ਨਾ ਜਾਹ !"

ਜੁਗਨੀ ਕਹਿ ਗਿਆ ਸੀ ਕਿ ਬੜੀ ਸਵੇਰ ਵਾਪਸ ਆ ਜਾਏਗਾ ਪਰ ਅਜੇ ਤੱਕ ਵਾਪਸ ਨਹੀਂ ਆਇਆ । ਉਹ ਜਿਸ ਦਿਨ ਤੋਂ ਗਿਆ ਹੈ ਉਸ ਦਿਨ ਤੋਂ ਮੀਂਹ ਪੈ ਰਿਹਾ ਹੈ...ਦੂਸਰੇ ਦਿਨ ਝੜ ਅਤੇ ਲਗਾਤਾਰ ਮੀਂਹ, ਜੋ ਰੁਕਣ ਦਾ ਨਾ ਨਹੀਂ ਸੀ ਲੈ ਰਿਹਾ ।

ਦੂਸਰੇ ਦਿਨ ਸਰਦੇਈ ਦਾ ਨਿਰਜਲ ਵਰਤ । ਬੁਖਾਰ ਹੁੰਦੇ ਹੋਏ ਵੀ ਸਰਦੇਈ ਨੂੰ ਇਕਾਦਸੀ ਵਾਲੇ ਦਿਨ ਨਹਾਉਣਾ ਪਿਆ—ਜਿਸ ਨਾਲ ਬੁਖਾਰ ਹੋਰ ਵਧ ਗਿਆ । ਬੁਖਾਰ ਕਾਰਨ ਉਹ ਅੰਤਾਂ ਦੀ ਕਮਜ਼ੋਰ ਹੋ ਗਈ ਸੀ । ਬਾਹਰ ਲਗਾਤਾਰ ਮੀਂਹ ਪੈ ਰਿਹਾ ਸੀ । ਤੂਫ਼ਾਨ ਤੇਜ ਸੀ । ਕੁਝ ਮੁਸਾਫ਼ਰ ਆ ਕੇ ਉਸ ਮੀਂਹ ਵਿਚ ਵੀ ਸਰਾਂ ਵਿਚ ਰਾਤ ਭਰ ਲਈ ਠਹਿਰੇ ਸਨ ।

ਉਨ੍ਹਾਂ ਦੀਆਂ ਗੱਲਾਂ ਤੋਂ ਸਰਦੇਈ ਨੂੰ ਪਤਾ ਲੱਗਿਆ ਕਿ ਜਗਨਨਾਥ ਸ੍ਰੀਮੰਦਰ ਛੱਡ ਕੇ ਗੁਪਤ ਵਾਸ ਧਾਰਨ ਕਰ ਗਏ ਹਨ । ਬੜੇ ਠਾਕੁਰ ਦੇ ਤਾਲਧਵਜ ਤੇ ਗਿਰਝ ਬੈਠਿਆ ਹੈ—ਉਸ ਦੇ ਖੰਭ ਛੱਜ ਜਿਹੇ ਸਨ । ਚੁੰਝ ਇਕ ਹੱਥ ਲੰਬੀ ਸੀ...ਅਜੇਹੀਆਂ ਗੱਲਾਂ ਸਰਦੇਈ ਨੇ ਸੁਣੀਆਂ ਸਨ । ਕੋਲ ਵਾਲੇ ਕਮਰੇ ਵਿਚ ਠਹਿਰੇ ਹੋਏ ਮੁਸਾਫ਼ਰ ਮੀਂਹ ਤੇ ਹਨੇਰੀ ਕਾਰਨ ਸ਼ਾਇਦ ਬੈਠੇ ਬੈਠੇ ਗੱਲਾਂ ਕਰ ਰਹੇ ਸਨ । ਕਹਿ ਰਹੇ ਸਨ ਇਹ ਮੀਂਹ ਹੁਣ ਰੁਕੇਗਾ ਨਹੀਂ, ਹਨੇਰਾ ਫਟੇਗਾ ਨਹੀਂ, ਸਮੁੰਦਰ ਅਤੇ ਚਿਲਿਕਾ ਇਕ ਹੋ ਜਾਣਗੇ; ਧਰਤੀ ਉਸੇ ਵਿਚ ਸਮਾ ਜਾਵੇਗੀ । ਜਗਨਨਾਥ ਧਰਤੀ ਤੇ ਸਨ ਧਰਤੀ ਬਣੀ ਰਹੀ ਸੀ । ਹੁਣ ਜਗਨਨਾਥ ਧਰਤੀ ਛੱਡ ਕੇ ਚਲੇ ਗਏ ਹਨ ! ਹੁਣ ਕਲਯੁਗ ਦਾ ਅੰਤ ਹੈ । ਅਜੇਹਾ ਨਹੀਂ ਹੈ, ਤਾਂ ਮੀਂਹ ਰੁਕਦਾ ਕਿਉਂ ਨਹੀਂ ?

ਬੁਖਾਰ ਤੋਂ ਵਿਰਲਾਪ ਕਰਦੀ ਹੋਈ ਸਰਦੇਈ ਵਿਚੋਂ ਵਿਚੋਂ ਅਚੇਤ ਹੋ ਜਾਂਦੀ ਸੀ । ਸਵੇਰੇ ਸਭ ਮੁਸਾਫਰ ਚਲੇ ਗਏ ਸਨ । ਬੜੇ ਸਵੇਰੇ ਮੀਂਹ ਕੁਝ ਰੁਕਿਆ ਸੀ, ਇਸ ਲਈ ਉਹ ਜਿਵੇਂ ਕਿਵੇਂ ਨਿਕਲ ਗਏ ।

ਕਲਯੁਗ ਦੇ ਅੰਤ ਤੋਂ ਪਹਿਲਾਂ ਇਕ ਵਾਰ ਆਪਣੇ ਪਰਿਵਾਰ ਦੇ ਲੋਕਾਂ ਦਾ ਮੂੰਹ ਦੇਖਣ ਲਈ ਇਕ ਇੱਛਾ ਨਾਲ ਉਤਾਵਲੇ ਹੋ ਰਹੇ ਸਨ। ਪਰ ਸਰਦੇਈ ਦੇ ਦਿਲ ਨੂੰ ਕੁਰੇਦਦੀ ਹੋਈ ਉਹੀ ਇਕ ਗੱਲ ਵਾਰ ਵਾਰ ਯਾਦ ਆਉਂਦੀ ਰਹੀ—ਜਗਨਨਾਥ ਸ੍ਰੀ ਮੰਦਰ ਛੱਡ ਕੇ ਕਿਧਰੇ ਗੁਪਤ ਵਾਸ ਕਰ ਗਏ ਹਨ! ਸ੍ਰੀ ਵਤਸ ਖੰਡਾਸ਼ਾਲ ਦਾ ਰਤਨ ਸਿੰਘਾਸਨ ਛੱਡ ਕੇ ਪਤਾ ਨਹੀਂ ਕਿਧਰ ਗਏ ਹੋਣ।

ਹਾਏ, ਕੇਹੀ ਪਾਪਣ ਹੈ ਉਹ! ਜਗਨਨਾਥ ਅੰਤ ਵਿਚ ਗੁਪਤ ਹੋ ਗਏ ਪਰ ਉਹ ਉਨ੍ਹਾਂ ਦਾ ਪਵਿਤਰ ਚਿਹਰਾ ਨਾ ਦੇਖ ਸਕੀ। ਇਸ ਸਰਾਂ ਵਿਚ ਹੁੰਦੇ ਹੋਏ ਕਿੰਨੇ ਮੁਸਾਫਰ ਆਏ—ਗਏ ਹਨ। ਸਭ ਦੀ ਵਾਕਫ਼ੀ ਕੀਤੀ ਹੈ ਸਰਦੇਈ ਨੇ। ਸਭ ਇਥੋਂ ਹੀ ਪੁਰੀ ਗਏ ਹਨ ਪਰ ਉਹ ਨਹੀਂ ਜਾ ਸਕੀ। ਜਗਨਨਾਥ ਤਾਂ ਪਤਿਤ ਪਾਵਨ ਬਣ ਗਏ। ਕਿੰਨੇ ਪਾਪੀਆਂ ਨੂੰ, ਪਤਿਤਾਂ ਨੂੰ ਉਨ੍ਹਾਂ ਨੇ ਦਰਸ਼ਨ ਦਿੱਤੇ। ਕਿੰਨੇ ਉਨ੍ਹਾਂ ਦੇ ਪਵਿੱਤਰ ਅੰਗਾਂ ਨੂੰ ਛੂਹ ਕੇ ਮੋਕਸ਼ ਪਾ ਗਏ ਹਨ ਪਰ ਉਸ ਦੇ ਅਜਿਹੇ ਭਾਗ ਕਿੱਥੇ? ਰੱਥ ਤੇ ਚਕਾਡੋਲਾ ਦੇਖਦੀ ਹੋਈ ਖੜ੍ਹੀ ਸਰਦੇਈ ਨੂੰ ਯਾਤਰੀਆਂ ਦੀ ਭੀੜ ਵਿਚ ਪਹਿਚਾਣ ਵੀ ਕੌਣ ਸਕਦਾ ਸੀ। ਕੌਣ ਜਾਣਦਾ ਸੀ ਕਿ ਇਹੀ ਬਾਲੂ ਪਿੰਡ ਦੀ ਸਰਦੇਈ ਹੈ, ਕੁਲਦਾ ਨਾਸ਼ ਕਰਨ ਵਾਲੀ, ਮੁਗ਼ਲ ਸੈਨਿਕ ਨੇ ਇਸੇ ਦਾ ਧਰਮ ਲੁੱਟਿਆ ਹੈ।

ਮੁਗ਼ਲ ਸੈਨਿਕ ਦੀ ਯਾਦ ਆਉਂਦੇ ਹੀ ਉਸ ਦੀ ਮਲੀਨ ਤਸਵੀਰ ਸਰਦੇਈ ਦੇ ਮਨ ਦੇ ਅਸਮਾਨ ਤੇ ਕਾਲੇ ਬਦਲ ਵਾਂਗ ਉਭਰ ਆਈ।

ਸਰਦੇਈ ਤੜਪਦੀ ਹੋਈ ਘਿਰਣਿਤ ਆਵਾਜ਼ ਵਿਚ ਕਹਿਣ ਲੱਗੀ, "ਜੁਗਨੀ... ਓ ਜੁਗਨੀ ਵੇ...!"

ਹਵਾ ਦਾ ਇਕ ਤੇਜ਼ ਬੁੱਲ੍ਹਾ ਉਸ ਦੀ ਆਵਾਜ਼ ਨੂੰ ਵਹਾ ਕੇ ਲੈ ਗਿਆ। ਉਹ ਆਵਾਜ਼ ਚਿਲਿਕਾ ਦੀ ਆਵਾਜ਼ ਵਿਚ ਕਿਧਰੇ ਗਾਇਬ ਹੋ ਕੇ ਰਹਿ ਗਈ।

ਸ਼ਾਇਦ ਫਿਰ ਬੁਖਾਰ ਚੜ੍ਹਨ ਲੱਗਿਆ ਸੀ। ਉਸ ਨੇ ਛਾਤੀ ਅਤੇ ਚਿਹਰੇ ਤੇ ਹੱਥ ਫੇਰਿਆ, ਸਰੀਰ ਤਪਦਾ ਸੀ। ਦੂਰ ਦਿਸਹੱਦੇ ਕੋਲ ਬੱਦਲ ਕਿਸ਼ਤੀ ਵਾਂਗ ਤਰਦੇ ਨਜ਼ਰ ਆ ਰਹੇ ਸਨ। ਭੂਰੇ ਬੱਦਲ ਹੌਲੀ ਹੌਲੀ ਕਾਲੇ ਹੋਣ ਲੱਗੇ ਸਨ। ਆਕਾਸ਼ ਤੇ ਉਡ ਰਹੇ ਬਗਲਿਆਂ ਵਾਂਗ ਲੱਗ ਰਹੇ ਸਨ।

ਸਰਦੇਈ ਹੋਰ ਨਾ ਬੈਠ ਸਕੀ। ਸਰਾਂ ਵਿਚ ਡਗਮਗਾਉਂਦੇ ਕਦਮਾਂ ਨਾਲ ਆ ਕੇ ਉਹ ਬਿਸਤਰੇ ਤੇ ਢੇਰ ਹੋ ਗਈ। ਫਿਰ ਕਈ ਮੋਇਆਂ ਦੇ ਚਿਹਰੇ ਮਨ ਦੀਆਂ ਅੱਖਾਂ ਅੱਗੇ ਘੁੰਮਣ ਲੱਗੇ।

ਸੁਪਨੇ ਵਿਚ ਦੇਖੇ ਹੋਏ ਉਹ ਚਿਹਰੇ ਸਰਦੇਈ ਨੂੰ ਯਾਦ ਹਨ...ਉਹ ਹੌਲੀ ਹੌਲੀ ਉਸ ਦੀਆਂ ਅੱਖਾਂ ਸਾਹਵੇਂ ਨੱਚ ਉੱਠੇ। ਅੰਨ੍ਹੀ, ਬੋਲੀ ਸਸ ਦੀ ਤਸਵੀਰ, ਸ਼ਰੀਰ ਦੇ ਸੁੱਕ ਕੇ ਲਟਕੇ ਹੋਏ ਮਾਸ ਦੇ ਲੋਥੜੇ, ਪਟਸਨ ਵਾਂਗ ਸਫ਼ੈਦ ਰੁੱਖੇ ਵਾਲ—ਬਾਂਸ ਦੀ ਇਕ ਸੋਟੀ ਸਹਾਰੇ ਤੁਰਦੀ ਹੋਈ ਉਹ ਤਸਵੀਰ ਆਈ—ਉਸੇ ਹਨੇਰੇ ਵਿਚ ਸਰਦੇਈ ਨੂੰ ਸੁਣਾਈ ਪਿਆ—"ਓ ਬਹੂ...ਨੀ ਓ ਸਰ...ਸ਼ਾਇਦ ਸੱਸ ਉਸ ਨੂੰ ਲੱਭ ਰਹੀ ਸੀ। ਹਰ ਰੋਜ਼ ਵਾਂਗ ਉਹ ਗਾਲ੍ਹਾਂ ਨਹੀਂ ਸੀ ਬਕ ਰਹੀ। ਉਸ ਕੋਲ ਖੜ੍ਹੀ ਖੜ੍ਹੀ ਮੋਹ

ਭਰੀ ਆਵਾਜ਼ ਵਿਚ ਕਹਿ ਰਹੀ ਸੀ—ਕਿੰਨੇ ਖ਼ੁਸ਼ੀ ਭਰੇ ਮਨ ਨਾਲ ਤੈਨੂੰ ਬਹੂ ਨਹੀਂ ਸੀ ਬਣਾ ਕੇ ਲਿਆਈ ? ਇਕ ਵਾਰ, ਸੰਬੰਧੀ ਕਹਿ ਗਏ ਸਨ—ਇਹ ਸਰ ਤੇਰੀ ਬਹੂ ਨਹੀਂ ਬੇਟੀ ਹੈ । ਉਸ ਨੂੰ ਉਸੇ ਤਰ੍ਹਾਂ ਰੱਖਣਾ । ਇਸ ਦੁਨੀਆਂ ਵਿਚ ਤੇਰੀ ਕਿਹੜੀ ਕਿਹੜੀ ਦੁਰਦਸ਼ਾ ਨਹੀਂ ਹੋਈ...ਬੇਟੀ...ਸੋਨੇ ਜਿਹਾ ਸਰੀਰ ਜਲ ਕੇ ਕੋਲਾ ਬਣ ਗਿਆ ਹੈ...ਮੈਂ ਤੈਨੂੰ ਲੈਣ ਆਈ ਹਾਂ...ਆ ਬੇਟੀ ਮੇਰੇ ਨਾਲ ਆ...ਮੈਂ ਤੈਨੂੰ ਨਾਲ ਲੈ ਚੱਲਾਂਗੀ ।

ਉਹ ਤਸਵੀਰ, ਸਵੇਰ ਦੇ ਕੁਹਰੇ ਵਾਂਗ ਕਿਧਰੇ ਛੁੱਪ ਗਈ । ਫਿਰ ਉਸ ਸਾਹਮਣੇ ਉਸ ਦੇ ਪਤੀ ਦੀ ਤਸਵੀਰ ਉਭਰ ਆਈ । ਉਹੀ ਚਿਹਰਾ, ਕਾਲੇ ਮਰਮਰੀ ਪੱਥਰ ਦਾ ਬਣਿਆ । ਸੁਡੌਲ ਸਰੀਰ ਤੇ ਸੁਹਣਾ ਚਿਹਰਾ । ਪਤੀ ਨੂੰ ਚੰਗੀ ਤਰ੍ਹਾਂ ਉਸ ਨੇ ਦੇਖਿਆ ਵੀ ਨਹੀਂ ਸੀ ਕਿ ਉਹ ਚਲਾ ਗਿਆ । ਪਰ ਸਰਦੇਈ ਉਸ ਸਮੇਂ ਉਨ੍ਹਾਂ ਅੱਖਾਂ ਨੂੰ ਨਹੀਂ ਸੀ ਦੇਖ ਰਹੀ ਜਿਨ੍ਹਾਂ ਅੱਖਾਂ ਵਿਚ ਪਿਆਰ ਸੀ, ਸਤਿਕਾਰ ਸੀ, ਮਮਤਾ ਸੀ, ਜਿਨ੍ਹਾਂ ਅੱਖਾਂ ਨਾਲ ਉਸ ਸੁਹਾਗਰਾਤ ਵਾਲੀ ਰਾਤ ਉਸ ਦੇ ਪਤੀ ਨੇ ਦੇਖਿਆ ਸੀ । ਉਸ ਵੇਲੇ ਉਹ ਜਿਨ੍ਹਾਂ ਅੱਖਾਂ ਨੂੰ ਦੇਖ ਰਹੀ ਸੀ ਉਨ੍ਹਾਂ 'ਚੋਂ ਅੱਗ ਬਰਸ ਰਹੀ ਸੀ । ਉਸ ਦਾ ਪਤੀ ਉਸ ਨੂੰ ਆਪਣੇ ਕੋਲੋਂ ਧਕੇਲਦਾ ਹੋਇਆ ਕਹਿ ਰਿਹਾ ਸੀ—"ਜਾਹ ਦੂਰ ਹਟ ਇਥੋਂ । ਇਥੇ ਤੇਰੇ ਲਈ ਥਾਂ ਨਹੀਂ ਹੈ । ਤੂੰ ਜਾਤ ਗੁਆਈ ਹੈ । ਤੂੰ ਸਰਾਂ ਵਾਲੀ ਹੈਂ । ਤੂੰ ਰਾਹਗੀਰਾਂ ਨੂੰ ਤਨ ਵੇਚਿਆ ਹੈ । ਨਹੀਂ ਤਾਂ ਇਹ ਨੀਲਮ ਜੜ੍ਹੀ ਅੰਗੂਠੀ ਕਿਉਂ ਪਹਿਨਦੀ ?"

ਸਰਦੇਈ ਘਣੇ ਹਨੇਰੇ ਵਿਚ ਉਹ ਮੁੰਦਰੀ ਟਟੋਲਣ ਲੱਗੀ । ਪਰ ਯਾਦ ਆਇਆ— ਉਹ ਅੰਗੂਠੀ ਉਸ ਨੇ ਪਹਿਨੀ ਨਹੀਂ ਸੀ—ਪੇਟੀ ਵਿਚ ਹੈ ਉਹ ।

ਸਰਦੇਈ ਫਿਰ ਬੇਹੋਸ਼ ਹੋ ਗਈ । ਅਚੇਤ ਦੇ ਅਥਾਹ ਸਾਗਰ ਵਿਚ ਕਿਧਰੇ ਬੁਲਬੁਲੇ ਵਾਂਗ ਉਹ ਖੋ ਗਈ । ਬਹੁਤ ਦੇਰ ਮਗਰੋਂ ਉਸਨੂੰ ਫਿਰ ਕਦੋਂ ਹੋਸ਼ ਆਇਆ ਕੁਝ ਯਾਦ ਨਹੀਂ ।

ਉਸ ਨੇ ਉਹ ਸਭ ਸੁਪਨੇ ਵਿਚ ਦੇਖਿਆ ਸੀ ਜਾਂ ਸੱਚ ਸੀ । ਉਹ ਸਮਝ ਨਹੀਂ ਸੀ ਰਹੀ ।

ਬਾਹਰ ਤੂਫ਼ਾਨ ਤੇਜ਼ ਸੀ, ਉਹ ਰੁਕਣ ਦਾ ਨਾਂ ਨਹੀਂ ਸੀ ਲੈ ਰਿਹਾ । ਅਚਾਨਕ ਅੰਧਕਾਰ ਵਿਚ ਲੱਖ ਬੱਤੀਆਂ ਜਗ ਪਈਆਂ । ਕਈ ਲੋਕਾਂ ਨੂੰ ਉਸ ਨੇ ਗੱਲਾਂ ਕਰਦੇ ਹੋਏ ਸੁਣਿਆ । ਕੌਣ ਕੀ ਕਹਿ ਰਿਹਾ ਸੀ, ਉਹ ਸਪੱਸ਼ਟ ਨਹੀਂ ਸੀ ਸੁਣਿਆ । ਤੇਡਾਕਿਨਾਰ ਵਿਚ ਕਈਆਂ ਮਲਾਹਾਂ ਦੇ ਅੱਡੇ ਹਨ । ਕਦੇ ਕਦਾਈਂ ਰਾਤੀਂ ਕਿਸ਼ਤੀਆਂ ਲੁੱਟ ਕੇ ਆਏ ਡਕੈਤ ਵੀ ਸਰਾਂ ਕੋਲ ਆ ਕੇ ਇਸੇ ਤਰ੍ਹਾਂ ਗੱਲਾਂ ਕਰਦੇ ਹਨ । ਅਜਿਹੇ ਹੀ ਲੋਕ ਆਏ ਹੋਣਗੇ ਇਹ ਸੋਚ ਕੇ ਸਰਦੇਈ ਕੁਝ ਦੇਰ ਤੱਕ ਕੰਨਾਂ ਤੇ ਹੱਥ ਰੱਖੀ ਡਰ ਨਾਲ ਲਕੜੀ ਵਾਂਗ ਕੰਬ ਰਹੀ ਸੀ ।

ਪਰ ਕੀ ਸੱਚਮੁਚ ਇਹ ਸਭ ਸੱਚ ਹੈ ?

ਪਰ ਉਸ ਨੇ ਜੁਗਨੀ ਦੀ ਆਵਾਜ਼ ਵੀ ਸੁਣੀ ਸੀ । ਜੁਗਨੀ ਉਨ੍ਹਾਂ ਡਕੈਤਾਂ ਦੇ ਸਰਦਾਰ ਵਾਂਗ ਬੋਲ ਰਿਹਾ ਸੀ—"ਓ ਸੰਭਲ ਕੇ...ਉਹ ਸਾਹਮਣੇ ਸਰਾਂ ਹੈ...ਓ...

ਨਹੀਂ ਇਧਰ ਨਹੀਂ...ਉਧਰ...ਨਹੀਂ ਉਹ ਕਮਰਾ ਨਹੀਂ...ਇਧਰ ਵਾਲਾ...ਅੰਦਰੋਂ ਬੰਦ ਨਹੀਂ ਹੈ।"

ਕਈ ਲੋਕ ਸਨ। ਕਿਸੇ ਵਜ਼ਨੀ ਚੀਜ਼ ਨੂੰ ਚੁੱਕੀ ਲਈ ਆ ਰਹੇ ਸਨ—ਉਨ੍ਹਾਂ ਦੇ ਹੱਥਾਂ ਵਿਚ ਜਲ ਰਹੀਆਂ ਮਸਾਲਾਂ ਦੇ ਚਾਨਣ ਵਿਚ ਚੁਫੇਰਾ ਚਾਨਣ ਹੋ ਗਿਆ ਸੀ।

ਨਹੀਂ, ਨਹੀਂ ਇਹ ਸੁਪਨਾ ਨਹੀਂ ਹੋ ਸਕਦਾ—ਅੱਖਾਂ ਨਾਲ ਦੇਖੀ ਹੋਈ, ਕੰਨਾਂ ਨਾਲ ਸੁਣੀ ਹੋਈ ਗੱਲ ਵਾਂਗ ਸਭ ਕੁਝ ਯਾਦ ਆ ਰਿਹਾ ਹੈ।

ਉਸ ਸਮੇਂ ਚੁਫੇਰੇ ਇਕ ਸੁਹਣੀ ਖ਼ੁਸ਼ਬੂ ਭਰ ਗਈ ਸੀ। ਸਵੇਰ ਦੀ ਹਵਾ ਵਿਚ ਵੀ ਉਹ ਮਿੱਠੀ ਮਿੱਠੀ ਸੁਗੰਧ ਸੀ। ਕੀ ਉਹ ਪਾਗ਼ਲ ਹੋ ਜਾਏਗੀ। ਸੁਪਨੇ ਤੇ ਸੱਚ ਵਿਚਕਾਰ ਕੀ ਹੈ ਜਿਸ ਨਾਲ ਉਹ ਦੋਵਾਂ ਨੂੰ ਇਕ ਦੂਸਰੇ ਤੋਂ ਅਲੱਗ ਕਰ ਸਕੇਗੀ ?

ਉਨ੍ਹਾਂ ਵਿਚੋਂ ਇਕ ਕਹਿ ਰਿਹਾ ਸੀ—"ਇਥੇ ਰੱਖੋਗੇ ਤਾਂ ਸਾਰੀ ਗੱਲ ਖੁਲ੍ਹ ਜਾਵੇਗੀ—ਰਾਤ ਰਹਿੰਦੇ ਰਹਿੰਦੇ ਚਿਲਿਕਾ ਵਿਚ ਲਿਜਾਣਾ ਪਵੇਗਾ।"

ਕਹਿਣ ਵਾਲੇ ਦੀ ਆਵਾਜ਼ ਸਰਦੇਈ ਨੂੰ ਜਾਣੀ ਪਛਾਣੀ ਲੱਗੀ।

ਦੂਰ ਅਤੀਤ ਵਿਚੋਂ ਜਿਵੇਂ ਉਹ ਆਵਾਜ਼ ਗੂੰਜ ਰਹੀ ਸੀ। ਪਰ ਕਦ ਤੇ ਕਿੱਥੇ ਸੁਣੀ ਸੀ ਉਸ ਨੇ ?...ਜ਼ਿਆਦਾ ਸੋਚਣ ਲੱਗੀ, ਯਾਦ ਕਰਨ ਦੀ ਕੋਸ਼ਿਸ਼ ਕਰਨ ਲੱਗੀ ਤਾਂ ਸਿਰ ਚਕਰਾਉਣ ਲੱਗਿਆ—ਉਸ ਨੂੰ ਲੱਗਿਆ ਜਿਵੇਂ ਸਭ ਪਾਸੇ ਹਨੇਰਾ ਛਾ ਰਿਹਾ ਹੈ।

ਉਸ ਮਗਰੋਂ...।

ਜੁਗਨੀ ਕਹਿ ਰਿਹਾ ਸੀ—"ਇਸ ਹਨੇਰੀ ਰਾਤ ਤੇ ਮੀਂਹ ਵਿਚ ਚਿਲਿਕਾ ਵਿਚ ਰਾਹ ਲੱਭਣਾ ਮੁਸ਼ਕਲ ਹੈ। ਤੂਫ਼ਾਨ ਰੁਕ ਜਾਏਗਾ ਸ਼ਾਇਦ ਕੁਝ ਦੇਰ ਤਕ—ਤੜਕੇ ਦਾ ਤਾਰਾ ਨਿਕਲਦੇ ਹੀ ਅਸੀਂ ਤੁਰ ਪਵਾਂਗੇ।"

ਇਹ ਜ਼ਰੂਰ ਡਾਕੂ ਹੈ। ਭੈਅ ਅਤੇ ਆਵੇਗ ਨਾਲ ਉਹ ਫਿਰ ਬੇਹੋਸ਼ ਹੋ ਗਈ। ਫਿਰ ਵੀ ਅਸਪੱਸ਼ਟ ਰੂਪ ਨਾਲ ਉਹ ਗੱਲ ਕਰ ਰਹੀ ਸੀ...ਕੋਈ ਉਸ ਦੇ ਕੋਲ ਆਇਆ ਸੀ, ਉਸ ਦੇ ਲਲਾਟ ਨੂੰ ਆਦਰ ਨਾਲ ਸਪਰਸ਼ ਕੀਤਾ ਸੀ...ਮੂੰਹ ਵਿਚ ਪਾਣੀ ਪਾਇਆ ਸੀ...ਉਸ ਦੀ ਅਨੰਤ ਇੱਛਾ ਸੀ...ਪਰ ਇਹ ਵੀ ਤਾਂ ਸੁਪਨਾ ਹੋ ਸਕਦਾ ਹੈ।

ਸਵੇਰ ਦੀ ਠੰਡੀ ਹਵਾ ਸਿਰ ਦੇ ਤਪਦੇ ਲਲਾਟ ਤੇ ਸਪਰਸ਼ ਦੇ ਕੇ ਵਗ ਰਹੀ ਸੀ।

ਆਕਾਸ਼ ਤੇ ਹੁਣ ਬੱਦਲ ਨਹੀਂ ਸਨ। ਸਵੇਰ ਦੀ ਨਾਰੰਗੀ ਧੁੱਪ ਸੁਹਣੇ ਫੁੱਲਾਂ ਵਾਂਗ ਬਿਖਰ ਗਈ ਸੀ। ਉਹ ਬਿਛੌਣੇ ਤੇ ਬੈਠ ਗਈ। ਸਰੀਰ ਦਾ ਬੋਝ ਜਿਵੇਂ ਪਿਛਲੀ ਰਾਤ ਕਿਸੇ ਨੇ ਉਤਾਰ ਦਿਤਾ ਸੀ—ਉਸ ਨੂੰ ਇੰਝ ਮਹਿਸੂਸ ਹੋ ਰਿਹਾ ਸੀ। ਸਰਦੇਈ ਕੰਧ ਦੇ ਸਹਾਰੇ ਖੜ੍ਹੀ ਹੋ ਗਈ ਅਤੇ ਕੰਬਦੇ ਕਦਮਾਂ ਨਾਲ ਬਾਹਰ ਬਰਾਮਦੇ ਤੱਕ ਚਲੀ ਗਈ।

ਬਾਹਰ ਦੀ ਸੀਤਲ ਹਵਾ ਉਸ ਨੂੰ ਅਨੰਦਿਤ ਕਰ ਰਹੀ ਸੀ ।

ਪਿਛਲੀ ਰਾਤ ਜਵਰ ਦੀ ਅਚੇਤਨਤਾ ਵਿਚ ਉਸ ਨੂੰ ਚਾਰੇ ਪਾਸੇ ਚੰਦਨ, ਕਸਤੂਰੀ ਅਤੇ ਅਣਗਿਣਤ ਫੁੱਲਾਂ ਦੀ ਸੁਗੰਧ ਨਾਲ ਗਹਿਰੇ ਅਨੰਦ ਦਾ ਅਨੁਭਵ ਹੋਇਆ ਸੀ ।

ਏਨਾ ਆਨੰਦ ਸਰਦੇਈ ਨੇ ਆਪਣੇ ਦੁਖੀ ਜੀਵਨ ਵਿਚ ਪਹਿਲਾਂ ਨਹੀਂ ਸੀ ਮਾਣਿਆ । ਏਨਾ ਆਨੰਦ ਸ਼ਾਇਦ ਇਕ ਦਿਨ ਉਸ ਦੇ ਅੰਗ ਅੰਗ ਵਿਚ ਭਰ ਗਿਆ ਸੀ—ਉਸ ਦੀ ਸੁਹਾਗਰਾਤ ਦੇ ਆਤਮੀਯ ਮਹੂਰਤਾਂ ਵਿਚ ਜਦ ਉਸ ਦੇ ਪਤੀ ਦੇ ਘਰ ਵਿਚ ਬਲਦੇ ਚਤੁਰਥੀ—ਪ੍ਰਦੀਪ ਨੂੰ ਬੁਝਾ ਦਿਤਾ ਸੀ ।

ਚਤੁਰਥੀ ਚਿਰਾਗ ਬੁਝਾਣਾ ਅਵਿਧੀ ਹੈ ।

ਘੁੰਡ ਵਿਚ ਮੂੰਹ ਛੁਪਾਈ ਬੈਠੀ ਸਰਦੇਈ ਅਸਪੱਸ਼ਟ ਆਵਾਜ਼ ਵਿਚ ਚੀਖਦੀ ਹੋਈ ਬੋਲੀ—"ਚਤੁਰਥੀ ਚਿਰਾਗ ਕਿਉਂ ਬੁਝਾ ਦਿੱਤਾ ?"

ਪਰ ਸ਼ਰਤੋ ਤਾਂ ਲਾਜ ਨਾਲ ਘੁੰਡ ਦੀ ਓਟ ਵਿਚ ਉਹ ਸਹਿਮ ਗਈ । ਅੱਜ ਉਹੀ ਯਾਦ ਤਾਜ਼ਾ ਹੋ ਕੇ ਸਰਦੇਈ ਦੀਆਂ ਅੱਖਾਂ ਵਿਚ ਭਰਦੀ ਜਾ ਰਹੀ ਸੀ । ਪਰ ਉਸ ਵਿਚ ਵੇਦਨਾ ਦਾ ਦਰਦ ਨਹੀਂ ਸੀ । ਇਕ ਅਜੀਬ ਭਾਵਨਾ ਨਾਲ ਸਰਦੇਈ ਦਾ ਤਨਮਨ ਉਜਾਲਾ ਹੋ ਗਿਆ ਸੀ ।

ਅੱਜ ਕੇਹੀ ਸੁਨਹਿਰੀ ਸ਼ੁਭ ਸਵੇਰ ਹੈ ।

ਚਾਰ ਦਿਨ ਚਾਰ ਰਾਤਾਂ ਦੀ ਲਗਾਤਾਰ ਬਰਖਾ ਦੇ ਬਾਵਜੂਦ ਸਵੇਰੇ ਆਕਾਸ਼ ਸਾਫ਼ ਸੀ । ਚਿਲਿਕਾ ਦੀਆਂ ਪਾਗਲ ਲਹਿਰਾਂ ਸ਼ਾਂਤ ਹੋ ਗਈਆਂ ਸਨ । ਵਿਲਾਸਮਈ ਬਾਹਾਂ ਵਾਂਗ ਚਿਲਿਕਾ ਦੀਆਂ ਸ਼ਾਂਤ ਲਹਿਰਾਂ ਨਚਦੀਆ ਹੋਈਆਂ ਜਾ ਰਹੀਆਂ ਸਨ । ਸਭ ਪਾਸੇ ਸਿਰਫ ਅਨੰਦ ਦਾ ਅਥਾਹ ਵੇਗ ਸੀ ।

ਇਹ ਪੰਛੀ ਕਿੱਥੇ ਸਨ ? ਚਿਲਿਕਾ ਦੇ ਪਾਣੀ ਤੇ ਅਤੇ ਮੀਂਹ ਭਿਜੀ ਤੰਡਾਕਿਨਾਰ ਦੀ ਬਾਲੂ ਰੇਤ ਤੇ ਸਾਰਸ, ਚੱਕਰ-ਵਾਹੇ, ਏਰਾ, ਆਦਿ ਅਨੇਕਾਂ ਪੰਛੀਆਂ ਦਾ ਮੇਲਾ ਲੱਗਾ ਹੋਇਆ ਸੀ ਉਹ ਆ ਕੇ ਬੈਠਦੇ ਤੇ ਫਿਰ ਉੱਡ ਜਾਂਦੇ । ਆਨੰਦ ਤੇ ਭੰਡਾਰ ਦੀ ਲੁੱਟ ਕਰਨ ਲਈ ਜਿਵੇਂ ਉਨ੍ਹਾਂ ਕੋਲ ਰੁਕਣ ਦੀ ਵਿਹਲ ਨਹੀਂ ਸੀ ।

ਸਵੇਰ ਦੇ ਉਜਾਲੇ ਵਿਚ ਸਰਦੇਈ ਨੇ ਆਪਣੇ ਮਲੀਨ ਪਹਿਰਾਵੇ ਨੂੰ ਦੇਖਿਆ । ਬੁਖਾਰ ਕਾਰਨ ਬਿਸਤਰੇ ਤੇ ਬਿਨਾ ਨਹਾਏ ਪਈ ਪਈ ਉਸ ਆਨੰਦਮਈ, ਸੁਹਣੀ ਸਵੇਰ ਵਿਚ ਸਰਦੇਈ ਨੂੰ ਮਲੀਨ ਲੱਗ ਰਿਹਾ ਸੀ ।

ਸਰਦੇਈ ਕਮਰੇ 'ਚ ਆ ਕੇ ਪੇਟੀ ਖੋਲ੍ਹਣ ਲੱਗੀ ।

ਆਪਣੀ ਕੁਆਰੀ ਅਵਸਥਾ ਦੇ ਖਿਡੌਣੇ, ਵਿਆਹ ਦੇ ਸਮੇਂ ਮਿਲੇ ਖਿਡੌਣਿਆਂ ਤੋਂ ਲੈ ਕੇ ਲੜਾਈ ਤੋਂ ਪਰਤ ਕੇ ਆਈ ਪਹਾੜੀ, ਉਸ ਅਜਨਬੀ ਘੋੜਸਵਾਰ ਤੋਂ ਦੁੱਧ ਦੀ ਕੀਮਤ ਦੇ ਰੂਪ ਵਿਚ ਮਿਲੀ ਅੰਗੂਠੀ ਜ਼ਿੰਦਗੀ ਵਿਚ ਮਿਲੀ ਤੇ ਪਾਈ ਐਸ਼ ਤੇ ਦੁੱਖ ਨੂੰ...ਜਿਵੇਂ ਉਸ ਨੇ ਸੰਭਾਲ ਕੇ ਰੱਖਿਆ ਹੋਇਆ ਸੀ । ਪੇਟੀ ਖੋਲ੍ਹ ਕੇ ਉਹ ਚੀਜ਼ਾਂ ਨੂੰ ਪਹਿਲੀ ਵਾਰ ਦੇਖਣ ਵਾਂਗ ਨਿਹਾਰਨ ਲੱਗੀ ।

ਫਟੇ ਹੋਏ ਕਪੜੇ ਦੀ ਗੰਢ ਖੋਲ੍ਹ ਕੇ ਸਰਦੇਈ ਨੇ ਅੰਗੂਠੀ ਕੱਢੀ । ਪਹਿਨ ਲਈ ।

ਪਰ ਬੁਖਾਰ ਕਾਰਨ ਸੁੱਕ ਗਈ ਉਂਗਲੀ ਵਿਚ ਅੰਗੂਠੀ ਢਿੱਲੀ ਸੀ। ਉਸ ਮਗਰੋਂ ਉਸ ਨੇ ਲੱਭ ਲੱਭ ਕੇ ਬਸੰਤੀ ਰੰਗ ਦੀ ਧਾਰੀ ਵਾਲੀ ਲਾਲ ਸਾੜ੍ਹੀ ਕੱਢੀ। ਉਸ ਸਾੜ੍ਹੀ ਨੂੰ ਉਹ ਪੇਕੇ ਤੋਂ ਸਹੁਰੇ ਘਰ ਆਉਂਦਿਆਂ ਨਾਲ ਲੈ ਕੇ ਆਈ ਸੀ। ਤੱਦ ਤੋਂ ਉਹ ਸਾੜ੍ਹੀ ਪੇਟੀ ਵਿਚ ਹੀ ਪਈ ਰਹੀ ਸੀ। ਪਹਿਨਣ ਦਾ ਕੋਈ ਮੌਕਾ ਹੀ ਨਹੀਂ ਸੀ ਆਇਆ। ਸਰਦੇਈ ਨੇ ਉਹ ਸਾੜ੍ਹੀ ਜੁਗਨੀ ਦੀ ਬਹੂ ਲਈ ਛੁਪਾ ਕੇ ਰੱਖੀ ਸੀ। ਪਰ ਅੱਜ ਉਸ ਨੇ ਪਹਿਨਣ ਲਈ ਕਢ ਲਈ ਸੀ। ਇਸ ਮਗਰੋਂ ਕੰਘੀ ਸ਼ੀਸ਼ਾ ਲੈ ਕੇ ਉਹ ਕਮਰੇ ਵਿਚ ਬੈਠ ਵਾਲ ਸੰਵਾਰਨ ਲੱਗੀ। ਕਮਜ਼ੋਰੀ ਕਾਰਨ ਉਸ ਦਾ ਸਿਰ ਚਕਰਾ ਰਿਹਾ ਸੀ। ਸਭ ਕੁਝ ਸੁੱਟ ਕੇ ਕਮਰੇ ਦੇ ਫਰਸ਼ ਤੇ ਲੇਟ ਜਾਣ ਲਈ ਤਨ ਕਹਿੰਦਾ ਸੀ ਪਰ ਮਨ ਨਹੀਂ। ਅੱਜ ਉਸ ਆਨੰਦਮਈ ਸਵੇਰ ਵਿਚ ਉਸ ਰੋਗ ਅਵਸਥਾ ਲਈ ਉਸ ਦੀ ਇੱਛਾ ਨਹੀਂ ਸੀ ਹੋ ਰਹੀ।

ਦੇਰ ਤੱਕ ਬੈਠੀ ਸਰਦੇਈ ਕੰਘੀ ਕਰਦੀ ਰਹੀ। ਪਰ ਕੰਘੀ ਚਲਾਉਂਦਿਆਂ ਵਾਲਾਂ ਨਾਲ ਕੰਘੀ ਭਰ ਜਾਂਦੀ ਸੀ। ਇਸ ਤੋਂ ਪਹਿਲਾਂ ਸ਼ਾਇਦ ਸਰਦੇਈ ਨੇ ਆਪਣੇ ਚਿਹਰੇ ਨੂੰ ਇੰਨੇ ਧਿਆਨ ਨਾਲ ਨਹੀਂ ਸੀ ਦੇਖਿਆ। ਜਿਵੇਂ ਅੱਜ ਪਹਿਲੀ ਵਾਰ ਕੁਝ ਨਵਾਂ ਨਵਾਂ ਦੇਖ ਰਹੀ ਸੀ। ਆਖਰ ਉਹ ਬਹੁਤ ਤਮੰਨਾ ਨਾਲ ਦੇਖ ਰਹੀ ਸੀ।

ਪਤਾ ਨਹੀਂ ਕਦੋਂ ਕਿਸ ਨੇ ਉਸ ਦੀ ਗਲ ਤੇ ਫੁਲ ਖੋਦਿਆ ਸੀ ਜਿਹੜਾ ਉਸ ਦੇ ਚਿਹਰੇ ਤੇ ਮਰੇ ਹੋਏ ਚੰਦ ਵਾਂਗ ਲੱਗ ਰਿਹਾ ਸੀ। ਸਰਦੇਈ ਵਾਲ ਸੰਵਾਰ ਸਾੜ੍ਹੀ ਚੁੱਕ ਗਾਗਰ ਲਈ ਤੰਡਾਕਿਨਾਰ ਦੇ ਘਾਟ ਵੱਲ ਨਹਾਉਣ ਚਲੀ ਗਈ।

ਇਕ ਸਾਰਸਾਂ ਦਾ ਝੁੰਡ ਸਮੁੰਦਰ ਵਲੋਂ ਉਠਦਾ ਹੋਇਆ ਆ ਕੇ ਚਿਲਿਕਾ ਤੇ ਉੱਤਰ ਪਿਆ। ਅੱਜ ਸਵੇਰੇ ਸਵੇਰੇ ਇਹ ਪੰਛੀ ਕਿੱਧਰੋਂ ਆ ਗਏ? ਬਾਲੂ ਪਿੰਡ ਛੱਡ ਆਉਣ ਤੋਂ ਮਗਰੋਂ ਸਰਦੇਈ ਨੇ ਉਨ੍ਹਾਂ ਪੰਛੀਆਂ ਨੂੰ ਨਹੀਂ ਸੀ ਦੇਖਿਆ। ਨਾ ਹੀ ਉਨ੍ਹਾਂ ਦਾ ਸ਼ੋਰ ਸੁਣਿਆ ਸੀ। ਉਨ੍ਹਾਂ ਪੰਛੀਆਂ ਵਿਚ ਸਭ ਗਾਇਨ ਸਨ ਸਰੋਤਾ ਕੋਈ ਨਹੀਂ ਸੀ।

ਸਰਾਂ ਦੇ ਸਾਹਮਣੇ ਮੀਂਹ ਨਾਲ ਭਿੱਜੀ ਰੇਤ ਤੇ ਕਈ ਪੈਰਾਂ ਦੇ ਨਿਸ਼ਾਨ ਸਨ। ਇਹ ਨਿਸ਼ਾਨ ਸਮੁੰਦਰ ਤੋਂ ਸਰਾਂ ਵਲ ਆਉਂਦੇ ਸਨ। ਸਰਾਂ ਸਾਹਮਣੇ ਇਹ ਚਿੰਨ੍ਹ ਖਿੰਡ ਪੁੰਡ ਗਏ ਸਨ। ਅਤੇ ਫਿਰ ਚਿਲਿਕਾ ਵੱਲ ਵਧ ਗਏ ਸਨ। ਕੀ ਇਹ ਕੱਲ੍ਹ ਰਾਤ ਆਏ ਉਨ੍ਹਾਂ ਲੋਕਾਂ ਦੇ ਪੈਰਾਂ ਦੇ ਨਿਸ਼ਾਨ ਹਨ? ਪਿਛਲੀ ਰਾਤ ਦੀਆਂ ਸਾਰੀਆਂ ਗੱਲਾਂ ਯਾਦ ਕਰਕੇ ਸਰਦੇਈ ਸਹਿਮ ਗਈ।

ਆਹ! ਇਹ ਫੁੱਲਾਂ ਦੇ ਹਾਰ ਇਸ ਉਜਾੜ ਵਿਚ ਕਿਥੋਂ ਆਏ। ਰੇਤ ਤੇ ਇਧਰ ਉਧਰ ਮੁਰਝਾਏ ਫੁੱਲਾਂ ਦੇ ਹਾਰ ਬਿਖਰੇ ਪਏ ਸਨ। ਫੁੱਲਾਂ ਦੀ ਸੁਗੰਧ ਨਾਲ ਚੁਫੇਰਾ ਮੁਗਧ ਹੋ ਰਿਹਾ ਸੀ। ਜਗਨਨਾਥ ਦੇ ਇਹ ਪਿਆਰੇ 'ਦਯਣਾ ਫੁੱਲ' ਕਿਧਰੋਂ ਆਏ? ਸਰਦੇਈ ਸਮਝ ਨਾ ਸਕੀ। ਤੇ ਰੇਤ ਉੱਤੇ ਬੈਠ ਕੇ ਉਹ ਫੁੱਲ ਇੱਕਠੇ ਕਰਨ ਲੱਗੀ।

ਕੱਲ੍ਹ ਰਾਤ ਉਸ ਉਜਾੜ ਤੰਡਾਕਿਨਾਰ ਵਿਚ ਕੌਣ ਆਇਆ ਸੀ? ਜੋ ਆਪਣੇ

ਪਿੱਛੇ ਸੁਗੰਧਤ ਫੁੱਲ ਛੱਡ ਗਿਆ ? ਹਾਏ ਓ ਬਦਕਿਸਮਤ ! ਤੇਰੇ ਇੰਨੇ ਨਜ਼ਦੀਕ, ਮੀਂਹ ਵਾਲੀ ਰਾਤ ਕੌਣ ਆਸਰਾ ਲੱਭਣ ਆਇਆ ਸੀ ? ਤੂੰ ਦੇਖ ਵੀ ਨਾ ਸਕੀ ?

ਸਰਦੇਈ ਦਾ ਸਿਰ ਫਿਰ ਚਕਰਾਉਣ ਲੱਗਿਆ । ਸਿਰ ਤੋਂ ਪੈਰਾਂ ਤੱਕ ਕੰਬਣ ਲੱਗੀ । ਸਰਦੇਈ ਨੇ ਜੁਗਨੀ ਨੂੰ ਯਾਦ ਕੀਤਾ । ਮੀਂਹ ਸ਼ੁਰੂ ਹੋਣ ਤੇ ਉਹ ਗਿਆ ਸੀ, ਪਰ ਅਜੇ ਤੱਕ ਨਹੀਂ ਸੀ ਮੁੜਿਆ । ਸਰਦੇਈ ਨੇ ਦਰਦੀਲੀ ਆਵਾਜ਼ ਵਿਚ ਪੁਕਾਰ ਕੀਤੀ..."ਜੁਗਨੀ ਵੇ...ਓ ਜੁਗਨੀ !"

ਅਣਜਾਣੇ ਹੀ ਉਸ ਦੀਆਂ ਅੱਖਾਂ ਭਰ ਆਈਆਂ । ਡਿਗਦੇ ਹੰਝੂ ਰੇਤ ਵਿਚ ਜਜ਼ਬ ਹੋ ਗਏ ।

ਸਰਦੇਈ ਸਰਾਂ ਦੇ ਕਵਾੜ ਖੁਲ੍ਹੇ ਹੀ ਛੱਡ ਆਈ ਸੀ ।

ਸਰਦੇਈ ਨਹਾ ਕੇ ਉਸ ਬਸੰਤੀ ਸਾੜ੍ਹੀ ਨੂੰ ਪਹਿਨ ਆਈ । ਫਿਰ ਉਹ ਬਰਾਂਡੇ ਵਿਚ ਚੜ੍ਹਦੇ ਸਮੇਂ ਚੜ੍ਹ ਨਾ ਸਕੀ । ਉਸ ਦੇ ਦੋਵੇਂ ਪੈਰ ਅਚਾਨਕ ਸ਼ਕਤੀ ਵਿਹੀਣੇ ਹੋ ਗਏ । ਕੰਬਦੇ ਪੈਰਾਂ ਨਾਲ ਚੜ੍ਹਦੀ ਸਰਦੇਈ ਕੱਟੇ ਹੋਏ ਰੁੱਖ ਵਾਂਗ ਡਿਗ ਪਈ । ਮੀਂਹ ਨਾਲ ਸਰਦੇਈ ਦਾ ਭਿਜਿਆ ਮੂੰਹ ਵਾਲਾਂ ਹੇਠ ਭਿੱਜੇ ਫੁੱਲ ਵਾਂਗ ਲੱਗ ਰਿਹਾ ਸੀ ।

ਚੰਦਨ, ਕਸਤੂਰੀ ਅਤੇ ਫੁੱਲਾਂ ਦੀ ਮਹਿਕ ਨਾਲ ਘਰ ਭਰ ਗਿਆ ਸੀ । ਚੱਟਾਨ ਤੇ ਬਿਖਰੀਆਂ ਮਾਲਾਂ ਪਈਆਂ ਸਨ । ਨਾਗੇਸ਼ਵਰ ਕਲੀਆਂ ਦੀਆਂ ਪੰਖੜੀਆਂ ਬਿਖਰੀਆਂ ਸਨ । ਪਤਾ ਨਹੀਂ ਕਿਹੜੇ ਫੁੱਲ ਦਾ ਰਸ ਪੀਣ ਇਕ ਭੌਰਾ ਸਰਦੇਈ ਦੇ ਮੂੰਹ ਤੇ ਆ ਕੇ ਭਿਣ ਭਿਣ ਕਰ ਗਿਆ । ਉਸ ਨੂੰ ਉਡਾਣ ਲਈ ਵੀ ਸਰਦੇਈ ਦੇ ਹੱਥਾਂ ਵਿਚ ਜਾਨ ਨਹੀਂ ਸੀ । ਉਸ ਦੇ ਹੱਥ ਸ਼ਕਤੀ ਹੀਣ ਹੋ ਗਏ ਸਨ । ਛਾਤੀ ਤੋਂ ਪੱਲਾ ਸਰਕ ਗਿਆ ਸੀ ਪਰ ਉਸ ਵਿਚ ਨੰਗੀਆਂ ਛਾਤੀਆਂ ਨੂੰ ਢੱਕਣ ਦੀ ਵੀ ਤਾਕਤ ਨਹੀਂ ਸੀ ।

ਘਰ ਦੀ ਕੰਧ ਤੇ ਉਸ ਨੇ ਕਦੇ ਕਾਲਮ, ਲਧੀ ਤੇ ਪੀਸੇ ਚਾਵਲਾਂ ਨਾਲ ਜਗਨਨਾਥ ਦਾ ਚਿੱਤਰ ਬਣਾਇਆ ਸੀ । ਉਹ ਚਿੱਤਰ ਸਰਦੇਈ ਦੀਆਂ ਅੱਖਾਂ ਅੱਗੇ ਘੁੰਮ ਰਿਹਾ ਸੀ । ਚਿੱਤਰ ਦੇਖ ਕੇ ਬੁਖਾਰ ਦੀ ਬੇਹੋਸ਼ੀ ਵਿਚ ਸੁਣੀਆਂ ਗੱਲਾਂ ਯਾਦ ਆਈਆਂ ਜਗਨਨਾਥ ਗੁਪਤ ਵਾਸ ਹੋ ਗਏ—ਸੁਨਯ ਸ਼ੁਨਯ ਵਿਚ ਮਿਲ ਗਿਆ ।

ਪਰ ਹੁਣ ਸਰਦੇਈ ਨੇ ਸੋਚਿਆ—ਇਹ ਸਭ ਝੂਠ ਸੀ, ਮੁਸਾਫ਼ਰਾਂ ਦੀਆਂ ਮਨਘੜਤ ਗੱਲਾਂ ਸਨ । ਜਗਨਨਾਥ ਰੂਹ ਪੋਸ਼ ਨਹੀਂ ਹੋਏ । ਮਹਾਂਸ਼ੂਨਯ ਮਿਲਣ ਦੇ ਮਿਥਨ ਲਗਨ ਵਿਚ ਉਹ ਮਹਾਂ ਪੂਰਨ ਬਣ ਗਏ ਹਨ । ਜਗਨਨਾਥ ਦੇ ਦੋਵੇਂ ਚਕਾਚੌਲਿਆਂ ਵਿਚ ਉਹ ਮਹਾਂਸ਼ੂਨਯ ਨਹੀਂ ਸੀ । ਨਵੀਂ ਪ੍ਰੇਮਕਾ ਦੀ ਦ੍ਰਿਸ਼ਟੀ ਵਾਂਗ ਉਹ ਅੱਖਾਂ ਦਿਸ ਰਹੀਆਂ ਸਨ । ਉਹ ਨਜ਼ਰਾਂ ਸਰਦੇਈ ਦੇ ਨੰਗੇ ਉਭਾਰਾਂ ਤੇ ਸਥਿਰ ਹੋ ਗਈਆਂ ਸਨ । ਮਾਣ ਨਾਲ ਸਰਦੇਈ ਦੇ ਹੋਂਠ ਕੰਬ ਰਹੇ ਸਨ...ਉਹ ਕਠੋਰ ਨੈਣ ਕਿਵੇਂ ਹੈਰਾਨ ਕਰ ਰਹੇ ਹੋ...ਕਿਵੇਂ ਚਲੇ ਵੀ ਜਾਂਦੇ ਹੋ । ਪਰ ਰੱਖ ਜਾਂਦੇ ਹੋ ਜਨਮ ਜਨਮ ਦੇ ਅਕਲਪਤ, ਬਿਨਕਿਆਸੇ ਅੰਤਰਹੀਣ..."

ਸਰਦੇਈ ਦੀ ਚੇਤਨਾ ਖਤਮ ਹੁੰਦੀ ਜਾ ਰਹੀ ਸੀ । ਉਸ ਨੂੰ ਘੇਰ ਕੇ ਕਿਵੇਂ

ਚੁਫੇਰੇ ਕੁਹਰਾ ਜੰਮ ਰਿਹਾ ਸੀ। ਕਿਸੇ ਦੀ ਗੱਲਵਕੜੀ ਵਿਚ ਜਿਵੇਂ ਸਰਦੇਈ ਦਾ ਅੰਗ ਅੰਗ ਮਦਹੋਸ਼ ਹੋ ਰਿਹਾ ਸੀ... ਸਾਹ ਹੌਲੀ ਹੌਲੀ ਬੰਦ ਹੁੰਦਾ ਜਾ ਰਿਹਾ ਸੀ... ਉਹ ਮੌਤ ਸੀ।

ਸਰਦੇਈ ਹੋਰ ਕੁਝ ਨਾ ਦੇਖ ਸਕੀ। ਉਸ ਦੀਆਂ ਅੱਖਾਂ ਮੀਟੀਆਂ ਜਾ ਰਹੀਆਂ ਸਨ। ਜਿਹੜੇ ਦੋ ਹੰਝੂ ਅੱਖਾਂ ਬੰਦ ਕਰਦਿਆਂ ਛਲਕ ਆਏ ਸਨ, ਉਹ ਵੀ ਰਾਤ ਦੇ ਤਰੇਲ ਤੁਪਕਿਆਂ ਵਾਂਗ ਹੌਲੀ ਹੌਲੀ ਵਹਿ ਗਏ।

## 2

ਨਰਕੁਲ ਘਾਹ ਤੇ ਸਰਕੰਡੇ ਦੇ ਜੰਗਲ ਦਾ ਘੇਰਾ, ਗੁਰਵਾਈ ਦੀਪ...ਬਾਣਪੁਰ ਦੇ ਆਖਰੀ ਰਾਜ ਹਰ ਸੇਵਕ ਮਾਨ ਸਿੰਘ ਨੇ ਅਠਾਰਵੀਂ ਸਦੀ ਦੇ ਪਹਿਲੇ ਭਾਗ ਵਿਚ ਖੋਰਧਾ ਰਾਜ ਦਰਵਾਜ਼ਾ ਨੀਲਾਂਦਰ ਪ੍ਰਸ਼ਾਦਗੜ੍ਹ ਤੋਂ ਵੱਖ ਹੋ ਕੇ ਇੱਥੇ ਆਪਣੀ ਨਵੀਂ ਰਾਜਧਾਨੀ ਦੀ ਸਥਾਪਨਾ ਕੀਤੀ। ਤਦ ਤੱਕ ਇਹ ਇਲਾਕਾ ਵੀਰਾਨ ਸੀ।

ਨਲ ਘਾਹ, ਸਰਕੰਡਾ, ਸੁੰਦਰ ਆਦਿ ਨਾਲ ਭਰਿਆ ਇਹ ਇਲਾਕਾ ਇਕ ਘਣੇ ਜੰਗਲ ਵਾਂਗ ਸੀ। ਮਾਣਿਕ ਪਾਟਨਾ ਮੁਹਾਣੇ ਤੋਂ ਹੋ ਕੇ ਪਾਲੂਰ ਤੇ ਗੰਜਾ ਬੰਦਰਗਾਹ ਨੂੰ ਜਾਣ ਵਾਲੇ ਜਹਾਜ਼ਾਂ ਨੂੰ ਲੁੱਟਣ ਲਈ ਇਸ ਦੀਪ ਨੂੰ ਡਾਕੂ ਹੀ ਜਾਣਦੇ ਸਨ। ਅਤੇ ਇਸ ਦਾ ਆਪਣੀ ਹਿਫ਼ਾਜਤੀ ਘਾਟੀ ਦੇ ਰੂਪ ਵਿਚ ਇਸਤੇਮਾਲ ਕਰਦੇ ਸਨ। ਉਨ੍ਹਾਂ ਤੋਂ ਇਲਾਵਾ ਇਸ ਦੀਪ ਨੂੰ ਚਿਲਿਕਾ ਦੇ ਏਕਾ ਪੰਛੀ ਵੀ ਜਾਣਦੇ ਸਨ।

ਉਹੀ ਗੁਰਵਾਈ ਦੀਪ ਅੱਜ ਤਕੀਖਾਂ ਦੇ ਜ਼ੁਲਮਾਂ ਦੇ ਕਾਰਨ ਜਗਨਨਾਥ ਦਾ ਆਰਾਮ ਸਥਲ ਬਣਿਆ ਹੈ। ਜੰਗਲ ਦੇ ਰੁੱਖਾਂ ਤੇ ਸਵੇਰ ਦੀਆਂ ਕਿਰਨਾਂ ਹੌਲੀ ਹੌਲੀ ਚਾਨਣ ਬਖੇਰ ਰਹੀਆਂ ਸਨ। ਫਿਰ ਜੰਗਲ ਵਿਚ ਘਣੀ ਰਾਤ ਜਿਹਾ ਹਨੇਰਾ ਸੀ। ਚਿਲਿਕਾ ਦੇ ਪੰਛੀ ਸਵੇਰ ਦੇ ਸੂਰਜ ਨੂੰ ਸਤਿਕਾਰ ਪ੍ਰਦਾਨ ਕਰਨ ਵਾਂਗ ਆਕਾਸ਼ ਤੇ ਉੱਡ ਰਹੇ ਸਨ। ਉਨ੍ਹਾਂ ਦੇ ਖੰਭਾਂ ਵਿਚ ਨਾ ਸ਼ਾਂਤੀ ਸੀ ਨਾ ਹੀ ਆਰਾਮ।

ਸਾਤਪੜਾ ਬਲਭੱਦਰ ਪੁਰ ਤੋਂ ਚਿਲਿਕਾ ਦੀ ਇਕ ਧਾਰਾ ਦੀਪ ਨੂੰ ਵਲਦੀ ਤੇ ਗਹਿਰੇ ਜੰਗਲ ਨੂੰ ਚੀਰਦੀ ਹੋਈ ਵਹਿ ਆਈ ਸੀ। ਸਰਕੰਡਾ, ਨਲਘਾਹ ਤੇ ਸਾਠਾਂ ਨਾਲ ਇਸ ਦੇ ਦੋਵੇਂ ਕੰਢੇ ਇਸ ਤਰ੍ਹਾਂ ਢਕੇ ਹੋਏ ਸਨ ਕਿ ਬਾਹਰੋਂ ਜੰਗਲੀ ਰਸਤੇ ਦਾ ਪਤਾ ਲਾਉਣਾ ਅਸੰਭਵ ਸੀ। ਇਸੇ ਜਲਧਾਰਾ ਤੋਂ ਜੰਗਲ ਪਾਰ ਕਰਦੇ ਹੋਏ ਕਿਸ਼ਤੀ ਵਿਚ ਕੁਝ ਜਾਣ ਤੋਂ ਸਾਹਮਣੇ ਬਾਲੂ ਟਾਪੂ ਦਿਖਾਈ ਦੇਵੇਗਾ। ਜਿਸ ਤੇ ਇਕ ਵਿਰਾਟ ਰੂਪ ਬੋਹੜ ਹੈ ਜਿਸ ਨੇ ਅਨੰਤਕਾਲ ਤੋਂ ਜਟਾਂ ਤੇ ਟਾਹਣ ਫੈਲਾ ਕੇ ਇਕ ਗਹਿਰੇ ਛਾਂ ਵਾਲੇ ਜੰਗਲ ਦੀ ਰਚਨਾ ਕੀਤੀ ਹੈ। ਉਸੇ ਬੋਹੜ ਹੇਠ ਇਕ ਇਕ ਪੱਥਰ ਤੇ ਵੇਦੀ ਬਣਾਈ ਗਈ ਸੀ। ਜਗਨਨਾਥ ਤੇ ਤਕੀਖਾਂ ਦੀ ਕੂਟ ਨਜ਼ਰ

ਪੈਣ ਦੀ ਸੂਚਨਾ ਮਿਲਣ ਤੇ ਬਹੁਤ ਭਾਲ ਮਗਰੋਂ ਇਸ ਥਾਂ ਨੂੰ ਰਾਮਚੰਦਰ ਦੇਵ ਨੇ ਸੁਰੱਖਿਅਤ ਸਮਝ ਕੇ ਚੁਣਿਆ ਸੀ। ਜਗਨਨਾਥ ਦੇ ਕੁਝ ਵਿਸ਼ਵਾਸੀ ਸੇਵਕ ਅਤੇ ਜੁਗਨੀ ਤੋਂ ਇਲਾਵਾ ਇਸ ਥਾਂ ਦਾ ਕਿਸੇ ਨੂੰ ਵੀ ਨਹੀਂ ਸੀ ਪਤਾ।

ਚਾਨਣ ਤੋਂ ਪਹਿਲਾਂ ਹੀ ਜਗਨਨਾਥ ਉਸ ਥਾਂ ਵਿਰਾਜਮਾਨ ਹੋ ਗਏ ਸਨ। ਰਾਮਚੰਦਰ ਦੇਵ, ਸਾਨ ਪੁਜਾਰੀ ਵਿਸ਼ਣੂ ਮਹਾਂਪਾਤਰ, ਰਾਜਗੁਰੂ ਲਕਸ਼ਮੀ ਪਰਮਗੁਰੂ ਤੋਂ ਬਿਨਾ ਹੋਰ ਸਭ ਵਾਪਸ ਆ ਗਏ ਸਨ। ਵੇਦੀ ਦੇ ਹੇਠ ਤਦ ਤੱਕ ਅਖੰਡ ਚਿਰਾਗ ਨਹੀਂ ਸੀ ਜਲਾਇਆ ਗਿਆ, ਪਰ ਪਿਛਲੀ ਰਾਤ ਇਕ ਰੁੱਖ ਦੇ ਟਾਹਣ ਨਾਲ ਬੰਨ੍ਹ ਦਿੱਤਾ ਗਿਆ ਸੀ, ਬਸ ਇਹੀ ਜਲ ਰਿਹਾ ਸੀ ਜੋ ਦਿਨ ਦੇ ਚਾਨਣ ਵਿਚ ਮੱਧਮ ਲੱਗ ਰਿਹਾ ਸੀ!

ਉਸ ਗਹਿਰੇ ਜੰਗਲ ਵਿਚ ਕਿਧਰਿਓਂ ਇਕ ਇਕੱਲੇ ਪੰਛੀ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਬੋਹੜ ਦੀ ਟਾਹਣੀ ਤੇ ਬੈਠਾ ਇਕ ਕਾਂ ਕਦੇ ਕਦੇ ਕਾਂ ਕਾਂ ਕਰਕੇ ਉਸ ਦਾ ਜੁਆਬ ਦੇ ਰਿਹਾ ਸੀ।

ਰਾਮਚੰਦਰ ਦੇਵ ਨੇ ਆਪਣੇ ਮੱਥੇ ਤੇ ਬਿਖਰੀਆਂ ਵਾਲਾਂ ਦੀਆਂ ਲਟਾਂ ਨੂੰ ਹੱਥ ਨਾਲ ਹਟਾ ਕੇ ਦੇਖਿਆ—ਅਜਿਹੀ ਵੀਰਾਨੀ ਤੇ ਚੁੱਪ ਉਨ੍ਹਾਂ ਲਈ ਅਦਭੁਤ ਸੀ।

ਇਸ਼ਨਾਨ, ਵਸਤਰ ਭੂਸ਼ਨ, ਮੰਗਲਾਚਰਨ ਹੋ ਕੇ ਜਦ ਤੱਕ ਹੋਣ ਲੱਗਦੀ, ਪਰ ਉੱਥੇ ਆਰਤੀ ਲਈ ਸਵਰਨ, ਕਪੂਰ ਆਰਤੀ ਤੇ ਅਗਰ ਬੱਤੀਆਂ ਵੀ ਨਹੀਂ ਸਨ। ਵਸਤਰ ਸਮਰਪਣ ਲਈ ਵੀ ਕੁਝ ਨਹੀਂ ਸੀ। ਨਿਤਾਪ੍ਰਤੀ ਨੀਤੀਆਂ ਲਈ ਕੁਝ ਚੀਜ਼ਾਂ ਸੰਦੂਕ ਵਿਚ ਜ਼ਰੂਰ ਸਨ। ਇਹ ਚੀਜ਼ਾਂ ਜਿਸ ਕਿਸ਼ਤੀ ਵਿਚ ਸਨ ਉਹ ਤੂਫਾਨ ਕਾਰਨ ਮਾਣਿਕ ਪਾਟਨਾ ਮੁਹਾਣੇ ਤੇ ਹੀ ਡੁੱਬ ਗਈ ਸੀ। ਕੁਝ ਵੀ ਨਹੀਂ ਸੀ ਬਚਿਆ। ਉਸ ਤੋਂ ਪਿੱਛੇ ਆਏ ਪ੍ਰਭੂ ਦੇ ਪਵਿੱਤਰ ਅੰਗ ਦੇ ਕਪੜੇ ਫਟ ਗਏ ਸਨ। ਮਾਲਾ, ਚੂਲ ਆਦਿ ਤੋਂ ਮੈਲੇ ਕੱਪੜੇ ਹਟਾਉਣ ਦਾ ਜੇਰਾ ਦਾਇਤਾਂ ਵਿਚ ਨਹੀਂ ਸੀ। ਇਸ ਲਈ ਉਹ ਇਕ ਦੂਜੇ ਨੂੰ ਦੇਖ ਰਹੇ ਸਨ ਬੁੱਤਾਂ ਵਾਂਗ!

ਵੇਦੀ ਦੇ ਕੋਲ ਰਾਮਚੰਦਰ ਦੇਵ ਰੇਤ ਤੇ ਬੈਠ ਕੇ ਸ਼ਾਂਤ ਨਜ਼ਰਾਂ ਨਾਲ ਜਗਨਨਾਥ ਨੂੰ ਦੇਖ ਰਹੇ ਸਨ। ਉਹ ਮਨ ਹੀ ਮਨ ਸੋਚ ਰਹੇ ਸਨ, ਉੜੀਸਾ ਦੇ ਲੋਕਾਂ ਦੀ ਕਿਸਮਤ ਦੀ ਵੀ ਇਹੀ ਅਵਸਥਾ ਹੈ। ਮਾਰਨ ਨਾਲੋਂ ਘਸੀਟੇ ਜਾਣਾ ਆਮ ਹੋ ਗਿਆ ਹੈ। ਸਿਰਫ਼ ਇਕ ਅਭਿਮਾਨ ਬਾਕੀ ਹੈ। ਰਾਮਚੰਦਰ ਦੇਵ ਜਗਨਨਾਥ ਦੇ ਚਿਹਰੇ ਨੂੰ ਨਿਰੰਤਰ ਦੇਖੀ ਜਾ ਰਹੇ ਸਨ।

ਕਈ ਦਿਨਾਂ ਦੀ ਮਿਹਨਤ, ਉਤੇਜਨਾ, ਉਤਸੁਕਤਾ, ਸ਼ੱਕ ਅਤੇ ਅਨਿਸਚਿਤਤਾ ਨਾਲ ਉਨ੍ਹਾਂ ਦਾ ਚਿਹਰਾ, ਖੂਬਸੂਰਤ ਸਰੀਰ ਵਨਸਪਤੀ ਹਰਿਆਲੀ ਵਾਂਗ ਲੱਗ ਰਿਹਾ ਸੀ। ਅਤਿਅੰਤ ਦੁਖੀ ਅੱਖਾਂ ਤੇ ਹੋਰ ਵੇਦਨਾਵਾਂ ਮਿਲ ਕੇ ਚਿਹਰੇ ਤੇ ਇਕ ਮਲੀਨਤਾ ਦਾ ਭਰਮ ਪੈਦਾ ਕਰ ਰਹੇ ਸਨ।

ਆਹ! ਜਗਨਨਾਥ ਵੀ ਅੱਜ ਮਹਾਂਭੈਰਵ ਹੋਏ ਹਨ।

ਉੜੀਸਾ ਲੋਕਾਂ ਦੇ ਅਭਿਮਾਨ, ਗਜਪਤਿ ਜਗਨਨਾਥ ਰਤਨ ਸਿੰਘਾਸਨ ਦਾ

ਅਡੰਬਰ ਛੱਡ ਇਸ ਜੰਗਲ ਵਿਚ ਪਧਾਰੇ ਹਨ। ਇਹ ਸੋਚ ਕੇ ਹੀ ਰਾਮਚੰਦਰ ਦੇਵ ਉਦਾਸ ਹੁੰਦੇ ਜਾ ਰਹੇ ਸਨ। ਉਨ੍ਹਾਂ ਤੋਂ ਕੁਝ ਦੂਰ ਸਾਨ ਪਰੀਛਾ ਵਿਸ਼ਣੂ ਕਪਾਟ ਮਹਾਂਪਾਤਰ ਦੁਖੀ ਹੋਏ ਬੈਠੇ ਸਨ, ਤੇ ਬੈਠੇ ਬੈਠੇ ਸੌਂ ਗਏ ਸਨ। ਦੋਵੇਂ ਦਾਤੇ ਵੀ ਸਾਹ ਸਤਹੀਣ ਪੁਤਲਿਆਂ ਵਾਂਗ ਵੇਦੀ ਦੇ ਹੇਠ ਖੜ੍ਹੇ ਸਨ।

ਹੁਣ ਪ੍ਰਭੂ ਦੀ ਪੂਜਾ ਆਦਿ ਵਿਧੀਆਂ ਕਿਵੇਂ ਹੋਣ, ਇਸ ਪ੍ਰਤੀ ਉਹ ਫਿਕਰਮੰਦ ਸਨ।

ਉਸੇ ਮੌਨ ਵਿਚ ਲੱਛਮੀ ਪਰਮਗੁਰੂ ਜਗਨਨਾਥ ਦੇ ਸਨਮੁਖ ਖੜੇ ਹੋ ਕੇ ਉੱਚੀ ਆਵਾਜ਼ ਵਿਚ ਆਰਤੀ ਕਰ ਰਹੇ ਸਨ—

"ਨੀਲ ਜੀਮੂਤ ਸੰਕਾਸ਼ : ਪਦਪ੍ਰਤਾਪ ਤੇਦਸ਼ਣ।
ਸ਼ੋਣਾਧਰ-ਧਰ : ਸ੍ਰੀਮਾਨ ਭਕਤਾਨਮ ਭਯੰਕਰ: ।।
ਬਲਭਦ੍ਰਸਥਾ ਸਪਤਫੋਣੋ ਵਿਕਟ ਮਸਤਕ ।
ਕੁੰਦੇਦੂੰ ਸੰਖ ਧਵਲ : ਪ੍ਰਕਾਸ਼ੋਹਮਬੁਜ ਲੋਚਨ ।।
ਗੁਪਤ ਪਾਦ ਕਰਾਂ ਬੋਜ ਸਮੁਤੋਲਿਤ ਸਦਭੁਜ ।
ਭਕਤਾਨਾਮਵਨੇਵ ਤਥਾ ਭਦ੍ਰਾਪਿ ਭਦ੍ਰਾਦਾ ।।"

ਪਰ ਰਾਮਚੰਦਰ ਦੇਵ ਦੇ ਮਨ ਵਿਚ ਬੁਰੀ ਭਾਵਨਾਂ ਨਹੀਂ ਸੀ ਉਸ ਤੋਂ ਕਿਤੇ ਵਧ ਪੀੜਤ ਵਿਸਮਾਦ ਉਨ੍ਹਾਂ ਵਿਚ ਸੀ।

ਕਿਸ ਅਸਮਾਧਿਤ ਗਹਿਰੇ ਭੇਦ ਦੇ ਸਨਮੁਖ ਹਨ ਇਹ ਜਗਨਨਾਥ? ਸ੍ਰਿਸ਼ਟੀ ਦੇ ਕਿਸ ਆਦਮ ਪ੍ਰਭਾਤ ਵਿਚ, ਪਰਲੈ—ਦੀ ਆਵਾਜ਼ ਵਿਚ ਇਹ ਸ਼ੇਸ਼ਦੇਵ ਦਾਰੂ ਦੇ ਰੂਪ ਵਿਚ ਵਹਿ ਆਏ ਹਨ!

ਉਪ ਕਥਾ ਦੇ ਮੁਗ਼ਲ ਇਤਿਹਾਸ ਦੇ ਮਹਾਂਪਦ ਨੰਦ ਤੋਂ ਲੈ ਕੇ ਕਈ ਮੁਗ਼ਲ ਸੈਨਾਪਤੀ ਇਸ ਗਹਿਰੇ ਭੇਦ ਨੂੰ ਖੋਲ੍ਹਣ ਲਈ ਕੀ ਹਮਲੇ ਨਹੀਂ ਸੀ ਕਰ ਕੇ ਗਏ?

ਜਗਨਨਾਥ ਨੇ ਕਦੇ ਮਹਿਲ ਵਿਚ ਵਾਸਾ ਕੀਤਾ ਹੈ ਕਦੇ ਪਤਾਲ ਵਾਸੀ ਹੋਏ ਹਨ ਤੇ ਕਦੇ ਮਹਾਂ ਪਰਲੋਂ ਵਿਚ ਆਸਰਾ ਲਿਆ ਹੈ। ਫਿਰ ਵੀ ਸੁਨਯ ਮੰਚ ਤੋਂ ਸੂਨਯ ਰੂਪ ਪ੍ਰਗਟ ਨਹੀਂ ਹੋਇਆ। ਉਹ ਤਾਂ ਪਵਿੱਤਰ ਆਤਮਾ ਦਾ ਅਜਿੱਤ ਰੂਪ ਹੈ। ਪਾਪੀ ਮਨੁੱਖ ਕਿਵੇਂ ਉਨ੍ਹਾਂ ਨੂੰ ਛੂਹ ਸਕੇਗਾ?

ਸ਼ਕਤੀਸ਼ਾਲੀ ਦੇ ਘੋਰ ਅੱਤਿਆਚਾਰ ਤੇ ਪੀੜ ਵਿਚ ਮਨੁੱਖ ਦਾ ਸਰੀਰ ਵਾਰ ਵਾਰ ਨਸ਼ਟ ਹੋਇਆ ਹੈ ਫਿਰ ਵੀ ਆਤਮਾ ਅਜਿੱਤ ਬਣੀ ਰਹੀ ਹੈ। ਮੌਤ ਨੂੰ ਤੁੱਛ ਸਮਝ ਕੇ ਜੀਵਨ ਦੀਪ ਫਿਰ ਵੀ ਲੱਗਿਆ ਹੈ। ਜ਼ੁਲਮ ਦੇ ਤਾਂਡਵ ਵਿਚ ਸ੍ਰਿਸ਼ਟੀ ਦਾ ਪ੍ਰੇਰਣਾ-ਸਰੋਤ ਫਿਰ ਵੀ ਅਥਾਹ ਹੈ। ਜਗਨਨਾਥ ਉਹ ਮਹਾਂਮੂਰਤੀ, ਮਹਾਂ ਪ੍ਰੇਰਣਾ ਹੈ, ਉਸੇ ਮਹਾਂ ਸੂਨਯ ਦੀ ਲਾਜ਼ਮੀ, ਆਦਿ ਅੰਤਹੀਣ ਭਾਵ-ਮੂਰਤ ਹਨ ਉਹ!

ਜਗਨਨਾਥ ਉੜੀਆ ਲੋਕਾਂ ਦਾ ਮਾਣ ਹਨ। ਉਨ੍ਹਾਂ ਦੇ ਅਜਿੱਤ ਇਸ਼ਟ ਦੇਵ ਹਨ। ਉਨ੍ਹਾਂ ਦੇ ਸਭ ਮੰਗਲ-ਅਮੰਗਲ ਦੇ "ਜੈ-ਜਗਨਨਾਥ ਹੈ।"

ਆਪਣੇ ਤੁੱਛ ਅਭਿਮਾਣ ਦੀ ਰੱਖਿਆ ਕਰਨ ਲਈ ਜਗਨਨਾਥ ਨੂੰ ਸ੍ਰੀ-ਵਤਸ ਖੰਡਾਸ਼ਾਲ ਮੰਦਿਰ ਦੇ ਰਤਨ ਸਿੰਘਾਸਨ ਤੋਂ ਉਠਾ ਕੇ ਚਿਲਿਕਾ ਦੇ ਸਰਕੜਿਆਂ ਵਿਚ ਮਛੇਰਿਆਂ ਦੀ ਕਿਸ਼ਤੀ ਵਿਚ ਲੈ ਆਉਣ ਕਾਰਨ ਰਾਮਚੰਦਰ ਦੇਵ ਮਨ ਹੀ ਮਨ ਦੁਖੀ ਹੋ ਰਹੇ ਸਨ।

ਅਮੀਨਚੰਦ ਸ੍ਰੀ ਮੰਦਰ ਤੇ ਅਧਿਕਾਰ ਕਰ ਲੈਂਦਾ, ਪ੍ਰਸ਼ੋਤਮ ਤੀਰਥ ਦੇ ਸਮੁੱਚੇ ਅਧਿਕਾਰਾਂ ਤੋਂ ਵੰਚਤ ਹੋ ਜਾਂਦੇ ਤਾਂ ਕੀ ਨੁਕਸਾਨ ਹੋ ਜਾਂਦਾ ? ਇਸੇ ਨੂੰ ਬਚਾ ਕੇ ਰੱਖਣ ਲਈ ਜਗਨਨਾਥ ਨੂੰ ਚੁੱਕ ਲੈ ਆਉਣਾ ਅਪ ਕਰਮ ਨਹੀਂ ਤਾਂ ਕੀ ਹੈ ? ਜਿਸ ਤਰ੍ਹਾਂ ਪ੍ਰਵੰਚਨਾ ਕਰਕੇ ਸਾਨ ਪਰੀਛਾ ਦੀ ਸਹਾਇਤਾ ਨਾਲ ਜਗਨਨਾਥ ਨੂੰ ਪਤਿਤ-ਪਾਵਨ ਬਣਾਇਆ ਸੀ ਉਸ ਦੀ ਯਾਦ ਆਉਂਦੇ ਹੀ ਰਾਮਚੰਦਰ ਦੇਵ ਦੀ ਮਨੋਵੇਦਨਾ ਹੋਰ ਗਹਿਰੀ ਹੋ ਜਾਂਦੀ ਸੀ।

ਪਰ ਜਗਨਨਾਥ ਉੜੀਸਾ ਜ਼ਾਤੀ ਦੇ ਅਜਿੱਤ ਸੰਕੇਤ ਹਨ।

ਫੇਰ ਤੁੱਛ ਤੇ ਪਾਪੀ ਵਿਦਰੋਹੀਆਂ ਹੱਥੋਂ ਜਗਨਨਾਥ ਨੂੰ ਭ੍ਰਿਸ਼ਟ ਹੋਣ ਲਈ ਕਿਵੇਂ ਛੱਡ ਆਉਂਦੇ ?

ਪਰ ਉਹ ਖੁਦ ਕੀ ਹਨ ?

ਧਰਮ ਵਿਦਰੋਹੀ ਹਾਫਿਜ਼ ਕਾਦਰ ਹਨ ਜਾਂ ਜਗਨਨਾਥ ਦੇ ਰਾਜ-ਸੇਵਕ ਰਾਮਚੰਦਰ ਦੇਵ ?

ਸ਼ਾਇਦ ਉਨ੍ਹਾਂ ਦਾ ਨਾਂ ਇਕ ਕਮਜ਼ੋਰ, ਧਰਮ ਵਿਦਰੋਹੀ, ਜਗਨਨਾਥ ਧਰੋਹੀ ਦੇ ਰੂਪ ਵਿਚ ਇਤਿਹਾਸ ਵਿਚ ਦਰਜ ਰਹੇਗਾ। ਪਰ ਇਤਿਹਾਸ ਦੇ ਪਿੱਛੇ ਜੋ ਅੰਤਰਜਾਮੀ ਹਨ—ਉਹ ਹੀ ਇੱਕਲੇ ਜਾਣਦੇ ਹਨ—ਰਾਮਚੰਦਰ ਦੇਵ ਦੇ ਸੰਘਰਸ਼, ਸੰਕਟ, ਗਿਲਾਨੀ ਅਤੇ ਅੰਤਰ ਵੇਦਨਾ ਨੂੰ !

ਦਾਤਿਆਂ ਵਿਚ ਚਰਚਾ ਛਿੜੀ ਸੀ। ਉਹ ਫ਼ਿਕਰਮੰਦ ਸਨ ਕਿ ਪੁਰਾਣੇ ਕਪੜੇ ਦਿੱਤੇ ਜਾਣ ਤਾਂ ਫਿਰ ਕਿਹੜੇ ਪਹਿਨਾਏ ਜਾਣਗੇ ? ਉਨ੍ਹਾਂ ਵਸਤਰਾਂ ਨੂੰ ਧੋਣਾ ਬਹੁਤ ਜ਼ਰੂਰੀ ਸੀ।

ਇਕ ਨੇ ਪੁੱਛਿਆ—"ਕਪੜੇ ਉਤਾਰ ਕੇ ਧੋਣ ਤੇ ਸੁਕਾਉਣ ਤੱਕ ਕੀ ਪ੍ਰਭੂ ਨੰਗੇ ਰਹਿਣਗੇ ?"

ਲੱਛਮੀ ਪਰਮਗੁਰੂ ਨੇ ਠੱਠਾ ਕੀਤਾ—ਕਹਿਣ ਲੱਗੇ—"ਮਹਾਂਪਾਤਰ ਜੀ, ਸਮੁੰਦਰ ਜਿਸ ਦਾ ਵਾਸਾ ਹੈ, ਪੌਣ ਜਿਸ ਦੀ ਆਹਾਰ ਹੈ, ਆਕਾਸ਼ ਜਿਸ ਦਾ ਚੰਦਰਨਯ ਹੈ, ਉਸ ਲਈ ਕਿਉਂ ਫ਼ਿਕਰ ਕਰ ਰਹੇ ਹੋ ? ਕੀ ਸੋਚ ਰਹੇ ਹੋ ?"

ਇਕ ਦਾਤਾ ਵੇਦੀ ਤੇ ਚੜ੍ਹ ਕੇ ਸਰੀਰ ਤੋਂ ਵਸਤਰ ਉਤਾਰ ਕੇ ਹੇਠਾਂ ਖੜ੍ਹੇ ਦੂਜੇ ਨੂੰ ਫੜਾਉਂਦਾ ਗਿਆ।

ਪ੍ਰਭੂ ਵਸਤ੍ਰਹੀਣ ਵਿਸ਼ਵ ਦੀ ਨੰਗੀ ਆਤਮਾ ਵਾਂਗ ਖੜ੍ਹੇ ਰਹਿ ਗਏ। ਵਸਤਰਾਂ ਨੂੰ ਧੋ ਕੇ ਸੇਵਕ ਵੀ ਸੋਚ ਰਹੇ ਸਨ—ਹੁਣ ਇਸ ਮਗਰੋਂ ਕੀ ਕੀਤਾ ਜਾਏ, ਉਹ ਕੁਝ ਸੋਚ ਨਾ ਸਕੇ। ਇਹ ਪੀਤਾਂਬਰ-ਪਰਿਹਿਤ, ਨੀਲਜੀਮੂਤ ਮਹਾਰਾਜ ਜਗਨਨਾਥ ਨਹੀਂ—ਉਲੰਗ ਮਹਾਂ ਭੈਰਵ ਹਨ !"

ਇਸ ਮਗਰੋਂ ਹੋਰ ਵਿਧੀਆਂ ਸੰਪਾਦਤ ਹੁੰਦੀਆਂ ਹਨ। ਪਾਣੀ ਲਿਆਉਣ ਵਾਲੇ ਘੱਟਿਆਂ ਵਿਚ ਤੀਰਥ-ਜਲ ਲਿਆਉਂਦੇ ਹਨ। ਦੰਤ ਮੰਜਨ ਸਮੱਗਰੀ ਅਤੇ ਸਵਰਣ ਪਾਤਰਾਂ ਦੇ ਭੰਡਾਰ ਦੇ ਡੂਨੇ ਆਉਂਦੇ ਹਨ। ਇਸੇ ਤਰ੍ਹਾਂ ਖਟੁਲਿ ਸੇਵਕ ਪੀੜਾ, ਦਰਪੀਆ ਦਰਪਣ ਆਏਂਲਾ, ਘਟੁਆਰੀ ਔਲਾ, ਚੰਦ ਨਾਦਿ, ਭੰਡਾਰ ਮੇਕਾਪ ਕ੍ਰਪੂਰ ਲਿਆ ਕੇ ਪ੍ਰਭੂ ਦੀ ਸੇਵਾ ਵਿਚ ਹਾਜ਼ਰ ਹੁੰਦੇ ਹਨ। ਹਰ ਵਿਧੀ ਤੇ ਹਰ ਸਮੱਗਰੀ ਦੀ ਵਿਵਸਥਾ ਕਰਨ ਲਈ ਸੇਵਕ ਹਨ।

ਉਹ ਸਭ ਕੁਝ ਤਾਂ ਨਾ ਹੋ ਸਕਿਆ। ਆਖਰ ਦੰਤ-ਮੰਜਨ, ਮੁੱਖ ਪ੍ਰਕਸਾਲਨ ਤਾਂ ਹੋਵੇਗਾ ?

ਜੁਗਨੀ ਦਾਤਣ ਤੇ ਕੁਝ ਫਲ ਲੱਭਣ ਲਈ ਗਿਆ ਸੀ। ਤਦ ਜਾ ਕੇ ਗੋਪਾਲ ਨੂੰ ਭੋਗ ਲਗਾਇਆ ਜਾਏਗਾ। ਸੇਵਕ ਇਨ੍ਹਾਂ ਸਭ ਗੱਲਾਂ ਦਾ ਚਰਚਾ ਕਰ ਰਹੇ ਸਨ।

ਰਾਮਚੰਦਰ ਦੇਵ ਜਗਨਨਾਥ ਦੀ ਨੰਗੀ ਮੂਰਤੀ ਵੱਲ ਦੇਖ ਕੇ ਸੋਚ ਰਹੇ ਸਨ— "ਕਿਥੇ ਹੈ ਉਹ ਮੱਥੇ ਤੇ ਤਿਲਕ ਦੀ ਸ਼ੋਭਾ ? ਕਿਥੇ ਹੈ ਉਹ ਨੀਰਦ ਸਵੱਛ ਸੰਦੂਰ ਅੰਗਕਾਂਤਿ ? ਕਿਥੇ ਹੈ ਉਹ ਭੇਦ ਭਰਿਆ ਮੁੱਖ ਮੰਡਲ ?"

ਜਗਨਨਾਥ ਦੁਨਿਆਵੀ ਮਨੁੱਖ ਦੀ ਆਤਮਾ ਵਾਂਗ ਸਭ ਅਡੰਬਰਾਂ ਨੂੰ ਛਡ ਇਸ ਉਜਾੜ ਇਲਾਕੇ ਵਿਚ ਸੱਚ ਦੀ ਅਟੱਲਤਾ ਤੇ ਸੰਗਰਾਮ ਦੀ ਅਜਿੱਤਤਾ ਵਿਚ ਜਿਵੇਂ ਇਕ ਕਠੋਰ ਉੱਜਲਤਾ ਨਾਲ ਸੁਭਾਇਮਾਨ ਹੋਏ ਸਨ।

ਕੀ ਜਗਨਨਾਥ ਵੀ ਉਸ ਸਰਾਪੇ ਮਨੁੱਖ ਵਾਂਗ ਹਨ ਜਿਸ ਦੇ ਸੰਘਰਸ਼ ਭਰੇ ਸਖਤ ਜੀਵਨ ਵਿਚ ਮੁਕਤੀ ਪਾਉਣ ਲਈ ਵੀ ਵਕਤ ਨਹੀਂ। ਹਨੇਰੀ ਰਾਤ ਦਾ ਸਵੇਰਾ ਨਹੀਂ, ਦੁੱਖਾਂ ਦਾ ਅੰਤ ਨਹੀਂ ?

ਪਰ ਮਹਾਂਬਲੀ ਤੂੰ ਤਾਂ ਭੁੱਲੇ ਨੂੰ ਰਾਹ ਦਿਖਾਉਂਦਾ ਏਂ, ਅਥਾਹ ਪਾਣੀ ਵਿਚ ਡੁੱਬਦੇ ਨੂੰ ਬਚਾਉਂਦਾ ਏਂ...ਜੀਵਨ ਦਾ ਸਾਰ ਹੈਂ, ਤੂੰ।

ਮਨੁੱਖ ਦਾ ਜੀਵਨ ਜੇ ਨੀਵਾ ਹੈ—ਤਾਂ ਤੁਸੀਂ ਨੀਵੇਂ ਹੋ ਜਾਂਦੇ ਹੋ। ਜੀਵਨ ਜੇ ਵੰਚਿਤ ਹੈ ਤਾਂ ਸਭ ਤੋਂ ਵੱਧ ਵੰਚਿਤ ਰਹਿੰਦੇ ਹੋ !

ਰਾਮਚੰਦਰ ਦੇਵ ਦੀਆਂ ਅੱਖਾਂ ਵਿਚ ਅਣਜਾਣੇ ਹੀ ਪਤਾ ਨਹੀਂ ਕਿਸ ਵੇਗ ਦੇ ਹੰਝੂ ਭਰ ਆਏ ਤੇ ਅਟੁੱਟ ਧਾਰਾਂ ਵਹਿ ਤੁਰੀਆਂ।

ਜੰਗਲ ਵਿਚ ਖੜਖੜਾਹਟ ਸੁਣ ਕੇ ਸਭ ਦੀਆਂ ਨਜ਼ਰਾਂ ਉਧਰ ਗਈਆਂ। ਜੁਗਨੀ ਮੋਢੇ ਤੇ ਇਕ ਜਾਮਣ ਦਾ ਟਾਹਣ ਚੁੱਕੀ ਹੱਥਾਂ ਵਿਚ ਅਨੇਕਾਂ ਫੁੱਲ ਲਈ ਹਨੂੰਮਾਨ ਵਾਂਗ ਆ ਰਿਹਾ ਸੀ। ਉਸ ਦੇ ਬਿਖਰੇ ਵਾਲਾਂ ਨਾਲ ਉਸ ਦਾ ਮੱਥਾ ਤੇ ਅੱਖਾਂ ਛੁਪੀਆਂ ਹੋਈਆਂ ਸਨ। ਉਹ ਕਿਲ੍ਹਾ ਜਿੱਤ ਕੇ ਆਇਆ ਲੱਗ ਰਿਹਾ ਸੀ।

ਜਾਮਣ ਦਾ ਟਾਹਣ ਹੇਠਾਂ ਰੱਖ ਕੇ ਜੁਗਨੀ ਬੋਲਿਆ—"ਇਨ੍ਹਾਂ ਜਾਮਣਾਂ ਤੋਂ ਸਿਵਾ ਇਸ ਜੰਗਲ ਵਿਚ ਹੋਰ ਕੁਝ ਨਹੀਂ ਮਿਲਿਆ।" ਜਾਮਣ ਦਾ ਟਾਹਣ ਮੀਂਹ ਨਾਲ ਭਿੱਜੇ ਸਵੱਛ ਜਾਮਣਾ ਨਾਲ ਭਰਿਆ ਹੋਇਆ ਸੀ। ਇਸੇ ਨਾਲ ਗੋਪਾਲ ਭੋਗ

ਲਾਉਣਗੇ। ਇਸੇ ਨਾਲ ਜਗਨਨਾਥ ਦੀ ਪ੍ਰਭਾਤ ਪੂਜਾ, ਭੋਗ, ਇਥੋਂ ਤੱਕ ਕਿ ਬੜ ਸੰਘਾਰ ਅਰਾਧਨਾ ਦਾ 'ਛਪਨ ਪਉਟ' ਭੋਗ ਵੀ ਹੋਵੇਗਾ।

ਸੇਵਕ ਦੰਤ-ਮੰਜਨ ਤੇ ਇਸ਼ਨਾਨ ਮਗਰੋਂ ਇਕ ਪੱਤੇ ਤੇ ਜੰਗਲੀ ਫਲਾਂ ਨੂੰ ਰੱਖ ਕੇ ਪੂਜਾ ਦਾ ਪ੍ਰਬੰਧ ਕਰ ਰਹੇ ਸਨ। ਪੰਚੋਪਚਾਰ ਨਾਲ ਪੂਜਾ ਵਿਚ ਜਾਮਣਾ ਦਾ ਭੋਗ ਲਾਉਣ ਤੋਂ ਪਹਿਲਾਂ ਇਕ ਸੇਵਕ ਪਾਣੀ ਦਾ ਛਿੜਕਾ ਕਰ ਰਿਹਾ ਸੀ।

ਕੀ ਰਾਮਚੰਦਰ ਦੇਵ ਵੇਦੀ ਦੇ ਨਜ਼ਦੀਕ ਆਏ ਸਨ ?

ਰੱਥ ਤੇ ਛੇਹਾ ਪਹਰਾ ਅਤੇ ਹੋਰ ਰਾਜ ਵਿਧੀਆਂ ਕਰਨਾ ਇਕ ਹੋਰ ਗੱਲ ਹੈ, ਪਰ ਪੂਜਾ ਸਮੇਂ ਸਮੱਗਰੀ ਨੂੰ ਕਿਵੇਂ ਛੂਹਣ ਰਾਮਚੰਦਰ ਦੇਵ ? ਹਾਲੇ ਤੱਕ ਤਾਂ ਉਨ੍ਹਾਂ ਦੇ ਪ੍ਰਾਸਚਿਤ ਦਾ ਅੰਤ ਨਹੀਂ ਸੀ ਹੋਇਆ।

ਇਕ ਸੇਵਕ ਕਹਿਣ ਲੱਗਾ—"ਹੁਣ ਭੋਗ ਲਾਇਆ ਜਾਏਗਾ। ਤੁਸੀਂ ਕੁਝ ਦੂਰ ਹਟ ਜਾਉ ਛਾਮੂ !"

ਚੁੱਪ ਚਾਪ ਰਾਮਚੰਦਰ ਦੇਵ ਹਟ ਗਏ। ਰੁੱਸੇ ਹੋਏ ਬੱਚੇ ਵਾਂਗ ਉਹ ਮਨ ਹੀ ਮਨ ਰੋਸ ਕਰਨ ਲੱਗੇ—"ਹੇ ਪ੍ਰਭੂ, ਜਦ ਤੁਸੀਂ ਨੇੜੇ ਹੁੰਦੇ ਹੋ ਤਦ ਤੁਸੀਂ ਸੁੰਦਰਤਮ ਬਣ ਕੇ ਰਹਿੰਦੇ ਹੋ। ਪਰ ਜਦ ਆਪਣੀ ਇੱਛਾ ਨਾਲ ਨਜ਼ਦੀਕ ਹੁੰਦੇ ਹੋ, ਤਦ ਸਭ ਕੁਝ ਸੂਨਯ ਹੁੰਦਾ ਹੈ —ਤੁਹਾਡੀ ਪੂਜਾ ਅਰਾਧਨਾ ਨਿਰਵਿਘਨ ਹੁੰਦੀ ਹੈ !"

ਲਛਮੀ ਪਰਮਗੁਰੂ ਜਲ ਛਿੜਕਾ ਕਰਦੇ ਹੋਏ ਮੰਤਰ ਪੜ੍ਹ ਰਹੇ ਸਨ—

ਓਮ ਮਧੁਵਾਤਾ ਕਰਤਾਯੇ, ਮਧੂ ਕਰੰਤਿ ਸਿੰਧਵ :
ਮਾਧਵਨ ਸੰਤੋਸ਼ਧਿ ਮਧੂ ਨਕਤ ਮਰਤੋਸਖੋ
ਮਧੂਮਾਨੋ ਵਨਸਪਤੇ: ਮਧੂਮਾਨ ਪਾਥਿਵੋ ਰਾਜ:
ਮਧੂ ਦਿਵਰੋਸ਼ਿਟਨੋ ਪਿਤਾ ਮਾਧਵੇਗਰਾਵੈ ਭਵੰਤ ਨ:
ਓਂਮ ਮਧੂ ਮਧੂ ਮਧੂ !

ਜੋ ਵੀ ਹੋਵੇ ਜਗਨਨਾਥ ਇਥੇ ਸੁਰੱਖਿਅਤ ਰਹਿਣਗੇ। ਮਾਲੂਦ ਦਾ ਫ਼ੌਜਦਾਰ ਜਾਂ ਅਮੀਨਚੰਦ ਆਸਾਨੀ ਨਾਲ ਇਸ ਥਾਂ ਦਾ ਪਤਾ ਨਹੀਂ ਲਾ ਸਕਣਗੇ ?

ਪਰ ਇਸ ਮਗਰੋਂ ਉਹ ਕਿਥੇ ਜਾਣਗੇ।

ਚਿਲਿਕਾ ਦੀ ਧਾਰਾ ਸਰਕੰਡੇ ਦੇ ਜੰਗਲ ਕਿਨਾਰੇ ਉਛਲਣ ਲੱਗੀ ਸੀ—ਉਨ੍ਹਾਂ ਪਿੱਛੇ ਜੁਗਨੀ ਜਾ ਰਿਹਾ ਸੀ। ਰਾਮਚੰਦਰ ਦੇਵ ਨੇ ਦੱਸਿਆ ਵੀ ਨਹੀਂ ਸੀ।

ਜੁਗਨੀ ਨੇ ਪੁੱਛਿਆ—'ਕਿਧਰ ਜਾਉਗੇ ?"
ਜੁਗਨੀ ਮੋਢੇ ਤੇ ਪਤਵਾਰ ਚੁੱਕ ਕੇ ਪਤਾ ਨਹੀਂ ਕਿਧਰ ਚੱਲ ਪਿਆ ਸੀ।

ਮੀਂਹ ਮਾਰੇ ਸਰਕੰਡੇ ਤੇ ਜੰਗਲੀ ਵੇਲਾਂ ਨੂੰ ਦੇਖ ਰਾਮਚੰਦਰ ਸੋਚ ਰਹੇ ਸਨ—ਇਥੇ ਛਾਂ ਠੰਢੀ ਹੈ...ਪਰ ਉਹ ਇਥੇ ਵਿਰਵੇ ਜੋ ਹਨ ! ਉਨ੍ਹਾਂ ਲਈ ਇਥੇ ਥਾਂ ਨਹੀਂ ? ਸਾਹਮਣੇ ਅਨੰਤ ਸੰਗਰਾਮ ਹੈ।

ਤਟ ਤੋਂ ਇਕ ਏਰਾ ਪੰਛੀ ਖੰਭ ਫੈਲਾ ਕੇ ਉਡਦਾ ਹੋਇਆ ਲੰਘਿਆ।

ਰਾਮਚੰਦਰ ਦੇਵ ਕਿਸ਼ਤੀ ਲੈ ਕੇ ਚੱਲ ਪਏ। ਪਰ ਕਿੱਧਰ ? ਕਿੱਧਰ ਜਾਣਗੇ ਉਨ੍ਹਾਂ ਨੂੰ ਪਤਾ ਨਹੀਂ ਸੀ।

ਜੁਗਨੀ ਸਰਕੰਡੇ ਦੇ ਜੰਗਲ ਕਿਨਾਰੇ ਕਿਸ਼ਤੀ ਚਲਾਉਂਦਾ ਪੁੱਛ ਰਿਹਾ ਸੀ—"ਕਿਧਰ ਚਲੋਗੇ—ਕਿਸ ਪਾਸੇ ?"

ਸਾਹਮਣੇ ਅਥਾਹ ਭਰੀ ਹੋਈ ਚਿਲਿਕਾ....ਉਪਰ ਨਿਰਮੇਘ ਆਕਾਸ਼...ਇਕ ਨੀਲ ਮਰਭੂਮੀ ਸੀ...।

# ਸ਼ਬਦ ਅਨੁਕ੍ਰਮਣਿਕਾ

ਅਮਲਾ ਬੇਕਿ : ਮੰਦਰ ਦਾ ਇਕ ਵਿਸ਼ੇਸ਼ ਅੰਸ਼ ਅਤੇ ਅਲੰਕਰਣ ।

ਅਣਸਰ ਪੀਠ : ਜਗਨਨਾਥ ਦੀ ਆਰਾਮ ਵਾਲੀ ਥਾਂ ।

ਏਰਾ : ਇਕ ਵਿਸ਼ੇਸ਼ ਪੰਛੀ । ਇਹ ਪੰਛੀ ਸਮੁੰਦਰ ਦੇ ਤਟਵਰਤੀ ਸਥਾਨਾਂ ਤੇ ਰਹਿੰਦੇ ਹਨ ।

ਔਊ : ਇਕ ਖੱਟਾ ਫਲ ਜਿਸ ਦੇ ਛਿਲੜ ਚੌੜੇ ਹੁੰਦੇ ਹਨ ।

ਅੰਕ : ਅਬਦ ।

ਕੁੜੂਆ : ਮਿੱਟੀ ਦਾ ਬਣਿਆ ਬਰਤਣ ਜਿਸ ਵਿਚ ਜਗਨਨਾਥ ਦਾ ਮਹਾਂਪ੍ਰਸਾਦ ਰਹਿੰਦਾ ਹੈ ।

ਕਾਹਾਣ : ਮੁਦਰਾ ਪਰਿਮਾਣ—ਇਕ ਆਨਾ ।

ਕਾਲਸੀ : ਦੇਵੀ ਵਿਸ਼ੇਸ਼ ।

ਕੋਰਨਿਸ਼ : ਅਭਿਵਾਦਨ ।

ਗੋਟਿਪੂਅ : ਇਕ ਪ੍ਰਕਾਰ ਦਾ ਨ੍ਰਿਤ । ਇਸ ਦੇ ਵੇਸ ਵਿਚ ਸੁਸਜਿਤ ਤਰੁਨ ਨਾਚ ।

ਗੋਪ-ਪੁੰਡਰੀਕ ਸਾੜੀ : ਖੋਰਧਾ ਰਾਜਾ ਦੇ ਰਾਜਭਿਸ਼ੇਕ ਦੇ ਮੌਕੇ ਤੇ ਜਗਨਨਾਥ ਤੋਂ ਸਵੀਕ੍ਰਿਤੀ ਦੇ ਰੂਪ ਵਿਚ ਪ੍ਰਾਪਤ ਪਗੜੀ ਦਾ ਵਸਤਰ ।

ਚਾਰ : ਰੱਥ 'ਤੇ ਚੜ੍ਹਨ ਲਈ ਲਗਾਈ ਗਈ ਪੌੜੀ ।

ਚਿਤਾ : ਦੇਵਤਿਆਂ ਦੇ ਮਸਤਕ ਤੇ ਲਾਇਆ ਜਾਣ ਵਾਲਾ ਟਿਕਾ (ਇਕ ਖ਼ਾਸ ਗਹਿਣਾ) ।

ਚਰਯਾ ਗੀਤਿਕਾ : 84 ਸਿਧ ਆਚਾਰੀਆਂ ਦੁਆਰਾ ਲਿਖਿਤ ਬੋਧ ਧਰਮ ਦੀ (ਸਹਿਜ ਯਾਨ) ਆਚਰਣ ਵਿਧੀ ਨਾਲ ਭਰਪੂਰ ਕਵਿਤਾ ।

ਛੇਰਾ ਪਹਰਾ : ਰੱਥ ਯਾਤਰਾ ਸਮੇਂ ਰੱਥਾਂ 'ਤੇ ਚੰਦਨ ਛਿੜਕ ਕੇ ਰਾਜਾ ਦੁਆਰਾ ਸੁਵਰਣ ਮਾਰਜਨੀ ਨਾਲ ਬੁਹਾਰਨ ਦੀ ਕਿਰਿਆ ।

ਛਾਮੁ : ਰਾਜਾ ਪ੍ਰਤੀ ਸਨਮਾਨਸੂਚਕ ਸੰਬੋਧਨ ।

ਛਾਟਿਆ : ਰਾਜਾ ਦੇ ਜਾਂਦੇ ਸਮੇਂ ਵੇਤਰ ਹਿਲਾਉਂਦੇ ਹੋਏ ਸਾਹਮਣੇ ਦੀ ਭੀੜ ਨੂੰ ਹਟਾਉਣ ਵਾਲੇ ਕਰਮਚਾਰੀ ।

ਛਪਨ ਪਉਟੀ : ਜਗਨਨਾਥ ਮੰਦਰ ਵਿਚ ਹਰ ਰੋਜ਼ ਲਗਾਏ ਜਾਣ ਵਾਲੇ ਹੋਰ ਮਹਾਂਪ੍ਰਸਾਦ ਦਾ ਪਰਿਮਾਣ । ਲੱਗਭਗ 56 ਸੌ ਸੇਰ ।

ਜੇਨਾਮਣਿ : ਯੁਵਰਾਜ ।

ਟਾਹਿਆ : ਵੱਖ ਵੱਖ ਫੁੱਲਾਂ ਨਾਲ ਸਜਾ ਕੇ ਤਿੰਨਾਂ ਠਾਕਰਾਂ ਲਈ ਤਿਆਰ ਕੀਤਾ ਵਿਰਾਟ ਮੁਕੁਟ ।

ਟੇਂਟੇਈਆ : ਟੇਂਟਾ ਪੰਛੀ ।

ਧੋਯਾ ਮੁਲਕ : ਮਹਾਨਦੀ ਦੀ ਤ੍ਰਿਕੋਨ ਭੂਮੀ ਅਤੇ ਪਾਛਰਵ ਵਿਚ ਸਥਿਤ ਉਹ ਇਲਾਕਾ ਜੋ ਹਰ ਸਾਲ ਹੜ੍ਹ ਦੀ ਲਪੇਟ ਵਿਚ ਆ ਜਾਂਦਾ ਹੈ ।

ਨਿਮਕ ਭਾਹਾਲ : ਉਹ ਥਾਂ ਜਿਥੇ ਸਮੁੰਦਰ ਦੇ ਪਾਣੀ ਤੋਂ ਲੂਣ ਉਤਪਾਦਨ ਕੀਤਾ ਜਾਂਦਾ ਹੈ । ਲੂਣ ਜ਼ਰੀਏ ਆਮਦਨ ਲਿਆਉਣ ਵਾਲਾ ਇਲਾਕਾ ।

ਨਰੇਂਦਰ : ਪੁਰੀ ਵਿਚ ਇਕ ਸਰੋਵਰ, ਨਰੇਂਦ੍ਰ ਪੁਸ਼ਕਰਿਣੀ ।

ਪਹੰਡੀ : ਰੱਥਾਂ ਤੱਕ ਆਉਣ ਸਮੇਂ ਠਾਕਰਾਂ ਦੀ ਯਾਤਰਾ ।

ਪਾਇਕ : ਖ਼ਾਨਦਾਨ ਤੋਂ ਹੀ ਜ਼ਮੀਨ ਅਤੇ ਜਗੀਰ ਪਾ ਕੇ ਰਹਿਣ-ਵਸਣ ਵਾਲੇ ਸੈਨਿਕ ਸੰਪ੍ਰਦਾਇ ।

ਪਾਟਜੋੜ : ਪਾਟੰਬਰ ਦਾ ਜੋੜ ।

ਪਾਤਾਲੀ : ਭੂਗਰਭ ਵਿਚ ਆਤਮਗੋਪਨ ।

ਪੰਚਕ : ਕਾਰਤਿਕ ਦੇ ਆਖਰੀ 5 ਦਿਨ ।

ਪਾਂਜਿਆ ਮਹਾਂਤਿ : ਪੰਚਾਂਗ ਬਣਾਉਣ ਵਾਲਾ । ਹਿਸਾਬ ਰਖਣ ਵਾਲਾ ਕਰਮਚਾਰੀ ।

ਪਹਡ : ਸ਼ਯਨ ।

ਪਾਹਾੜਾ : ਨੈਵੇਦ ਪੀਠ ਅਤੇ ਹੋਰ ਦੇਵ ਪੀਠਾਂ ਤੇ ਵਿਛਾਏ ਜਾਣ ਵਾਲੇ ਗ਼ਲੀਚੇ ।

ਵਾਇਸ ਪਾਵਛ ; ਜਗਨਨਾਥ ਮੰਦਰ ਵਿਚ ਚਾਰੇ ਪ੍ਰਵੇਸ਼ ਪਥਾਂ ਤੋਂ ਬਣੀਆਂ ਪੌੜੀਆਂ ਜੋ ਗਿਣਤੀ ਵਿਚ 22 ਹਨ । ਇਹ ਗਿਣਤੀ ਇਕ ਅਧਿਆਤਮਿਕਤਾ ਦਾ ਪ੍ਰਤੀਕ ਹੈ ।

ਬੜਹਾਂਡ : ਜਗਨਨਾਥ ਮੰਦਰ ਤੋਂ ਮਾਉਸੀ ਮੰਦਰ ਤਕ ਬਣੀ ਲੰਬੀ ਸੜਕ ।

ਬੇਂਗ ਵਾਈਦ : ਇਕ ਖਿਲੌਨਾ ਵਾਜਾ, ਜਿਸ ਤੇ ਡੱਡੂ ਦੇ ਚਮੜੇ ਦਾ ਢੱਕਣ ਰਹਿੰਦਾ ਹੈ ।

ਬਉਲ : ਪੇਕੇ ਘਰ ਦੇ ਪਿੰਡ ਦੀ ਬਾਲ ਸਾਥਣ ਦੇ ਪ੍ਰਤੀ ਆਦਰਸੂਚਕ ਸੰਬੋਧਨ ।

ਭਰਣ : 400 ਸੇਰ ਦਾ ਪਰਿਮਾਪਕ ਇਕ ।

ਮਾਦਲਾਪਾਂਜਿ : ਏਕਾਦਸ਼ ਸ਼ਤਾਬਦੀ ਤੋਂ ਜਗਨਨਾਥ ਮੰਦਰ ਗਜਪਤਿ ਰਾਜਾ ਅਤੇ ਸਮਕਾਲੀ ਸਮਾਜਿਕ ਸਥਿਤੀਆ ਦਾ ਲਿਖਤ ਵਿਵਰਣ ਗ੍ਰੰਥ । ਮਾਦਲ (ਮਰਦਲ) ਦੇ ਆਕਾਰ ਨਾਲ ਬੱਝੇ ਹੋਣ ਕਰਕੇ ਇਸ ਨੂੰ ਮਾਦਲਾਪਾਂਜਿ ਕਿਹਾ ਜਾਂਦਾ ਹੈ ।

ਮੁਕਤਿ ਮੰਡਪ : ਜਗਨਨਾਥ ਮੰਦਰ ਵਿਚ ਵਿਸ਼ਿਸ਼ਟ ਮਹਾਨ ਪੰਡਤਾਂ ਦੀ ਸਭਾ । ਇਥੇ ਨਿਆਂ-ਅਨਿਆਂ 'ਤੇ ਵਿਚਾਰ ਹੋਣ ਦੇ ਨਾਲ ਨਾਲ ਮੰਦਰ ਦੀਆਂ ਵਿਧੀਆਂ ਅਤੇ ਅਨੁਸ਼ਾਸ਼ਨ ਤੇ ਵੀ ਨਜ਼ਰ ਰਖੀ ਜਾਂਦੀ ਹੈ ।

ਮਲਾਂਗੀ : ਕਈ ਕ੍ਰਿਸ਼ਤੀਆਂ ਨੂੰ ਜੋੜ ਕੇ ਬਣਾਇਆ ਗਿਆ ਬੇੜਾ ।

ਮਾਜਣਾ ਮੰਡਪ : ਸਨਾਨ ਮੰਡਪ ।

ਲਸ਼ਕਰ : ਸਿਪਾਹੀ, ਫ਼ੌਜ ।

ਵਿਸ਼ਵਾਵਸੂ : ਸ੍ਰੀਖੇਤਰ ਪੁਰੀ ਵਿਚ ਵੰਡ ਹੋਣ ਤੋਂ ਪਹਿਲਾਂ ਸ੍ਰੀ ਜਗਨਨਾਥ ਇਸ ਸ਼ਵਰ ਭਗਤ ਦੁਆਰਾ ਸ਼ਵਰੀ ਨਾਰਾਇਣ ਦੇ ਰੂਪ ਵਿਚ ਪੂਜੇ ਜਾਂਦੇ ਸਨ ।

ਸ਼ਰਧਾ-ਵਾਲੀ : ਸ੍ਰੀ ਜਗਨਨਾਥ ਦੀ ਸ਼ਰਧਾ ਅਤੇ ਅਨੁਕੰਪਾ ਨਾਲ ਸਿਕਤ ਬੜਦਾਂਡ ਦੀ ਧੂੜ ।

ਸ਼ਾਸਨ : ਰਾਜਿਆਂ ਦੁਆਰਾ ਬ੍ਰਾਹਮਣਾਂ ਨੂੰ ਦਾਨ ਦਿਤੇ ਜਾਣ ਵਾਲੇ ਪਿੰਡ ।

ਸ੍ਰੀਨਵਰ : ਰਾਜਪ੍ਰਾਸਾਦ ।

ਸ੍ਰਿਆ : ਲੋਕ ਕਥਾਵਾਂ ਵਿਚ ਵਰਣਿਤ ਇਕ ਚਾਂਡਾਲਿਨੀ ਜੋ ਲਛਮੀ ਦੀ ਪਰਮ-ਭਗਤ ਸੀ ।

ਸੁਨਿਆਂ (ਯਾਂ) : ਭਾਦਰਪਦ ਸਕਰਾਂਤਿ । ਇਸ ਦਿਨ ਤੋਂ ਪੁਰੀ ਗਜਪਤਿ ਮਹਾਰਾਜਿਆਂ ਦੇ ਸ਼ਰਧਾਲੂਆਂ ਦੀ ਗਿਣਤੀ ਹੁੰਦੀ ਹੈ ।

ਸਾਨ ਪਰੀਛਾ : ਸ੍ਰੀ ਮੰਦਰ ਦੇ ਉਪਮੁਖ ਸੰਚਾਲਕ ।

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6